

# ਗਿਆਨੀ ਗਰਜਾ ਸਿੰਘ ਦੀ ਇਤਿਹਾਸਕ ਖੋਜ



ਸੰਪਾਦਕ:
**ਗੁਰਮੁਖ ਸਿੰਘ**

# ਗਿਆਨੀ ਗਰਜਾ ਸਿੰਘ
# ਦੀ
# ਇਤਿਹਾਸਕ ਖੋਜ

# ਗਿਆਨੀ ਗਰਜਾ ਸਿੰਘ
# ਦੀ
# ਇਤਿਹਾਸਕ ਖੋਜ

*ਸੰਪਾਦਕ :*

**ਗੁਰਮੁਖ ਸਿੰਘ**

*ਐੱਮ.ਏ., ਪੀਐੱਚ.ਡੀ.*



**ਸਿੰਘ ਬ੍ਰਦਰਜ਼**

**ਅੰਮ੍ਰਿਤਸਰ**

ਪਿਆਰੇ ਮਿੱਤਰ

ਡਾ. ਬਿਕਰਮ ਸਿੰਘ ਘੁੰਮਣ

ਦੇ

ਨਾਂ

# ਤਤਕਰਾ

# ਸੰਪਾਦਕੀ ਨੋਟ

ਗਿਆਨੀ ਗਰਜਾ ਸਿੰਘ (1904-1977) ਨੇ ਆਪਣਾ ਸਾਰਾ ਜੀਵਨ ਸਿੱਖ ਇਤਿਹਾਸ ਦੇ ਅਣਗੌਲੇ ਸਰੋਤਾਂ ਨੂੰ ਸੰਭਾਲਣ ਲਈ ਸਮਰਪਿਤ ਕੀਤਾ ਹੋਇਆ ਸੀ। ਇਹ ਬਿਖਮ ਖੋਜ-ਕਾਰਜ ਆਪ ਜੀ ਨੰਗੇ-ਧੜ ਸਿਦਕ-ਦਿਲੀ ਨਾਲ ਜੀਵਨ ਪ੍ਰਯੰਤ ਕਰਦੇ ਰਹੇ, ਪਰ ਆਪ ਨੂੰ ਬਣਦਾ ਮਾਣ-ਸਤਿਕਾਰ ਨਾ ਮਿਲ ਸਕਿਆ ਤੇ ਆਪ ਜੀ ਅਣਗੌਲੇ ਹੀ ਰਹੇ। ਆਪ ਦਾ ਖੋਜ-ਕਾਰਜ ਨਿਵੇਕਲੇ ਰੰਗ ਰੂਪ ਵਾਲਾ ਹੈ, ਕਿਉਂਕਿ ਆਪ ਨੇ ਪਹਿਲੀ ਵਾਰ ਭੱਟ ਵਹੀਆਂ ਵਿਚ ਅੰਕਿਤ ਸੂਚਨਾ ਨੂੰ ਵਰਤ ਕੇ ਕਈ ਨਵੇਂ ਤੱਥ ਤੇ ਮਿਤੀਆਂ/ ਤਿਥੀਆਂ ਪ੍ਰਸਤੁੱਤ ਕੀਤੀਆਂ, ਜਿਨ੍ਹਾਂ ਨਾਲ ਸਿੱਖ ਇਤਿਹਾਸ ਦੇ ਅਣਗੌਲੇ ਜਾਂ ਲੁਪਤ ਪੱਖਾਂ ਬਾਰੇ ਜਾਣਕਾਰੀ ਮਿਲੀ ਹੈ। ਆਪ ਦੀ ਖੋਜ ਨੂੰ ਬਾਅਦ ਵਾਲੇ ਸਿੱਖ ਇਤਿਹਾਸਕਾਰਾਂ ਨੇ ਪ੍ਰਮਾਣਿਕ ਮੰਨਿਆ ਤੇ ਆਪ ਦੇ ਨਿਸ਼ਕਰਸ਼ਾਂ ਨੂੰ ਸਵੀਕਾਰ ਕੀਤਾ।

ਗਿਆਨੀ ਗਰਜਾ ਸਿੰਘ (ਜੀਵਨ ਲਈ ਦੇਖੋ ਅੰਤਿਕਾ-I) ਬਹੁਤ ਗ਼ਰੀਬ, ਸਿੱਧੇ-ਸਾਦੇ ਤੇ ਪ੍ਰਤਿਬੱਧ ਇਤਿਹਾਸਕਾਰ ਸਨ। ਆਪ ਨੇ ਭੱਟਾਖਰੀ ਲਿਪੀ ਬੜੀ ਮਿਹਨਤ ਨਾਲ ਭੱਟਾਂ ਦੀ ਸ਼ਗਿਰਦੀ ਕਰ ਕੇ ਸਿੱਖੀ ਤੇ ਫਿਰ ਭੱਟਾਂ ਨੂੰ ਵਹੀਆਂ ਦਿਖਾਉਣ ਲਈ ਮਨਾ ਲਿਆ। ਆਪ ਨੇ ਦਿਨ ਰਾਤ ਲਗਾ ਕੇ ਉਹਨਾਂ ਦਾ ਅਧਿਐਨ ਕੀਤਾ ਅਤੇ ਜਿਥੇ ਕਿਤੇ ਸਿੱਖ ਇਤਿਹਾਸ ਨਾਲ ਸੰਬੰਧਿਤ ਇੰਦਰਾਜ ਸਨ, ਉਹਨਾਂ ਦਾ ਉਤਾਰਾ ਕਰ ਲਿਆ। ਆਪ ਨੇ ਉਹਨਾਂ ਤੱਥਾਂ ਨੂੰ ਆਧਾਰ ਬਣਾ ਕੇ ਸਿੱਖ ਇਤਿਹਾਸ ਲਿਖਣ ਦਾ ਉਪਰਾਲਾ ਕੀਤਾ।

ਗਿਆਨੀ ਗਰਜਾ ਸਿੰਘ, ਜਦੋਂ ਭਾਸ਼ਾ ਵਿਭਾਗ, ਪਟਿਆਲਾ ਤੋਂ ਪੈਨਸ਼ਨ ਲੈਣ ਆਉਂਦੇ ਤਾਂ ਮੈਨੂੰ ਦਰਸ਼ਨ ਦੇਣ ਦੀ ਕਿਰਪਾਲਤਾ ਕਰਦੇ। ਚਾਹ-ਪਾਣੀ ਪੀਂਦਿਆਂ ਉਹ ਆਪਣੀ ਨਵੀਂ ਖੋਜ ਬਾਰੇ ਤੇ ਖੋਜ ਕਰਨ ਲਈ ਕੀਤੇ ਕਰੜੇ ਸੰਘਰਸ਼ ਬਾਰੇ ਵੀ ਦੱਸਦੇ। ਆਪ ਇਕਹਿਰੇ ਸਰੀਰ ਵਾਲੇ ਸਨ। ਕੁਰਤਾ-ਪਜਾਮਾ ਤੇ ਸਿਰ 'ਤੇ ਨੀਲੀ ਦਸਤਾਰ ਸਜਾਈ ਪੁਰਾਣੇ ਸਿੱਖਾਂ ਦੀ ਪੀੜ੍ਹੀ ਦੇ ਪ੍ਰਤਿਨਿੱਧ ਜਾਪਦੇ ਸਨ। ਆਪ ਨੇ ਇਤਿਹਾਸ ਲਈ ਸਮੱਗਰੀ ਇਕੱਤਰ ਕਰਨ ਲਈ ਸ੍ਰੋਤ-ਗ੍ਰੰਥਾਂ, ਭੱਟ ਵਹੀਆਂ ਤੇ ਕਾਵਿ-ਗ੍ਰੰਥਾਂ ਦਾ ਅਧਿਐਨ ਕੀਤਾ ਅਤੇ ਆਪਣੇ ਪੁਰਾਣੇ ਜਿਹੇ ਸਾਈਕਲ 'ਤੇ ਸਾਰੇ ਭਾਰਤ ਦੇ ਇਤਿਹਾਸਕ ਸਥਾਨਾਂ, ਗੁਰਦੁਆਰਿਆਂ ਤੇ ਹੋਰ ਸਥਾਨਾਂ ਦਾ ਭ੍ਰਮਣ ਕੀਤਾ। ਉਥੋਂ ਦੀਆਂ ਮੌਖਿਕ ਪਰੰਪਰਾਵਾਂ ਨੂੰ ਲਿਖਿਆ ਤੇ ਉਹਨਾਂ ਇਲਾਕਿਆਂ ਵਿੱਚੋਂ ਹੱਥ-ਲਿਖਤ ਪੋਥੀਆਂ ਵਿੱਚੋਂ ਵੀ ਸਮੱਗਰੀ ਲਈ। ਆਪ ਨੇ ਕਾਫ਼ੀ ਸਾਰੀਆਂ ਹੱਥ-ਲਿਖਤ ਪੋਥੀਆਂ ਇਕੱਠੀਆਂ ਕੀਤੀਆਂ ਸਨ ਤੇ ਦੁਰਲੱਭ ਗ੍ਰੰਥ ਵੀ। ਆਪ ਗ਼ਰੀਬੀ ਕਾਰਨ ਵਧੀਆ ਖ਼ੁਰਾਕ ਤੋਂ ਵਾਂਝੇ

ਰਹੇ, ਪਰ ਇਤਿਹਾਸ ਲਿਖਣ ਦੇ ਜਨੂੰਨ ਵਿਚ ਨੰਗੇ ਧੜ ਸੰਘਰਸ਼ ਕਰਦੇ ਰਹੇ, ਜਿਸ ਦਾ ਸਿੱਟਾ ਨਿਕਲਿਆ ਕਿ ਆਪ ਨੂੰ ਤਪਦਿਕ ਦੀ ਨਾ-ਮੁਰਾਦ ਬੀਮਾਰੀ ਨੇ ਢਾਹ ਲਿਆ। ਆਪ ਗੁੰਮਨਾਮੀ ਵਿਚ 30 ਅਗਸਤ, 1977 ਨੂੰ ਆਪਣੇ ਪਿੰਡ ਅਕਾਲ ਚਲਾਣਾ ਕਰ ਗਏ। ਆਪ ਦੇ ਜੀਵਨ-ਕਾਲ ਵਿਚ ਆਪ ਦੀ ਬੜੀ ਮੁੱਲਵਾਨ ਪੁਸਤਕ *ਸ਼ਹੀਦ ਬਿਲਾਸ ਸੇਵਾ ਸਿੰਘ* ਛਪੀ, ਜਿਸ ਦੀ ਭੂਮਿਕਾ ਵਿਦਵਤਾ ਦਾ ਪ੍ਰਮਾਣ ਹੈ। ਆਪ ਨੇ ਭਾਈ ਮਨੀ ਸਿੰਘ ਸ਼ਹੀਦ ਦੇ ਜੀਵਨ ਬਾਰੇ ਬਿਲਕੁਲ ਨਵੇਂ ਤੱਥ ਪ੍ਰਸਤੁੱਤ ਕੀਤੇ। ਉਹ ਪੁਸਤਕ ਖੋਜੀਆਂ ਵਿਚ ਬੜੀ ਮਕਬੂਲ ਹੋਈ ਤੇ ਵਾਦ- ਵਿਵਾਦ ਵੀ ਚੱਲਿਆ, ਪਰ ਆਖ਼ਰ ਸਭ ਨੇ ਗਿਆਨੀ ਜੀ ਦੀ ਖੋਜ ਨੂੰ ਪ੍ਰਮਾਣਿਕ ਸਵੀਕਾਰ ਕਰ ਕੇ ਆਪ ਦੀ ਖੋਜੀ ਦ੍ਰਿਸ਼ਟੀ ਨੂੰ ਨਮਸਕਾਰ ਕੀਤਾ। ਦੂਸਰਾ ਇਕ ਪੈਂਫ਼ਲਿਟ *ਅਨੰਦਪੁਰੀ ਚਾਲੀ ਮੁਕਤੇ ਤੇ ਭਾਈ ਉਦੇ ਸਿੰਘ, ਭਾਈ ਜੀਵਨ ਸਿੰਘ ਤੇ ਭਾਈ ਬਚਿਤ੍ਰ ਸਿੰਘ 'ਸ਼ਹੀਦ'* ਛਪਿਆ, ਜੋ ਹੁਣ ਦੁਰਲੱਭ ਹੈ, ਪਰ ਇਸ ਸੰਗ੍ਰਹਿ ਵਿਚ ਸ਼ਾਮਿਲ ਕਰ ਲਿਆ ਗਿਆ ਹੈ। *ਗੁਰੂ ਕੀਆਂ ਸਾਖੀਆਂ* ਆਪ ਨੇ ਸੰਪਾਦਿਤ ਕੀਤੀ ਸੀ, ਪਰ ਪਹਿਲੀ ਐਡੀਸ਼ਨ ਵਿਚ ਪਿਆਰਾ ਸਿੰਘ ਪਦਮ ਨੇ ਉਸ ਪੁਸਤਕ ਉਪਰ ਆਪ ਦਾ ਨਾਂ ਆਪਣੇ ਨਾਂ ਨਾਲ ਦਿੱਤਾ ਸੀ, ਪਰ ਅਗਲੀ ਐਡੀਸ਼ਨ ਵਿਚ ਆਪ ਦਾ ਨਾਂ ਨਹੀਂ ਹੈ।

ਗਿਆਨੀ ਗਰਜਾ ਸਿੰਘ ਦੀ ਬਹੁਤ ਸਾਰੀ ਇਤਿਹਾਸਕ ਖੋਜ *ਗੁਰਮਤਿ ਪ੍ਰਕਾਸ਼, ਪੰਜਾਬੀ ਦੁਨੀਆ, ਜਨ ਸਾਹਿਤ, ਆਲੋਚਨਾ, ਸੰਨਿਆਸੀ ਸ਼ਕਤੀ* ਸਪਤਾਹਿਕ, *ਗੁਰਦੁਆਰਾ ਗਜ਼ਟ* ਆਦਿ ਮੈਗਜ਼ੀਨਾਂ ਵਿਚ ਛਪੀ, ਪਰ ਕਿਸੇ ਵੱਲੋਂ ਸੰਭਾਲਣ ਦੀ ਕੋਸ਼ਿਸ਼ ਨਾ ਕੀਤੀ ਗਈ। ਸਮੇਂ ਨਾਲ ਬਹੁਤ ਕੁਝ ਅੱਖੋਂ ਉਝਲ ਹੋ ਗਿਆ ਹੈ ਤੇ ਹੋ ਰਿਹਾ ਹੈ। ਇਹ ਯਤਨ ਉਹਨਾਂ ਦੀ ਰਚਨਾ ਸਾਂਭਣ ਦਾ ਇਕ ਯਤਨ ਮਾਤ੍ਰ ਹੈ। ਇਹ ਨਿਬੰਧ ਕੁਝ ਤਾਂ ਮੈਂ ਪਹਿਲਾਂ ਹੀ ਸੰਭਾਲੇ ਹੋਏ ਸਨ ਤੇ ਬਾਕੀ ਸਮੱਗਰੀ ਲਈ ਮੇਰੀ ਮਦਦ ਕਰਨ ਵਾਲੇ ਹਨ : ਵੈਦ ਧਰਮ ਸਿੰਘ (ਸਵਰਗਵਾਸੀ), ਜਿਨ੍ਹਾਂ ਨੇ *ਸੰਨਿਆਸੀ ਸ਼ਕਤੀ* ਮੈਗਜ਼ੀਨ ਵਿੱਚੋਂ ਗਿਆਨੀ ਜੀ ਦੇ ਕਈ ਦੁਰਲੱਭ ਲੇਖ ਲੱਭ ਕੇ ਦਿੱਤੇ। 'ਭੱਟ ਵਹੀਆਂ' ਤੇ 'ਸਿੱਖ ਇਤਿਹਾਸ' ਇਸ ਪੱਤਰ ਵਿਚ ਹੀ ਕਈ ਕਿਸ਼ਤਾਂ ਵਿਚ ਛਪਿਆ ਸੀ।

ਸਰਦਾਰਨੀ ਜਗਦੀਸ਼ ਕੌਰ ਸੈਣੀ ਨੇ ਸਵਰਗਵਾਸੀ ਡਾ. ਰਾਮ ਸਿੰਘ ਸੈਣੀ ਦੁਆਰਾ ਸੰਕਲਿਤ ਸਮੱਗਰੀ ਦੀ ਫ਼ੋਟੋਸਟੈੱਟ ਕਾਪੀ ਦੇ ਕੇ ਮੇਰੇ ਕਾਰਜ ਨੂੰ ਸਹਿਲਾ ਬਣਾਇਆ।

ਪ੍ਰਿੰ. ਪ੍ਰੇਮ ਸਿੰਘ ਬਜਾਜ ਲੁਧਿਆਣੇ ਵਾਲਿਆਂ ਨੇ ਬੜੇ ਪਿਆਰ ਨਾਲ *ਆਲੋਚਨਾ* ਮੈਗਜ਼ੀਨ ਦੇ ਪੁਰਾਣੇ ਅੰਕਾਂ ਵਿੱਚੋਂ ਗਿਆਨੀ ਜੀ ਦੇ ਲੇਖ ਫ਼ੋਟੋਸਟੈਟ ਕਰਵਾ ਕੇ ਭੇਜੇ।

ਮੇਰੀ ਸਹਿਯੋਗੀ ਡਾ. ਬਲਜਿੰਦਰ ਕੌਰ ਜੋਸ਼ੀ ਨੇ *ਪੰਜਾਬੀ ਦੁਨੀਆ* ਤੇ *ਜਨ ਸਾਹਿਤ* ਵਿਚ ਛਪੇ ਲੇਖਾਂ ਵਾਲੇ ਅੰਕਾਂ ਦੀ ਭਾਲ ਕੀਤੀ ਤੇ ਉਹ ਲੇਖ ਫ਼ੋਟੋਸਟੈੱਟ ਕਰਵਾ ਕੇ ਦਿੱਤੇ।

ਗਿਆਨੀ ਗਰਜਾ ਸਿੰਘ ਜੀ ਦੀ ਪਤਨੀ ਬੀਬੀ ਗਿਆਨ ਕੌਰ (ਸਵਰਗਵਾਸੀ) ਨੇ ਗਿਆਨੀ ਜੀ ਦੀ ਸੰਖੇਪ ਜੀਵਨੀ ਮੈਨੂੰ ਲਿਆ ਕੇ ਦਿੱਤੀ।

ਇਹਨਾਂ ਸਾਰੇ ਮਿਹਰਵਾਨਾਂ ਦੇ ਸਹਿਯੋਗ ਬਿਨਾਂ ਗਿਆਨੀ ਗਰਜਾ ਸਿੰਘ ਦੀਆਂ

ਰਚਨਾਵਾਂ ਨੂੰ ਸੰਗ੍ਰਹਿ ਰੂਪ ਵਿਚ ਛਾਪਣਾ ਜੇ ਅਸੰਭਵ ਨਹੀਂ ਤਾਂ ਘੱਟੋ-ਘੱਟ ਅਤਿ ਕਠਿਨ ਜ਼ਰੂਰ ਸੀ।

ਗਿਆਨੀ ਗਰਜਾ ਸਿੰਘ ਜੀ ਦੀਆਂ ਕੁਝ ਅਧੂਰੀਆਂ ਲਿਖਤਾਂ ਵੀ ਉਪਲਬਧ ਹਨ, ਜੋ ਨੋਟਸ ਦੇ ਰੂਪ ਵਿਚ ਆਪ ਨੇ ਲਿਖ ਕੇ ਰੱਖੀਆਂ ਸਨ ਤੇ ਸਮਾਂ ਮਿਲਣ 'ਤੇ ਵੱਡ-ਆਕਾਰੀ ਇਤਿਹਾਸਕ ਨਿਬੰਧ ਲਿਖਣ ਦੀ ਯੋਜਨਾ ਲਈ ਸਮੱਗਰੀ ਸੀ, ਪਰ ਆਪ ਨੂੰ ਸਮਾਂ ਨਾ ਮਿਲ ਸਕਿਆ ਤੇ ਇਹ ਲੇਖ ਅਧੂਰੇ ਰਹਿ ਗਏ, ਜੋ ਇਸ ਪ੍ਰਕਾਰ ਹਨ : 'ਗੁਰੂ ਅਰਜਨ ਦੇਵ ਜੀ ਕੋ ਗੁਰਿਆਈ', 'ਗੁਰੂ ਅਰਜਨ ਦੇਵ ਜੀ ਕਾ ਪ੍ਰਲੋਕ ਪਿਆਨਾ', 'ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਕਾ ਸ਼ੁਭ ਜਨਮ', 'ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ', 'ਗੁਰੂ ਤੇਗ਼ ਬਹਾਦਰ ਜੀ ਨੂੰ ਦਿੱਲੀ ਸੇ ਆਈ ਗੁਰਿਆਈ ਦੀ ਸਮੱਗਰੀ ਭੇਟ ਹੋਈ', 'ਬਾਬਾ ਗੁਰਦਿੱਤਾ ਜੀ ਕਾ ਸ਼ੁਭ ਜਨਮ', 'ਮੇਰਾ ਸੰਖੇਪ ਜੀਵਨ'।

ਆਪ ਦੀਆਂ ਯਾਦਾਸ਼ਤਾਂ ਤੇ ਮਿਸਲਾਂ ਉਪਲਬਧ ਹਨ, ਜਿਨ੍ਹਾਂ ਵਿਚ ਆਪ ਵੱਲੋਂ ਭੱਟ ਵਹੀਆਂ ਤੇ ਹੋਰ ਮਹੱਤਵਪੂਰਨ ਗ੍ਰੰਥਾਂ ਵਿੱਚੋਂ ਲਏ ਗਏ ਨੋਟਸ ਹਨ। ਆਪ ਨੇ ਸਿੱਖ ਇਤਿਹਾਸ ਲਈ ਸਮੱਗਰੀ ਇਕੱਤਰ ਕਰਨ ਲਈ ਗੁਰ-ਇਤਿਹਾਸ ਨਾਲ ਸੰਬੰਧਿਤ ਸਥਾਨਾਂ ਤੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ਉਥੋਂ ਬਾਰੇ ਮਿਲਦੀਆਂ ਮੌਖਿਕ ਪਰੰਪਰਾਵਾਂ ਨੂੰ ਰਿਕਾਰਡ ਕੀਤਾ ਤੇ ਉਥੋਂ ਦੇ ਗ੍ਰੰਥੀਆਂ/ਪ੍ਰਬੰਧਕਾਂ ਆਦਿ ਤੋਂ ਉਸ ਲਿਖਤ 'ਤੇ ਸਹੀ ਵੀ ਪਵਾਈ। ਆਪ ਨੇ ਬਹੁਤ ਸਾਰੇ ਸਿੱਖ ਯੋਧਿਆਂ, ਗੁਰੂ-ਪਰਿਵਾਰ ਦੇ ਸਾਹਿਬਜ਼ਾਦਿਆਂ, ਸਿੱਖ ਸ਼ਹੀਦਾਂ, ਹੱਥ-ਲਿਖਤ ਬੀੜਾਂ, ਪੁਰਾਤਨ ਇਤਿਹਾਸ ਦੇ ਜਾਣਕਾਰਾਂ ਦੇ ਲਿਖਤੀ ਬਿਆਨ ਆਦਿ ਬਾਰੇ ਜਾਣਕਾਰੀ ਇਕੱਤਰ ਕੀਤੀ। ਪ੍ਰਸਿੱਧ ਤੇ ਅਣਗੌਲੇ ਸਿੱਖਾਂ, ਯੋਧਿਆਂ, ਸਾਧਾਂ-ਸੰਤਾਂ ਆਦਿ ਦੀਆਂ ਬੰਸਾਵਲੀਆਂ ਤਿਆਰ ਕੀਤੀਆਂ, ਜੋ ਪੰਜਾਬ ਦੇ ਇਤਿਹਾਸ ਲਈ ਆਮ ਕਰਕੇ ਤੇ ਸਿੱਖ ਇਤਿਹਾਸ ਲਈ ਵਿਸ਼ੇਸ਼ ਕਰਕੇ ਬਹੁਤ ਹੀ ਮੁੱਲਵਾਨ ਸਮੱਗਰੀ ਹੈ। ਇਹ ਸਭ ਮਿਸਲਾਂ ਅੱਜ-ਕੱਲ੍ਹ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਇਤਿਹਾਸ ਵਿਭਾਗ ਵਿਚ ਸੁਰੱਖਿਅਤ ਹਨ, ਜਿਨ੍ਹਾਂ ਦੀ ਸੰਭਾਲ ਦੀ ਲੋੜ ਹੈ, ਕਿਉਂਕਿ ਭਵਿੱਖ ਵਿਚ ਇਹ ਸਾਮਗਰੀ ਬਹੁਤ ਅਹਿਮ ਦਸਤਾਵੇਜ਼ ਸਿੱਧ ਹੋਵੇਗੀ, ਜਿਸ ਦਾ ਕਾਰਨ ਹੈ ਕਿ ਇਹ ਪ੍ਰਮਾਣਿਕ ਜਾਣਕਾਰੀ ਹੈ।

ਭੱਟ ਵਹੀਆਂ ਬਾਰੇ ਸੰਖਿਪਤ ਵਿਚਾਰ ਕਰਨੀ ਅਣਉਚਿਤ ਨਹੀਂ ਹੋਵੇਗੀ। ਭੱਟ, ਭਾਟ ਜਾਂ ਚਾਰਣ ਤੇ ਮੁਸਲਮਾਨਾਂ ਵਿਚ ਮੀਰਾਸੀ ਇਕ ਅਹਿਮ ਕੰਮ ਕਰਦੇ ਸਨ ਕਿ ਆਪਣੇ ਜਜਮਾਨਾਂ—ਰਾਜਿਆਂ, ਸਰਦਾਰਾਂ, ਅਮੀਰਾਂ, ਧਾਰਮਿਕ ਮਹਾਂਪੁਰਖਾਂ ਤੇ ਉਹਨਾਂ ਦੇ ਪਰਿਵਾਰ ਦੇ ਮੈਂਬਰਾਂ ਤੇ ਹੋਰ ਪ੍ਰਤਿਸ਼ਠਿਤ ਵਿਅਕਤੀਆਂ—ਦੇ ਘਰਾਂ ਵਿਚ ਜਾ ਕੇ ਜਾਂ ਜੇਕਰ ਉਹ ਇਹਨਾਂ ਪਾਸ ਕਦੇ ਕਦਾਈਂ ਆਉਂਦੇ ਤਾਂ ਉਹਨਾਂ ਦੇ ਪਰਿਵਾਰ ਦੇ ਜੀਆਂ ਦੇ ਜਨਮ-ਮਰਨ ਦੀਆਂ ਤਰੀਕਾਂ, ਮਹੱਤਵਪੂਰਨ ਘਟਨਾਵਾਂ ਤੇ ਕਈ ਵਾਰੀ ਸਮਕਾਲੀ ਘਟਨਾਵਾਂ ਬਾਰੇ ਆਪਣੀਆਂ ਵਹੀਆਂ ਵਿਚ ਲਿਖ ਲੈਂਦੇ। ਇਉਂ ਉਹ ਇਹਨਾਂ ਪਰਿਵਾਰਾਂ ਦੇ ਵੰਸ਼-ਬ੍ਰਿਕਸ਼ ਤਿਆਰ ਕਰ ਲੈਂਦੇ। ਆਪ ਇਹਨਾਂ ਪਰਿਵਾਰਾਂ ਵਿਚ ਪੈਦਾ ਹੋਏ ਲੜਕਿਆਂ ਬਾਰੇ ਹੀ ਨੋਟ ਕਰਦੇ, ਲੜਕੀਆਂ ਬਾਰੇ ਨਹੀਂ, ਕਿਉਂਕਿ ਇਹਨਾਂ ਨੂੰ ਪਤਾ ਸੀ ਕੱਲ੍ਹ ਨੂੰ ਪਤਾ ਨਹੀਂ ਇਹ ਕਿਥੇ ਵਿਆਹੀਆਂ ਜਾਣ ਤੇ ਇਹਨਾਂ

ਦੇ ਗੋਤ੍ਰ ਬਦਲ ਜਾਣ, ਪਰ ਜੋ ਇਸਤਰੀਆਂ ਗੁਜ਼ਰ ਜਾਂਦੀਆਂ, ਉਹਨਾਂ ਬਾਰੇ ਕਈ ਵਾਰ ਇੰਦਰਾਜ ਕਰ ਲੈਂਦੇ ਸਨ। ਵੰਸ਼ ਵਿਚ ਇਹ ਦਾਦੇ, ਪੜਦਾਦੇ, ਨਕੜਦਾਦੇ ਨੂੰ ਕ੍ਰਮ ਵਿਚ ਰੱਖ ਕੇ ਉਹਨਾਂ ਦੇ ਜਨਮ-ਮਰਨ ਦੀਆਂ ਤਰੀਕਾਂ ਤੇ ਉਹਨਾਂ ਦੀ ਔਲਾਦ ਦਾ ਵੇਰਵਾ ਲਿਖਦੇ ਸਨ। ਇਹ ਸਾਰੀਆਂ ਮਿਤੀਆਂ/ਤਿਥੀਆਂ ਦੇਸੀ ਕੈਲੰਡਰ ਅਨੁਸਾਰ ਹੁੰਦੀਆਂ ਸਨ। ਇਤਿਹਾਸਕ ਪੱਖੋਂ ਇਹ ਭੱਟ ਵਹੀਆਂ ਅਹਿਮ ਦਸਤਾਵੇਜ਼ ਹਨ। ਜਦੋਂ ਦੇਸ਼ ਵਿਚ ਗੜਬੜ ਹੁੰਦੀ ਜਾਂ ਰਾਜ ਭਾਗ ਬਦਲਦੇ, ਹਮਲਾਵਰ ਬਾਹਰੋਂ ਆ ਕੇ ਲੁੱਟਮਾਰ ਕਰਦੇ ਜਾਂ ਕੋਈ ਹੋਰ ਕੁਦਰਤੀ ਆਫ਼ਤ ਆਦਿ ਆਉਂਦੀ ਤਾਂ ਇਹਨਾਂ ਭੱਟਾਂ ਨੇ ਬਾਕੀ ਸਭ ਕੁਝ ਤਿਆਗ ਕੇ ਕੇਵਲ ਆਪਣੀਆਂ ਵਹੀਆਂ ਨੂੰ ਸੰਭਾਲਣ ਤੇ ਨਸ਼ਟ ਹੋਣ ਤੋਂ ਬਚਾਉਣ ਨੂੰ ਪਹਿਲ ਦਿੱਤੀ, ਕਿਉਂਕਿ ਇਹ ਅਤਿ ਕੀਮਤੀ ਦਸਤਾਵੇਜ਼ ਹਨ ਤੇ ਇਹਨਾਂ ਦੀ ਰੋਜ਼ੀ ਰੋਟੀ ਦਾ ਸਾਧਨ ਵੀ ਸਨ ਅਤੇ ਅਜੇ ਵੀ ਹਨ। ਕੁਝ ਭੱਟ ਵਹੀਆਂ ਹਜ਼ਾਰ ਸਾਲ ਤੋਂ ਵੀ ਵੱਧ ਪੁਰਾਣੀਆਂ ਮੰਨੀਆਂ ਜਾਂਦੀਆਂ ਹਨ।

ਇਹ ਭੱਟ ਵਿਦਵਾਨ ਸਨ, ਜਿਸ ਕਾਰਨ ਕਈ ਵਾਰ ਇਹਨਾਂ ਨੇ ਆਪਣੇ ਸਮਕਾਲੀ ਧਾਰਮਿਕ ਤੇ ਰਾਜਨੀਤਕ ਸੱਤਾ 'ਤੇ ਕਾਬਿਜ਼ ਵਿਅਕਤੀਆਂ ਦੇ ਜੀਵਨ ਬਾਰੇ ਜਾਂ ਉਹਨਾਂ ਨਾਲ ਵਾਪਰੀਆਂ ਅਹਿਮ ਘਟਨਾਵਾਂ ਬਾਰੇ ਵੀ ਵਿਸਤਾਰ ਨਾਲ ਲਿਖਿਆ ਹੈ। ਇਹ ਦਾਨ ਪ੍ਰਾਪਤ ਕਰਨ ਲਈ ਕਈ ਥਾਈਂ ਆਪਣੇ ਜਜਮਾਨਾਂ ਦੀ ਉਪਮਾ ਕਰਨ ਲੱਗਿਆਂ ਅਤਿ ਕਥਨੀ ਤੋਂ ਵੀ ਕੰਮ ਲੈਣੋਂ ਗੁਰੇਜ਼ ਨਹੀਂ ਸਨ ਕਰਦੇ। ਇਉਂ ਇਹ ਭੱਟ ਵਹੀਆਂ ਇਤਿਹਾਸ ਤੇ ਕਵਿਤਾ ਦਾ ਗੁੱਝਾ ਖ਼ਜ਼ਾਨਾ ਹਨ।

ਗਿਆਨੀ ਗਰਜਾ ਸਿੰਘ ਨੇ *ਭੱਟ ਵਹੀ ਤਲਉਂਡਾ, ਭੱਟ ਵਹੀ ਮੁਲਤਾਨੀ, ਭੱਟ ਵਹੀ ਸਿੰਧੀ* ਆਦਿ ਬਾਰੇ ਵਿਸਤਾਰ ਸਹਿਤ ਚਾਨਣਾ ਪਾਇਆ ਹੈ, ਕਿਉਂਕਿ ਇਹਨਾਂ ਵਿਚ ਗੁਰੂ ਸਾਹਿਬਾਨ, ਪ੍ਰਮੁੱਖ ਸਿੱਖ ਸ਼ਖ਼ਸੀਅਤਾਂ, ਜਿਵੇਂ ਭਾਈ ਮਨੀ ਸਿੰਘ, ਬਾਬਾ ਬਚਿਤ੍ਰ ਸਿੰਘ, ਮਿੱਤ ਸਿੰਘ ਦੰਗਈ ਤੇ ਸਿੱਖ ਇਤਿਹਾਸ ਵਿਚ ਅਹਿਮ ਸਥਾਨ ਰੱਖਣ ਵਾਲੇ ਵਿਅਕਤੀਆਂ, ਜਿਵੇਂ ਬਾਬਾ ਮਿਹਰਵਾਨ, ਬਾਬਾ ਗੁਰਦਿੱਤਾ, ਬਾਬਾ ਰਾਮ ਰਾਇ, ਬੀਰ ਹਕੀਕਤ ਰਾਇ ਆਦਿ ਬਾਰੇ ਕਾਫ਼ੀ ਮਹੱਤਵਪੂਰਨ ਤੇ ਅਹਿਮ ਜਾਣਕਾਰੀ ਉਪਲਬਧ ਹੁੰਦੀ ਹੈ।

ਇਹ ਭੱਟ ਵਹੀਆਂ ਇਕ ਵਿਸ਼ੇਸ਼ ਲਿਪੀ—ਭੱਟਾਖਰੀ—ਵਿਚ ਲਿਖੀਆਂ ਹੋਈਆਂ ਹਨ, ਜਿਹਨਾਂ ਨੂੰ ਪਹਿਲੀ ਵਾਰ ਗੁਰਮੁਖੀ ਵਿਚ ਗਿਆਨੀ ਗਰਜਾ ਸਿੰਘ ਨੇ ਲਿਪਿ-ਅੰਤਰਿਤ ਕੀਤਾ, ਜੋ ਆਪ ਦੀ ਮਹਾਨ ਸੇਵਾ ਹੈ। ਇਹਨਾਂ ਭੱਟ ਵਹੀਆਂ ਦੇ ਉਤਾਰੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਇਤਿਹਾਸ ਵਿਭਾਗ ਵਿਚ ਸਾਂਭੇ ਪਏ ਹਨ।

ਗਿਆਨੀ ਗਰਜਾ ਸਿੰਘ ਨੇ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ, ਗੁਰੂ ਗੋਬਿੰਦ ਸਿੰਘ ਜੀ ਬਾਰੇ ਵਿਚਾਰ ਕਰਦਿਆਂ ਜਿਥੇ ਭੱਟ ਵਹੀਆਂ ਵਿੱਚੋਂ ਉਪਲਬਧ ਸਮੱਗਰੀ ਦਾ ਸੁਯੋਗ ਪ੍ਰਯੋਗ ਕੀਤਾ ਹੈ, ਉਥੇ ਹੋਰ ਦਸਤਾਵੇਜ਼ੀ ਗ੍ਰੰਥਾਂ ਦੇ ਪ੍ਰਮਾਣ ਵੀ ਦਿੱਤੇ ਹਨ। ਇਹ ਗ੍ਰੰਥ ਬ੍ਰਜ ਭਾਸ਼ਾ, ਫ਼ਾਰਸੀ, ਉਰਦੂ ਆਦਿ ਭਾਸ਼ਾਵਾਂ ਵਿਚ ਲਿਖੇ ਗਏ ਹਨ। ਇਹਨਾਂ ਪ੍ਰਮਾਣਾਂ ਤੋਂ ਸਵੈ-ਸਪੱਸ਼ਟ ਹੈ ਕਿ ਆਪ ਕਈ ਭਾਸ਼ਾਵਾਂ ਦੇ ਗਿਆਤਾ ਸਨ ਤੇ ਆਪਣੀਆਂ ਮਾਨਤਾਵਾਂ ਨੂੰ ਸਥਾਪਿਤ ਕਰਨ ਲਈ ਪ੍ਰਮਾਣਿਕ ਦਸਤਾਵੇਜ਼ੀ ਰਚਨਾਵਾਂ ਦੀ ਵਰਤੋਂ ਵੀ ਸਹਿਜ ਸੁਭਾ ਕਰਦੇ ਸਨ।

ਆਪ ਨੇ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣ ਵਾਲੇ ਤੱਥ ਨੂੰ ਭੱਟ ਵਹੀਆਂ ਵਿੱਚੋਂ ਪ੍ਰਮਾਣ ਦੇ ਕੇ ਸਥਾਪਿਤ ਕੀਤਾ ਹੈ ਅਤੇ ਜਿਹੜੇ ਦੇਹਧਾਰੀ ਗੁਰੂ ਪਰੰਪਰਾ ਨੂੰ ਜਾਇਜ਼ ਸਿੱਧ ਕਰਨ ਲਈ ਕੁਤਰਕਾਂ ਦਿੰਦੇ ਹਨ, ਉਹਨਾਂ ਨੂੰ ਦਲੀਲਾਂ ਦੇ ਕੇ ਚੁੱਪ ਕਰਵਾਇਆ ਹੈ। ਆਪ ਦਾ ਇਹ ਲੇਖ ਅਤਿ ਮਹੱਤਵਪੂਰਨ ਹੈ।

ਇਸੇ ਤਰ੍ਹਾਂ ਆਪ ਨੇ ਮੀਣੇ ਅਪ੍ਰਮਾਣਿਕ ਗੁਰੂ—ਪ੍ਰਿਥੀਚੰਦ ਤੇ ਰਾਮ ਰਾਇ—ਬਾਰੇ ਭੱਟ ਵਹੀਆਂ ਵਿਚ ਸਮੱਗਰੀ ਲੈ ਕੇ ਇਹਨਾਂ ਦੇ ਜੀਵਨ ਸਮਾਚਾਰ ਆਦਿ ਦਿੱਤੇ ਹਨ। ਇਸੇ ਤਰ੍ਹਾਂ ਭਾਈ ਮਨੀ ਸਿੰਘ ਸ਼ਹੀਦ, ਬਾਬਾ ਬਚਿਤ੍ਰ ਸਿੰਘ ਸ਼ਹੀਦ, ਅਕਾਲੀ ਮਿਤ ਸਿੰਘ ਦੰਗਈ, ਬੀਰ ਹਕੀਕਤ ਰਾਏ, ਭਾਈ ਮੱਖਣ ਸ਼ਾਹ ਲੁਬਾਣਾ ਆਦਿ ਬਾਰੇ ਪ੍ਰਮਾਣਿਕ ਜਾਣਕਾਰੀ ਦੇਣ ਦਾ ਚੰਗਾ ਉਪਰਾਲਾ ਕੀਤਾ ਹੈ।

ਘੁੜਾਮ, ਦਮਦਮੀ ਬੀੜਾਂ ਲਿਖਣ ਦਾ ਸਥਾਨ, ਹੋਲਾ ਮਹੱਲਾ, ਭੰਗਾਣੀ ਦਾ ਯੁੱਧ, ਖਿਦਰਾਣੇ ਦੀ ਢਾਬ ਆਪ ਦੇ ਮਹੱਤਵਪੂਰਨ ਇਤਿਹਾਸਕ ਨਿਬੰਧ ਹਨ, ਜਿਹਨਾਂ ਵਿਚ ਭੱਟ ਵਹੀਆਂ ਦੀ ਗਵਾਹੀ ਦੇ ਕੇ ਆਪਣੇ ਵਿਲੱਖਣ ਵਿਚਾਰ ਦੇਣ ਦਾ ਸੁੰਦਰ ਯਤਨ ਕੀਤਾ ਗਿਆ ਹੈ।

ਆਪ ਦੀਆਂ ਬਹੁਤ ਸਾਰੀਆਂ ਰਚਨਾਵਾਂ ਹੁਣ ਪ੍ਰਾਪਤ ਨਹੀਂ ਹਨ, ਕਿਉਂਕਿ ਅਖ਼ਬਾਰਾਂ ਤੇ ਰਸਾਲਿਆਂ ਵਿਚ ਛਪੀਆਂ ਸਨ, ਪਰ ਉਹ ਹੁਣ ਮਿਲਣੀਆਂ ਲਗਭਗ ਅਸੰਭਵ ਹਨ। ਆਪ ਦੀ ਬਹੁਤ ਸਾਰੀ ਇਤਿਹਾਸਕ ਖੋਜ ਹੱਥ-ਲਿਖਤ ਰੂਪ ਵਿਚ ਸੀ ਤੇ ਆਪ ਦੇ ਗੁਜ਼ਰਨ ਮਗਰੋਂ ਕਿਸੇ ਨੇ ਚੰਗੀ ਤਰ੍ਹਾਂ ਸੰਭਾਲ ਕੇ ਰੱਖਣ ਦਾ ਯਤਨ ਨਾ ਕੀਤਾ। ਆਪ ਦੀ ਧਰਮ ਪਤਨੀ ਸਰਦਾਰਨੀ ਗਿਆਨ ਕੌਰ ਨੇ ਦੱਸਿਆ ਸੀ ਕਿ ਬਾਰਸ਼ਾਂ ਬਹੁਤ ਹੋਣ ਕਾਰਨ ਉਹਨਾਂ ਦੇ ਕੋਠੇ ਦੀ ਛੱਤ ਡਿੱਗ ਪਈ ਸੀ ਤੇ ਗਿਆਨੀ ਜੀ ਦਾ ਬਹੁਤ ਸਾਰਾ ਹੱਥ-ਲਿਖਤ ਸਾਹਿਤ ਨਸ਼ਟ ਹੋ ਗਿਆ ਸੀ। ਜੋ ਬਚਿਆ ਸੀ, ਉਹ ਅਧੂਰਾ ਸੀ ਜਾਂ ਉਸ ਦੇ ਕੁਝ ਪੱਤਰੇ ਹੀ ਬਚੇ ਸਨ, ਜਿਹਨਾਂ ਦਾ ਅੱਗਾ ਪਿੱਛਾ ਨਾ ਮਿਲਣ ਕਾਰਨ ਉਹ ਬੇਕਾਰ ਹੋ ਗਏ ਸਨ। ਇਉਂ ਅਹਿਮ ਇਤਿਹਾਸਕ ਸਮੱਗਰੀ ਭੰਗ ਦੇ ਭਾੜੇ ਗਈ।

ਮੇਰੇ ਬਹੁਤ ਹੀ ਪਿਆਰੇ ਸਰਦਾਰ ਗੁਰਸਾਗਰ ਸਿੰਘ ਜੀ, ਸਿੰਘ ਬ੍ਰਦਰਜ਼, ਅੰਮ੍ਰਿਤਸਰ ਨੇ ਗਿਆਨੀ ਗਰਜਾ ਸਿੰਘ ਜੀ ਦੀਆਂ ਇਤਿਹਾਸਕ ਲਿਖਤਾਂ ਦੀ ਅਹਿਮੀਅਤ ਨੂੰ ਪਛਾਣਿਆ ਤੇ ਮੈਨੂੰ ਉਹਨਾਂ ਦੀ ਸੰਪਾਦਨਾ ਕਰਨ ਲਈ ਹੁਕਮ ਦਿੱਤਾ। ਇਹ ਗ੍ਰੰਥ ਆਪ ਦੀ ਨਜ਼ਰ ਹੈ। ਇਹ ਮਿਹਰਵਾਨ ਬਜ਼ੁਰਗ ਦੀ ਅਲੋਪ ਹੋ ਰਹੀ ਖੋਜ ਨੂੰ ਸੰਭਾਲਣ ਦਾ ਉਪਰਾਲਾ ਹੈ।

ਮੈਨੂੰ ਆਸ ਹੈ, ਸਿੱਖ ਇਤਿਹਾਸ ਦੇ ਪਾਠਕ ਤੇ ਸ਼ਰਧਾਲੂ ਸਿੱਖਾਂ ਲਈ ਇਹ ਗ੍ਰੰਥ ਕਾਫ਼ੀ ਕੁਝ ਨਵਾਂ ਪ੍ਰਦਾਨ ਕਰਨ ਦੇ ਸਮਰੱਥ ਹੈ।

**ਗੁਰਮੁਖ ਸਿੰਘ**

8-ਦਸਮੇਸ਼ ਨਗਰ,
ਪੁਲਿਸ ਲਾਈਨ ਰੋਡ,
ਪਟਿਆਲਾ।

# ਅਹਿਮ ਇਤਿਹਾਸਕ ਦਸਤਾਵੇਜ਼ : ਭੱਟ ਵਹੀਆਂ

ਵਿਦਵਾਨ ਸੱਜਣੋਂ ! ਮੈਂ ਆਪ ਸਾਰਿਆਂ ਦਾ ਦਿਲੋਂ ਸ਼ੁਕਰਗੁਜ਼ਾਰ ਹਾਂ ਕਿ ਆਪ ਮੇਰੇ ਜਿਹੇ ਅਨਪੜ੍ਹ ਬੰਦੇ ਦੇ ਵਿਚਾਰ ਸੁਣਨ ਲਈ ਆਪਣਾ ਕੀਮਤੀ ਵਕਤ ਕੱਢ ਕੇ ਆਏ ਹੋ। ਮੈਂ ਆਪਣੀ ਜ਼ਿੰਦਗੀ ਦਾ ਬਹੁਤਾ ਹਿੱਸਾ ਭੱਟ ਅੱਛਰੀ ਸਿੱਖਣ ਤੇ ਭੱਟ ਵਹੀਆਂ ਪੜ੍ਹ ਕੇ ਉਨ੍ਹਾਂ ਵਿੱਚੋਂ ਸਿੱਖ ਇਤਿਹਾਸ ਬਾਰੇ ਮਸਾਲਾ ਇਕੱਠਾ ਕਰਨ 'ਤੇ ਖ਼ਰਚ ਕੀਤਾ ਹੈ। ਇਨ੍ਹਾਂ ਭੱਟ ਵਹੀਆਂ ਵਿਚ ਹਿੰਦੁਸਤਾਨ ਦੇ ਵੱਖ-ਵੱਖ ਧਰਮਾਂ ਦੇ ਇਤਿਹਾਸ ਬਾਰੇ ਕਾਫ਼ੀ ਕੱਚਾ ਮਸਾਲਾ ਮਿਲਦਾ ਹੈ ਤੇ ਹੈ ਬੜਾ ਹੀ ਅਹਿਮ ਤੇ ਇਨ੍ਹਾਂ ਨੂੰ ਆਧਾਰ ਬਣਾ ਕੇ ਲਿਖਿਆ ਇਤਿਹਾਸ ਆਮ ਪ੍ਰਚਲਿਤ ਇਤਿਹਾਸ ਗ੍ਰੰਥਾਂ ਤੋਂ ਵੱਖਰਾ ਹੋਵੇਗਾ। ਇਨ੍ਹਾਂ ਵਿਚ ਕਿਆਸ ਅਰਾਈਆਂ ਨਹੀਂ ਹੁੰਦੀਆਂ, ਕਿਉਂਕਿ ਭੱਟ ਸਮਕਾਲੀ ਘਟਨਾਵਾਂ ਨੂੰ ਦੇਖ/ਸੁਣ ਕੇ ਅੰਕਿਤ ਕਰਦੇ ਸਨ। ਕਈ ਵਾਰ ਉਹ ਲੋਕ ਲਿਖਾ ਜਾਂਦੇ ਸਨ, ਜਿਨ੍ਹਾਂ ਦੀਆਂ ਅੱਖਾਂ ਸਾਹਮਣੇ ਸਾਕੇ ਹੋਏ ਸਨ ਤੇ ਕਈ ਵਾਰੀ ਸਾਕਿਆਂ ਵਿਚ ਸ਼ਰੀਕ ਹੋਏ ਲੋਕ ਭੱਟਾਂ ਨੂੰ ਆਪਣੇ ਤਜਰਬੇ ਦੱਸ ਜਾਂਦੇ ਸਨ। ਇਉਂ ਇਹ ਵਹੀਆਂ ਭਾਰਤ ਦੇ ਇਤਿਹਾਸ ਤੇ ਖ਼ਾਸ ਕਰਕੇ ਧਰਮਾਂ ਦੇ ਇਤਿਹਾਸ ਲਈ ਅਹਿਮ ਦਸਤਾਵੇਜ਼ ਹਨ, ਮੈਂ ਕੇਵਲ ਸਿੱਖ ਇਤਿਹਾਸ ਨਾਲ ਸੰਬੰਧਿਤ ਕੁਝ ਘਟਨਾਵਾਂ ਬਾਰੇ ਵਿਚਾਰ ਕਰਾਂਗਾ। ਆਸ ਹੈ ਆਪ ਜੀਓ ਗਹੁ ਨਾਲ ਸੁਣੋਗੇ।

ਭੱਟ ਵਹੀਆਂ ਉਹ ਲਿਖਤੀ ਰਿਕਾਰਡ ਹਨ, ਜਿਨ੍ਹਾਂ ਵਿਚ ਭੱਟ ਆਪਣੇ ਜਜਮਾਨਾਂ ਦੀ ਬੰਸ ਦੀ ਪੀੜ੍ਹੀ-ਦਰ-ਪੀੜ੍ਹੀ ਵੇਰਵਾ ਲਿਖਦੇ ਆਏ ਹਨ। ਭੱਟ ਆਪਣੇ ਹਰ ਜਜਮਾਨ ਤਕ ਪੁੱਜਣ ਲਈ ਘੁੰਮਦੇ ਰਹਿੰਦੇ ਸਨ, ਉਹਨਾਂ ਨੂੰ ਦੇਸ ਦੇ ਦੂਰ-ਦੁਰਾਡੇ ਹਿੱਸਿਆਂ ਤਕ ਜਾਣਾ ਪੈਂਦਾ ਸੀ ਤੇ ਕਈ ਵਾਰੀ ਕਿਸੇ ਰੱਜੇ-ਪੁੱਜੇ ਜਜਮਾਨ ਦੀ ਹਾਜ਼ਰੀ ਭਰਨ ਲਈ ਪ੍ਰਦੇਸਾਂ ਵਿਚ ਵੀ ਚੱਕਰ ਲਾਉਣਾ ਪੈਂਦਾ ਸੀ। ਹਰ ਘਰਾਣੇ ਵਿਚ ਨਵੇਂ ਜਨਮੇ ਬਾਲਕਾਂ ਦਾ ਤੇ ਕਾਲਵੱਸ ਹੋਏ ਟੱਬਰ ਦੇ ਮੈਂਬਰਾਂ ਦਾ ਵੇਰਵਾ ਉਹ ਆਪਣੀਆਂ ਵਹੀਆਂ ਵਿਚ ਦਰਜ ਕਰ ਲੈਂਦੇ ਸਨ। ਜਨਮ ਦਾ ਵੇਰਵਾ ਕੇਵਲ ਪੁੱਤਰਾਂ ਅਥਵਾ ਨਰ ਬੱਚਿਆਂ ਦਾ ਹੀ ਦਿੱਤਾ ਜਾਂਦਾ ਸੀ, ਪਰ ਮੌਤ ਦਾ ਹਵਾਲਾ, ਕਈਆਂ ਹਾਲਤਾਂ ਵਿਚ ਤੀਵੀਆਂ ਦਾ ਵੀ ਲਿਖ ਲਿਆ ਜਾਂਦਾ ਸੀ। ਪੈਦਾ ਹੋਏ ਬਾਲਕ ਦੇ ਨਾਮ ਦੇ ਨਾਲ ਉਹਦੇ, ਪਿਤਾ ਦਾਦੇ ਤੇ ਪੜਦਾਦੇ ਦਾ ਨਾਮ ਵੀ ਲਿਖਿਆ ਜਾਂਦਾ ਸੀ। ਇਵੇਂ ਹੀ ਪ੍ਰਲੋਕ ਸਿਧਾਰੇ ਵਿਅਕਤੀ ਦੇ ਪਿਉ, ਦਾਦੇ, ਪੜਦਾਦੇ ਅਤੇ ਵਿਆਹੀ ਇਸਤਰੀ

ਦੇ ਪਤੀ ਦਾ ਨਾਮ ਵੀ ਦਰਜ ਕਰ ਲਿਆ ਜਾਂਦਾ ਸੀ। ਦੋਹਾਂ ਹਾਲਤਾਂ ਵਿਚ ਨਾਲ ਗੋਤ, ਬੰਸ, ਮੂੰਹੀ ਆਦਿ ਵੀ ਅੰਕਿਤ ਕੀਤੀ ਜਾਂਦੀ ਸੀ। ਜਨਮ ਜਾਂ ਮਰਨ ਦੀ ਤਿਥੀ ਬਿਕਰਮੀ ਕੈਲੰਡਰ ਅਨੁਸਾਰ ਦਿੱਤੀ ਜਾਂਦੀ ਸੀ ਤੇ ਥਿਤ, ਵਾਰ, ਮਹੀਨਾ, ਸੰਮਤ ਸਭ ਕੁਝ ਲਿਖਿਆ ਜਾਂਦਾ ਸੀ।

ਜਨਮ-ਮਰਨ ਦੀਆਂ ਤਾਰੀਖ਼ਾਂ ਤੋਂ ਇਲਾਵਾ ਹੋਰ ਕਈ ਪ੍ਰਕਾਰ ਦਾ ਵੇਰਵਾ ਵੀ ਇਨ੍ਹਾਂ ਵਹੀਆਂ ਵਿੱਚੋਂ ਮਿਲਦਾ ਹੈ। ਪਰਿਵਾਰ ਨਾਲ ਸੰਬੰਧਿਤ ਕਿਸੇ ਪ੍ਰਸਿੱਧ ਸਾਕੇ ਦਾ ਵੇਰਵਾ ਤਾਰੀਖ਼ ਸਹਿਤ, ਕਿਸੇ ਜਜਮਾਨ ਦੇ ਪੁੱਤ ਜਾਂ ਪੋਤਰੇ ਦੇ ਵਿਆਹ ਦੀ ਤਿਥੀ, ਕਿਸੇ ਦੀ ਉੱਚੀ ਪਦਵੀ ਦਾ ਹਵਾਲਾ, ਜਜਮਾਨਾਂ ਅਤੇ ਉਹਨਾਂ ਦੇ ਵਡੇਰਿਆਂ ਦੀ ਪ੍ਰਸੰਸਾ ਆਦਿ ਬਹੁ-ਪੱਖੀ ਵਿਵਰਣ ਇਹਨਾਂ ਵਹੀਆਂ ਵਿੱਚੋਂ ਪ੍ਰਾਪਤ ਹੁੰਦਾ। ਬੰਸ ਦੇ ਹਰ ਪੁਰਸ਼ ਦੇ ਜਨਮ-ਮਰਨ ਦੀਆਂ ਤਾਰੀਖ਼ਾਂ ਤਾਂ ਆਵੱਸ਼ ਲਿਖੀਆਂ ਜਾਂਦੀਆਂ ਸਨ, ਪਰ ਹੋਰ ਜਾਣਕਾਰੀ ਸੰਬੰਧਿਤ ਜਜਮਾਨ ਦੀ ਪਦਵੀ ਅਥਵਾ ਸੰਬੰਧਿਤ ਸਾਕੇ ਦੀ ਮਹੱਤਤਾ ਤੇ ਪ੍ਰਸਿੱਧੀ ਨੂੰ ਵਿਚਾਰ ਕੇ ਹੀ ਦਰਜ ਕੀਤੀ ਜਾਂਦੀ ਸੀ।

ਇਹ ਵਹੀਆਂ ਭੱਟਾਂ ਦੀ ਬਹੁਮੁੱਲੀ ਜਾਇਦਾਦ ਹਨ। ਇਹਨਾਂ ਵਿਚ ਭੱਟਾਂ ਦੀਆਂ ਕਈਆਂ ਪੀੜ੍ਹੀਆਂ ਨੇ ਆਪਣੇ ਜਜਮਾਨਾਂ ਦੀਆਂ ਕਈਆਂ ਪੀੜ੍ਹੀਆਂ ਦਾ ਵੇਰਵਾ ਕਲਮਬੰਦ ਕੀਤਾ ਹੋਇਆ ਹੈ। ਲੋਟੀਆਂ, ਭਾਜੜਾਂ ਵੇਲੇ ਭੱਟ ਆਪਣਾ ਹੋਰ ਸਭ ਕੁਝ ਗਵਾ ਕੇ ਵੀ ਇਹ ਵਹੀਆਂ ਬਚਾਈ ਰੱਖਣ ਦਾ ਯਤਨ ਕਰਦੇ ਰਹੇ ਹਨ। ਕੁਝ ਭੱਟੀ ਵਹੀਆਂ ਇਕ ਹਜ਼ਾਰ ਸਾਲ ਤਕ ਪੁਰਾਣੀਆਂ ਵੀ ਦੱਸੀਆਂ ਜਾਂਦੀਆਂ ਹਨ।

ਏਥੇ ਅਸੀਂ ਸਿਰਫ਼ ਉਹਨਾਂ ਭੱਟ ਵਹੀਆਂ ਬਾਰੇ ਵਿਚਾਰ ਕਰ ਰਹੇ ਹਾਂ, ਜਿਨ੍ਹਾਂ ਵਿੱਚੋਂ ਸਿੱਖ ਘਰਾਣਿਆਂ ਦੇ ਵੇਰਵੇ ਮਿਲਦੇ ਹਨ। ਇਹਨਾਂ ਵਹੀਆਂ ਦਾ ਇਤਿਹਾਸਕ ਮਹੱਤਵ ਅਸੀਮ ਹੈ। ਇਹਨਾਂ ਵਿੱਚੋਂ ਗੁਰੂ ਸਾਹਿਬਾਨ ਤੇ ਉਹਨਾਂ ਦੇ ਪਰਿਵਾਰਾਂ ਸੰਬੰਧੀ, ਪ੍ਰਸਿੱਧ ਸਿੱਖਾਂ ਤੇ ਉਹਨਾਂ ਦੇ ਘਰਾਣਿਆਂ ਬਾਰੇ ਲਾਹੇਵੰਦੀ ਜਾਣਕਾਰੀ ਪ੍ਰਾਪਤ ਹੁੰਦੀ ਹੈ। ਕਈਆਂ ਇਤਿਹਾਸਕ ਸਾਕਿਆਂ ਦਾ ਅੱਖੀਂ ਡਿੱਠਾ ਹਾਲ ਇਹਨਾਂ ਵਹੀਆਂ ਵਿਚ ਨਾਵਾਂ, ਥਾਵਾਂ ਤੇ ਤਿਥੀਆਂ ਸਹਿਤ ਦਰਜ ਕੀਤਾ ਮਿਲਦਾ ਹੈ। ਭੱਟ ਵਹੀਆਂ ਸਿਰਫ਼ ਸਮਕਾਲੀ ਲਿਖਤਾਂ ਹੀ ਨਹੀਂ, ਸਗੋਂ ਨਾਲ ਹੀ ਇਹ ਨਿਕਟਵਰਤੀ ਵਿਅਕਤੀਆਂ (ਭੱਟਾਂ) ਦੀ ਨਿਜੀ ਜਾਣਕਾਰੀ ਉੱਤੇ ਆਧਾਰਿਤ ਅਤੇ ਉਹਨਾਂ ਦੇ ਆਪਣੇ ਹੱਥੀਂ ਲਿਖੀਆਂ ਹਰ ਪੱਖ ਤੋਂ ਵਿਸ਼ਵਾਸਯੋਗ ਗਵਾਹੀਆਂ ਹਨ। ਭੱਟ ਆਪਣੇ ਜਜਮਾਨਾਂ ਦੀ ਉਸਤਤਿ ਕਰਦੇ ਭਾਵੇਂ ਕੁਝ ਅਤਿ ਕਥਨੀ ਵੀ ਵਰਤੀ ਜਾਂਦੇ ਹੋਣ, ਪਰ ਉਹ ਨਾਵਾਂ-ਥਾਵਾਂ, ਤਿਥੀਆਂ ਦਾ ਵੇਰਵਾ ਗ਼ਲਤ ਨਹੀਂ ਸਨ ਦਿੰਦੇ, ਕਿਉਂਕਿ ਉਹ ਹਰ ਘਟਨਾ ਦਾ ਵੇਰਵਾ ਮੌਕੇ 'ਤੇ ਹੀ ਅੰਕਿਤ ਕਰਦੇ ਸਨ।

ਇਹਨਾਂ ਵਹੀਆਂ ਵਿੱਚੋਂ ਕਈ ਜ਼ਰੂਰੀ ਤਾਰੀਖ਼ਾਂ ਮਿਲਦੀਆਂ ਹਨ। ਸਿੱਖ ਹੁਣ ਤਕ ਪੜਤਾਲੀਆਂ ਗਈਆਂ ਵਹੀਆਂ ਵਿੱਚੋਂ ਗੁਰੂ ਹਰਿ ਗੋਬਿੰਦ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਸਾਰੇ ਗੁਰੂ ਸਾਹਿਬਾਨ ਦੇ ਅਵਤਾਰ ਧਾਰਨ, ਜੋਤੀ ਜੋਤਿ ਸਮਾਉਣ ਤੇ ਗੁਰਗੱਦੀ ਪ੍ਰਾਪਤ ਕਰਨ ਦੀਆਂ ਤਿਥੀਆਂ ਅੰਕਿਤ ਮਿਲਦੀਆਂ ਹਨ। ਗੁਰੂ ਸਾਹਿਬਾਨ ਦੇ ਪਰਿਵਾਰਾਂ ਦੇ ਕਈਆਂ ਮੈਂਬਰਾਂ ਦੇ ਜਨਮ ਤੇ ਦਿਹਾਂਤ ਦਾ ਸਮਾਂ

ਵੀ ਵਹੀਆਂ ਵਿਚ ਦਰਜ ਹੈ। ਬਾਬਾ ਸ੍ਰੀ ਚੰਦ, ਬਾਬਾ ਬੁੱਢਾ, ਬਾਬਾ ਪ੍ਰਿਥੀਚੰਦ, ਭਾਈ ਗੁਰਦਾਸ ਦੇ ਅਕਾਲ ਚਲਾਣੇ ਦੀਆਂ ਤਿਥੀਆਂ ਲਿਖੀਆਂ ਮਿਲਦੀਆਂ ਹਨ। ਬਾਬਾ ਮਿਹਰਵਾਨ, ਬਾਬਾ ਗੁਰਦਿੱਤਾ, ਬਾਬਾ ਰਾਮਰਾਇ ਆਦਿ ਦੇ ਜਨਮ ਤੇ ਨਾਲ ਹੀ ਚਲਾਣੇ ਦੀਆਂ ਤਾਰੀਖ਼ਾਂ ਵੀ ਦਰਜ ਹਨ। ਕਈਆਂ ਇਤਿਹਾਸਕ ਸਾਕਿਆਂ ਦਾ, ਤਿਥੀਆਂ ਸਹਿਤ ਵੇਰਵਾ ਮਿਲਦਾ ਹੈ। ਗੁਰੂ ਹਰਿ ਗੋਬਿੰਦ ਜੀ ਦੇ ਕਲਾਨੌਰ ਜਾਣ, ਗੁਰੂ ਹਰਿਰਾਇ ਜੀ ਦੇ ਕਸ਼ਮੀਰ ਜਾਣ, ਬਾਬਾ ਰਾਮਰਾਇ ਜੀ ਦੇ ਦਿੱਲੀ ਭੇਜੇ ਜਾਣ, ਗੁਰੂ ਹਰਿਕ੍ਰਿਸ਼ਨ ਜੀ ਦੇ ਸ਼ਾਹੀ ਦਰਬਾਰ ਵਿਚ ਪੁੱਜਣ, ਗੁਰੂ ਤੇਗ਼ ਬਹਾਦਰ ਜੀ ਦੀ ਆਸਾਮ ਯਾਤਰਾ, ਗੁਰੂ ਗੋਬਿੰਦ ਸਿੰਘ ਜੀ ਦੇ ਖ਼ਾਲਸਾ ਸਾਜਣ ਆਦਿ ਦਾ ਵੇਰਵਾ ਭੱਟ ਵਹੀਆਂ ਵਿਚ ਮੌਜੂਦ ਹੈ। ਗੁਰੂ ਹਰਿ ਗੋਬਿੰਦ ਜੀ ਦੇ ਸਾਰੇ ਯੁੱਧਾਂ ਦਾ ਹਾਲ ਮਿਲਦਾ ਹੈ। ਹੁਣ ਤਕ ਪੜ੍ਹੀਆਂ ਗਈਆਂ ਵਹੀਆਂ ਵਿੱਚੋਂ ਗੁਰੂ ਗੋਬਿੰਦ ਸਿੰਘ ਜੀ ਦੀਆਂ ਕਾਫ਼ੀ ਲੜਾਈਆਂ ਦਾ ਹਾਲ ਪ੍ਰਾਪਤ ਹੋਇਆ ਹੈ। ਇਹਨਾਂ ਲੜਾਈਆਂ ਵਿਚ ਸ਼ਹੀਦ ਹੋਣ ਵਾਲਿਆਂ ਦੀਆਂ ਸੂਚੀਆਂ ਵੀ ਦਿੱਤੀਆਂ ਹਨ। ਸੰਭਵ ਹੈ ਕਿ ਇਹਨਾਂ ਸੂਚੀਆਂ ਵਿਚ ਭੱਟ ਨੇ ਸਿਰਫ਼ ਆਪਣੇ ਜਜਮਾਨਾਂ ਦੇ, ਆਪਣੇ ਸੰਬੰਧੀਆਂ ਦੇ ਤੇ ਜਾਂ ਕੁਝ ਪ੍ਰਸਿੱਧ ਸਿੱਖਾਂ ਦੇ ਨਾਮ ਹੀ ਦਿੱਤੇ ਹੋਣ। ਗੁਰੂ ਘਰ ਨਾਲ ਤੇ ਪ੍ਰਮੁੱਖ ਸਿੱਖਾਂ ਦੇ ਜੀਵਨ ਨਾਲ ਸੰਬੰਧਿਤ ਹੋਰ ਵੀ ਕਈ ਸਾਕੇ ਨੋਟ ਕੀਤੇ ਮਿਲਦੇ ਹਨ। ਹਰ ਸਾਕੇ ਤੇ ਹਰ ਘਟਨਾ ਦੇ ਸਮੇਂ ਤੇ ਸਥਾਨ ਦਾ ਪੂਰਾ ਪ੍ਰਮਾਣਿਕ ਵੇਰਵਾ ਦਿੱਤਾ ਗਿਆ ਹੈ। ਅਜਿਹੀਆਂ ਘਟਨਾਵਾਂ ਅਤੇ ਉਹਨਾਂ ਨਾਲ ਸੰਬੰਧਿਤ ਨਾਵਾਂ, ਥਾਵਾਂ ਤੇ ਤਿਥੀਆਂ ਬਾਰੇ ਭੱਟ ਵਹੀਆਂ ਦੇ ਇੰਦਰਾਜ ਪੂਰੀ ਤਰ੍ਹਾਂ ਪ੍ਰਮਾਣਿਕ ਹਨ, ਕਿਉਂਕਿ ਇਹ ਸਮਕਾਲੀ ਲਿਖਤਾਂ ਹਨ ਅਤੇ ਨਿਜੀ ਜਾਣਕਾਰੀ ਦੇ ਆਧਾਰ 'ਤੇ ਅੰਕਿਤ ਕੀਤੀਆਂ ਗਈਆਂ ਹਨ।

ਸਿੱਖ ਇਤਿਹਾਸ ਨਾਲ ਸੰਬੰਧਿਤ ਕਈਆਂ ਵਿਵਾਦਾਂ ਬਾਰੇ ਨਿਰਣਾ ਕਰਨ ਵਿਚ ਭੱਟ ਵਹੀਆਂ ਬਹੁ-ਮੁੱਲੀ ਸਹਾਇਤਾ ਦੇ ਸਕਦੀਆਂ ਹਨ। ਭਾਈ ਮਨੀ ਸਿੰਘ ਸ਼ਹੀਦ ਦੇ ਸਤਰ ਦੇ ਸਿੱਖਾਂ ਬਾਰੇ ਵੀ ਕਈ ਇਤਿਹਾਸਕ ਭੁਲੇਖੇ ਖੜੇ ਹੋ ਗਏ ਹਨ। ਗਿਆਨੀ ਗਿਆਨ ਸਿੰਘ ਵਰਗਾ ਇਹਿਤਾਸਕਾਰ ਭਾਈ ਸਾਹਿਬ ਨੂੰ ਆਪਣਾ ਬਜ਼ੁਰਗ ਸਿੱਧ ਕਰਨ ਲਈ ਉਹਨਾਂ ਨੂੰ ਲੌਂਗੋਵਾਲ (ਲੁਧਿਆਣਾ) ਦੇ ਵਸਨੀਕ ਤੇ ਦੁਲਟ ਜੱਟ ਲਿਖ ਗਿਆ ਹੈ। ਮਿਸਾਲ ਵਜੋਂ ਭੱਟ ਵਹੀਆਂ ਦੀ ਗਵਾਹੀ ਨੇ ਸਿੱਧ ਕਰ ਦਿੱਤਾ ਹੈ ਕਿ ਭਾਈ ਮਨੀ ਸਿੰਘ ਨਾ ਦੁਲਟ ਜੱਟ ਸਨ, ਨਾ ਹੀ ਲੌਂਗੋਵਾਲ ਦੇ ਵਾਸੀ ਤੇ ਨਾ ਹੀ ਗਿਆਨੀ ਗਿਆਨ ਸਿੰਘ ਵਡੇਰਿਆਂ ਨਾਲ ਉਹਨਾਂ ਦਾ ਕੋਈ ਦੂਰ-ਨੇੜੇ ਦਾ ਸੰਬੰਧ ਸੀ। ਭੱਟ ਵਹੀਆਂ ਵਿੱਚੋਂ ਭਾਈ ਸਾਹਿਬ ਦੀਆਂ ਕਈਆਂ ਪੀੜ੍ਹੀਆਂ ਦਾ ਵੇਰਵਾ ਮਿਲਦਾ ਹੈ। ਕਿਉਂਕਿ ਭਾਈ ਸਾਹਿਬ ਦੇ ਪਿਤਾ, ਦਾਦੇ, ਪੜਦਾਦੇ ਤੇ ਉਸ ਤੋਂ ਵੀ ਉਚੇਰੇ ਵਡੇਰਿਆਂ ਦੇ ਨਾਮ ਭੱਟ ਵਹੀਆਂ ਵਿਚ ਇਕ ਵਾਰੀ ਨਹੀਂ, ਦਸ ਤੋਂ ਵੀ ਵਧੇਰੇ ਥਾਵਾਂ 'ਤੇ ਦੋਹਰਾਏ ਗਏ ਹਨ, ਇਸ ਲਈ ਇਹਨਾਂ ਦੀ ਪ੍ਰਮਾਣਿਕਤਾ ਬਾਰੇ ਕੋਈ ਸੰਦੇਹ ਨਹੀਂ ਹੋ ਸਕਦਾ। ਸਿੱਖ ਇਤਿਹਾਸ ਸੰਬੰਧੀ ਕਈਆਂ ਹੋਰਨਾਂ ਬਿਖੜੇ ਪ੍ਰਸ਼ਨਾਂ ਦਾ ਉੱਤਰ ਵੀ ਭੱਟ ਵਹੀਆਂ ਵਿੱਚੋਂ ਪ੍ਰਾਪਤ ਹੋ ਸਕਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਦੀ ਤਿਥੀ ਬਾਰੇ ਵਿਵਾਦ ਚੱਲ ਰਿਹਾ ਹੈ। ਇਸ ਬਾਰੇ ਭੱਟ ਵਹੀ ਦੀ ਗਵਾਹੀ ਇੰਝ ਹੈ :

> ਗੁਰੂ ਤੇਗ ਬਹਾਦਰ ਜੀ, ਬੇਟਾ ਗੁਰੂ ਹਰਿ ਗੋਬਿੰਦ ਜੀ ਮਹਲ ਛਟੇ ਕਾ ਪੋਤਾ ਗੁਰੂ ਅਰਜਨ ਜੀ ਕਾ—ਸੋਢੀ ਖਤ੍ਰੀ ਕੇ ਗ੍ਰਹ ਮੇਂ ਮਾਤਾ ਗੁਜਰੀ ਜੀ ਕੇ ਉਦਰ ਥੀਂ, ਨਗਰ ਪਟਨਾ ਮੇਂ, ਸੰਬਤ ੧੭੧੮ ਪੋਖ ਮਾਗੇ, ਸੁਦੀ ਸਪਤਮੀ, ਬੁਧਵਾਰ ਪਹਿਰ ਰਾਤ ਰਹੀ, ਏਕ ਚਮਤਕਾਰੀ ਬਾਲ ਪੈਦਾ ਹੂਆ, ਜਿਸ ਕਾ ਸੁਭ ਨਾਮ ਗੋਬਿੰਦ ਦਾਸ ਰਾਖਾ। ਕੁਲ ਪ੍ਰੋਹਤ ਜਾਤੀ ਮਲਕ ਕੋ ਜਾਨਾਂ। ਗੁਰੂ ਕੀ ਕੜਾਹੀ ਕੀ।[1]

ਕਸ਼ਮੀਰੀ ਪੰਡਤਾਂ ਦੇ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਲੈਣ ਵਾਲੀ ਘਟਨਾ ਨੂੰ ਕੁਝ ਲੋਕ ਅੱਜ-ਕੱਲ੍ਹ ਇਕ ਮਨਘੜਤ ਕਹੌਣੀ ਕਹਿਣ ਲੱਗ ਪਏ ਹਨ। ਇਸ ਸੰਬੰਧ ਵਿਚ ਭੱਟ ਵਹੀਆਂ ਦੀ ਮੌਕੇ ਦੀ ਗਵਾਹੀ ਵੇਖੋ :

> ਕ੍ਰਿਪਾ ਰਾਮ, ਬੇਟਾ ਅੜੂ ਰਾਮ ਕਾ, ਪੋਤਾ ਨਰੈਣ ਦਾਸ ਕਾ, ਪੜਪੋਤਾ ਬ੍ਰਹਮਦਾਸ ਕਾ, ਬੰਸ ਠਾਕਰ ਦਾਸ ਕੀ, ਭਾਰਦਵਾਜੀ ਗੋਤ੍ਰਾ ਸਾਰਸੁਤ ਦੱਤ ਬ੍ਰਾਹਮਨ, ਬਾਸੀ ਮਟਨ, ਪ੍ਰਗਨਾ ਸ੍ਰੀਨਗਰ, ਦੇਸ ਕਸ਼ਮੀਰ ਖੋੜਸ ਮੁਖੀ ਕਸ਼ਮੀਰੀ ਬ੍ਰਾਹਮਨੋਂ ਕੋ ਸੰਗ ਲੈ ਕੇ, ਚੱਕ ਨਾਨਕੀ ਆਇਆ, ਪ੍ਰਗਨਾ ਕਹਿਲੂਰ ਮੇਂ, ਸੰਬਤ ਸਤਰਾਂ ਸੈ ਬਤੀਸ, ਜੇਠ ਮਾਸੇ, ਸੁਦੀ ਇਕਾਦਸੀ ਕੇ ਦੇਹੁ।
>
> ਗੁਰੂ ਤੇਗ ਬਹਾਦਰ ਜੀ, ਮਹਲ ਨਾਮਾ...ਨੇ ਇਨੇ ਧੀਰਜ ਦਈ। ਸਾਵਨ ਪ੍ਰਬਿਸ਼ਟੇ ਅਠੇ ਕੇ ਦਿਹੁ ਗੁਰੂ ਗੋਬਿੰਦ ਦਾਸ ਜੀ ਕੋ ਗੁਰ ਗੱਦੀ ਦਾ ਟਿੱਕਾ ਦੇ ਕੇ ਦਿਲੀ ਕੀ ਤਰਫ ਜਾਨੇ ਕੀ ਤਿਆਰੀ ਕੀ। ਖਾਸ ਦੀਵਾਨ ਮਤੀ ਦਾਸ, ਸਤੀ ਦਾਸ ਰਸੋਈਆ, ਬੇਟਾ ਹੀਰਾ ਨੰਦ ਕੇ, ਦਿਆਲ ਦਾਸ, ਬੇਟਾ ਮਾਈ ਦਾਸ ਕਾ... ਜਲਹਾਨਾ ਬਲਉਤ ਆਇਆ।[2]

ਅੱਜ ਖ਼ਾਲਸਾ ਸਾਜਣ ਦੀ ਤਾਰੀਖ਼ ਬਾਰੇ ਮਤਭੇਦ ਪੈਦਾ ਹੋ ਚੁੱਕਾ ਹੈ। ਸਮੇਂ ਸਮੇਂ ਦ੍ਰਿੜ੍ਹ ਕਰਵਾਈ ਗਈ ਰਹਿਤ ਮਰਿਆਦਾ ਅਤੇ ਕਕਾਰਾਂ ਦੀ ਗਿਣਤੀ ਬਾਰੇ ਵੀ ਕੁਝ ਸ਼ੰਕੇ ਪੇਸ਼ ਕੀਤੇ ਜਾ ਰਹੇ ਹਨ। ਇਸ ਮਸਲੇ ਉੱਤੇ ਵੀ ਭੱਟ ਵਹੀਆਂ ਕੁਝ ਚਾਨਣ ਪਾਉਂਦੀਆਂ ਹਨ :

> ਗੁਰੂ ਗੋਬਿੰਦ ਸਿੰਘ ਜੀ, ਮਹਲ ਦਸਮਾਂ...ਸਾਲ ਸਤਰਾਂ ਸੈ ਪਚਾਵਨ ਬੈਸਾਖੀ ਦੇ ਦਿਹੁ ਪਾਂਚ ਸਿਖੋਂ ਕੋ ਖਾਂਡੇ ਕੀ ਪਾਹੁਲ ਦੀ, ਸਿੰਘ ਨਾਊਂ ਰਾਖਾ। ਪ੍ਰਥਮੇਂ ਦੰਮਾ ਰਾਮ ਸੋਢਤੀ ਸਿੰਘ ਬਨਾਂ। ਸਬ ਕੋ ਨੀਲ ਅੰਬਰ ਪਹਿਨਾਏ। ਵੁਹੀ ਬੇਸ ਅਪਨਾ ਕੀਆ। ਹੁਕਾ, ਹਲਾਲ, ਹਜਾਮਤ ਹਰਾਮ। ਟਿੱਕਾ, ਜੰਜੂ, ਧੋਤੀ ਕਾ ਤਿਆਗ ਕਰਾਇਆ।
>
> ਮੀਨੇ, ਧੀਰ ਮਲੀਏ, ਰਾਮ ਰਾਈਏ, ਸਿਰ ਗੁਮੇ, ਮਸੰਦ ਕੀ ਬਰਤਨ ਬੰਦ ਕੀ। ਕੜਾ, ਕਰਦ, ਕੰਘਾ ਕਛੇਰਾ ਸਭ ਕੋ ਦੀਆ। ਸਭ ਕੇਸਾਧਾਰੀ ਕੀਏ। ਸਭ ਕਾ ਜਨਮ ਪਟਨਾ ਸਾਹਿਬ ਕਾ, ਬਾਸੀ ਅਨੰਦਪੁਰ ਕੀ ਬਤਾਈ।[3]

ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਦਿੱਤੀ ਜਾਣ ਦੀ ਮੌਕੇ ਦੀ ਗਵਾਹੀ ਵੀ ਭੱਟ ਵਹੀਆਂ ਤੋਂ ਮਿਲਦੀ ਹੈ। ਕੇਸੋ ਸਿੰਘ ਦਾ ਪੁੱਤਰ ਭੱਟ ਨਰਬਦ ਸਿੰਘ ਉਸ ਸਮੇਂ ਨੰਦੇੜ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਵਿਚ ਸੀ। ਉਸ ਨੇ ਆਪਣੇ ਹੱਥੀਂ ਵਹੀ ਵਿਚ ਇੰਦਰਾਜ ਕੀਤਾ :

---

1. *ਭੱਟ ਵਹੀ ਤਲਉਂਡਾ*, ਪ੍ਰਗਨਾ ਜੀਂਦ।
2. *ਉਕਤ ਰਚਨਾ*।
3. *ਭੱਟ ਵਹੀ ਮੁਲਤਾਨੀ ਸਿੰਧੀ*, ਖਾਤਾ ਜਲਹਾਨੇ ਬਲਉਤੋਂ ਕਾ।

> ਗੁਰੂ ਗੋਬਿੰਦ ਸਿੰਘ, ਮਹਾਂ ਦਸਮਾਂ, ਬੇਟਾ ਗੁਰੂ ਤੇਗ ਬਹਾਦਰ ਜੀ ਕਾ, ਪੋਤਾ ਗੁਰੂ ਹਰਿ ਗੋਬਿੰਦ ਜੀ ਕਾ, ਪੜਪੋਤਾ ਗੁਰੂ ਅਰਜਨ ਜੀ ਕਾ, ਬੰਸ ਗੁਰੂ ਰਾਮ ਦਾਸ ਜੀ ਕੀ: ਸੂਰਜ ਬੰਸੀ, ਗੋਸ਼ਲ ਗੋਤ੍ਰਾ, ਸੋਢੀ ਖਤ੍ਰੀ ਬਾਸੀ ਮਾਖੋਆਲ, ਪ੍ਰਗਨਾ ਕਹਿਲੂਰ, ਸੰਮਤ ਸਤ੍ਰਾਂ ਸੈ ਪੈਸਠ, ਕਾਰਤਕ ਮਾਂਹ ਕੀ ਚਉਥ, ਸ਼ੁਕਲਾ ਪਖੇ, ਬੁਧਵਾਰ ਕੇ ਦਿਹੁ, ਦੈਆ ਸਿੰਘ ਕੋ ਬਚਨ ਹੋਆ: "ਗ੍ਰੰਥ ਸਾਹਿਬ ਲੇ ਆਉ।" ਬਚਨ ਪਾਇ ਦੈਆ ਸਿੰਘ ਗ੍ਰੰਥ ਸਾਹਿਬ ਲੇ ਆਏ। ਗੁਰੂ ਜੀ ਨੇ ਪਾਂਚ ਪੈਸੇ, ਨਲੀਏਰ, ਭੇਟਾ ਰਖ ਕੇ ਮੱਥਾ ਟੇਕਾ। ਸਰਬੱਤ ਸੰਗਤ ਸੇ ਕਹਾ, "ਮੇਰਾ ਹੁਕਮ ਹੈ, ਮੇਰੀ ਜਗ੍ਹਾ ਗ੍ਰੰਥ ਸਾਹਿਬ ਕੋ ਗੁਰੂ ਜਾਨਨਾ। ਜੋ ਸਿਖ ਮਾਨੇਗਾ ਤਿਸ ਕੀ ਘਾਲ ਥਾਇ ਪਏਗੀ।"[4]

ਹੋਰ ਵੀ ਅਨੇਕਾਂ ਇਤਿਹਾਸਕ ਮਸਲੇ, ਜਿਨ੍ਹਾਂ ਬਾਰੇ ਕਿਸੇ ਸਮਕਾਲੀ ਲਿਖਤ ਵਿੱਚੋਂ ਕੋਈ ਸੰਕੇਤ ਨਹੀਂ ਮਿਲਦਾ, ਭੱਟ ਵਹੀਆਂ ਦੇ ਇੰਦਰਾਜਾਂ ਦੇ ਆਧਾਰ 'ਤੇ ਸੁਲਝਾਏ ਜਾ ਸਕਦੇ ਹਨ। ਗੁਰੂ ਤੇਗ਼ ਬਹਾਦਰ ਜੀ ਦੀ ਗ੍ਰਿਫ਼ਤਾਰੀ ਤੇ ਸ਼ਹੀਦੀ, ਸਾਹਿਬਜ਼ਾਦੇ ਅਜੀਤ ਸਿੰਘ ਤੇ ਜੁਝਾਰ ਸਿੰਘ ਦਾ ਜੰਗ ਤੇ ਸ਼ਹੀਦੀ, ਗੁਰੂ ਸਾਹਿਬ ਦੇ ਚਮਕੌਰ ਵਿੱਚੋਂ ਨਿਕਲਣ ਤੇ ਉੱਚ ਦੇ ਪੀਰ ਦੇ ਰੂਪ ਵਿਚ ਕਈਆਂ ਥਾਵਾਂ ਵਿੱਚੋਂ ਦੀ ਲੰਘਣ, ਚਾਲੀ ਮੁਕਤਿਆਂ ਦੀ ਸ਼ਹੀਦੀ ਆਦਿ ਦਾ ਜਿਨ੍ਹਾਂ ਵਿਸ਼ਵਾਸ ਯੋਗ ਤੇ ਪ੍ਰਮਾਣਿਕ ਮੰਨਿਆ ਜਾਣ ਵਾਲਾ ਵਿਵਰਣ ਭੱਟ ਵਹੀਆਂ ਤੋਂ ਮਿਲਦਾ ਹੈ, ਉਹ ਸ਼ਾਇਦ ਕਿਸੇ ਵੀ ਹੋਰ ਲਿਖਤ ਤੋਂ ਨਾ ਮਿਲ ਸਕੇ।

ਇਤਿਹਾਸਕ ਮਹੱਤਤਾ ਤੋਂ ਇਲਾਵਾ ਸਭਿਆਚਾਰਕ ਪੱਖ ਤੋਂ ਵੀ ਇਹ ਵਹੀਆਂ ਬਹੁਮੁੱਲੀਆਂ ਲਿਖਤਾਂ ਹਨ। ਬਹੁਤ ਪੁਰਾਣੀਆਂ ਵਹੀਆਂ ਦਾ ਤਾਂ ਅਜੇ ਅਧਿਐਨ ਨਹੀਂ ਕੀਤਾ ਜਾ ਸਕਿਆ, ਪਰ ਜਿਹੜੀਆਂ ਵਹੀਆਂ ਵੇਖੀਆਂ ਹਨ, ਉਹਨਾਂ ਵਿੱਚੋਂ ਵੀ ਤਿੰਨ, ਸਾਢੇ ਤਿੰਨ ਸੌ ਸਾਲ ਪੁਰਾਣੇ ਸਮਾਜ ਦੇ ਕਈ ਸਭਿਆਚਾਰਕ ਪੱਖ ਅੰਕਿਤ ਮਿਲਦੇ ਹਨ। ਭਾਵੇਂ ਭੱਟ ਵਹੀਆਂ ਦੇ ਵਿਸ਼ੇ ਦਾ ਖੇਤਰ ਬੜਾ ਸੀਮਿਤ ਹੈ ਅਤੇ ਸਭਿਆਚਾਰਕ ਵਿਵਰਣ ਦੇਣਾ, ਭੱਟਾਂ ਦਾ ਆਸ਼ਾ ਨਹੀਂ ਸੀ। ਪਰ ਫੇਰ ਵੀ ਇਤਿਹਾਸਿਕ ਘਟਨਾਵਾਂ ਵਰਣਨ ਕਰਦਿਆਂ ਹੀ ਕਾਫ਼ੀ ਸਭਿਆਚਾਰਕ ਜਾਣਕਾਰੀ ਵੀ ਨਾਲ ਟਾਂਕੀ ਗਈ ਹੈ। ਇਹਨਾਂ ਵਹੀਆਂ ਤੋਂ ਸਾਨੂੰ ਪਤਾ ਲੱਗਦਾ ਹੈ ਕਿ ਧੁਮਾਣਾਂ, ਮਕਾਣਾਂ, ਸ਼ਰਾਧਾਂ ਆਦਿ ਦਾ ਰਿਵਾਜ ਉਦੋਂ ਵੀ ਅੱਜ ਵਾਂਗ ਹੀ ਸੀ। ਪਿਉ ਦੇ ਮਰਨ ਪਿੱਛੋਂ ਵੱਡੇ ਪੁੱਤ ਦੇ ਸਿਰ 'ਤੇ ਪੱਗ ਬੰਨ੍ਹਾਈ ਜਾਂਦੀ ਸੀ। ਪੁੱਤਰ ਦਾ ਜਨਮ ਹੋਣ 'ਤੇ ਲਾਗੀ, ਪ੍ਰੋਹਿਤ ਆਦਿ ਵਧਾਈ ਦੇਣ ਆਉਂਦੇ ਸਨ। ਉਹਨਾਂ ਨੂੰ ਵਧਾਈ ਦਾ ਲਾਗ ਦਿੱਤਾ ਜਾਂਦਾ ਸੀ। ਭੱਟਾਂ ਨੂੰ ਪੁੱਤਰ ਦੀ ਵਧਾਈ 'ਤੇ ਘੋੜਾ, ਊਠ, ਸੋਨੇ ਦੇ ਕੜੇ, ਮੋਹਰਾਂ ਦੇ ਥਾਲ ਮਿਲਣ ਦਾ ਇਹਨਾਂ ਵਿਚ ਕਈ ਥਾਈਂ ਜ਼ਿਕਰ ਹੈ। ਉਸ ਸਮੇਂ ਦੇ ਸਮਾਜ ਵਿਚ ਗੋਤ ਬੰਸ ਆਦਿ ਦੀ ਸਾਂਝ ਅੱਜ ਨਾਲੋਂ ਵਧੇਰੇ ਗੂੜ੍ਹੀ ਸੀ। ਸ਼ੁਭ ਅਵਸਰਾਂ 'ਤੇ 'ਗੁਰੂ ਕੀ ਕੜਾਹੀ' ਕਰਨ ਦਾ ਹਵਾਲਾ ਬਹੁਤ ਥਾਈਂ ਮਿਲਦਾ ਹੈ। ਜਾਪਦਾ ਹੈ ਕਿ ਅਜੋਕੀ ਕੜਾਹ ਪ੍ਰਸ਼ਾਦਿ ਕਰਾਉਣ ਦੀ ਪ੍ਰਥਾ ਬਹੁਤ ਪੁਰਾਣੇ ਸਮੇਂ ਤੋਂ ਹੈ। ਗੁਰੂ ਹਰਿ ਗੋਬਿੰਦ ਜੀ ਦੇ ਕਾਲ ਤੋਂ ਵੀ ਪਹਿਲਾਂ ਦੀ ਇਹ ਰੀਤ ਚਲੀ ਆ ਰਹੀ ਹੈ। ਉਸ ਕਾਲ ਦੇ ਸਥਾਨ-ਵਾਚੀ ਤੇ ਪੁਰਖਵਾਚੀ ਨਾਂਵ ਤਾਂ ਇਹਨਾਂ ਵਹੀਆਂ

---

4. *ਭੱਟ ਵਹੀ ਮੁਲਤਾਨੀ ਸਿੰਧੀ,* ਖਾਤਾ ਜਲਹਾਨੇ ਪੁਆਰੋਂ ਕਾ।

ਵਿਚ ਬਹੁਤ ਮਿਲਦੇ ਹਨ। ਬੰਸਾਵਲੀ ਵਿਚ ਸਿਰਫ਼ ਪੁੱਤਰਾਂ ਦੇ ਨਾਮ ਲਿਖਣ ਤੋਂ ਸਾਡੇ ਦੇਸ਼ ਵਿਚ ਪਿਤਰੀਵੰਸ-ਪ੍ਰਧਾਨਤਾ ਦੀ ਰੁਚੀ ਦੇ ਪੁਰਾਣੇ ਇਤਿਹਾਸ ਦਾ ਪਤਾ ਲੱਗਦਾ ਹੈ।

ਇਹਨਾਂ ਵਹੀਆਂ ਦਾ ਭਾਸ਼ਾਈ ਪੱਖ ਵੀ ਵਿਚਾਰਨ ਵਾਲਾ ਹੈ। ਸੰਬੰਧਕ 'ਨੇ' ਪਹਿਲੀ ਵਾਰ ਚਮਕੌਰ ਦੀ ਜੰਗ ਦਾ ਵਿਵਰਣ ਦਿੰਦਿਆਂ ਵਰਤਿਆ ਮਿਲਦਾ ਹੈ। ਉਸ ਤੋਂ ਪਿੱਛੋਂ ਇਹ ਸੰਬੰਧਕ ਆਮ ਆਇਆ ਹੈ। ਇਸ ਤੋਂ ਇਸ ਮੱਤ ਦੀ ਪੁਸ਼ਟੀ ਹੁੰਦੀ ਹੈ ਕਿ ਪੰਜਾਬੀ ਵਿਚ 'ਨੇ' ਦੀ ਵਰਤੋਂ ਸਤਾਰ੍ਹਵੀਂ ਸਦੀ ਦੇ ਦੂਜੇ ਅੱਧ ਤੋਂ ਆਰੰਭ ਹੋਈ ਹੈ। ਪ੍ਰਮਾਣਿਕ ਸਾਹਿਤ ਵਿਚ ਵੀ 'ਨੇ' ਸਭ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਚੰਡੀ ਦੀ ਵਾਰ ਵਿਚ ਹੀ ਮਿਲਦਾ ਹੈ। ਪੜਚੋਲੀਆਂ ਗਈਆਂ ਵਹੀਆਂ ਦੀ ਭਾਸ਼ਾ ਵਿਚ ਪ੍ਰਾਚੀਨਤਾ ਦੇ ਚਿੰਨ੍ਹ ਪ੍ਰਤੱਖ ਮਿਲਦੇ ਹਨ। ਏਥੇ ਕਈ ਕਾਰਕੀ ਪਿਛੇਤਰ ਅਜਿਹੇ ਮਿਲਦੇ ਹਨ, ਜਿਹੜੇ ਅਜੋਕੀ ਭਾਸ਼ਾ ਵਿੱਚੋਂ ਸਮਾਪਤ ਹੋ ਚੁੱਕੇ ਹਨ। 'ਚੇਤ੍ਰ ਮਾਸੇ' ਵਿਚ 'ਮਾਸੇ' ਦਾ ਪਿਛੇਤਰ 'ਏ' ਅਧਿਕਰਣ ਕਾਰਕ ਦਾ ਪਿਛੇਤਰ ਹੈ, ਜੋ 'ਸ਼ੁਕਲਾ ਪੱਖੇ', 'ਸੁਦੀ ਅਠੇ' ਆਦਿ ਵਿਚ ਵੀ ਲੱਗਾ ਹੋਇਆ ਹੈ, ਇਸ ਪਿਛੇਤਰ ਦੀ ਵਰਤੋਂ ਗੁਰੂ ਗੋਬਿੰਦ ਸਿੰਘ ਜੀ ਤੋਂ ਪਿੱਛੋਂ ਤਕ ਵੀ ਮਿਲਦੀ ਹੈ।

ਭੱਟ ਵਹੀਆਂ ਵਧੇਰੇ ਵਾਰਤਕ ਵਿਚ ਹਨ, ਜਿਸ ਵਿਚ ਨਾਵਾਂ, ਥਾਵਾਂ, ਘਟਨਾਵਾਂ ਦਾ ਵੇਰਵਾ ਇਕ ਨਿਸਚਿਤ ਵਿਧੀ ਨਾਲ ਦਰਜ ਕੀਤਾ ਜਾਂਦਾ ਰਿਹਾ ਹੈ। ਸੰਖੇਪਤਾ ਇਸ ਭਾਸ਼ਾ ਦਾ ਵਿਸ਼ੇਸ਼ ਗੁਣ ਹੈ। ਪਰ ਪ੍ਰਸੰਸਾ ਵਾਲੇ ਟੋਟਕੇ ਆਮ ਤੌਰ 'ਤੇ ਕਵਿਤਾ ਵਿਚ ਦਿੱਤੇ ਹਨ। ਕਵਿਤਾ ਦੀ ਭਾਸ਼ਾ ਆਮ ਵਾਰਤਕ ਇੰਦਰਾਜਾਂ ਨਾਲੋਂ ਕੁਝ ਫ਼ਰਕ ਵਾਲੀ ਹੈ। ਇਸ ਵਿਚ ਸਾਹਿਤਿਕ ਭਾਸ਼ਾ ਵਾਲਾ ਸੰਜਮ ਤੇ ਠਰ੍ਹੰਮਾ ਮਿਲਦਾ ਹੈ। ਭੱਟਾਂ ਦੀ ਭਾਸ਼ਾ ਵਿਚ ਅਰਬੀ-ਫ਼ਾਰਸੀ ਮੂਲ ਦੇ ਸ਼ਬਦ ਬਹੁਤ ਘੱਟ ਮਿਲਦੇ ਹਨ, ਕਿਉਂਕਿ ਭੱਟ ਥਾਨੇਸਰ ਦੇ ਇਲਾਕੇ ਦੇ ਵਸਨੀਕ ਸਨ। ਇਸ ਲਈ ਇਹਨਾਂ ਵਹੀਆਂ ਵਿਚ ਵਧੇਰੇ ਬਾਂਗਰੂ ਤੇ ਪੁਆਧੀ ਦੇ ਰਲੇ ਵਾਲੀ ਭਾਸ਼ਾ ਹੀ ਮਿਲਦੀ ਹੈ। ਕਿਉਂਕਿ ਇਹਨਾਂ ਵਿਚ ਹਰ ਕਾਲ ਦੀ ਭਾਸ਼ਾ ਦੇ ਨਮੂਨੇ ਸੁਰੱਖਿਅਤ ਹਨ, ਇਸ ਲਈ ਵਹੀਆਂ ਦੀ ਭਾਸ਼ਾ ਦੀ ਪੜਚੋਲ ਕੀਤਿਆਂ ਭਾਸ਼ਾਈ ਵਿਕਾਸ ਸੰਬੰਧੀ ਵੀ ਕੁਝ ਜਾਣਕਾਰੀ ਪ੍ਰਾਪਤ ਹੋ ਸਕਦੀ ਹੈ।

ਮੱਧਕਾਲੀ ਭਾਰਤ ਦਾ ਇਤਿਹਾਸ ਅੱਜ ਸਿਰਫ਼ ਵਿਦੇਸ਼ੀ ਲੇਖਕਾਂ ਦਾ ਲਿਖਿਆ ਹੀ ਮਿਲਦਾ ਹੈ, ਜੋ ਵਧੇਰੇ ਫ਼ਾਰਸੀ ਵਿਚ ਹੈ। ਇਹ ਲੇਖਕ ਕੇਵਲ ਬਾਦਸ਼ਾਹਾਂ ਦਾ ਹਾਲ ਲਿਖਦੇ ਸਨ, ਉਹ ਵੀ ਪੱਖਪਾਤੀ ਢੰਗ ਨਾਲ। ਪਰਜਾ ਬਾਰੇ ਇਹਨਾਂ ਇਤਿਹਾਸਕਾਰਾਂ ਦੀਆਂ ਲਿਖਤਾਂ ਵਿੱਚੋਂ ਬਿਲਕੁਲ ਨਿਗੂਣੀ ਜਿਹੀ ਜਾਣਕਾਰੀ ਹੀ ਮਿਲਦੀ ਹੈ। ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਦੇ ਸਿੱਖ ਇਤਿਹਾਸ ਬਾਰੇ ਤਾਂ ਮੁਸਲਮਾਨ ਇਤਿਹਾਸਕਾਰਾਂ ਦੀਆਂ ਲਿਖਤਾਂ ਵਿੱਚੋਂ ਮੂਲੋਂ ਹੀ ਕੋਈ ਟਾਵਾਂ-ਟਾਵਾਂ ਸੰਕੇਤ ਲੱਭਦਾ ਹੈ। ਸਿਰਫ਼ ਭੱਟ ਵਹੀਆਂ ਹੀ ਹਨ, ਜਿਨ੍ਹਾਂ ਵਿੱਚੋਂ ਸਿੱਖ ਇਤਿਹਾਸ ਦੇ ਟੋਟਕੇ ਚੁਣ ਚੁਣ ਕੇ ਜੋੜੇ ਜਾ ਸਕਦੇ ਹਨ। ਇਸ ਲਈ ਸਿੱਖ ਇਤਿਹਾਸ ਦੀ ਪੜਚੋਲ ਲਈ ਇਹ ਅਨੋਮਲ ਲਿਖਤਾਂ ਹਨ।

ਪੰਡਾ ਵਹੀਆਂ, ਗੋਤਾਂ ਦੇ ਸਾਹਸੀਆਂ, ਮਰਾਸੀਆਂ ਤੇ ਡੂਮਾਂ ਦੀਆਂ ਵਹੀਆਂ

ਵਿੱਚੋਂ ਵੀ ਕੁਝ ਇਤਿਹਾਸਕ ਮਸਾਲਾ ਮਿਲਦਾ ਹੈ; ਪਰ ਭੱਟ ਵਹੀਆਂ ਜਿੰਨੇ ਵਿਸਤਾਰ ਇਹਨਾਂ ਬਾਕੀ ਵਹੀਆਂ ਵਿੱਚੋਂ ਪ੍ਰਾਪਤ ਨਹੀਂ ਹੁੰਦੇ।

ਅਖ਼ੀਰ ਵਿਚ ਮੈਂ ਆਪ ਸਭ ਦਾ ਧੰਨਵਾਦ ਕਰਦਾ ਹਾਂ ਕਿ ਆਪ ਨੇ ਬੜੇ ਪ੍ਰੇਮ ਨਾਲ ਗੁਰ-ਇਤਿਹਾਸ ਬਾਰੇ ਵਿਚਾਰ ਸੁਣੇ। ਮੈਂ ਬੇਨਤੀ ਕਰਦਾ ਹਾਂ ਕਿ ਸਿੱਖ ਸੰਸਥਾਵਾਂ ਤੇ ਸਰਕਾਰ ਨੂੰ ਇਨ੍ਹਾਂ ਭੱਟ ਵਹੀਆਂ ਦੀਆਂ ਕਾਪੀਆਂ ਕਰਵਾ ਕੇ ਇਤਿਹਾਸ ਦੇ ਖੋਜੀਆਂ ਦੀ ਪਹੁੰਚ ਵਿਚ ਕਰਨੀਆਂ ਚਾਹੀਦੀਆਂ ਹਨ ਤਾਂ ਕਿ ਉਨ੍ਹਾਂ ਵਿੱਚੋਂ ਕੱਚਾ ਮਸਾਲਾ ਲੈ ਕੇ ਨਵਾਂ ਤੇ ਸ਼ੁੱਧ ਇਤਿਹਾਸ ਲਿਖਿਆ ਜਾ ਸਕੇ। ਮੈਂ ਇਕ ਵਾਰ ਫਿਰ ਆਪ ਸਭ ਦਾ ਧੰਨਵਾਦੀ ਹਾਂ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥



# ਸਿੱਖ ਇਤਿਹਾਸ : ਪੰਡਾ ਤੇ ਭੱਟ ਵਹੀਆਂ

## ਭਾਗ ਪਹਿਲਾ

ਭਾਰਤ ਵਿਚ ਪ੍ਰਾਚੀਨ ਕਾਲ ਤੋਂ ਸ੍ਰੀ ਹਰਿਦੁਆਰ-ਪਵੇਹਾ, ਕੁਰੂਕਸ਼ੇਤਰ, ਮਥੁਰਾ, ਬ੍ਰਿੰਦਾਬਨ, ਜਗਨ ਨਾਥ, ਦੁਆਰਕਾ, ਮਟਨ[1] ਤੇ ਅਮਰ ਨਾਥ ਆਦਿ ਬਹੁਤ ਤੀਰਥ ਹਨ। ਇਹ ਸਾਰੇ ਤਕਰੀਬਨ ਸ੍ਰੀ ਗੰਗਾ ਜੀ, ਜਮਨਾ, ਸੁਰਸਤੀ[2] ਆਦਿ ਨਦੀਆਂ ਦੇ ਕਿਨਾਰਿਆਂ 'ਤੇ ਸਨ। ਇਨ੍ਹਾਂ ਤੀਰਥਾਂ 'ਤੇ ਪੰਡੇ[3] ਰਹਿੰਦੇ ਹਨ, ਜਿਨ੍ਹਾਂ ਪਾਸ ਬਹੁਤ ਵੱਡੀਆਂ ਵੱਡੀਆਂ ਵਹੀਆਂ ਹਨ, ਜਿਹੜੇ ਇਨ੍ਹਾਂ ਦੇ ਜਜਮਾਨ ਆਉਂਦੇ ਹਨ, ਉਹਨਾਂ ਪਾਸੋਂ ਦਛਨਾਂ ਲੈ ਕੇ ਉਸ ਦਾ ਨਾਮ ਲਿਖ ਲੈਂਦੇ ਹਨ। ਹਰਿਦੁਆਰ ਫੁੱਲ (ਅਸਥੀਆਂ) ਸ੍ਰੀ ਗੰਗਾ ਵਿਚ ਪ੍ਰਵਾਹੀਆਂ ਜਾਂਦੀਆਂ ਹਨ। ਪਹੇਵੇ ਪਿੱਤਰਾਂ ਨਮਿਤ ਪਿੰਡ ਭਰਾਏ ਜਾਂਦੇ ਹਨ, ਬਾਕੀ ਹੋਰ ਤੀਰਥਾਂ ਦਾ ਵੱਖੋ-ਵੱਖ ਮਹਾਤਮ ਹੈ।

ਬ੍ਰਾਹਮਣਾਂ ਦੀਆਂ ਮੁੱਖ ਗੋਤਾਂ ਦੋ ਹਨ—ਇਕ ਗੌੜ ਤੇ ਦੂਜੀ ਸਾਰਸੁਤ। ਗੌੜ ਜ਼ਿਆਦਾ ਸੁਰਸਤੀ ਨਦੀ ਦੇ ਪਾਰ ਪੂਰਬ ਦਿਸ਼ਾ ਪਾਏ ਜਾਂਦੇ ਹਨ ਤੇ ਸਾਰਸੁਤ ਜ਼ਿਆਦਾ ਨਦੀ ਸੁਰਸਤੀ ਦੀ ਉਰਲੀ ਤਰਫ਼ ਪੱਛਮ ਦਿਸ਼ਾ ਵੱਲ ਰਹਿੰਦੇ ਹਨ, ਇਹਨਾਂ ਵਿੱਚੋਂ ਗੌੜ ਬ੍ਰਾਹਮਣ ਉਪਰ ਦੱਸੇ ਤੀਰਥਾਂ 'ਤੇ ਹਨ। ਇਹ ਕਾਲਾ ਦਾਨ ਲੈਂਦੇ ਹਨ। ਸਾਰਸੁਤ ਜਾਤੀ ਦਾ ਬ੍ਰਾਹਮਣ ਨਾ ਇਹਨਾਂ ਤੀਰਥਾਂ 'ਤੇ ਰਹਿੰਦਾ ਹੈ, ਨਾ ਕਾਲਾ ਦਾਨ ਲੈਂਦਾ ਹੈ। ਇਨ੍ਹਾਂ ਵਿੱਚੋਂ ਇਕ ਉਪ-ਜਾਤੀ 'ਮਝਾਲ' ਹੈ, ਜਿਨ੍ਹਾਂ ਦੀਆਂ ਛਿੱਬਰ, ਦੱਤ, ਬਾਲੀ, ਲੌ ਆਦਿ ਸੱਤ ਮੂੰਹੀਆਂ ਹਨ। ਇਹ ਜ਼ਿਆਦਾ ਕਸ਼ਮੀਰ ਵਿਚ ਹਨ, ਇਹ ਸਾਰੇ ਦੇ ਸਾਰੇ ਕਸ਼ਮੀਰ ਨਿਵਾਸੀ ਤੇ ਕੇਸਾਧਾਰੀ ਸਿੱਖ ਹਨ। ਇਨ੍ਹਾਂ ਮਝਾਲਾਂ ਵਿੱਚੋਂ ਸਾਰੇ ਜੰਮੂ ਕਸ਼ਮੀਰ ਦਾ ਮੁੱਖ ਲੀਡਰ ਜਥੇਦਾਰ ਸੰਤ ਸਿੰਘ ਤੇਗ਼ ਹੈ।

ਇਨ੍ਹਾਂ ਮਝਾਲਾਂ ਵਿਚ ਦੱਤ ਜਾਤੀ ਦਾ ਬ੍ਰਾਹਮਣ ਭਾਈ ਅੜੂ ਰਾਮ ਦਾ ਪੁੱਤਰ ਭਾਈ ਕ੍ਰਿਪਾ ਰਾਮ[4] ਜੀ ਸਨ, ਜਿਹੜੇ ਕਸ਼ਮੀਰ ਸੇ 16 ਬ੍ਰਾਹਮਣਾਂ ਕੋ ਸਾਥ ਲੈ ਕੇ

---

1. ਇਹ ਤੀਰਥ ਸ੍ਰੀਨਗਰ ਤੋਂ ਨਜ਼ਦੀਕ ਹੈ। ਇਥੇ ਪੰਡਾ ਵਹੀਆਂ ਸ਼ਾਰਦਾ ਲਿੱਪੀ ਵਿਚ ਲਿਖੀਆਂ ਜਾਂਦੀਆਂ ਹਨ। ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਹਰਿ ਗੋਬਿੰਦ ਸਾਹਿਬ ਜੀ ਤੇ ਗੁਰੂ ਹਰਿ ਰਾਇ ਸਾਹਿਬ ਜੀ ਇਸ ਤੀਰਥ 'ਤੇ ਗਏ ਸਨ।
2. ਇਹ ਨਦੀ ਹਰਿਆਣਾ ਰਾਜ ਵਿਚ ਕੁਰੂਕਸ਼ੇਤਰ ਤੇ ਪਹੇਵਾ ਤੀਰਥ ਦੇ ਨਜ਼ਦੀਕ ਅੱਜ ਤੋਂ ਬਹੁਤ ਸਮਾਂ ਪਹਿਲਾਂ ਵਗਦੀ ਸੀ। ਹੁਣ ਇਸ ਦਾ ਨਾਮੋ-ਨਿਸ਼ਾਨ ਮਿਟ ਚੁੱਕਾ ਹੈ।
3. ਇਹ ਸੰਖੇਪ ਸ਼ਬਦ ਹੈ। ਇਥੇ ਤੀਰਥਾਂ ਦੇ ਸਾਰੇ ਪੰਡਤ ਰਹਿੰਦੇ ਹਨ। ਇਹ ਸਾਰੇ ਗੌੜ ਬ੍ਰਾਹਮਣ ਹਨ।
4. ਇਹ ਸ੍ਰੀ ਦਸਮੇਸ਼ ਜੀ ਦਾ ਅਧਿਆਪਕ ਵੀ ਰਿਹਾ ਸੀ, ਜੈਸਾ ਕਿ ਲਿਖਿਆ ਹੈ :
   (1) ਸੰਮਤ 1728 (1672 ਈ:) ਵਿਖੇ ਭਾਈ ਕ੍ਰਿਪਾ ਰਾਮ ਬ੍ਰਾਹਮਨ ਪਾਸੋਂ ਸ਼ਾਸਤ੍ਰੀ ਅਖਰ ਪੁਛਿਆ ☛

ਸੰਮਤ 1732 ਬਿ: ਜੇਠ ਸੁਦੀ ਇਕਾਦਸੀ ਨੂੰ ਚੱਕ ਨਾਨਕੀ (ਅਨੰਦਪੁਰ ਸਾਹਿਬ) ਗੁਰੂ ਤੇਗ਼ ਬਹਾਦਰ ਜੀ ਦੇ ਦਰਬਾਰ ਹਾਜ਼ਿਰ ਹੋਏ, ਫ਼ਰਿਆਦੀ ਹੋਇਆ ਸੀ ਕਿ ਮਹਾਰਾਜ ! ਸਾਨੂੰ ਕਸ਼ਮੀਰ ਦਾ ਸੂਬਾ ਇਫ਼ਤਖ਼ਾਰ ਖ਼ਾਨ[5] ਬਹੁਤ ਤੰਗ ਕਰ ਰਿਹਾ ਹੈ ਤੇ ਜਬਰੀ ਮੁਸਲਮਾਨ ਬਣਾਈ ਜਾ ਰਿਹਾ ਹੈ। ਗੁਰੂ ਜੀ ਨੇ ਇਨੇ ਧੀਰਜ ਦਈ ਕਿ ਬਾਬਾ ਨਾਨਕ ਜੀ ਭਲੀ ਕਰੇਗਾ। ਜੈਸਾ ਕਿ ਸਾਨੂੰ ਹੇਠਾਂ ਲਿਖੀਆਂ ਲਿਖਤਾਂ ਤੋਂ ਪਤਾ ਲੱਗਦਾ ਹੈ :

(1) ਭਾਈ ਕ੍ਰਿਪਾ ਰਾਮ ਬੇਟਾ ਆੜੂ ਰਾਮ[6] ਕਾ ਪੋਤਾ ਨਰੈਣ ਦਾਸ ਕਾ[7] ਪੜਪੋਤਾ ਬ੍ਰਾਹਮ ਦਾਸ ਕਾ[8] ਬੰਸ ਠਕਰ ਦਾਸ ਕੀ ਦੱਤ ਗੋੜ੍ਹਾ ਮਝਾਲ ਬ੍ਰਾਹਮਨ ਬਾਸੀ ਮਟਨ ਦੇਸ ਕਸ਼ਮੀਰ ਸੰਮਤ ਸਤਰਾ ਸੌ ਬੱਤੀਸ ਜੇਠ ਮਾਸੇ ਸੁਦੀ ਇਕਾਦਸੀ ਕੇ ਦਿਹੁ ਖੋੜਸ ਬਾਹਮਨੋਂ ਕੇ ਗੈਲ ਗਾਮ ਚੱਕ ਨਾਨਕੀ[9] ਪ੍ਰਗਨਾ ਕਹਿਲੂਰ ਗੁਰੂ ਤੇਗ ਬਹਾਦੁਰ ਜੀ ਮਹਲ ਨਾਮਾ ਕੇ ਦਰਬਾਰ ਆਇ ਫਰਿਆਦੀ ਹੂਆ। ਗੁਰੂ ਜੀ ਨੇ ਇਸੇ ਧੀਰਜ ਦਈ ਬਚਨ ਹੋਆ ਤੁਸਾਂ ਕੀ ਰਖਸਾ ਬਾਬਾ ਨਾਨਕ ਕਰੇਗਾ।[10]

(2) ਸੰਗਤ ਆਵਤ ਦੇਸਨ ਦੇਸ ਤੇ, ਗਾਇ ਮੁਨੀ ਪ੍ਰਭ ਰੂਪ ਨਿਹਾਰੀ।
ਸੰਗ ਆਯ ਇਕ ਦੇਸ ਕਸ਼ਮੀਰਹਿ, ਆਨ ਗੁਰੂ ਪਦ ਬੰਧਨ ਧਾਰੀ।
ਕੁਸਲ ਪੁਛੀ ਜਬ ਸ੍ਰੀ ਗੁਰੂ ਜੀ ਤਬ, ਰੋਵਤ ਨੈਨ ਕਹੀ ਕੱਥ ਸਾਰੀ।
ਹੈ ਪ੍ਰਭੂ ਤੂਟਤ ਬਯੂਹੂ ਜਨੈਵਨ, ਗਊਅਨ ਘਾਤ ਘਨੋ ਦੁਖ ਭਾਰੀ॥੪॥[11]

(3) ਸੰਮਤ ਸਤ੍ਹਾਂ ਸੈ ਬੱਤੀਸ[12] ਜੇਠ ਮਾਸੇ ਸੁਦੀ ਇਕਾਦਸੀ ਕਾ ਦਿਵਸ ਜਾਨ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੇ ਆਈਆਂ। ਇਸੀ ਦਿਹੁ ਮਟਨ[13] ਨਿਵਾਸੀ ਭਾਈ ਅੜੂਰਾਮ ਦੱਤ ਕਾ ਬੇਟਾ ਕ੍ਰਿਪਾ ਰਾਮ ਖੋੜਸ ਮੁਖੀਏ ਬ੍ਰਾਹਮਨੋਂ ਕੇ ਸਾਥ ਗੁਰੂ ਜੀ ਕੇ ਦਰਬਾਰ ਚੱਕ[14] ਨਾਨਕੀ ਮੇਂ ਆਇ ਫਰਿਆਦੀ ਹੂਆ। ਹਾਥ ਬਾਂਧ ਬੋਲਾ,

---

ਕਰਨ ਜਿਸ ਪ੍ਰਕਾਰ ਰਾਮ ਜੀ ਵਸ਼ਿਸ਼ਟ ਪਾਸੋਂ ਸ਼੍ਰੀ ਕ੍ਰਿਸ਼ਨ ਜੀ ਸੰਦੀਪਨ ਪਾਸੋਂ ਲੀਲਾ ਮਾਤ੍ਰ ਸਭਿ ਬਿਧ ਜਾਨਨਹਾਰ। *(ਭਾਈ ਚਉਪਾ ਸਿੰਘ ਹਜ਼ੂਰੀ, 'ਰਹਿਤਨਾਮਾ', 1757 ਬਿ: [1700 ਈ:])*

(2) ਬ੍ਰਾਹਮਨ ਦੱਤ ਕੁਆਲੇ ਕੇ ਮਟਨ ਵਾਲੇ ਕ੍ਰਿਪਾ ਰਾਮ ਸ਼ਿਵ ਦਾਸ ਚੇਲਾ ਰਾਮ ਬੇਟੇ ਅੜੂ ਰਾਮ ਕੇ ਪੋਤੇ ਨਰੈਣ ਦਾਸ ਕੇ ਬੰਸ ਠਾਕੁਰ ਦਾਸ ਕਾ ਸ਼ਿਵ ਦਾਸ ਆਇਆ ਸੰਮਤ 1723 ਮੇਂ ਮਾਤਾ ਸੁਰਸਤੀ ਕੇ ਫੂਲ ਲੈ ਕੇ ਗੰਗਾ ਜੀ ਆਇਆ ਸਾਥ ਕਬੂਲਾ ਆਇਆ ਬੇਟਾ ਪ੍ਰਾਗਦਾਸ ਛਿਬਰ ਕਾ...
*(ਪੰਡਾ ਵਹੀ ਪੰਡਤ ਗੋਬਿੰਦ ਰਾਮ [ਬੇਟਾ] ਭਗੀਰਥ ਦਾਸ [ਕਾ] ਪ੍ਰੋਹਤ ਦੱਤ ਬ੍ਰਾਹਮਨ ਹਰਿਦੁਆਰ)*

5. ਸੰਨ 1671 ਈ: ਵਿਚ ਨਵਾਬ ਸੈਫ਼ ਖਾਂ ਬੇਟਾ ਬਖ਼ਸ਼ੀ ਤਰਬੀਤ ਖ਼ਾਂ ਨੂੰ ਹਟਾਇ ਕੇ ਕਸ਼ਮੀਰ ਦਾ ਸੂਬਾ ਇਸੇ ਲਗਾਇਆ ਗਿਆ ਤਾਂ ਕਿ ਜਬਰੀ ਤਬਲੀਗ ਕੀਤੀ ਜਾਏ।
6. ਚੜ੍ਹਦੇ ਸਾਲ ਸਤਰਾਂ ਸੈ ਸਤਾਰਾਂ ਮੇਂ (ਗੁਰੂ ਹਰਿ ਜੀ)...ਭਾਈ ਮਖਨ ਸ਼ਾਹ ਇਸ ਕੇ ਟਾਂਡੇ ਮੇਂ ਸ਼੍ਰੀਨਗਰ ਜਾਇ ਪ੍ਰਵੇਸ ਕੀਆ। ਭਾਈ ਮਖੁਚੰਦ ਦਾਸੇ ਤੇ ਅੜੂ ਰਾਮ ਆਦਿ ਸਿਖਾਂ ਕੇ ਸਾਥ ਮਟਨ ਮਾਰਤੰਡ ਤੀਰਥ ਕੀ ਯਾਤ੍ਰਾ ਕਰ ਕੇ ਮਖਨ ਸ਼ਾਹ ਕੀ ਨਗਰੀ ਮੋਟੇ ਟਾਂਡੇ ਜਾਇ ਬਰਾਜੇ।
*(ਸ੍ਵਰੂਪ ਸਿੰਘ ਕੌਸ਼ਿਸ਼, 'ਗੁਰੂ ਕੀਆਂ ਸਾਖੀਆਂ', ਸਾਖੀ ਛੇਵੀਂ, 1847 ਬਿ: [1790 ਈ:])*
7. ਮਟਨ ਮਾਰਤੰਡ ਤੀਰਥ 'ਤੇ ਗੁਰੂ ਹਰਿ ਗੋਬਿੰਦ ਜੀ ਨਾਲ ਭੇਟ ਹੋਈ ਕਸ਼ਮੀਰ 'ਚ।
8. ਇਸ ਦੀ ਗਿਆਨ ਚਰਚਾ ਗੁਰੂ ਨਾਨਕ ਦੇਵ ਜੀ ਨਾਲ ਮਟਨ ਮਾਰਤੰਡ ਤੀਰਥ 'ਤੇ ਹੋਈ ਸੀ।
9. ਸ੍ਰੀ ਅਨੰਦਪੁਰ ਦਾ ਹਿੱਸਾ।
10. ਭੱਟ ਵਹੀ ਮੁਲਤਾਨੀ ਸਿੰਧੀ।
11. ਕਵਿ ਕੋਇਰ ਸਿੰਘ ਲਾਹੌਰੀ, *ਗੁਰਬਿਲਾਸ ਪਾ: ੧੦*, ਸੰਪਾ. ਸ: ਸ਼ਮਸ਼ੇਰ ਸਿੰਘ 'ਅਸ਼ੋਕ', ਅਧਿ: ਚੌਥਾ, 1808 ਬਿ: (1751 ਈ:), ਸਫ਼ਾ 48.
12. 1775 ਈ:।
13. ਦੇਸ਼ ਕਸ਼ਮੀਰ ਦੇ ਰਹਿਣ ਵਾਲਾ।
14. ਸ੍ਰੀ ਅਨੰਦਪੁਰ ਦਾ ਹਿੱਸਾ।

ਜੀ ਗ੍ਰੀਬ ਨਿਵਾਜ਼! ਕਸ਼ਮੀਰ ਦੇਸ ਕਾ ਹਾਕਮ[15] ਹਮੇ ਜਬਰੀ ਮੁਸਲਮਾਨ ਬਨਾਇ ਰਿਹਾ ਹੈ ਸਹਾਈ ਹੋਈਏ...ਗੁਰੂ ਜੀ ਨੇ ਇਨੇ ਧੀਰਜ ਦਈ ਕਹਾ ਤੁਸਾਂ ਕੀ ਸਹਾਇਤਾ ਬਾਬਾ ਨਾਨਕ ਕਰੇਗਾ ਦੇਖੋ ਕਿਆ ਹੋਤਾ ਹੈ।[16]

(4) ਹਾਥ ਜੋਰ ਕਹਿਯੋ ਕਿਰਪਾ ਰਾਮ।[17]
ਦੱਤ ਬ੍ਰਾਹਮਣ ਮੱਟਨ ਗ੍ਰਾਮ:
"ਹਮਰੋ ਬਲ ਅਬ ਰਹਯੋ ਨਹਿ ਕਾਈ।
ਹੇ ਗੁਰ ਤੇਗ ਬਹਾਦਰ ਰਾਈ।
ਗਜ[18] ਦੇ ਬੰਧਨ ਕਾਟਨ ਹਾਰੇ।
ਤੁਮ ਗੁਰ ਨਾਨਕ ਹੈਂ ਅਵਤਾਰੇ।
ਜਿਮ ਦਰੋਪਤੀ ਰਾਖੀ ਲਾਜ।
ਦਿਯੋ ਸਵਾਰ ਸੁਦਾਮੈ ਕਾਜ।
ਫਿਰਤ ਫਿਰਤ ਪ੍ਰਭ ਆਏ ਥਾਰੈ।
ਥਾਕ ਪਰੈ ਹਉਂ ਤਉਂ ਦਰਬਾਰੈ।"
ਸੇਵਾ ਹਰੀ ਇਮ ਅਰਜ ਗੁਜ਼ਾਰੀ।
"ਤੁਮ ਕਲਜੁਗ ਕੇ ਕ੍ਰਿਸ਼ਨ ਮੁਰਾਰੀ"॥੩੫॥...
ਤਬ ਸਤਿਗੁਰ ਇਵ ਮਨ ਠਹਿਰਾਈ।
ਬਿਨ ਸਿਰ ਦੀਏ ਜਗਤ ਦੁਖ ਪਾਈ।
ਦਾਸ ਗੋਬਿੰਦ ਥੀ ਪਾਸ ਬਹਾਯੋ।
ਕਮਰ ਕਸਾ ਸਤਿਗੁਰੂ ਕਰਾਯੋ।
ਪੈਸੇ ਪਾਂਚ ਸ੍ਰੀ ਫਲ ਏਕ।
ਧਰ ਆਗੇ ਦਿਯੋ ਮਸਤਕ ਟੇਕ।
ਬਾਲ ਗੁਰੂ ਤਬ ਕਹਿਯੋ ਅਲਾਇ।
ਪਿਤਾ ਗੁਰੂ ਤਉ ਕਰੋ ਸਹਾਇ।...॥੩੯॥[19]

ਅਸੀਂ ਪੰਡਾ ਵਹੀਆਂ ਤੇ ਭੱਟ ਵਹੀ ਦਾ ਹਵਾਲਾ ਦੇ ਕੇ ਸਿੱਖ ਇਤਿਹਾਸ ਨੂੰ ਨਾਲ ਲੈ ਕੇ ਇਹ ਦੱਸਿਆ ਹੈ ਕਿ ਭਾਈ ਰਾਮ ਦਾਸ ਨਾਵੇਂ ਸਤਿਗੁਰਾਂ ਦੇ ਸਿੱਖ ਤੇ ਬਾਲਾ ਗੁਰੂ ਸ੍ਰੀ ਦਸਮੇਸ਼ ਜੀ ਦਾ ਅਧਿਆਪਕ ਸੀ। ਇਹ ਬਾਦ ਵਿਚ ਕਸ਼ਮੀਰੀ

---

15. ਨਵਾਬ ਇਫ਼ਤਖ਼ਾਰ ਖ਼ਾਨ।
16. ਸ੍ਵਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ*, ਸਾਖੀ 28.
17. ਠਾਕਰ ਦਾਸ...ਬ੍ਰਾਹਮਨ ਦੱਤ ਮਟਨ ਵਾਲੇ ਬ੍ਰਹਮ ਦਾਸ ਹਰਿ ਚਰਨ ਦਾਸ ਬੇਟੇ ਠਾਕਰ ਦਾਸ ਕੇ। ਨਰੈਣ ਦਾਸ ਬੇਟਾ ਬ੍ਰਹਮ ਦਾਸ ਕਾ। ਅੜੂ ਰਾਮ ਅਲੁਰਾਮ ਬੇਟੇ ਨਰੈਣ ਦਾਸ ਕੇ। ਕ੍ਰਿਪਾ ਰਾਮ ਸ਼ਿਵਦਾਸ ਚੇਲਾ ਰਾਮ ਬੇਟਾ ਅੜੂਰਾਮ ਕੇ। ਧਰਮ ਚੰਦ ਈਸਰ ਦਾਸ ਬੇਟੇ ਕ੍ਰਿਪਾ ਰਾਮ ਕੇ ਸੰਮਤ 1727 (1670 ਈ:) ਕਾਰਤਕ ਮਾਸੇ ਪੂਰਨ ਮਾਂ ਕੇ ਦਿਹੁ ਮਾਰਤੰਡ ਤੀਰਥ ਤੇ ਕ੍ਰਿਪਾ ਰਾਮ ਆਇਆ ਸੁਖ ਕੇ ਇਸ਼ਨਾਨ ਸਾਥ ਮਾਤਾ ਸੁਰਸਤੀ ਸਾਥ ਇਸਤਰੀ ਸੁਮਿਤ੍ਰਾ ਦੇਵੀ ਆਈ।
*(ਪੰਡਾ ਵਹੀ ਪੰਡਤ ਈਸ਼ਰ ਦਾਸ ਮਾਰਤੰਡ ਤੀਰਥ ਮਟਨ ਉਤਾਰਾ ਸ਼ਾਰਦਾ ਲਿਪੀ ਸੇ ਪੰਜਾਬੀ)*
18. ਬਲ ਛੁਟ ਕਯੋ ਬੰਧਨ ਪਰੇ, ਕਛੂ ਨਾ ਹੋਤ ਉਪਾਇ।
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਇ ਸਹਾਇ।
ਮਹਲਾ ੧੦। ਬਲ ਹੋਆ ਬੰਧਨ ਛੁਟੈ ਸਭ ਕਿਛ ਹੋਤ ਉਪਾਇ।
ਨਾਨਕ ਸਭ ਕਿਛ ਤੁਮਰੇ ਹਾਥ ਮੇਂ ਤੁਮਹੀ ਹੋਤ ਸਹਾਇ।
ਸੰਮਤ ੧੭੩੨ ਮਿਤੀ ਅਗਹਨ (ਮਘਰ) ਬਦੀ ੭ ਗ੍ਰੰਥ ਲਿਖਿਆ।
*(ਜੀ.ਬੀ. ਸਿੰਘ, 'ਪ੍ਰਾਚੀਨ ਬੀੜਾਂ', ਸਫ਼ਾ 133; 'ਗੁਰਦੁਆਰਾ ਗਜ਼ਟ', ਜੂਨ 1954)*
19. ਕਵੀ ਸੇਵਾ ਸਿੰਘ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, 1860 ਬਿ: (1803 ਈ:), ਸੰਸਕਰਣ 2007, ਸਫ਼ੇ 56-57, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ।

ਬ੍ਰਾਹਮਣਾਂ ਦਾ ਜਥਾ ਲੈ ਕੇ ਚੱਕ ਨਾਨਕੀ (ਅਨੰਦਪੁਰ ਸਾਹਿਬ) ਆਇਆ ਸੀ। ਇਸ ਭਾਈ ਕ੍ਰਿਪਾ ਰਾਮ ਦੀ ਪ੍ਰਾਚੀਨ ਤਸਵੀਰ ਸਨੇ ਸੋਲ਼ਾਂ ਸਾਖੀਆਂ ਦੇ ਸ੍ਰੀ ਅੰਮ੍ਰਿਤਸਰ ਗੁਰਦੁਆਰਾ ਬਾਬਾ ਅਟੱਲ ਸਾਹਿਬ ਦਰਸ਼ਨੀ ਡਿਉਢੀ ਵਿਚ ਮੌਜੂਦ ਹੈ। ਭਾਈ ਕ੍ਰਿਪਾ ਰਾਮ ਦੇ ਸਿਰ 'ਤੇ ਸੋਹਣੀ ਸਿੱਧੀ ਦਸਤਾਰ ਤੇ ਸੁੰਦਰ ਸਫ਼ੈਦ ਦਾੜ੍ਹਾ ਹੈ ਤੇ ਹੱਥ ਬੰਨ੍ਹ ਕੇ ਸ੍ਰੀ ਚੱਕ ਨਾਨਕੀ (ਅਨੰਦਪੁਰ ਸਾਹਿਬ) ਗੁਰੂ ਤੇਗ਼ ਬਹਾਦਰ ਜੀ ਦੇ ਦਰਵਾਜ਼ੇ ਵਿਚ ਖਲੋਤਾ ਹੈ। ਜਿਹੜੇ ਇਤਿਹਾਸ ਤੋਂ ਨਾਵਾਕਿਫ਼ ਹਨ, ਉਨ੍ਹਾਂ ਨੂੰ ਦੱਸਣ ਵਾਸਤੇ ਉਪਰੋਕਤ ਦਿੱਤੇ ਹਵਾਲੇ ਕਾਫ਼ੀ ਹਨ ਤੇ ਸ੍ਰੀ ਦਸਮੇਸ਼ ਜੀ ਦਾ ਸ੍ਰੀ ਮੁਖਵਾਕ ਉਚਾਰਣ ਕਰਨਾ ਏਥੇ ਦੱਸਦੇ ਹਾਂ :

ਤਿਲਕ ਜੰਞੂ ਰਾਖਾ ਪ੍ਰਭ ਤਾਕਾ॥
ਕੀਨੋ ਬਡੋ ਕਲੂ ਮਹਿ ਸਾਕਾ॥
ਸਾਧਨ ਹੇਤਿ ਇਤੀ ਜਿਨਿ ਕਰੀ॥
ਸੀਸੁ ਦੀਆ ਪਰ ਸੀ ਨ ਉਚਰੀ॥੧੬॥੧੩॥[20]

ਗੁਰੂ ਹਰਿਕ੍ਰਿਸ਼ਨ ਜੀ ਸੰਮਤ 1721 ਬਿ: (1664 ਈ:) ਚੇਤਰ ਸੁਦੀ ਚੌਦਾਂ 3 ਵੈਸਾਖ ਨੂੰ ਜੋਤੀ ਜੋਤਿ ਸਮਾਏ ਸਨ, ਇਨ੍ਹਾਂ ਦੀਆਂ ਅਸਥੀਆਂ ਕੀਰਤਪੁਰ ਤੋਂ ਹਰਿਦੁਆਰ ਪੁੱਜੀਆਂ ਸਨ। ਹਰਿਦੁਆਰ ਦੀ ਵਹੀ ਦੇ ਇਹ ਅੱਖਰ ਹਨ :

> ਲਿਖਤ ਗੁਰੂ ਰਾਮ ਰਾਇ ਬੇਟਾ ਗੁਰੂ ਹਰਿਰਾਇ ਜੀ ਕਾ—ਪੋਤਾ ਗੁਰੂ ਗੁਰਦਿਤਾ ਜੀ ਕਾ ਪੜਪੋਤਾ ਗੁਰੂ ਹਰਿ ਗੋਬਿੰਦ ਜੀ ਕਾ ਉਲਾਦ ਗੁਰੂ ਅਰਜਨ ਜੀ ਕੀ ਸੋਢੀ ਖਤ੍ਰੀ ਬਾਸੀ ਕੀਰਤਪੁਰ ਪ੍ਰਗਨਾ ਕਹਿਲੂਰ ਸੰਮਤ ਸਤਰਾਂ ਸੈ ਇਕੀਸ ਜੇਠ ਬਦੀ ਤੇਰਸ ਕੋ ਆਪਨੇ ਭਾਈ ਗੁਰੂ ਹਰਿ ਕ੍ਰਿਸ਼ਨ ਜੀ ਕੇ ਫੂਲ ਲੈ ਕੇ ਗੰਗਾ ਜੀ ਆਇਆ। ਸਾਥ ਮਾਤਾ ਸੁਲਖਨੀ ਆਈ ਸਾਥ ਦੀਵਾਨ ਦਰਘਾ ਮਲ ਛਿਬਰ ਆਇਆ।[21]

ਭੱਟ ਵਹੀ ਇੰਜ ਦੱਸਦੀ ਹੈ :

> ਗੁਰੂ ਰਾਮ ਰਾਇ ਬੇਟਾ ਗੁਰੂ ਹਰਿ ਰਾਇ ਮਹਲ ਸਤੱਮੇ ਕਾ...ਬਾਸੀ ਕੀਰਤਪੁਰ ਪ੍ਰਗਨਾ ਕਹਿਲੂਰ ਸੰਬਤ ਸਤਰਾਂ ਸੈ ਇਕੀਸ ਮਾਹ ਜੇਠ ਕ੍ਰਿਸਨਾ ਪਖੇ ਤੇਰਸ ਕੇ ਦਿਹੁ ਗੁਰ ਹਰਿ ਕ੍ਰਿਸ਼ਨ ਜੀ ਕੀਆਂ ਅਸਤੀਆਂ ਲੈ ਕੇ ਗੰਗਾ ਜੀ ਗਿਆ। ਗੈਲੋ ਮਾਤਾ ਸੁਲਖਨੀ ਜੀ ਆਈ ਮਾਤਾ ਗੁਰੂ ਹਰਿ ਕ੍ਰਿਸ਼ਨ ਜੀ ਕੀ ਗੈਲ ਦੀਵਾਨ ਦਰਘਾ ਮਲ ਛਿਬਰ ਆਇਆ।[22]

ਗੁਰੂ ਤੇਗ਼ ਬਹਾਦਰ ਜੀ ਗੁਰਤਾ ਮਿਲਣ ਤੋਂ ਪਹਿਲੇ ਸੰਮਤ ਸਤਰਾਂ ਸੈ ਤੇਰਾਂ (1656 ਈ:) ਮਿਤੀ 11 ਹਾੜ ਨੂੰ ਸ੍ਰੀ ਕੀਰਤਪੁਰ ਤੋਂ ਤੀਰਥ ਯਾਤਰਾ ਕਰਨ ਚੱਲੇ ਸਨ। ਸ੍ਰੀ ਦਸਮੇਸ਼ ਜੀ ਕੇਵਲ ਇਤਨਾ ਹੀ ਇਸ਼ਾਰਾ ਕਰਦੇ ਹਨ :

ਮੁਰ ਪਿਤ ਪੂਰਬ ਕੀਯਸਿ ਪਯਾਨਾ॥
ਭਾਂਤਿ ਭਾਂਤਿ ਕੇ ਤੀਰਥਿ ਨਾਨਾ॥[23]

---

20. ਬਚਿੱਤ੍ਰ ਨਾਟਕ, ਅਧਿਆਇ ਪੰਜਵਾਂ।
21. ਪੰਡਾ ਵਹੀ ਭਵਾਨੀ ਦਾਸ ਹਵੇਲੀ ਸੋਢੀਆਂ ਹਰਿਦੁਆਰ।
22. ਭੱਟ ਵਹੀ ਮੁਲਤਾਨੀ ਸਿੰਧੀ।
23. ਬਚਿੱਤ੍ਰ ਨਾਟਕ, ਅਧਿਆਇ ਸਤਵਾਂ।

ਜਦ ਅਸੀਂ ਸਿੱਖ ਇਤਿਹਾਸ ਤੇ ਪੰਡਾ ਵਹੀ ਨੂੰ ਦੇਖਦੇ ਹਾਂ, ਸਾਨੂੰ ਇਹ ਇੰਦਰਾਜ ਮਿਲਦੇ ਹਨ ਜੈਸਾ ਕਿ ਲਿਖਿਆ ਹੈ :

(ੳ) ਗੁਰੂ ਤੇਗ ਬਹਾਦਰ ਜੀ ਬੇਟਾ ਗੁਰੂ ਹਰਿ ਗੋਬਿੰਦ ਜੀ ਮਹਲ ਛਟਾ ਕਾ ਪੋਤਾ ਗੁਰੂ ਅਰਜਨ ਜੀ ਕਾ ਪੜਪੋਤਾ ਗੁਰੂ ਰਾਮ ਦਾਸ ਜੀ ਕਾ ਬੰਸ ਬਾਬਾ ਠਾਕਰ ਦਾਸ ਜੀ ਕੀ ਸੂਰਜ ਬੰਸੀ[24] ਗੋਸਲ[25] ਗੋਤ੍ਰਾ ਸੋਢੀ ਖਤ੍ਰੀ ਬਾਸੀ ਕੀਰਤਪੁਰ ਪ੍ਰਗਨਾ ਕਹਿਲੂਰ ਸੰਮਤ ਸਤਾਂ ਸੈ ਤੇਰਾਂ ਅਸ਼ਾਢ ਪਵਿਸਟੇ ਗਿਆਰਸ ਕੋ ਤੀਰਥ ਜਾਤ੍ਰਾ ਜਾਨੇ ਕੀ ਤਿਆਰੀ ਕੀ।

(ਅ) ਗੇਲੋ ਮਾਤਾ ਨਾਨਕੀ[26] ਜੀ ਆਇ ਇਸਤ੍ਰੀ ਗੁਰੂ ਹਰਿ ਗੋਬਿੰਦ ਜੀ ਕੀ। ਮਾਤਾ ਨੇਤੀ ਜੀ[27] ਆਇ ਇਸਤ੍ਰੀ ਗੁਰੂ ਗੁਰਦਿਤਾ ਜੀ[28] ਕੀ ਮਾਤਾ ਹਰੀ ਜੀ ਆਇ ਇਸਤ੍ਰੀ ਗੁਰੂ ਸੂਰਜਮਲ ਜੀ ਕੀ ਬਾਵਾ ਬਾਲੂ ਹਸਨਾ ਬਾਵਾ ਅਲਮਸਤ[30] ਜੀ ਆਏ ਚੇਲੇ ਗੁਰੂ ਗੁਰਦਿਤਾ[31] ਜੀ ਕੇ ਮਾਤਾ ਗੁਜਰੀ[32] ਜੀ ਆਈ ਇਸਤ੍ਰੀ ਗੁਰੂ ਤੇਗ ਬਹਾਦਰ ਜੀ ਕੀ। ਕ੍ਰਿਪਾਲ ਚੰਦ[33] ਆਇਆ ਬੇਟਾ ਬਾਬਾ ਲਾਲ ਚੰਦ[34] ਜੀ ਸਭਿਖੀ ਕਾ ਦੀਵਾਨ ਦਰਘਾ[35] ਮਲ ਆਇਆ ਬੇਟਾ ਦਬਾਰਕਾ ਦਾਸ

---

24. ਪ੍ਰਾਚੀਨ ਸੂਰਜ ਭਾਨ ਨਾਮ ਰਾਜੇ ਦੀ ਬੰਸ ਵਿੱਚੋਂ।
25. ਇਹ ਇਕ ਰਿਸ਼ੀ ਦਾ ਨਾਮ ਹੈ।
26. ਇਹ ਗੁਰੂ ਤੇਗ ਬਹਾਦਰ ਜੀ ਦੀ ਮਾਤਾ ਜੀ ਸਨ।
27. ਇਹ ਬਾਬਾ ਧੀਰ ਮੱਲ ਤੇ ਗੁਰੂ ਹਰਿ ਰਾਇ ਜੀ ਦੀ ਮਾਤਾ ਜੀ ਸਨ।
    (ੳ) ਨੇਤੀ ਮਾਤਾ ਦੋਨਹੁ ਭ੍ਰਾਤਾ।
    ਪ੍ਰਿਥਕ ਪ੍ਰਿਥਕ ਜਾਨੇ ਨਿਜ ਤਾਤਾ। *('ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ', ਰਾਸਿ ਦਸਵੀਂ, ਅੰਸੂ ਪਹਿਲੀ)*
    (ਅ) ਅਨੰਤੀ ਨਗਰ ਬਟਾਲਾ (ਗੁਰਦਾਸਪੁਰ) ਦੇ ਵਸਨੀਕ ਰਾਮੇ...ਦੇ ਘਰ ਮਾਤਾ ਸੁਖ ਦੇਈ ਦੇ ਉਦਰ ਥੀ ਹੋਈ ਸੀ ਜਿਸ ਦਾ ਵਿਆਹ ਬਾਬਾ ਗੁਰਦਿਤਾ ਜੀ ਨਾਲ ਹੋਇਆ...ਇਸ ਦੀ ਕੁੱਖੋਂ ਬਾਬਾ ਧੀਰ ਮਲ ਤੇ ਗੁਰੂ ਹਰਿ ਰਾਇ ਜੀ ਦਾ ਜਨਮ ਹੋਇਆ। *('ਮਹਾਨ ਕੋਸ਼', ਸਫ਼ਾ 48)*
    (ੲ) ਭਾਈ ਸ੍ਵਰੂਪ ਸਿੰਘ ਕੌਸ਼ਿਸ਼ ਨੇ *ਗੁਰੂ ਕੀਆਂ ਸਾਖੀਆਂ* ਜਿਸ ਦਾ ਰਚਨ ਕਾਲ 1790 ਈ: ਹੈ, ਵਿਚ ਮਾਤਾ ਨੇਤੀ ਦੇ ਪੇਕਿਆਂ ਦਾ ਗੋਤ ਬੱਸੀ ਖਤ੍ਰੀ ਦੱਸਿਆ ਹੈ ਤੇ ਇਹ ਬਾਬਾ ਧੀਰ ਮਲ ਤੇ ਗੁਰੂ ਹਰਿ ਰਾਇ ਜੀ ਦੀ ਮਾਤਾ ਸੀ, ਇਹੋ ਇੰਦਰਾਜ *ਭੱਟ ਵਹੀ ਪੂਰਬੀ ਦੱਖਣੀ* ਦਾ ਹੈ।
    (ਸ) ਸੰਮਤ ਸਤਾਰਾ ਸੈ ਇਕੀਸ ਕਾਤਕ ਵਦੀ ੪ ਵੀਰਵਾਰ ਡੇਢ ਪਹਿਰ ਰਾਤ ਗੁਜਰੀ ਸ੍ਰੀ ਮਾਤਾ ਬੱਸੀ ਜੀ ਸਮਾਣੇ ਚਲਿਤ੍ਰ: ਜੋਤੀ ਜੋਤ ਸਮਾਵਣੇ ਕਾ ਆਦਿ ਬੀੜ ਬਨਾਰਸ। *(ਸ: ਜੀ.ਬੀ. ਸਿੰਘ, ਉਕਤ ਰਚਨਾ, ਸਫ਼ਾ 313)*
    (ਹ) ਉਸਦੇ ਤੁਲ ਤਵਾਰੀਖ਼ ਦਾ ਕਰਤਾ ਸ੍ਰੀ ਸੋਹਨ ਲਾਲ ਸੂਰੀ ਲਿਖਦਾ ਹੈ ਕਿ ਮਾਤਾ ਬੱਸੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨਾਲ ਦਿੱਲੀ ਗਏ ਸਨ।
28. ਇਹ ਬਾਬਾ ਗੁਰਦਿੱਤਾ ਜੀ ਛੇਵੇਂ ਸਤਿਗੁਰਾਂ ਦੇ ਜੇਠੇ ਸਪੁੱਤਰ ਸਨ।
29. ਇਹ ਗੁਰਦਿੱਤਾ ਜੀ ਤੋਂ ਚੌਥੀ ਜਗ੍ਹਾ ਹਕੀਕੀ ਭਰਾ ਸਨ।
30. ਇਹ ਬਾਬਾ ਗੁਰਦਿੱਤਾ ਜੀ ਦੇ ਚੇਲੇ ਤੇ ਬਾਬਾ ਸ੍ਰੀ ਚੰਦ ਜੀ ਦੇ ਪੋਤੇ ਚੇਲੇ ਉਦਾਸੀ ਸਾਧੂ ਸਨ।
31. ਇਨ੍ਹਾਂ ਦੇ ਮੁਖ ਚੇਲੇ ਬਾਵਾ ਬਾਲੂ ਹਸਨਾਂ ਜੀ ਆਦਿ ਚਾਰ ਚੇਲੇ ਸਨ।
32. ਇਨ੍ਹਾਂ ਦਾ ਪੇਕਾ ਪਿੰਡ ਲਖਨੌਰ (ਅੰਬਾਲਾ) ਬਾਦ ਵਿਚ ਪਿਤਾ ਸ੍ਰੀ ਲਾਲ ਚੰਦ ਜੀ ਨਾਲ ਕਰਤਾਰਪੁਰ (ਜਲੰਧਰ) ਚਲੇ ਗਏ ਸਨ।
33. ਇਹ ਬਾਬਾ ਲਾਲ ਚੰਦ ਦਾ ਵੱਡਾ ਸਪੁੱਤਰ ਸੀ ਤੇ ਇਨ੍ਹਾਂ ਤੋਂ ਛੋਟਾ ਮੇਹਰ ਚੰਦ ਸਭਿੱਖੀ ਕਰਤਾਰਪੁਰ ਤੋਂ ਪਿਤਾ ਜੀ ਨਾਲ ਵਾਪਸ ਲਖਨੌਰ ਆਇ ਗਏ ਸਨ।
34. ਇਨ੍ਹਾਂ ਦਾ ਪ੍ਰਲੋਕ ਪਿਆਨਾ ਸੰਮਤ 1751 ਬਿ: (1694 ਈ:) 11 ਸਾਵਨ ਨੂੰ ਲਖਨੌਰ ਪ੍ਰਗਨਾ ਅੰਬਾਲਾ ਵਿਚ ਹੋਇਆ।
35. ਇਨ੍ਹਾਂ ਦਾ ਚਲਾਨਾ ਸੰਮਤ 1751 ਬਿ: (1694 ਈ:) ਨੂੰ ਫਗਣ ਮਹੀਨੇ ਦੀ 7 ਨੂੰ ਸ੍ਰੀ ਅਨੰਦਪੁਰ ਹੋਇਆ।

ਛਿਬਰ[36] ਬ੍ਰਾਹਮਨ ਕਾ। ਸਾਧੂ ਰਾਮ[37] ਆਇਆ ਬੇਟਾ ਧਰਮ ਚੰਦ ਖੋਸਲੇ ਕਾ। ਦੁਰਗਾ ਦਾਸ[38] ਆਇਆ ਬੇਟਾ ਪਦਮਰਾਇ ਹਜਾਬਤ[39] ਚੁਹਾਨ ਕਾ। ਦਰੀਆ ਆਇਆ ਬੇਟਾ ਮੂਲ ਚੰਦ[40] ਜਲਹਾਨੇ ਪੁਆਰ ਕਾ। ਦਿਆਲ ਦਾਸ ਆਇਆ ਬੇਟਾ ਮਾਈ ਦਾਸ ਪੁਆਰ ਬਲਉਤ ਕਾ[41]। ਚਉਪਤ ਰਾਇ[42] ਆਇਆ ਬੇਟਾ ਪੇਰਾ ਰਾਮ ਛਿੱਬਰ ਕਾ। ਹੋਰ ਸਿੱਖ ਫਕੀਰ[43] ਆਏ।[44]

(ੲ) ਲਿਖਤ ਗੁਰੂ ਤੇਗ ਬਹਾਦਰ ਬੇਟਾ ਗੁਰੂ ਹਰਿ ਗੋਬਿੰਦ ਜੀ ਕਾ ਬਾਸੀ ਕੀਰਤਪੁਰ ਤਅਲਕਾ ਰਾਜ ਕਹਿਲੂਰ ਸੰਮਤ ਸਤਰਾਂ ਸੈ ਤੇਰਸ ਮਾਘ ਮਾਸ ਕੀ ਪੂਰਨਮਾ ਕਿ ਦਿਵਸ ਸ੍ਰੀ ਗੰਗਾ ਜੀ ਆਇ ਸਾਥ ਮਾਤਾ ਨਾਨਕੀ ਜੀ ਆਏ, ਸਾਥ ਇਸਤ੍ਰੀ ਮਾਤਾ ਗੁਜਰੀ ਜੀ ਆਈ ਸਨੇ ਸੰਗੀ ਸਾਥੀਆਂ ਸੁਖਦ ਇਸ਼ਨਾਨ।[45]

ਇਸੀ ਤਰ੍ਹਾਂ ਪਹਿਲੇ ਤੇ ਬਾਦ ਗੁਰੂ ਕੇ ਸਿੱਖ ਹਰਿਦੁਆਰ ਆਦਿ ਤੀਰਥਾਂ 'ਤੇ ਜਾਂਦੇ ਸਨ। ਸੰਮਤ 1755 ਬਿ: ਪਹਿਲੀ ਵੈਸਾਖ (1699 ਈ:) ਤੋਂ ਬਾਦ ਖ਼ਾਲਸਾ ਸਜਣ ਸਮੇਂ ਇਨ੍ਹਾਂ ਤੀਰਥਾਂ 'ਤੇ ਜਾਣੇ ਸਾਰੇ ਬੰਦ ਹੋ ਗਏ ਸਨ। ਪਰ ਮਿਸਲ ਰਾਜ ਸਮੇਂ ਫੇਰ ਬ੍ਰਾਹਮਣੀ ਮੱਤ ਦਾ ਜ਼ੋਰ ਹੋ ਜਾਣ ਕਰਕੇ ਫਿਰ ਜਾਣ ਲੱਗ ਪਏ ਸਨ। ਸਿੰਘ ਸਭਾ ਤੇ ਅਕਾਲੀ ਲਹਿਰ ਸਮੇਂ ਇਹ ਰਿਵਾਜ ਬੰਦ ਹੋ ਗਿਆ ਸੀ। ਹੁਣ ਫੇਰ ਜਾਣ ਲੱਗ ਪਏ ਹਨ। ਕਈ ਇਕ ਸ਼ਰਧਾਲੂ ਸਿੱਖ ਅਸਥੀਆਂ ਕੀਰਤਪੁਰ ਪਤਾਲਪੁਰੀ ਜਾ ਕੇ ਪਾਉਂਦੇ ਹਨ, ਗੁਰਮਤਿ ਵਿਚ ਅੰਗੀਠਾ ਫੋਲਣਾ ਮਨਮਤ ਹੈ। ਹਰਿਦੁਆਰ ਪਹੋਵਾ ਆਦਿ ਤੀਰਥਾਂ 'ਤੇ ਜੇਹੜੇ ਜਾਂਦੇ ਹਨ, ਪੰਡੇ ਉਨ੍ਹਾਂ ਪਾਸੋਂ ਸੰਗਲੀ ਜੋੜਨ ਲਈ ਪਿਛਲੇ ਤੇ ਅਗਲੇ ਨਾਮ ਪੁੱਛ ਕੇ ਲਿਖ ਲੈਂਦੇ ਹਨ। ਅਸੀਂ ਕੁਝ ਕੁ ਇਤਿਹਾਸਕ ਬੰਸਾਵਲੀਆਂ ਦੇ ਹਵਾਲੇ ਲਿਖ ਕੇ ਪੇਸ਼ ਕਰਦੇ ਹਾਂ ਤਾਂ ਕਿ ਇਨ੍ਹਾਂ ਤੀਰਥਾਂ 'ਤੇ ਇਤਿਹਾਸਕ ਮਾਮਲਾ ਕਿੰਨਾ ਜ਼ਰੂਰੀ ਹੈ, ਜੋ ਇਕੱਤਰ ਕਰਨਾ ਚਾਹੀਦਾ ਹੈ :

ਲਿਖਤੰ—ਗੁਰੂ ਸੂਰਜ ਮੱਲ ਬੇਟਾ ਗੁਰੂ ਹਰਿ ਗੋਬਿੰਦ ਜੀ ਕਾ ਪੋਤਾ ਗੁਰੂ ਅਰਜਨ ਜੀ ਕਾ ਪੜਪੋਤਾ ਗੁਰੂ ਰਾਮਦਾਸ ਜੀ ਕਾ ਬੰਸ ਬਾਬਾ ਠਾਕਰ ਦਾਸ ਜੀ ਕੀ ਸੋਢੀ ਖਤ੍ਰੀ ਬਾਸੀ ਕੀਰਤਪੁਰ ਤਅਲੁਕਾ ਰਾਜ ਕਹਿਲੂਰ ਸੰਮਤ ਸੋਲਾਂ ਸੈ ਛਿਆਨਮੇਂ ਚੇਤ ਮਾਸ ਕੀ ਅਠਾਈਸ ਕੋ ਗੁਰੂ ਗੁਰਦਿਤਾ ਜੀ ਕੇ ਫੂਲ ਲੈ ਕੇ ਗੰਗਾ ਜੀ ਆਇਆ। ਸਾਥ ਮਾਤਾ ਨੇਤੀ ਜੀ ਆਈ ਇਸਤ੍ਰੀ ਗੁਰੂ ਗੁਰਦਿਤਾ ਜੀ ਕੀ। ਸਾਥ ਪ੍ਰੋਹਤ ਦਬਾਰਕਾ ਦਾਸ ਛਿਬਰ ਆਇਆ।[46]

ਲਿਖਤੰ—ਗੁਰੂ ਧੀਰ ਮਲ ਬੇਟਾ ਗੁਰੂ ਗੁਰਦਿਤਾ ਜੀ ਕਾ ਪੋਤਾ ਗੁਰੂ ਹਰਿ ਗੋਬਿੰਦ ਜੀ ਕਾ ਪੜਪੋਤਾ ਗੁਰੂ ਅਰਜਨ ਜੀ ਕਾ ਬੰਸ ਗੁਰੂ ਰਾਮਦਾਸ ਜੀ ਕੀ ਸੋਢੀ

36. ਇਹ ਮੂੰਹੀ ਸਾਰੁਸੁਤ ਗੋਤਰ ਦੇ ਮੁਝਾਲਾ ਦੀ ਹੈ। ਇਹ ਬਾਲੀ, ਲੌ ਆਦਿਕ 7 ਮੂੰਹੀਆਂ ਹਨ।
37. ਇਹ ਨਾਵੇਂ ਸਤਿਗੁਰਾਂ ਦਾ ਹਕੀਮੀ ਬਹਿਨੋਈ ਸੀ ਬੀਬੀ ਵੀਰੋ ਦਾ ਪਤੀ ਸੀ।
38. ਇਹ ਭਾਈ ਆਲਿਮ ਸਿੰਘ ਸ਼ਹੀਦ 'ਚਮਕੌਰ' ਸਾਹਿਬ ਦਾ ਪਿਤਾ ਸੀ।
39. ਹਾਜਲ ਵਿਅਕਤੀ ਤੋਂ ਮੂੰਹੀ ਹਜਾਬਤ ਚੁਹਾਨ ਚਲੀ।
40. ਜੱਲ੍ਹਾ ਨਾਮੇ ਦੀ ਵਿਅਕਤੀ ਤੋਂ ਜਲਹਾਨਾ ਮੂੰਹੀ ਚਲੀ।
41. ਬੱਲੂ ਰਾਇ ਵਿਅਕਤੀ ਤੋਂ ਬਲਉਤ ਮੂੰਹੀ ਚਲੀ।
42. ਇਹ ਸ੍ਰੀ ਦਸਮੇਸ਼ ਜੀ ਦਾ ਖਿਡਾਵਾ ਸੀ।
43. ਉਦਾਸੀ ਸਾਧੂ।
44. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ।
45. ਪੰਡਾ ਵਹੀ ਭਵਾਨੀ ਦਾਸ (ਇਸ ਦਾ ਹੁਣ ਪੋਤ੍ਰਾ ਪੰਡਤ ਜਗਤ ਰਾਮ ਹੈ) ਹਵੇਲੀ ਸੋਢੀਆਂ।
46. ਵਹੀ ਸੋਢੀਆਂ ਪ੍ਰੋਹਤ ਭਵਾਨੀ ਦਾਸ ਹਰਿਦੁਆਰ।

ਖਤ੍ਰੀ ਬਾਸੀ ਕੀਰਤਪੁਰ ਤਅਲੁਕਾ ਕਹਿਲੂਰ ਸੰਮਤ ਸਤਰਾਂ ਸੈ ਇਕੀਸ ਮਾਘ ਸੁਧੀ ਪੰਚਮੀ ਕੇ ਦਿਵਸ ਮਾਤਾ ਬੱਸੀ[47] ਜੀ ਕੇ ਫੁਲ ਲੈ ਕੇ ਗੰਗਾ ਜੀ ਆਇਆ ਸਾਥ ਗੁਰੂ ਦੀਪ ਚੰਦ ਆਇਆ ਬੇਟਾ ਗੁਰੂ ਸੂਰਜ ਮਲ ਜੀ ਕਾ ਸਾਥ ਪ੍ਰੋਹਤ ਦਰਗਾਹ ਮੱਲ ਆਇਆ।[48]

ਛਿਬਰ ਰਾਮ ਦਾਸ ਬਾਸੀ ਕਰਿਆਲੇ ਕੇ...ਬਾਵਾ ਗੌਤਮ[49] ਰਾਮ ਦਾਸ...ਬਾਵਾ ਪੇਰਾ ਬਾਵਾ ਪ੍ਰਾਗਦਾਸ[50] ਬੇਟੇ ਬਾਵਾ ਗੌਤਮ ਕੇ ਬਾਵਾ ਛੁਟੇ ਮੱਲ ਕਾ ਭਾਈ ਚਉਪਾ[51] ਸਿੰਘ ਬਾਵਾ ਕਬੂਲਾ ਬੇਟੇ ਬਾਵਾ ਪੇਰੋ ਕੇ।

ਬਾਵਾ ਗਵਾਲ ਦਾਸ[52] ਬੇਟਾ ਬਾਵਾ ਛਟੇ ਮਲ ਕਾ ਬਾਵਾ ਦਬਾਰਕਾ ਦਾਸ ਬੇਟਾ ਬਾਵਾ ਪ੍ਰਾਗ ਦਾਸ ਕਾ। ਬਾਵਾ ਦਰਗਾਹ ਮਲ[53] 'ਰਾਮ ਦਾਸ' ਬਾਵਾ ਹੀਰਾ ਮਲ ਬੇਟੇ ਬਾਵਾ ਦਬਾਰਕਾ ਦਾਸ ਕੇ ਦੀਵਾਨ ਧਰਮ ਸਿੰਘ[54] ਬੇਟਾ ਬਾਵਾ ਦਰਗਾਹਾ ਮਲ ਕਾ, ਦੀਵਾਨ ਸਤੀ ਦਾਸ[55], ਦੀਵਾਨ ਮਤੀ ਦਾਸ, ਜਤੀ ਦਾਸ ਬੇਟੇ ਬਾਵਾ ਹੀਰਾ ਮਲ ਕੇ ਦਰੋਗਾ ਗੁਰਬਖਸ ਸਿੰਘ[56] ਬੇਟਾ ਦੀਵਾਨ ਧਰਮ ਸਿੰਘ ਕਾ, ਦੀਵਾਨ ਸਾਹਿਬ ਸਿੰਘ[57] ਮੁਕੰਦ ਸਿੰਘ[58] ਬੇਟੇ ਦੀਵਾਨ ਮਤੀ ਦਾਸ ਕੇ ਭਾਈ ਕੇਸਰਾ ਸਿੰਘ[59] ਸਤੇ ਸਿੰਘ ਬੇਟੇ ਭਾਈ ਗੁਰਬਖਸ ਸਿੰਘ ਕੇ ਬਾਵਾ ਚਰਨ ਸਿੰਘ[60] ਬੇਟਾ ਦੀਵਾਨ ਸਾਹਿਬ ਸਿੰਘ ਕਾ। ਕੇਸਰਾ ਸਿੰਘ ਗੰਗਾ ਜੀ

---

47. ਇਹ ਖੜ੍ਹੀਆਂ ਦਾ ਗੋਤ੍ਰ ਹੈ, ਅਸਲ ਇਨ੍ਹਾਂ ਦਾ ਨਾਮ ਮਾਤਾ ਨੇਤੀ ਜੀ ਸੀ। ਇਹ ਬਾਬਾ ਧੀਰ ਮਲ ਜੀ ਤੇ ਗੁਰੂ ਹਰਿ ਰਾਇ ਜੀ ਦੀ ਮਾਤਾ ਜੀ ਸਨ ਅਤੇ ਬੱਸੀ ਗੋਤ੍ਰ ਦੇ ਖੜ੍ਹੀਆਂ ਦੀ ਬੇਟੀ ਸੀ।
48. ਵਹੀ ਸੋਢੀਆਂ ਭਵਾਨੀ ਦਾਸ ਹਰਿਦੁਆਰ।
49. ਇਸ ਨੂੰ ਗੁਰੂ ਨਾਨਕ ਜੀ ਨੇ ਚੌਥੀ ਉਦਾਸੀ ਸਮੇਂ ਮਸੰਦ (ਪ੍ਰਚਾਰਕ) ਥਾਪਿਆ ਸੀ।
50. ਇਹ ਰੁਹੀਲਾ ਪਿੰਡ (ਸ੍ਰੀ ਹਰਿ ਗੋਬਿੰਦਪੁਰ) ਸੰਨ 1621 ਈ: ਵਿਚ ਜੰਗ ਵਿਚ ਸ਼ਹੀਦ ਹੋਇਆ ਸੀ।
ਨਾਨੂ ਬੇਟਾ ਮੂਲੇ ਕਾ ਪੋਤਾ ਰਾਊ ਕਾ ਪੜਪੋਤਾ ਚਾਹੜ ਕਾ...ਚੰਦਰ ਬੰਸੀ ਭਾਰ ਦੁਆਜੀ ਗੋਤ੍ਰਾ ਪੁਆਰ ਬੰਸ ਬੀਝੇ ਕਾ...ਸਾਲ ਸੋਲਾਂ ਸੈ ਅਠਤ੍ਰਾਂ ਕਾਰਤਕ ਪ੍ਰਵਿਸ਼ਟੇ ਤੀਜੇ ਕੇ ਦਿਵਸ ਗਾਮ ਰੁਹੀਲਾ ਪ੍ਰਗਨਾ ਬਕਾਲਾ ਕੇ ਮਲ੍ਹਹਾਨ ਗੁਰੂ ਕਾ ਬਚਨ ਪਾਇ ਰਤਨਾਂ ਬੇਟਾ ਕਾਨੇ ਕਾ ਕਰਮਾਂ ਬੇਟਾ ਚੰਦੂ ਕਾ ਬਾਸੀ ਕਲਾਨੌਰ ਕੋ ਮਾਰ ਕੇ ਮਰਾ। ਗੈਲੋ ਮਥਰਾ ਬੇਟਾ ਭਿੱਖੇ ਕਾ ਪੋਤਾ ਰਈਆਂ ਕਾ...ਕੌਸ਼ਿਸ਼ ਗੋਤ੍ਰਾ ਗੌੜ ਬ੍ਰਾਹਮਨ। ਪ੍ਰਾਗਾ ਬੇਟਾ ਗੌਤਮ ਕਾ ਭਾਰਗਵ ਗੋਤ੍ਰਾ ਛਿਬਰ ਬ੍ਰਾਹਮਨ ਹੋਰ ਹਨ ਜੂਝੰਤੇ ਗੁਰੂ ਕੇ ਜੋਧੇ ਸਾਮੇਂ ਮਾਥੇ ਜੂਝ ਕਰ ਮਰੇ। *(ਭੱਟ ਵਹੀ ਮੁਲਤਾਨੀ ਸਿੰਧੀ)*
51. ਇਹ ਸ੍ਰੀ ਦਸਮੇਸ਼ ਜੀ ਦਾ ਖਿਡਾਵਾ ਸੀ। ਇਸ ਨੇ ਸੰਮਤ 1780 ਬਿ: (1723 ਈ:) ਮਾਘ ਵਦੀ ਚੌਥ ਨੂੰ ਸੱਠਾਂ ਸਿੰਘਾਂ ਸਮੇਤ ਦਿੱਲੀ ਸ਼ਹੀਦੀ ਪਾਈ ਸੀ।
52. ਇਹ ਗੁਰੂ ਤੇਗ ਬਹਾਦਰ ਜੀ ਦੀ ਪਹਿਲੀ ਗ੍ਰਿਫ਼ਤਾਰੀ ਵੇਲੇ ਧਮਧਾਨ ਤੋਂ 1722 ਬਿ: ਨੂੰ ਗ੍ਰਿਫ਼ਤਾਰ ਹੋ ਕੇ ਦਿੱਲੀ ਕੰਵਰ ਰਾਮ ਸਿੰਘ ਜੀ ਦੀ ਮਿਸਲ ਵਿਚ ਨਜ਼ਰਬੰਦ ਰਿਹਾ।
53. ਭਾਈ ਸੱਤੀ ਦਾਸ ਮੱਤੀ ਦਾਸ ਦਾ ਹਕੀਕੀ ਤਾਇਆ ਤੇ ਅਠਵੇਂ ਤੇ ਦਸਮੇਸ਼ ਜੀ ਦੇ ਸਮੇਂ ਕੁਝ ਚਿਰ ਦੀਵਾਨ ਰਿਹਾ।
54. ਇਹ ਆਪਣੇ ਪਿਤਾ ਦਰਗਹ ਮਲ ਦੇ ਬਾਦ ਸ੍ਰੀ ਦਸਮੇਸ਼ ਜੀ ਦਾ ਘਰਬਾਰੀ ਦੀਵਾਨ ਸੀ।
55. ਇਹ ਦੋਵੇਂ ਘਰ ਬਾਰੀ ਤੇ ਦਰਬਾਰੀ ਨਾਵੇਂ ਸਤਿਗੁਰਾਂ ਦੇ ਦੀਵਾਨ ਸਨ।
56. ਮਾਤਾ ਸੁੰਦਰ ਸਰੂਪ ਕੌਰ ਨੇ ਇਸੇ ਸ੍ਰੀ ਹਰਿਮੰਦਰ ਸਾਹਿਬ (ਸ੍ਰੀ ਅੰਮ੍ਰਿਤਸਰ) ਦਾ ਦਰੋਗਾ ਬਣਾ ਕੇ ਭੇਜਿਆ ਸੀ।
57. ਇਹ ਦਰਬਾਰੀ ਦੀਵਾਨ ਸੀ, ਇਹ ਸੰਮਤ 1757 (1700 ਈ:) 7 ਕੱਤਕ ਮੰਗਲਵਾਰ ਨੂੰ ਨਿਰਮੋਹ ਗੱਢ ਦੀ ਜੰਗ ਵਿਚ ਸ਼ਹੀਦ ਹੋਇਆ ਸੀ।
58. ਇਹ 1762 ਬਿ: 8 ਪੋਹ ਨੂੰ ਸ੍ਰੀ ਚਮਕੌਰ ਸ਼ਹੀਦ ਹੋਇਆ ਸੀ।
59. ਇਹ *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ* ਦਾ ਕਰਤਾ ਹੈ।
60. ਇਹ ਭੇੜੇ ਦੀ ਵਾਰ ਪਾ: ੧੦ ਦਾ ਲਿਖਾਰੀ ਹੈ।

ਆਇਆ ਸਾਥ ਬਾਵਾ ਚਰਨ ਸਿੰਘ ਆਇਆ ੧੯੦੧ ਮੇਂ ਸੁਖ ਕੇ ਇਸ਼ਨਾਨ।[61]

**ਬੱਲੂਰਾਇ...**

ਮਾਈ ਦਾਸ...ਬੱਲੂ ਰਾਇ ਕਾ ਜੇਠਾ ਦਿਆਲ ਦਾਸ ਮਨੀ ਰਾਮ ਦੁਨੀ ਚੰਦ ਮਾਨ ਚੰਦ ਅਮਰ ਚੰਦ ਰੂਪ ਚੰਦ ਜਗਤ ਰਾਮ ਸੋਹਨ ਚੰਦ ਲਹਿਨਾਂ ਰਾਇ ਚੰਦ ਹਠੀ ਚੰਦ ਬੇਟੇ ਮਾਈ ਦਾਸ ਕੇ। ਹਰੀ ਸਿੰਘ ਚੈਨ ਸਿੰਘ ਭੂਪਤ ਸਿੰਘ ਬੇਟੇ ਜੇਠ ਸਿੰਘ ਕੇ। ਮਥਰਾ ਸਿੰਘ ਕਲਿਆਨ ਸਿੰਘ ਬੇਟੇ ਦਿਆਲ ਦਾਸ ਕੇ ਚਿਤ੍ਰ ਸਿੰਘ ਬਚਿਤ੍ਰ ਸਿੰਘ ਉਦੇ ਸਿੰਘ ਮਾਨਿਕ ਸਿੰਘ ਅਜਬ ਸਿੰਘ ਅਜਾਇਬ ਸਿੰਘ ਗੁਰਬਖਸ਼ ਸਿੰਘ ਭਗਵਾਨ ਸਿੰਘ ਬਲਰਾਮ ਸਿੰਘ ਦੇਸਾ ਸਿੰਘ ਬੇਟੇ ਮਨੀ ਸਿੰਘ ਕੇ। ਕੇਸੋ ਸਿੰਘ ਸੈਨਾ ਸਿੰਘ ਗਰਜਾ ਸਿੰਘ ਹਾਠੂ ਸਿੰਘ ਬੇਟੇ ਚਿਤ੍ਰ ਸਿੰਘ ਕੇ। ਸੰਗਰਾਮ ਸਿੰਘ ਰਾਮ ਸਿੰਘ ਭਾਗੂ ਸਿੰਘ ਬੇਟੇ ਬਚਿਤ੍ਰ ਸਿੰਘ ਕੇ। ਮਹਿਬੂਬ ਸਿੰਘ ਅਜੂਬ ਸਿੰਘ ਫਤੇ ਸਿੰਘ ਅਲਬਲ ਸਿੰਘ ਮੋਹਰ ਸਿੰਘ ਬਾਘ ਸਿੰਘ ਅਨੋਖ ਸਿੰਘ ਬੇਟੇ ਉਦੇ ਸਿੰਘ ਕੇ।...

ਸਰੂਪ ਸਿੰਘ ਗਿਆਨ ਸਿੰਘ ਸੁਜਾਨ ਸਿੰਘ ਸੰਗਤ ਸਿੰਘ ਰਾਜਾ ਸਿੰਘ ਬੇਟੇ ਸੰਗਰਾਮ ਸਿੰਘ ਕੇ। ਕੇਸਰ ਸਿੰਘ ਬੇਟਾ ਸਰੂਪ ਸਿੰਘ ਕਾ। ਖੜਕ ਸਿੰਘ ਫਤੇ ਸਿੰਘ ਜਮਲ ਸਿੰਘ ਵਜੀਰ ਸਿੰਘ ਬੇਟੇ ਗਿਆਨ ਸਿੰਘ ਕੇ। ਕੇਸਰ ਸਿੰਘ ਬਾਸੀ ਮਰਲ ਪ੍ਰਗਨਾ ਲਾਹੌਰ ਸੰਬਤ ੧੮੮੧ ਮਿਤੀ ਹਾੜ ਪੰਚਮੀ ਕੋ ਗੰਗਾ ਜੀ ਆਇਆ ਪਿਤਾ ਸਰੂਪ ਸਿੰਘ ਵਾ ਭਾਈ ਖੜਗ ਸਿੰਘ ਕੇ ਫੂਲ ਲੈ ਕੇ ਸਾਥ ਫਤੇ ਸਿੰਘ ਆਇਆ।[62]

(ੳ) ਬਲੂ ਬੇਟੇ ਮੂਲੇ ਕਾ ਪੋਤਾ ਰਾਊ ਕਾ ਪੜਪੋਤਾ ਚਾਹੜ ਕਾ ਚੰਦਰ ਬੰਸੀ ਭਾਰਦੁਆਜੀ ਗੋਤ੍ਰਾ ਪੁਆਰ ਬੰਸ ਬੀਝੇ ਕਾ ਬੰਝਰਉਤ ਰਦਉਤ ਜਲਹਾਨਾ। ਸਾਲ ਸੋਲਾ ਸੈ ਇਕਾਨਮੇ (1634 ਈ:) ਬੈਸਾਖ ਪ੍ਰਬਿਸ਼ਟੇ ਸਤਾਰਾਂ ਸੋਮਬਾਰ ਕੇ ਦਿਹੁ ਗੁਰੂ ਚੱਕ (ਸ੍ਰੀ ਅੰਮਿਰਤਸਰ) ਕੇ ਮਲਹਾਨ ਪ੍ਰਗਨਾ ਨਿਝਰਆਲਾ (ਅਜਨਾਲਾ) ਗੁਰੂ ਕਾ ਬਚਨ ਪਾਇ ਸਾਮੇ ਮਾਥੇ ਰਨ ਮੇਂ ਮੁਰਤਜਾ ਖਾਨ ਕੋ ਮਾਰ ਕੇ ਮਰਾ। ਗੈਲੋ ਕੀਰਤ ਬੇਟਾ ਭਿਖਾ (ਭੱਟ) ਕਾ ਪੋਤਾ ਰਈਆ ਕਾ ਪੜਪੋਤਾ ਨਰਸੀ ਕਾ ਬੰਸ ਭਗੀਰਥ ਕੀ ਕੌਸ਼ਿਕ ਗੋਤ੍ਰਾ ਗਉੜੇ ਬ੍ਰਾਹਮਣ ਮਾਰਾ ਗਿਆ॥੧॥[63]

(ਅ) ਦੋਹਾ॥

ਖੰਡੋ ਖੰਡ ਪਛੋੜੀਏ ਧਰਤੀ ਤੇ ਅਸਮਾਨ।
ਚੰਦਰ ਬੰਸੀ ਰਾਉ ਰਾਊਦਾ ਪੋਤਾ ਬਲੂ ਤੇਨੇ ਜਾਨੇ ਸਕਲ ਜਹਾਨ।
ਕਲ ਜੁਗ ਮੇਰ ਕਰਾਈ ਪਾਈ ਤੁਮ ਬਡੋ ਸਮ ਪਾਇਆ ਸਨਮਾਨ।
ਤੇਰੇ ਨਾਮ ਥੀਂ ਰਿਪ ਥਰ ਥਰ ਕਾਂਪੇ-ਕਾਂਪੇ ਕਾਬਲ ਹਿੰਦੋਸਤਾਨ।
ਤੁਮ ਗੌਰੀ ਸਾ ਭਾਗ ਸਿਆਨਾਂ ਰੰਗ ਮਾਹਿਲ ਮੇਂ ਮੌਜਾ ਮਾਨ।
ਬਿਕ੍ਰਮ ਭੋਜ ਸਮ ਕੀਆ ਤਉ ਸਾਕਾ, ਬਾਂਗ ਭਰਥਰੀ ਜੋਗ ਕਮਾਇਆ ਥਾਨ।
ਦਾਨ ਦੀਆ ਤਉ ਦਾਦੇ ਜਗਦੇਵ ਪੁਆਰ ਜੈਸਾ, ਉਦੇ ਦੀਪ ਸਮ ਪਾਇਆ ਗਿਆਨ।
ਜੱਸ ਗਾਂਊ ਤਉ ਬੇਟੇ ਮਾਈ ਦਾਸ ਕਾ ਉਜਲ ਕੀਯੋ 'ਕਰਹ' (ਊਟ) ਕਾ ਦਾਨ।
ਜੱਸ ਜੋੜ ਜੋਖਾ ਭੱਟ (ਭਿਖੇ ਭੱਟ ਕਾ ਭਰਾ) ਗਾਵੇ ਸਾਲ ਸੋਲਾ ਸੈ ਇਕਾਨਮੇ ਫਲਗੁਨ ਸੁਦੀ ਇਕਾਦਸੀ ਸ੍ਰੀ ਹਰਿ ਗੋਬਿੰਦ ਪੁਰੇ (ਪਹਿਲਾ ਨਾਂ ਰੁਹੀਲਾ ਪਿੰਡ) ਕੇ ਆ ਮਲਹਾਨ॥੨॥

61. ਵਹੀ ਪੰਡਤ ਗੋਬਿੰਦ ਰਾਮ ਛਿੱਬਰ ਬ੍ਰਾਹਮਨਾਂ ਹਾਤਾ ਜੰਦਾਲ ਹਰਿਦੁਆਰ।
62. ਪੰਡਾ ਵਹੀ ਚੁਨੀ ਲਾਲ ਜਮਨਾਂ ਦੱਤ ਹਰਿਦੁਆਰ।
63. ਭੱਟ ਵਹੀ ਕਰਸਿੰਧੂ ਪ੍ਰਗਨਾ ਸਫ਼ੀਦੋਂ, ਸਫ਼ਾ 57 ਅਤੇ ਕਵੀ ਸੇਵਾ ਸਿੰਘ, *ਉਕਤ ਰਚਨਾ*।

(ੲ) ਦੋਹਾ॥

ਜੁਗ ਛੱਤੀ ਤਉ ਆਪੇ ਛਨੇ ਆਤੇ ਛੱਤੇ ਆਪੇ ਸ੍ਰਿਸਟ ਉਪਾਇਆ।
ਰਾਵਨੁ ਕੰਸ ਉਪਾਏ ਆਪੇ, ਆਪੇ ਮਾਰ ਖਪਾਇਆ।
ਬੱਲੂ ਤਉ ਭਾਰਤ ਤੋਲੈ ਭੀਮ ਯੂੰ ਤਊ ਜਾਨੇ
ਸ਼ਾਹ ਚੁਗੱਤਾ ਬੇਲ ਤੇਰੀ ਕਉ ਗੁਰੂ ਬਧਾਇਆ।
ਦਿੱਲੀ ਲਗ ਧਾਂਕ ਤੇਰੀ ਹੈ।
ਬੱਲੂ ਤੇਰਾ ਜੋਰ ਸਵਾਇਆ।
ਗੋਹਲੂ ਮੋਹਨਾਂ ਬੰਦ ਛੁਡਾਈ ਲਹਿਨੇ ਕਿਹਾਂ ਕਾ ਮਾਨ ਗਵਾਇਆ।
ਚਢਿਆ ਗੁਰੂ ਪੈ ਜਥੇ ਚੁਗੱਤਾ।
ਪਾਰ ਸਾਂਗ ਤਉ ਮੂੰਡ ਭਵਾਇਆ।
ਮਾਂਡਨ ਬੇਟਾ ਸੁਖਾ ਭਰਾ ਗੈਲੋ ਤੂਧੇ ਸੀ ਖੜਗ ਉਠਾਇਆ।
ਖਲੀ ਪੁਕਾਰੇ ਸੋਧਾਂ ਰਾਂਗੜੀ ਬੱਲੂ ਤਉ
ਮੇਰਾ ਸਿਰ ਮੌਰ ਸਾਮੇ ਜੂਝਾ ਜੱਸ ਜੱਗ ਮਹਿ ਪਾਇਆ।
ਦਾਦੂ ਜੱਲਾ ਮੁਰਤਜਾ ਖਾਨ (ਗੁਰੂ ਅਰਜਨ ਦੇਵ ਜੀ ਕਾ ਕਾਤਲ) ਮਾਰੇ ਮੂਲੇ
ਕਿਆ ਕਾ ਭਾਗ ਸਬਾਂਇਆ।
ਸਪੂਤ ਬੇਟਾ ਤਉ ਗਾਊਂ ਮਾਈ ਦਾਸ;
ਉਜਲ ਦਾਨ ਕਰਰਹ ਕਾ ਦੀਯੋ ਚੋਖੇ ਭੱਟ ਜੱਸ ਜੋੜ ਸੁਨਾਇਆ।
ਸੋਲਾਂ ਸੈ ਇਕਾਨਮੇ ਬਲੂ ਜੂਝਿਆ ਬੈਸਾਖ ਬਾਨਮੇਂ ਮੇਂ ਜੱਸ ਗਾਇਆ॥੩॥

(ਸ) ਦੋਹਾ॥

ਪ੍ਰਥਮੇ ਸਿਮਰੂੰ ਓਸ ਕੋ ਜਿਸ ਇਹ ਸ੍ਰਿਸ਼ਟ ਰਚਾਈ।
ਨੇਤ ਨੇਤ ਤਉ ਬੇਦ ਕਥੱਤ ਹੈ।
ਇਹ ਈਸਰ ਬੁਧ ਬਤਾਈ।
ਬ੍ਰਹਮਾ ਬਿਸ਼ਨ ਮਹੇਸ਼ ਈ ਬਾਕ ਬਾਨੀ ਹੋਇ ਸਹਾਈ।
ਲਖ ਅਕਾਸ਼ਾਂ ਪਤਾਲ ਲੱਖ ਬਾਬੇ ਨਾਨਕ ਕਿਹਾ ਅਲਾਈ।
ਅੰਗਦ-ਅਮਰ ਗੁਰ ਰਾਮ ਦਾਸ ਗੁਰ ਅਰਜਨ ਹਰਿ ਗੋਬਿੰਦ ਤੈਂ ਸਰਨਾਈ।
ਪਹਿਲੀ ਤ੍ਰਿਯਾ ਧਰਤੀ ਦਰਘੋਰ ਬਰਸਨ ਕਉ ਆਈ।
ਦੂਜੀ ਤ੍ਰਿਯਾ ਰੈਨਈ ਦੁਨੀਆਂ ਬਹੁ ਬਿਸਰਾਮ ਹੈ ਪਾਈ।
ਤੀਜੀ ਤ੍ਰਿਯਾ ਪਵਨਈ ਖਿਨ ਆਵੇ।
ਖਿਨ ਚਲੈ ਸਵਾਈ।
ਚਉਥੀ ਤ੍ਰਿਯਾ ਮੌਤ ਈ ਜਿਹ ਦੁਨੀਆ ਬਹੁਤ ਖਪਾਈ।
ਪਾਂਚਵ ਤ੍ਰਿਯਾ ਕੁੰਤੀ ਮਾਤਾ, ਪਾਂਚ ਫਲ ਮਹਾਂ ਦੇਵ ਸੇ ਲਿਆਈ।
ਛਟੈ ਦੁਰਗਾ ਗਿਆਨ ਈ ਜਿਹ ਧਉਲਾ ਗੱਢ ਬਿਆਈ।
ਸਾਤਮ ਕ੍ਰਿਯਾ ਕਲਮਈ ਜਿਸੇ ਦੁਨੀਆ ਨਿਮੇ ਬਸਾਈ।
ਆਠਮ ਕ੍ਰਿਯਾ ਪਗੜੀ ਜਾਨੋ, ਸੀਸ ਚਰਦ ਕੇ ਹੈ ਬਡਿਆਈ।
ਨਾਂਵੀ ਕ੍ਰਿਯਾ ਗੰਗਾ ਮਾਤਾ ਤੇ ਹਿੰਦੂ ਨੇ ਗੱਤ ਪਾਈ।
ਦਸਮੀ ਕ੍ਰਿਯਾ ਮਾਇਆ ਰਾਨੀ ਜਿਹ ਦੁਨੀਆ ਬਹੁ ਭਰਮਾਈ।
ਗਿਆਰਮੀਂ ਕ੍ਰਿਯਾ ਮਲੂਕੀ ਬਾਈ ਧੀ ਬੱਲੂ 'ਪੁਆਰਾ' ਕੀ ਜਾਈ।
ਥੀ ਪੋਤੀ ਮੂਲੇ ਬੈਝ ਰਉਤ ਕੀ ਗੈਲ ਸੁਖੇ, ਮਾਂਡਨ ਬੇਟੇ ਬਿਆਈ।
ਮਾਈ ਦਾਮ ਮਲੂਕਾ ਅਰੂੜਾ ਰੂਪੀਆ ਜੈਮਲ ਬੀਰੀਆਂ ਨੇ ਗਾਈ।
ਸਾਹੂ ਸੁੰਦਰ ਮਾਧੋ ਰਈਆ ਸੁਹੇਲਾ ਗਾਇ ਬਾਰਾਂ ਤੇਰੇ ਭਾਈ।
ਸਪੂਤ ਭਧੀਜਾ ਗਾਊਂ ਤਉ ਲਖੀਆ ਚਾਰ ਕੁੰਟ ਜਿਹ ਮਿਲੀ ਬਡਿਆਈ।
ਮਲੂਕੀ ਮਿਲੀ ਅਕਬਰ ਬਾਦਸ਼ਾਹ ਕੋ ਜਿਹ ਬੇਟੀ ਕਹਿ ਬਿਠਲਾਈ।

ਧੜਾ ਪੰਸੇਰੀ ਕਾਠ ਕਰੋੜਾ ਸੋਲਾਂ ਜਤੀਆਂ[64] ਮੇਂ ਸਨਮਾਨ ਕਰਾਈ।
ਤਾਂਬਾ ਪਤ੍ਰ ਊਪ ਤਿਹ ਬਾਦਸ਼ਾਹ ਸੇ ਸੁਗੰਧ ਲਿਖਵਾਈ।
ਨਿਸ਼ਾਨ ਨਗਾਰਾ ਸੋਲਾ ਜਤੀਆਂ ਮਹਿ ਮਲੂਕੀ ਰਾਂਗੜੀ ਲਿਆਈ।
ਅਠਾਰੀਆ[65] ਲਾਵੇ ਮਲੂਕੀ ਬਾਈ ਜੱਸ ਤ੍ਰੈ ਲੋਕੀ ਛਾਈ।
ਕੀ ਬਧਾਈ ਬੇਟੇ ਮਖਨੈ[66] ਬਿਆਹ ਕੀ ਬੰਸ ਲਾਖਨ ਕੀ ਬੈਲ ਬਧਾਈ।
ਕਰੀ ਕੜਾਹੀ ਗੁਰੂ ਕੀ ਮਾਂਡਨ ਕਿਆ ਕਾ ਭਾਗ ਸਵਾਈ।
ਮਾਲਾਂ ਮੁਹਰੇ ਸਾਤ ਸਾਤ ਕੀ ਪਾਂਚੋ ਜੋੜੀ ਭਟੋ ਕੀ ਪਹਿਨਾਈ।
ਜੱਸ ਜੋੜ ਚੋਖਾ ਭੱਟ ਗਾਵੈ ਅਲੀਪੁਰ[67] ਕੇ
ਮਲਹਾਨ ਸਾਲ ਸੋਲਾਂ ਸੈ ਤ੍ਰਿਨਮੇ ਆਈ।[68]

(ਹ) ਬਲੂ ਰਾਊ ਇਕ ਬੀਰ ਬਹਾਦਰ।
ਰਹਿਯੋ ਖਸ਼ਟਮ ਗੁਰ ਕੇ ਸਾਦਰ।
ਹੋਇ ਅਗਰ ਮਾਰੇ ਤੁਰਕੇਰੀ।
ਸਾਂਗ ਹੁਤੋ ਕਰ ਦ੍ਵਾਦਸ ਸੇਰੀ।
ਹੁਤੋ ਬਲੰਦ ਬਾਹੁਬਲਿ ਭਾਰੀ।
ਉਦੇ ਦੀਪ ਕੇ ਬੰਸ ਮਝਾਰੀ।
ਬਲੂ ਕਾ ਸੁਤ ਮਾਈਦਾਸ।
ਹਿਯੇ ਗੁਰ ਦਰਸਨ ਜਿਹ ਪਯਾਸ।
ਗੁਰ ਆਗੇ ਰਹਿ ਸੇਵ ਕਮਾਵੈ।
ਰਾਉ ਬਲੂ ਕਾ ਨਾਮ ਚੜ੍ਹਾਵੈ।...[69]

**ਮਾਈ ਦਾਸ**

(ੳ) ਜੇਠਾ ਦਿਆਲ ਦਾਸ...ਬੇਟੇ ਮਾਈ ਦਾਸ ਕੇ ਪੋਤੇ ਬੱਲੂ ਕੇ...ਹਰੀ ਚੰਦ[70] ਈਸਰ ਦਾਸ ਬੇਟੇ ਜੇਠੇ ਕੇ ਪੋਤੇ ਮਾਈ ਦਾਸ ਕੇ...ਚਿਤ੍ਰ ਬਚਿਤ੍ਰ ਊਦਾ... ਬੇਟੇ ਮਨੀ ਰਾਮ ਕੇ...ਜਤੀਆ ਪੁਆਰ ਬੰਝਗਾਵਤ...ਸੰਬਤ ਸਤ੍ਰਾਂ ਸੈ ਸੈਤੀ ਬਸਾਖ ਬਦੀ ਪੰਚਮੀ ਕੇ ਦਿਹੁ ਮਥਰਾ ਦਾਸ[71] ਆਇਆ ਗੰਗਾ ਜੀ ਮਾਤਾ ਸੌਂਧਾ ਬਾਈ ਕੇ ਫੂਲ ਲੈ ਕੇ ਸਾਥ ਹਰੀ ਚੰਦ ਭਾਈ ਆਇਆ। ਗਾਮ ਅਲੀ ਪੁਰ ਪ੍ਰਗਨਾ ਮੁਲਤਾਨ ਸੇ।[72]

---

64. ਚੁਹਾਨ, ਰਠੌਰ, ਪੁਆਰ, ਤੂਰ, ਜਾਦੋ ਆਦਿ।
65. ਵੱਧ ਤੋਂ ਵੱਧ 18 ਰੁਪਏ ਤਕ ਲਾਉਂਦੀ ਸੀ।
66. ਇਹ ਮੱਖਨ ਦੂਜਾ ਹੈ, ਪੇਲੀਆ ਬਨਜਾਰਾ ਨਹੀਂ।
67. ਅਲੀਪੁਰ ਨਾਮ ਦੇ ਜ਼ਿਲ੍ਹਾ ਮੁਜ਼ਫ਼ਰਗੜ੍ਹ ਵਿਚ ਦੋ ਪਿੰਡ ਹਨ—ਇਕ ਘਲਵਾਂ, ਦੂਜਾ ਸ਼ਮਾਲੀ। ਇਹ ਅਲੀਪੁਰ ਸ਼ਮਾਲੀ ਹੈ।
68. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ।
69. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 51.
70. ਜੇਠਾ...ਹਰੀ ਚੰਦ ਈਸਰ ਦਾਸ...ਬੇਟਾ ਮੇਠਾ ਰਾਮ ਕੇ ਪੋਤੇ ਮਾਈ ਦਾਸ ਕੇ...ਮਥਰਾ ਦਾਸ ਕਲਿਆਨਾ...ਬੇਟਾ ਦਿਆਲ ਦਾਸ ਕੇ ਪੋਤੇ ਮਾਈਦਾਸ ਕੇ...ਚਿਤ੍ਰਦਾਸ ਬਚਿਤ੍ਰਦਾਸ ਉਦੇ ਰਾਇ... ਬੇਟੇ ਮਨੀਰਾਮ ਕੇ ਪੋਤੇ ਮਾਈ ਦਾਸ ਕੇ...ਛੱਜੂ ਗੁਰਦੇਵ ਸੁਖਾ ਨੰਦ ਬੇਟੇ ਹਰੀ ਚੰਦ ਕੇ। ...ਜਤੀਆ ਪੁਆਰ ਬੰਝਰਾਵਤ...ਸੰਬਤ ਸਤ੍ਰਾਂ ਸੈ ਸਨਤਾਲੀ ਜੇਠ ਪਾਸੇ ਸੁਦੀ ਨਾਮੀ ਕੇ ਦਿਵਸ ਅਲੀਪੁਰ ਪ੍ਰਗਨਾ ਮੁਲਤਾਨ ਸੇ ਛੱਜੂ ਰਾਮ ਆਇਆ ਫੂਲ ਮਾਤਾ ਕਰਮਾ ਬਾਈ ਕੇ ਲੈ ਕੇ ਸਾਥ ਕਲਿਆਨਾ ਆਇਆ।...
*(ਪੰਡਾ ਵਹੀ ਖੇਮ ਚੰਦ ਚੂਨੀ ਲਾਲ ਹਰਿਦੁਆਰ)*
71. ਭਾਈ ਦਿਆਲ ਦਾਸ ਦਾ ਪੁੱਤਰ ਤੇ ਨਾਇਕ ਮਾਈ ਦਾਸ ਦਾ ਪੋਤ੍ਰਾ।
72. ਪੰਡਾ ਵਹੀ ਚੂਨੀ ਲਾਲ ਜਮਨਾ ਦੱਤ ਹਰਿਦੁਆਰ।

(ਅ) ਮਾਈ ਦਾਸ ਸ਼ਾਹ ਜਹਾਨ ਕੋ ਮਿਲਿਆ, ਦੇਖੇ ਹਿੰਦੂ ਮੁਸਲਮਾਨ।
ਮਾਈ ਦਾਸ ਤੇਰੇ ਤੰਬੂ ਗੰਨ ਮਹਿ ਝੂਲੇ, ਡਿਊਢੀ ਬਾਹਰ ਖਲੇ ਦਰਿਦਾਨ।
ਆਗੇ ਡੰਡਾ ਡੰਡਾਰਸ ਖੇਲੈ ਉਮਰੈ ਮਾਰ ਪਿਛਾਂਹ ਕੋ ਪੇਲੇ,
ਛੜੀਆਂ ਚੋਟ ਕਰੇ ਸੁਲਤਾਨ।
ਪਾਂਚ ਰੋਜ਼ ਮਹਿ ਦਫਤ੍ਰ ਆਇਆ ਮੂਲੋ ਕਿਆ ਕਾ ਭਾਗ ਸਵਾਇਆ,
ਰਖਿਆ ਬੀਝੇ ਕਾ ਹੁਕਮ ਰਾਨ।
ਧੰਨ ਧੰਨ ਮਾਈ ਦਾਸ ਧਰਮ ਕੀ ਧਰਮ ਸਾਲ ਬੰਧਾਈ
ਤੇਰਾ ਲੰਗਰ ਆਬਾ ਦਾਨ।
ਤੇਰੀ ਮਦਦ ਗੁਰੂ ਚੱਕ ਵਾਲਾ, ਦੀਆ ਦਾਨ ਲੱਖ ਦਾਨ।
ਜੱਸ ਜੋੜ ਚੋਖਾ[73] ਭੱਟ ਗਾਵੈ ਸਾਲ ਸੋਲਾਂ ਸੈ ਇਕਾਨਮੇਂ ਆਨ।[74]
ਜੇਠਾ ਸਿੰਘ ਰੂਪ ਸਿੰਘ ਬੇਟੇ ਮਾਈ ਦਾਸ ਕੇ ਪੋਤੇ ਬੱਲੂ ਰਾਉ[75] ਕੇ...ਹਰੀ ਸਿੰਘ ਬੇਟਾ ਜੇਠਾ ਸਿੰਘ ਕਾ ਪੋਤਾ ਮਾਈ ਦਾਸ ਕਾ...ਚੰਦਰ ਬੰਸੀ ਭਾਰਦੁਆਰੀ ਗੋਤ੍ਰੇ ਪੁਆਰ ਬੰਝਰਾਵਤ...ਜੇਠਾ ਸਿੰਘ...ਬੇਟਾ—ਛਬੀਲ ਸਿੰਘ ਕਾ ਪੋਤਾ ਚੰਦਾ ਕਾ ਪੜਪੋਤਾ ਲੱਧੇ ਕਾ ਚੰਦਰ ਬਸੀ ਬੱਤਸ ਗੋਤ੍ਰਾ ਚੁਹਾਨ ਪੁਟਾਨਾ...ਸੰਬਤ ਸਤ੍ਰਾ ਸੈ ਅਠਾਹਟ ਕਾਰਤਕ ਮਾਸੇ ਦਿਹੁ ਨੌ ਗਏ ਗਾਮ ਆਲੋਵਾਲ[76] ਪ੍ਰਗਨਾ ਲਾਹੂਰ ਸ਼ਾਹੀ ਹੁਕਮ ਗੈਲ ਚਾਲੀਆਂ ਕੀ ਚਉਂਕੀ ਮੇਂ ਮਾਰਾ ਗਿਆ ਆਗੋ ਗੁਰੂ ਆਪ ਭਾਨੇ ਕਾ ਖਾ ਬਿੰਦ ਗੁਰੂ ਗੁਰੂ ਜਪੂਨਾ ਜਨਮ ਸਉਰੇਂਗਾ।[77]

(ੲ) ਪੁਆਰ ਜਲਹਾਨੇ ਬੰਸ ਜੱਲੋ ਕਾ ਚਉ ਕੁੰਟੀ ਜਸ ਤਉਕਾ ਪਰਿਆ।
ਜੱਸ ਗਾਊ ਤਉ ਬਾਰੇ ਜੇਠਾ ਸਿੰਘ ਕਾ ਲੈ ਭਾਈ ਪੂਤ (ਰੂਪ ਸਿੰਘ ਹਰੀ ਸਿੰਘ) ਸਾਕਾ[78] ਤਉ ਕਰਿਆ।
ਧੰਨ ਧੰਨ ਦਿਆਲ ਦਾਸ ਜੱਸ ਤਉਕਾ ਰਿੱਧ ਚੁਗੱਤੋ ਦੇਮੇ ਭੀਤ੍ਰ ਧਰਿਆ।
ਧੰਨ ਧੰਨ ਮਨੀ ਸਿੰਘ ਜੱਸ ਤਉਕਾ, ਬੰਦ ਬੰਦ ਕੱਟ ਪੋਸ਼ਸ ਉਖਰਿਆ।
ਬਚਿਤ੍ਰ ਸਿੰਘ ਜੱਸ ਤਉਕਾ ਗਾਊ ਸਾਮਹ ਜੂਝਾ ਨਹਿ ਤੋਂ ਡਰਿਆ।
ਧੰਨ ਧੰਨ ਉਦੈ ਸਿੰਘ ਜੱਸ ਤਉਕਾ ਦੱਸ ਘਰੀ ਇਕੇਲਾ ਤਉ ਲਰਿਆ।
ਘੋਰਾ ਦਾਨ ਦੀਯੋ ਤਉ ਉਜਲ, ਮੂੰਡ ਭਟੋ ਕਾ ਭਾਗੂ ਸਿੰਘ ਤਉ ਭਰਿਆ।
ਭੀਮ ਸਿੰਘ ਜੱਸ ਜੋੜ ਕੇ ਭਨਿਆ, ਸਾਲ ਅਠਾਰਾਂ ਸੈ ਤੀਨ,
ਗਾਮ ਸਿੱਖ ਆੜੇ ਭੀਤ੍ਰ ਹਰਿਆ।
ਬੇਲ ਬਧੈ ਤਉ ਬੀਰ ਸੰਗਰਾਮ ਸਿੰਘ ਦੀ ਭੱਟ ਗਾਵੈ ਦਰ ਤਉ ਤੇ ਖਰਿਆ।[79]

(ਸ) ਦਾਹਮ ਰਮਜਾਨ ਸਨ ਬਹਾਦਰ ਸਾਹੀ।
ਸਰਬਰਾਹ ਖਾਨ ਕੋਤਵਾਲ ਹੁਕਮ ਸੁਦ ਕਿਹ ਚਿਹਲ ਨਫਰ ਬਨਜਾਰਾ[80]
ਨਾਨਕ ਪ੍ਰਸਤਾਂ ਅਜ ਨਿਵਾਹ ਮੁਲਤਾਨ ਵਗੈਰਾ ਦਰ ਚਬੂਤ੍ਰਾ ਕੋਤਵਾਲੀ

---

73. ਚੋਖਾ ਬਾਬੇ ਭਿਖੇ ਭੱਟ ਦਾ ਛੋਟਾ ਭਰਾ ਤੇ ਭੱਟ ਕੀਰਤ ਦਾ ਹਕੀਕੀ ਚਾਚਾ ਸੀ।
74. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ।
75. ਪ੍ਰਗਨਾ ਮੁਲਤਾਨ।
76. ਆਲੋਵਾਲ ਪ੍ਰਗਨਾ ਲਾਹੌਰ।
77. ਭੱਟ ਵਹੀ—ਭੱਟ ਸੁੰਦਰ ਦਾਸ ਗਾਮ ਅਟੈਲਾ ਪ੍ਰਗਨਾ ਕੈਂਥਲ।
78. ਸੰਮਤ 1768 ਬਿ: (1711 ਈ:) ਕਾਰਤਕ ਮਾਸੇ ਨਾਮੀ ਕੇ ਦਿਵਸ।
79. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ।
80. ਇਸਲਾਮੀ ਰਾਜ ਵੇਲੇ ਜਿਹੜੇ ਰਾਜਪੂਤ ਵਣਜ ਦਾ ਕੰਮ ਕਰਦੇ ਸਨ, ਉਨ੍ਹਾਂ ਨੂੰ ਬਨਜਾਰਾ ਨਾਮ ਨਾਲ ਸੱਦਿਆ ਜਾਂਦਾ ਸੀ।

ਰਸ਼ੀਦਾ ਅਗਰ ਮੁਸਲਮਾਨ ਸਵੰਦ ਬੇਹਤ੍ਰ ਵ ਇਲਹ ਬਿ ਕੁਸੰਦ ਬ ਅਰਜ ਰਸ਼ੀਦ ਕਿ ਅਜ ਕੁਫਰ ਬਰਗਸਤ ਨਵੀਂ ਸਵੰਦ ਹੁਕਮ ਸੁਦ ਬਿ ਕੁਸੰਦ।[81]

**ਦਿਆਲ ਦਾਸ**

੧. (ੳ) (ਲਿਖਤੰ ਨਾਇਕ[82] ਦਿਆਲ ਦਾਸ ਬੇਟਾ ਨਾਇਕ ਮਾਈ ਦਾਸ ਕਾ ਪੋਤਾ ਬਲੂ ਰਾਊ ਕਾ...ਜਤੀਆ ਪੁਆਰ ਬੰਸ ਬੀਝੋ ਕਾ ਬੰਝ ਰਾਵਤ—ਬਾਸੀ ਅਲੀਪੁਰ ਪ੍ਰਗਨਾ ਮੁਲਤਾਨ ਸੰਬਤ ਸਤ੍ਰਾ ਸੈ ਸੋਲਾਂ ਜੇਠ ਸੁਦੀ ਪੰਚਮੀ ਆਪਨੀ ਮਾਤਾ ਮਧਰੀ ਦਾ ਭਾਈ ਅਮਰੂ[83] ਕੇ ਫੂਲ ਲੈ ਕੇ ਗੰਗਾ ਜੀ ਆਇਆ ਸਾਥ ਉਦੀਆ ਆਇਆ ਬੇਟਾ ਖੇਮੇ ਕਾ ਸਾਥ ਤੁਲਸੀ ਆਇਆ।[84]

(ਅ) ਦਿਆਲ ਦਾਸ ਬੇਟਾ ਮਾਈ ਦਾਸ ਕਾ ਪੋਤਾ ਬੱਲੂ ਰਾਉ ਕਾ...ਚੰਦਰ ਬੰਸੀ ਭਾਰਦੁਆਜੀ ਗੋਤ੍ਰਾ ਪੁਆਰ...ਬੰਸ ਬੀਝੇ ਕਾ ਬੰਝਰਾਵਤ...ਗੁਰੂ ਗੈਲੋ ਸੰਬਤ ਸਤ੍ਰਾਂ ਸੈ ਬੱਤੀਸ ਮੰਗਸਰ ਸੁਦੀ ਪੰਚਮੀ ਵੀਰਵਾਰ ਕੇ ਦਿਹੁ ਦਿੱਲੀ ਚਾਂਦਨੀ ਚਉਂਕ ਬੀਚ ਸ਼ਾਹੀ ਹੁਕਮ ਗੈਲ ਮਾਰਾ ਗਿਆ। ਸਾਥ ਸੱਤੀ ਦਾਸ ਮੱਤੀ ਦਾਸ ਬੇਟੇ ਹੀਰਾ ਨੰਦ ਕੇ ਪੋਤੇ ਦਬਾਰਕਾ ਦਾਸ ਕੇ ਪੜਪੋਤੇ ਪ੍ਰਾਗ ਦਾਸ ਕੇ ਬੰਸ ਬਾਵਾ ਗੌਤਮ ਜੀ ਕਾ ਸਾਰਸੁਤੀ ਭਾਰਗਵ ਗੋਤੇ ਛਿਬਰ ਬ੍ਰਾਹਮਨ ਮਝਾਲ[85] ਮਾਰੇ ਗਏ।[86]

੨. (ੳ) ਲਿਖਤ ਮਨੀ ਰਾਮ ਬੇਟਾ ਨਾਇਕ ਮਾਈ ਦਾਸ ਕਾ ਪੋਤਾ ਬਲੂ ਕਾ ਪੜਪੋਤਾ ਮੂਲੇ ਕਾ ਜਤੀਆ ਪੁਆਰ ਬੰਸ ਬੀਝੇ ਕਾ ਬੰਝਰਾਵਤ ਜਲਹਾਨਾ। ਬਾਸੀ ਅਲੀਪੁਰ ਪ੍ਰਗਨਾ ਮੁਲਤਾਨ ਸੰਮਤ ੧੭੫੧ ਮਿਤੀ ੨ ਚੇਤ੍ਰ ਗੁਰੂ ਗੋਬਿੰਦ ਰਾਇ ਜੀ ਕੇ ਸਾਥ ਦੀਵਾਨ ਹੋਇ ਕਰ ਹਰਿਦੁਆਰ ਆਏ। ਸੁਖ ਕੇ ਇਸ਼ਨਾਨ।[87]

(ਅ) ਲਿਖਤੰ ਗੁਰੂ ਗੋਬਿੰਦ ਦਾਸ ਜੀ ਬੇਟਾ ਗੁਰੂ ਤੇਗ ਬਹਾਦਰ ਜੀ ਕਾ ਸੋਢੀ ਖੱਤ੍ਰੀ ਬਾਸੀ ਚੱਕ ਨਾਨਕੀ ਤਅੱਲਕਾ ਰਾਜ ਕਹਿਲੂਰ। ਸੰਬਤ ੧੭੫੧ ਚੇਤ੍ਰ ਮਾਸ ਕੀ ਪਹਿਲੀ ਕੇ ਦਿਵਸ ਗੰਗਾ ਜੀ ਆਏ। ਸੁਖ ਕੇ ਇਸਨਾਨ ਸਾਥ ਮਾਤਾ ਪੰਜਾਬ ਕੁਇਰ ਆਈ ਇਸਤ੍ਰੀ ਗੁਰੂ ਰਾਮ ਰਾਇ ਜੀ ਕੀ ਸਾਥ ਦੀਵਾਨ[88] ਧਰਮ ਚੰਦ ਛਿਬਰ ਆਇਆ। ਸਾਥ ਦੀਵਾਨ[89] ਮਨੀ ਰਾਮ ਆਇਆ।[90]

(ੲ) ਅੰਤ੍ਰ ਯਾਮੀ ਗੁਰੂ ਜੀ ਨੇ ਮਾਤਾ ਪੰਜਾਬ ਕੁਇਰ ਦੀ ਬੇਨਤੀ ਮਾਨ ਸ੍ਰੀ ਗੰਗਾ ਜੀ ਕੀ ਯਾਤ੍ਰਾ ਕੇ ਲੀਏ ਖੁਰਵਧੀ (ਦੇਹਰਾਦੂਨ) ਨਗਰੀ ਸੇ ਚਾਲੇ ਪਾਏ। ਪਹਾੜੀ ਸੰਗਤਾਂ ਮਾਤਾ ਪੰਜਾਬ ਕੁਇਰ ਕਾ ਸਤਿਗੁਰਾਂ ਕੇ ਸਾਥ ਹਰਿਦੁਆਰ

---

81. *ਅਖ਼ਬਾਰਾਤ ਦਰਬਾਰ ਮੁਅਲਾ*।
82. ਭਾਵ, ਸਰਦਾਰ।
83. ਅਕਬਰ ਕਸਾਈ ਸੀਤ ਪੁਰੀਏ ਦੇ ਹੱਥੋਂ ਮਰਿਆ ਸੀ।
84. ਪੰਡਾ ਵਹੀ ਚੂਨੀ ਲਾਲ ਜਮਨਾ ਦੱਤ ਹਰਿਦੁਆਰ।
85. ਕਸ਼ਮੀਰ ਦੇਸ਼ ਵਿਚ ਇਨ੍ਹਾਂ ਦੀਆਂ ਛਿੱਬਰ, ਬਾਲੀ ਦੱਤ ਆਦਿ 7 ਗੋਤਾਂ ਹਨ। ਇਹ ਸਾਰੇ ਨੌਵੇਂ ਪਾਤਸ਼ਾਹ ਦੇ ਸਮੇਂ ਸਿੱਖ ਬਣੇ ਸਨ। ਹੁਣ ਇਹ ਸਾਰੇ ਕੇਸਾਧਾਰੀ ਹਨ।
86. ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਪੁਆਰ ਜਲਹਾਨੇ ਕਾ।
87. ਪੰਡਾ ਵਹੀ ਪੰਡਤ ਖੇਮ ਚੰਦ ਚੂਨੀ ਲਾਲ ਹਰਿਦੁਆਰ।
88. ਭਾਈ ਦਰਗਹ ਮੱਲ ਦੀਵਾਨ ਦਾ ਪੁੱਤਰ।
89. ਨਾਇਕ ਮਾਈ ਦਾਸ ਦਾ ਪੁੱਤਰ।
90. ਵਹੀ ਸੋਢੀਆਂ ਪੰਡਤ ਭਵਾਨੀ ਦਾਸ ਹਰਿਦੁਆਰ।

ਆਨਾ ਸੁਨ ਹੁਮ ਹੁਮਾਇਕੇ ਦਰਸਨ ਪਾਨੇ ਆਈਆਂ। ਗੁਰੂ ਜੀ ਮਾਤਾ ਪੰਜਾਬ ਕੁਇਰ ਕੇ ਸਾਥ ਤੀਨ ਦਿਵਸ ਗੰਗਾ ਜੀ ਨਿਵਾਸ ਕਰ ਕੇ ਚੌਥੇ ਦਿਵਸ ਇਨ ਸੇ ਵਦਾਇਗੀ ਲਈ। ਰਸਤੇ ਕਾ ਪੰਧ ਮੁਕਾਇ ਸੰਬਤ ਸਤ੍ਰਾ ਸੈ ਇਕਵੰਜਾ ਵੈਸਾਖੀ ਕੇ ਪੂਰਬ ਸੇ ਕੁਝ ਦਿਵਸ ਪਹਿਲੇ ਸ੍ਰੀ ਅਨੰਦਪੁਰ ਨਿਵਾਸ ਕੀਆ।[91]

(ਸ) ਸਿਮਰ ਭੱਟ ਤਉ ਸਤਿਗੁਰ ਆਪਨਾ ਤੁਝੇ ਗਿਆਨ ਬਤਾਵੇ ਸੱਚਾ।
ਤਉ ਬੇਖਾ ਪੁਆਰ ਬੀਝੇ ਕਾ ਅਧਰਾਕਿਨ, ਤਉ ਬੇਖਾ ਰਾਜਪੂਤੀ ਕਾ ਨੱਕਾ।
ਦਿੱਲੀ ਲਗ ਧਾਂਕ ਸੁਨੀ ਤੇਰੀ ਬੱਲੂ, ਤਉ ਜਾਨੇ ਸ਼ਾਹ ਚੁਗੱਤਾ।
ਸਪੂਤ ਪੋਤਾ ਤਉ ਗਾਊ ਮਨੀ ਰਾਮ, ਰੋਸ਼ਨ ਬੰਸ ਜੱਲੇ ਦਾ ਕਿੱਤਾ।
ਪੈਲ੍ਹਾਂ ਹੇਠ ਭੰਗਾਨੀ ਮਾਰੀ, ਰਾਨਾਂ ਘਾਲ ਕੀਆ ਰਨ ਜਿੱਤਾ।
ਸਾਕਾ ਕੀਆ ਨਦਾਵਨ ਤਉਨੇਂ, ਮਾਰਿਆ ਰਾਨਾ ਬੀਚ ਪਰਬੱਤਾ।
ਘੋੜੇ ਬੀਸ ਪਚਾਸ ਗਿਨਤੀ ਕੇ ਆਏ, ਪੈਦਲ ਆਏ ਬਹੁ ਰਾਜਪੂਤਾ।
ਧੰਨ ਧੰਨ ਮਾਤਾ ਮਧਰੀ ਬਾਈ, ਤਉ ਜਾਇਆ ਮਨੀ ਰਾਮ ਪੂਤ ਸਪੁੱਤਾ।
ਸਪੂਤ ਬੇਟਾ ਤਉ ਗਾਊ ਦਿਆਲ ਦਾਸ ਜੀਤੇ ਜੀ ਦੇਗੇ ਉਬਲਿੱਤਾ।
ਜੱਸ ਜੋੜ ਦੇਸੂ ਭੱਟ ਭਨਿਆ ਅਨੰਦ ਪੁਰ ਕੇ ਮਲਹਾਨ ਰਪਉਸੇ
ਮੂੰਡ ਭੱਟੋ ਕਾ ਭਰ ਦਿੱਤਾ।
ਕੀ ਬਧਾਈ ਚਿੱਤ੍ਰ ਬਚਿਤ੍ਰ ਉਦੇ ਬਿਆਹ ਕੀ ਸਾਲ
ਸਤ੍ਰਾ ਸੈ ਪਚਾਸ ਸੀ ਬਿਤਾ।
ਮਹਿਗੋਂ ਮੋਲ ਕਰਰਹਿ ਹੈ ਦੀਏ, ਮੁਰਕੀ ਬੱਚਕਨੀ ਐਬਾਲਿਤਾ॥੧॥[92]

(ਹ) ਜਲਾਹਨੇ ਪੁਆਰ ਬਾਂਕੇ ਅਲੀਪੁਰ ਕੇ, ਬੰਝਰਉਤੇ ਤਉ ਸੇ ਕਉਨ ਅਰੈ।
ਜਸਵਾਰੀ ਗਾਮ ਕਾ ਮਾਰਿਆ ਕੇਸਰੀ, ਹਾਥੀ ਗੈਲ ਲਰੈ।
ਬਚਿਤ੍ਰ ਸਿੰਘ ਤੇਰੀ ਬਰਛੀ ਰੋਸ਼ਨ, ਤੇਰੀ ਸਾਂਗ ਝਲਮਲ ਕਰੈ।
ਤੇਰੇ ਨਾਊਂ ਥੀ ਰਿਪ ਥਰ ਥਰ ਕਾਂਪੈ ਤੇਰੀ ਪਰਬੱਤੀ ਹਲਕ ਪਰੈ।
ਧੰਨ ਧੰਨ ਮਾਤਾ ਸੀਤਾ ਬਾਈ[93], ਤੇਰੇ ਪਾਂਚ ਸਪੂਤ[94] ਰਨੈ ਲਰ ਮਰੈ।
ਬੀਰ ਮਨੀ ਸਿੰਘ[95] ਜੱਸ ਤਉ ਕਾ ਗਾਂਊ, ਤੇਰਾ ਨਾਊ ਚਉ ਕੂੰਟੀ ਮੁਖ ਰਰੈ।
ਧੰਨ ਧੰਨ ਦਿਆਲ ਦਾਸ[96] ਜੱਸ ਤਉ ਕਾ, ਖੰਡ ਬ੍ਰਹਮੰਡ ਮੂੰਡ ਸਭ ਉਚਰੈ।
ਚਾਰ ਬਰਨ ਖੱਟ ਦਰਸ਼ਨ ਸਾਰੇ, ਰਟਿਤ ਨਾਮ ਨਿਸ ਬਾਸਰ ਘਰੈ।
ਜੱਸ ਜੋੜਾ ਦੇਸਾ ਸਿੰਘ[97] ਭੱਟ ਭਨਿਆ,
ਸਾਲ ਸਤ੍ਰਾਂ ਸੈ ਤ੍ਰੈ ਸਠੇ ਉਜਲ ਦਾਨ ਦੀਯੋ ਗਲ ਜਟ ਕਰਰਏ।[98]
ਕੀ ਬਧਾਈ ਪੋਤ੍ਰੇ ਭਾਗੂ ਸਿੰਘ ਕੀ, ਗੁਰੂ ਚੱਕ[99] ਕੇ ਮਲਹਾਨ[100]
ਜੇਠ ਚਨਾਨਾ ਚਉਥ ਰਪਉ ਸੇ ਮੂੰਡ ਭਟੋਂ ਕਾ ਭਰੈ॥੨॥

---

91. ਸ੍ਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ ਨੰ: 52.
92. ਭਟ ਵਹੀ ਭਾਦਸੋਂ ਪ੍ਰਗਨਾ ਥਨੇਸਰ।
93. ਭਾਈ ਲੱਖੀ ਰਾਇ ਦੀ ਪੁੱਤਰੀ ਤੇ ਭਾਈ ਮਨੀ ਸਿੰਘ ਦੀ ਸੁਪਤਨੀ।
94. ਭਾਈ ਬਚਿੱਤ੍ਰ ਸਿੰਘ, ਉਦੈ ਸਿੰਘ, ਅਨਿਕ ਸਿੰਘ, ਅਜਬ ਸਿੰਘ ਤੇ ਅਜਾਇਬ ਸਿੰਘ।
95. ਸ੍ਰੀ ਹਰਿਮੰਦਰ ਸਾਹਿਬ ਦਾ ਮੁੱਖ ਗ੍ਰੰਥੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ।
96. ਭਾਈ ਮਨੀ ਸਿੰਘ ਦਾ ਵੱਡਾ ਭਰਾ, ਜੋ ਦਿੱਲੀ ਸ਼ਹੀਦ ਹੋਇਆ।
97. ਭੱਟ ਬੋਹਥ ਦਾ ਪੁੱਤਰ ਕੀਰਤ ਦਾ ਪੁੱਤਰ ਤੇ ਭੱਟ ਭਿਖੇਂ ਦਾ ਪੜਪੋਤਾ ਗੌੜ ਬ੍ਰਾਹਮਣ।
98. ਦੂਹਰੇ ਉੂੰਟ।
99. ਸ੍ਰੀ ਅੰਮ੍ਰਿਤਸਰ।
100. ਭਾਵ, ਥਾਂ।

(ਕ) ਰਦਉਤ ਜਲਹਾਨਾ ਬੀਰ ਮਨੀ ਸਿੰਘ, ਚਉ ਕੁੰਟੀ ਜਸ ਤਉ ਕਾ ਪ੍ਰਆ।
ਗੁਰੂ ਰਾਮ ਦਾਸ ਦਰ ਕਾ ਹੋਇ ਸੇਵਕ, ਸਿੰਘ ਨਾਮ ਤਉ ਉਜਲ ਕਰਿਆ।
ਸਿੱਖੀ ਮੇਂ ਸੂਰਾ ਭਗਤੀ ਮੇਂ ਪੂਰਾ, ਗਿਆਨ ਖੜਗ ਲੈ ਸਾਂਵੇ ਲਰਿਆ।
ਫਤੇ ਵਾਹ ਗੁਰੂਮੁਖ ਥੀਂ ਨਿਕਸੀ ਬੰਦ ਬੰਦ ਕੱਟ ਪੋਸ਼ਿਧ[101] ਉਖਰਿਆ।
ਦਿਆਲ ਦਾਸ ਸਮ ਕੀਆ ਤਉ ਸਾਕਾ[102] ਬਿਰਖ ਬੰਸ ਜੱਲੇ ਕਾ[103] ਹਰਿਆ।
ਪਾਂਚ ਸਪੂਤ[104] ਤ੍ਰੈਨੇ ਰਨੇ[105] ਏਕ ਏਕ ਲਰ ਸਾਮੇ ਮਰਿਆ।
ਜੈ ਜੈ ਕਾਰ ਭਯੋ ਜਗ ਤਉ ਕਾ, ਧਰਮ ਹੇਤ ਦੁਖ ਦੇਹ ਤੇ ਜਰਿਆ।
ਰਾਨਾ ਰੰਕ ਸਮ ਕੋਇ ਨਾਂ ਤਉ ਕੇ, ਦਾਨ ਦੇਹ ਮੂੰਡ ਭੱਟੋਂ ਕਾ ਭਰਿਆ।
ਸਤ੍ਹਾਂ ਸੈ ਇਕਾਵਨ ਭਯੋ ਸਾਕਾ[106] ਹਾੜ ਬਾਨਮੇਂ ਜੱਸ ਉਚਰਿਆ।
ਭੀਮ ਸਿੰਘ[107] ਜੱਸ ਜੋੜ ਕੇ ਭਨਿਆ, ਡੁਡੂ[108] ਕੇ ਮਲਹਾਨ,
ਥਾਲ ਮੁਹਰੇ ਕਾ ਭਾਗੂ ਸਿੰਘ[109] ਲਿਆ ਧਰਿਆ।
ਬੈਲ ਬਧੇ ਤਉ ਬੀਰ ਸੰਗ ਰਾਮ ਸਿੰਘ ਕੀ[110]
ਭੱਟ ਗਾਵੇ ਦਰ ਤਉ ਤੇ ਖਰਿਆ।[111]

**ਕੁਰਸੀ ਨਾਮਾ ਭਾਈ ਮਤਾਬ ਸਿੰਘ ਸ਼ਹੀਦ ਕਾ**

ਗੁਰਦਿਆਲ ਸਿੰਘ (ਭੰਗੂ ਗੋਤ੍ਰਾ ਜਿਮੀਦਾਰ ਮੀਰਾ ਕੋਟ ਖੁਰਦ ਕਾ) ਹਰਾ ਸਿੰਘ ਗੁਰਦਿਆਲ ਸਿੰਘ ਕਾ...ਮਤਾਬ ਸਿੰਘ[112] ਹਰਾ ਸਿੰਘ ਕਾ...ਦਿਆਲ ਸਿੰਘ ਮਤਾਬ ਸਿੰਘ ਕਾ ਰਾਇ ਸਿੰਘ ਮਤਾਬ ਸਿੰਘ ਕਾ ਖਮਾਨੋਂ ਇਸਤ੍ਰੀ ਮਤਾਬ ਸਿੰਘ ਕੀ ਨੂੰਹ ਹਰਾ ਸਿੰਘ ਕੀ ਪੋਤ ਨੂੰਹ ਗੁਰਦਿਆਲ ਸਿੰਘ ਕੀ ੧੮੩੫[113] ਕੋ ਗੰਗਾ ਜੀ ਆਈ।

ਕੌਰ ਸਿੰਘ ਰਾਇ ਸਿੰਘ ਕਾ ਕਪੂਰ ਸਿੰਘ ਰਾਇ ਸਿੰਘ ਕਾ, ਗੁਰਬਖਸ਼ ਸਿੰਘ ਰਾਇ ਸਿੰਘ ਕਾ, ਜੀਤ ਸਿੰਘ ਰਾਇ ਸਿੰਘ ਕਾ, ਖੜਕ ਸਿੰਘ ਰਾਇ ਸਿੰਘ ਕਾ, ਜੈਮਲ ਸਿੰਘ ਰਾਇ ਸਿੰਘ ਕਾ।

---

101. ਬੰਦ ਬੰਦ ਕੱਟਣ ਮਗਰੋਂ ਪੂਰੀ ਖੱਲ ਲਾਹ ਦਿੱਤੀ।
*(ਮੌਲਵੀ ਨੂਰ ਅਹਿਮਦ, 'ਤਹਿਕੀਕਾਤ ਚਿਸ਼ਤੀ', 1867 ਈ:, ਸਫ਼ਾ 695)*
102. ਵੱਡੇ ਭਰਾ ਦੀ ਤਰ੍ਹਾਂ।
103. ਭਾਈ ਮਨੀ ਸਿੰਘ ਦੇ ਬਜ਼ੁਰਗਾਂ ਵਿੱਚੋਂ ਕੋਈ ਉੱਚ ਹਸਤੀ।
104. ਪੰਜੇ ਭਰਾ ਬਚਿੱਤਰ ਸਿੰਘ ਆਦਿ।
105. ਭਾਵ, ਜੰਗ ਵਿਚ।
106. ਸੰਮਤ ਸਤ੍ਹਰ ਸਹਸ ਇਕਾਵਨ। ਮਾਸ ਅਖਾਰ ਸਕਲ ਬਰਪਾਵਨ।
ਦਹੇ ਬੀਚ ਤੁਰਕਨ ਕੋ ਮੇਲਾ। ਤਬਹੀ ਮਿਰਤ ਗੁਰੂ ਸੰਗ ਚੇਲਾ॥੧੯੨॥
ਪੰਚਮ ਥਿਤ ਭਮਨ ਅਤਿਵਾਰੀ। ਲਵਪੁਰ ਮੇਂ ਸੀ ਦੇਹ ਬਿਨਸਾਰੀ॥੧੯੩॥
107. ਭੱਟ ਦੇਸਾ ਸਿੰਘ ਸ਼ਹੀਦ ਦਾ ਪੁੱਤਰ ਤੇ ਭੱਟ ਬੋਹਥ ਦਾ ਪੋਤ੍ਰਾ।
*(ਕਵਿ ਕੋਇਰ ਸਿੰਘ ਲਾਹੌਰੀ, ਉਕਤ ਰਚਨਾ, ਅਧਿ: 21)*
108. ਬੈਲੌਰ ਦੇ ਪਾਸ, ਜ਼ਿਲ੍ਹਾ ਜੰਮੂ।
109. ਭਾਈ ਬਚਿੱਤ੍ਰ ਸਿੰਘ ਸ਼ਹੀਦ ਦਾ ਤੀਜਾ ਪੁੱਤਰ।
110. ਭਾਈ ਬਚਿੱਤ੍ਰ ਸਿੰਘ ਸ਼ਹੀਦ ਦਾ ਵੱਡਾ ਪੁੱਤਰ।
111. ਭੱਟ ਵਹੀ ਮੁਲਤਾਨੀ ਸਿੰਧੀ।
112. ਭਾਈ ਮਤਾਬ ਸਿੰਘ ਤੇ ਸੁਖਾ ਸਿੰਘ ਦੋਹਾਂ ਸੰਮਤ 1797 ਬਿ: ਭਾਦਰੋਂ ਦੀ ਅਮਾਵਸ (1740 ਈ:) ਨੂੰ ਮੱਸੇ ਰੰਘੜ ਦਾ ਸਿਰ ਕੱਟ ਕੇ ਬੁੱਢਾ ਜਹੁੜ (ਬੀਕਾਨੇਰ) ਲੈ ਜਾ ਕੇ ਪੰਥ ਅੱਗੇ ਰੱਖਿਆ। ਅਹਿਲਵਾਲ ਮੁਤਲਕਾ ਖ਼ਾਨਦਾਨ ਸਦਾਰਾਨ ਖੇੜੀ ਨੌਧ ਸਿੰਘ (ਲੁਧਿਆਣਾ)।
113. ਭਾਈ ਮਤਾਬ ਸਿੰਘ ਦੀ ਸ਼ਹੀਦੀ 1802 ਬਿ: (1745 ਈ:) ਹਾੜ ਦੀ ਪੂਰਨਮਾਸ਼ੀ ਨੂੰ ਬਿਆਸ ਪੂਜਾ ਵਾਲੇ ਦਿਨ ਹੋਈ। *(ਸ: ਕਰਮ ਸਿੰਘ ਹਿਸਟੋਰੀਅਨ, 'ਸਿੱਖੀ ਤੇ ਕੇਸ')*

ਮੇਹਰ ਸਿੰਘ ਕੌਰ ਸਿੰਘ ਕਾ, ਰਤਨ ਸਿੰਘ ਕੌਰ ਸਿੰਘ ਕਾ, ਰਾਮ ਸਿੰਘ ਕੌਰ ਕਾ, ਪ੍ਰਧਾਨ ਸਿੰਘ ਕੌਰ ਸਿੰਘ ਕਾ, ਖਜਾਨ ਸਿੰਘ ਕੌਰ ਸਿੰਘ ਕਾ, ਸੁਜਾਨ ਸਿੰਘ ਕੌਰ ਸਿੰਘ ਕਾ, ਜੀਤ ਸਿੰਘ ਗੁਰਬਖਸ਼ ਸਿੰਘ ਕਾ, ਖੜਕ ਸਿੰਘ ਗੁਰਬਖਸ਼ ਸਿੰਘ ਕਾ, ਜੈਮਲ ਸਿੰਘ ਗੁਰਬਖਸ਼ ਸਿੰਘ ਕਾ, ਗੁਰਮੁਖ ਸਿੰਘ ਰਤਨ ਸਿੰਘ ਕਾ, ਸੁਰਮੁਖ ਸਿੰਘ ਰਤਨ ਸਿੰਘ ਕਾ, ਹਰਿਦਿੱਤ ਸਿੰਘ ਮੋਹਰ ਸਿੰਘ ਕਾ, ਆਸਾ ਸਿੰਘ ਮੋਹਰ ਸਿੰਘ ਕਾ, ਧਿਆਨ ਸਿੰਘ ਮੋਹਰ ਸਿੰਘ ਕਾ, ਭੂਪ ਸਿੰਘ ਮੋਹਰ ਸਿੰਘ ਕਾ, ਗੁਰਦਿੱਤ ਸਿੰਘ ਜੀਤ ਸਿੰਘ ਕਾ, ਦੇਵਾ ਸਿੰਘ ਖੜਕ ਸਿੰਘ ਕਾ, ਸੁਖਾ ਸਿੰਘ ਹਰਿਦਿੱਤ ਸਿੰਘ ਕਾ।[114]

**ਸ: ਬਾਜ ਸਿੰਘ ਗਵਰਨਰ ਸਿਰਹਿੰਦ ਸ਼ਹੀਦ**

(ੳ) ਮਾਈ ਦਾਸ ਬੱਲੂ ਕਾ, ਮਲੂਕਾ ਬੱਲੂ ਕਾ, ਰੂੜੀਆ ਬੱਲੂ ਕਾ, ਰੂਪਾ ਬੱਲੂ ਕਾ, ਜੈਮਲ ਬੱਲੂ ਕਾ, ਨਠੀਆ ਬੱਲੂ ਕਾ, ਰਈਆ ਬੱਲੂ ਕਾ, ਸਾਹੂ ਬੱਲੂ ਕਾ। ਸੁੰਦਰ ਬੱਲੂ ਕਾ, ਮਾਧੋ ਬੱਲੂ ਕਾ, ਰਈਆ ਬੱਲੂ ਕਾ, ਸੁਹੇਲਾ ਬੱਲੂ ਕਾ, ਭਾਗੂ ਨਠੀਆ ਕਾ, ਕੁਰੀਆ ਨਠੀਆ ਕਾ, ਬਾਜੂ ਨਠੀਆ ਕਾ, ਰਨਸੀ ਨਠੀਆ ਕਾ, ਸ਼ਾਮਾ ਨਠੀਆ ਕਾ, ਸੁਖਾ ਨਠੀਆ ਕਾ, ਸੰਗਤੀਆ ਨਠੀਆ ਕਾ (ਚਮਕੌਰ ਸ਼ਹੀਦ), ਸੰਤਾ ਨਠੀਆ ਕਾ (ਚਮਕੌਰ ਸ਼ਹੀਦ), ਧਰਮ ਸਿੰਘ ਭਗਵੰਤ ਸਿੰਘ ਕਾ, ਪ੍ਰੇਮ ਸਿੰਘ ਭਗਵੰਤ ਸਿੰਘ ਕਾ, ਸ਼ਰਮ ਸਿੰਘ ਭਗਵੰਤ ਸਿੰਘ ਕਾ, ਕਰਮ ਸਿੰਘ ਕੋਇਰ ਸਿੰਘ ਕਾ, ਬਾਘ ਸਿੰਘ ਕੋਇਰ ਸਿੰਘ ਕਾ, ਨਾਹਰ ਸਿੰਘ ਬਾਜ ਸਿੰਘ ਕਾ, ਸ਼ੇਰ ਸਿੰਘ ਬਾਜ਼ ਸਿੰਘ ਕਾ, ਕੇਸਰ ਸਿੰਘ ਬਾਜ ਸਿੰਘ ਕਾ, ਅਲਬੇਲ ਸਿੰਘ ਬਾਜ ਸਿੰਘ ਕਾ, ਬਲਵੰਤ ਸਿੰਘ ਧਰਮ ਸਿੰਘ ਕਾ, ਹਨਵੰਤ ਸਿੰਘ ਧਰਮ ਸਿੰਘ ਕਾ, ਕੁਲਵੰਤ ਸਿੰਘ ਧਰਮ ਸਿੰਘ ਕਾ...ਜਤੀਆ ਪੁਆਰ ਬੰਸ ਬੀਝੇ ਕਾ ਬੰਝਰਵਤ ਜਲਹਾਨੇ ਧਰਮ ਸਿੰਘ ਗੰਗਾ ਜੀ ਆਏ ਸਾਥ ਦਲੇਲ ਸਿੰਘ ਆਇਆ ਸੁਖ ਕੇ ਇਸ਼ਨਾਨ ਸੰਬਤ ੧੭੭੦ ਬੈਸਾਖ ਮਾਸ ਕੀ ਪੂਰਨਮਾਂ ਕੇ ਦਿਵਸ।[115]

(ਅ) ਪ੍ਰਥਮੇਂ ਸਿਮਰੂ ਸ਼ਾਰਦਾ ਮਾਤਾ ਦੇਵੀ,  
ਸਤਿਗੁਰ ਸਚੇ ਗਿਆਨ ਬਤਾਇਆ।  
ਰਦਉਤ ਜਲਾਹਨੋਂ ਆਤੋ ਭੁਜਾ ਤੁਮਾਰੀ[116]  
ਆਤੋ ਕਾ ਜਸ ਚਉਕੰਟੀ ਛਾਇਆ।  
ਹੁਕਮ ਭਇਆ ਸਚੇ ਸਾਹਿਬ ਕਾ  
ਭਗਵੰਤ ਨਾਇਕ ਕੇ ਗੁਰੂ ਬਧਾਇਆ।[117]  
ਅਜਬ ਕੀ ਆਏ ਤੁੰਗ ਤੀਨ ਬਨਾਇਕੇ,  
ਖੀਂਚ ਸਾਂਗ ਤਉ ਮੂੰਡ ਭਵਾਇਆ।

---

114. ਪੰਡਾ ਵਹੀ ਭਗੂ ਜ਼ਿਮੀਦਾਰਾ (ਜਿਹੜਾ ਭੰਗੂ ਜ਼ਿਮੀਦਾਰ ਹਰਿਦੁਆਰ ਆਉਂਦਾ ਤੇ ਉਹ ਕੁਰਸੀਨਾਮਾ ਲਿਖਾ ਦੇਂਦਾ ਸੀ) ਮੀਰਾ ਕੋਟੀਆ ਖੁਰਦ ਤੇ ਭੱੜੀ (ਲੁਧਿਆਣਾ) ਹਰਿਦੁਆਰ।
115. ਪੰਡਾ ਵਹੀ ਖੇਮ ਚੰਦ ਚੁਨੀ ਲਾਲ ਹਰਿਦੁਆਰ।
116. ਭਾਵ, ਭਗਵੰਤ ਸਿੰਘ ਆਦਿ ਤੇ ਭਰਾ।
117. ਇਸ ਨੇ ਅਟਕ ਤੇ ਲੁੰਡੇ ਦਰਿਆ ਦੇ ਦਰਮਿਆਨ ਰਿਆਸਤ ਕਾਇਮ ਕਰ ਲਈ ਸੀ। ਇਸ ਦੇ ਰਾਜ ਵਿਚ ਤਿੰਨ ਸੌ ਪਿੰਡ ਸਨ। ਇਸ ਇਲਾਕੇ ਨੂੰ ਬੰਗੇਸਰੀ ਕਹਿੰਦੇ ਸਨ, ਇਸ ਕਰਕੇ ਇਨ੍ਹਾਂ ਅੱਠਾਂ ਭਰਾਵਾਂ ਦਾ ਨਾਮ ਬੰਗੇਸਰੀ ਪਿਆ।  
*('ਮੁਆਸਰੇ ਆਲਮਗੀਰੀ', ਸਫ਼ਾ 391 ਤੋਂ 394 ਤਕ; ਸ: ਰਣਧੀਰ ਸਿੰਘ (ਹਿ.ਰਿ. ਸਕਾਲਰ), 'ਲੁਬਾਨਾਂ ਭਾਈਚਾਰਾ', ਸਫ਼ਾ 31, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)*

ਕਾਮਲ ਖਾਨ ਕੇ ਲਾਈ ਬਰਛੀ
ਪਾਂਚ ਹਜਾਰੀ ਕਾ ਮਨਸਬ[118] ਤਉ ਪਾਇਆ।
ਸੋਲਾ ਜਤੀ ਮੇਂ ਉਜਲ ਹੂਆ, ਬੰਸ ਜੱਲੇ ਕਾ ਨਾਮ ਬਢਾਇਆ।
ਕੁਰਮਾਂ ਬਾਈ ਜਸ ਤਉ ਕਾ ਗਾਂਊ, ਆਠ ਸਪੂਤ ਬੀਰੋਂ ਕੀ ਮਾਇਆ[119]।
ਕੌਇਰ ਸਿੰਘ ਬਾਜ ਸਿੰਘ ਤਉ ਬੇਟੇ ਗਾਊਂ,
ਮਨਸਬ ਜਿਨਕਾ ਸ੍ਰੀ ਦੂਨ ਸਵਾਇਆ।[120]
ਜੱਸ ਗਾਊਂ ਤਉ ਬੱਲੂ ਰੂਪ ਨਠੀਆਂ ਕਾ,
ਜਿਹ ਕੀ ਬੰਸ ਗੁਰ ਹੁਕਮ ਬਜਾਇਆ।
ਦਾਨ ਦੀਯੋ ਭਟੋਂ ਕੇ ਉਜਲ,
ਬਾਲ ਮੁਹਰੈਂ ਕਾ ਭਰ ਭਗਵੰਤ ਸਿੰਘ ਲਿਆਇਆ।
ਸਾਲ ਸਤ੍ਰਾ ਸੈ ਪੈਂਸਠ ਆਹਾ, ਸਿੰਘ ਨਰਬੂਦ ਦੇਹਾ ਜੋੜ ਸੁਨਾਇਆ।
ਬਾਨ ਗੰਗਾ ਦੀ ਘਾਟੀ ਤੇ ਖਲ, ਬੀਰ ਪੁਆਰੋ ਕਾ ਜੱਸ ਗਾਇਆ।[121]

(ੲ) ਬੰਦਾ ਸਾਹਿਬ[122] ਡੇਰਿਓਂ ਚੜ ਉਠ ਖਲੋਤਾ।
ਸਾਥ ਲੁਬਾਨਿਆ[123] ਬਾਹਿਰੂਪੀਆ[124] ਸਿੱਖਾਂ ਦਾ ਆਇ ਹੋ ਖਲੋਇਆ ॥੫॥
ਚੇਲਾ ਭੇਜ ਨਾਇਕ ਸੱਦ ਮੰਗਾਇਆ।
ਪੂਛਾ ਤੁਮ ਕਉਨ ਹੋ ਕਹਾਂ ਜਾਉਗੇ ਕਹਾਂ ਤੇ ਆਇਆ।...
ਤਿਨ ਕਹਿਆ ਹਮ ਹੈ ਬੈਪਾਰੀ ਗੁਰੂ ਕੇ ਸਿੱਖ।
ਸਾਧੂ ਕਹਿਆ ਐਸੇ ਕਿਉ ਨਹੀਂ ਕਹਿਤੇ ਮੁਖ ਹੋਇ ਪਵਿੱਤ।
ਤੁਮ ਸਿੱਖ ਗੁਰੂ ਕੇ ਕੈਸੇ ਹੋ ਭਏ।
ਜੋ ਸਿੱਖ ਹੋਇ ਗੁਰੂ ਕਾ ਵੈਰ ਨਹੀਂ ਲਏ ॥੯॥
ਤਿਨ ਕਿਹਿਆ ਜੀ ਹਮ ਹੈਂ ਨਿਬਲ ਤੁਰਕ ਹੈ ਭਾਰੀ।
ਤਿਨ ਕਹਿਆ ਬੰਦਾ ਸਾਹਿਬ ਹੈ ਨਾਲਿ ਕਰੇਗਾ ਸਵਾਰੀ।
ਤਿਨ ਕਹਾ ਜੀ—ਹਮ ਮਾਲ ਬੇਚ ਚਰਨਾਂ ਪਾਸ ਜਾਨੋ ਆਏ।
ਕਹਿਆ ਜਾਉ ਹਥਿਆਰ ਖਰੀਦ ਕਰ ਪਹੁੰਚੋ ਧਾਇ ॥੧੦॥
ਸੋ ਗਏ ਤਿਨ ਜਾਇ ਧਾਮ ਕੀਤੀ ਇਹ ਸਲਾਹ।
ਭਾਈ ਮਾਲ ਵੇਚੋ ਹਥਿਆਰ ਖਰੀਦੋ ਖਾਹ ਮਖਾਹ।
ਅਤੇ ਕਬੀਲੇ ਛਡੀਏ ਪਹਾੜੀ ਚਾੜ।
ਹਥਿਆਰ ਘੋੜੇ ਖਰੀਦ ਕਰ ਹੋਇ ਆਇ ਸਵਾਰ ॥੧੧॥

---

118. *ਮੁਆਸਰੇ ਆਲਮਗੀਰੀ*, ਸਫ਼ਾ 392.
119. ਨਾਇਕ ਭਗਵੰਤ ਸਿੰਘ ਆਦਿ ਅੱਠਾਂ ਭਰਾਵਾਂ ਦੀ ਮਾਤਾਉਂ।
120. ਤਿੰਨ ਤਿੰਨ ਹਜ਼ਾਰੀ।
121. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ; ਸ: ਰਣਧੀਰ ਸਿੰਘ (ਹਿ.ਰਿ. ਸਕਾਲਰ), *ਉਕਤ ਰਚਨਾ*, ਸਫ਼ਾ 32; *ਭੱਟ ਤੇ ਉਨ੍ਹਾਂ ਦੀ ਰਚਨਾ*, ਸੰਪਾ. ਗਿਆਨੀ ਗੁਰਦਿੱਤ ਸਿੰਘ।
122. ਇਕ ਇਸ ਦੀ ਕਾਪੀ ਭਾਈ ਕੇਸਰਾ ਸਿੰਘ ਦੇ ਪੁੱਤਰ ਭਾਈ ਸੇਵਾ ਸਿੰਘ ਦੀ ਲਿਖੀ ਹੋਈ ਗਿਆਨੀ ਗਿਆਨ ਸਿੰਘ ਸਿਆਲਕੋਟੀ ਪਾਸ ਦੇਖੀ ਸੀ, ਜਿਸ 'ਤੇ ਸਾਹਿਬ ਬੰਦਾ ਸਿੰਘ ਡੇਰਿਓ...ਪਾਠ ਸੀ। ਜਿਸ ਦਾ ਲਿਖਣ ਕਾਲ 1840 ਬਿ: (1783 ਈ:) ਸੀ।
123. ਭਾਈ ਸੇਵਾ ਸਿੰਘ ਵਾਲੀ ਕਾਪੀ ਵਿਚ ਪਾਠ ਬਨਿਜਾਰਿਆਂ ਦਾ ਸੀ।
124. ਬਾਹਿਰੂਪੀਆ ਨਾਮ ਦਾ ਇਸ ਖ਼ਾਨਦਾਨ ਦਾ ਵਡਾਰੂ ਹੋ ਚੁੱਕਾ ਹੈ, ਜੈਸਾ ਕਿ ਲਿਖਿਆ ਹੈ :
ਦੋਹਰਾ ॥ ਚੌਕੀ ਖਾਸ ਪਲੰਘ ਕੀ ਰਹਿਤ ਕਿਤਕ ਬਰ ਬੀਰ।
ਤਿਨਮੇਂ ਏਕ ਬਚਿਤ੍ਰ ਸਿੰਘ ਰਾਜਪੂਤ ਰਨ ਧੀਰ ॥੧੭੦॥
ਪੋਤਾ ਮਾਈਦਾਸ ਕਾ ਬਾਹਿਰੂਪੀਆ ਬਸ
ਪ੍ਰਗਟਿ ਭਇਓ ਸਭ ਜਗਤ ਮਹਿ ਜਿਉ ਦੇਵਨ ਮਹਿ ਹੰਸ ॥੧੭੧॥
*(ਭਾਈ ਸੁਖਾ ਸਿੰਘ, 'ਗੁਰਬਿਲਾਸ ਪਾ: ੧੦', ਅਧਿ: 16)*

ਕਉਰ ਸਿੰਘ ਬਾਜ ਸਿੰਘ ਭਗਵੰਤ ਸਿੰਘ ਤੀਨ[125] ਹੀ ਆਏ।
ਸੋ ਤੀਨੋ ਭਏ ਸਰਦਾਰ ਬੰਦੇ ਸਾਹਿਬ ਵਧਾਇ॥...੧੨॥[126]

(ਸ) ਇਸੀ ਸਮੇਂ ਨਾਇਕ ਭਗਵੰਤ ਸਿੰਘ ਬੰਗੇਸਰੀ ਜਿਸ ਕਾ ਮਨਸਬ ਪਾਂਚ ਹਜ਼ਾਰੀ ਕਾ ਥਾ, ਆਪਨੇ ਭਾਈ, ਨਾਇਕ ਕੋਇਰ ਸਿੰਘ ਤੇ ਬਾਜ ਸਿੰਘ ਕੇ ਹਮਰਾਹ ਟਾਂਡੇ ਕੇ ਸਾਥ ਨਦੇੜ ਮੇਂ ਆਇ ਗੁਰੂ ਜੀ ਕਾ ਦਰਸ਼ਨ ਪਾਇਆ।...ਸੰਮਤ ਸਤ੍ਰਾਂ ਸੈ ਪੈਂਸਠ ਕਾਰਤਕ ਮਾਸੇ ਸੁਦੀ ਤੀਜ ਮੰਗਲਵਾਰ ਕੇ ਦਿਵਸ ਬੰਦਾ ਸਿੰਘ ਕੋ ਪੰਥ ਕਾ ਜਥੇਦਾਰ ਥਾਪ ਕੇ ਬਗੇਸਰੀ ਕੇ ਟਾਂਡੇ ਮੇਂ[127] ਪੰਜਾਬ ਜਾਨੇ ਕਾ ਬਚਨ ਹੋਆ। ਏਸ ਕੇ ਹਮਰਾਹ ਪਾਂਚ ਚੋਣਮੇਂ ਸਿਖ ਭਾਈ ਭਗਵੰਤ ਸਿੰਘ, ਕੋਇਰ ਸਿੰਘ, ਬਾਜ ਸਿੰਘ, ਬਾਵਾ ਬਨੋਦ ਸਿੰਘ ਤੇ ਕਾਹਨ ਸਿੰਘ ਦੀਏ[128]। ਬਚਨ ਹੋਆ ਬੰਦਾ ਸਿੰਘ ਜਹਾਂ ਭੀੜ ਬਨੇ ਪਾਂਚ ਸੇ ਅਰਦਾਸ ਕਰਨੀ, ਗੁਰੂ ਅੰਗ ਸੰਗ ਹੋਇਗਾ[129]। ਸਤਿਗੁਰਾਂ ਇਸੇ ਗਾਤਰੇ ਕੀ ਸ੍ਰੀ ਸਾਹਿਬ[130] ਏਕ ਮੋਹਰ ਪਾਂਚ ਤੀਰ ਤੇ ਇਕ ਨਿਸ਼ਾਨ ਸਾਹਿਬ ਦੇ ਕੇ ਵਿਦਿਆ ਕੀਆ...[131]

(ਹ) ਭਗਵੰਤ ਸਿੰਘ ਬੇਟਾ ਨਠੀਆ ਕਾ, ਕਉਰ ਸਿੰਘ ਬੇਟਾ ਨਠੀਆ ਕਾ, ਬਾਜ ਸਿੰਘ ਬੇਟਾ ਨਠੀਆ ਕਾ, ਸਾਮ ਸਿੰਘ ਬੇਟਾ ਨਠੀਆ ਕਾ, ਪੋਤੇ ਬੱਲੂ ਰਾਉ ਕੇ ਪੜਪੋਤੇ ਲਾਇਕ ਮੂਲ ਚੰਦ ਕੇ ਚੰਦਰ ਬੰਸੀ ਭਾਗੀ ਦੁਆਜੀ ਗੋਤਰੇ ਪੁਆਰ ਬੰਸ ਬੀਝੇ ਕਾ, ਬੰਝਰਾਵਤ ਜੱਲਹਾਨੇ ਸੰਬਤ ੧੭੭੩ ਅਸਾਢ ਮਾਸੇ ਸੁਦੀ ਏਕਮ[132] ਕੇ ਦਿਵਸ ਸਵਾ ਪਹਿਰ ਦਿਹੁ ਚੱਢੇ ਬਾ-ਇਖਤਿਆਰ ਕਾਕੀ ਦੇ ਮਕਬਰੇ ਪਾਸ ਜਮਨਾਂ ਨਦੀ ਦੇ ਕਿਨਾਰੇ ਬਾਬਾ ਬੰਦਾ ਸਿੰਘ ਸਾਹਿਬ ਨਾਲ ਸ਼ਹਾਦਤਾਂ ਪਾਇ ਗਏ। ਅਗੇ ਗੁਰੂ ਆਪ ਭਾਨੇ ਕਾ ਖਾਬਿੰਦ ਗੁਰੂ ਕੀ ਗੱਤ ਗੁਰੂ ਜਾਨੇ ਗੁਰੁ ਗੁਰੂ ਜਪੁਨਾਂ ਜਨਮ ਸਊਰੇਗਾ।[133]

**ਭਾਈ ਰਾਇ ਸਿੰਘ ਸ਼ਹੀਦ**

ੴ ਸਤਿਗੁਰ ਪ੍ਰਸਾਦਿ

(ੳ) ੧. ਲਿਖ ਤਮ ਭਾਈ ਸੁੰਦਰ ਸਿੰਘ ਜੀ, ਭਾਈ ਭਾਗ ਸਿੰਘ ਜੀ, ਭਾਈ ਦਲ ਸਿੰਘ ਜੀ ਪੁਤਰ ਗੁਰਮੁਖ ਸਿੰਘ ਕੇ ਸੰਮਤ ਅਠਰਾਂ ਸੈ ਅਠਾਸੀਆ ਪਰੋਹਤ ਪਾ ਹੋਏ ਕਾ ਨਾਨਕ ਚੰਦ। ਹਮਾਰੀ ਕੁਲ ਕਾ ਹੋਵੇ ਤਾਂ ਇਨ ਕੋ ਮਾਨੇ। ਮਰਲਾ[134]

---

125. ਨਹੀਂ ਇਹ ਛੇ ਭਰਾ ਆਏ। ਲਿਖਨ ਕਾਲ 1854 ਬਿ: (1797 ਈ:), ਦੋ ਚਮਕੌਰ ਸ਼ਹੀਦੀਆਂ ਪਾ ਗਏ ਸਨ। ਕੁਲ ਅੱਠ ਸਨ।
126. ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਸੰਪਾ. ਡਾ. ਰਤਨ ਸਿੰਘ ਜੱਗੀ, ਚਰਨ ਯਾਰ੍ਹਵਾਂ, 1826 ਬਿ: (1769 ਈ:), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।
127. ਇਹ ਟਾਂਡਾ ਸੋਲਾ ਟਾਂਡਿਆਂ ਵਿੱਚੋਂ ਮੁੱਖ ਟਾਂਡਾ ਸੀ।
128. ਇਹ ਪੰਜੇ ਬੰਗੇਸਰੀ ਟਾਂਡੇ ਵਿਚ ਪੰਜਾਬ ਆਏ।
129. ਬੰਦਾ ਖਾਲਸਾ ਦੀਵਾਨ ਲਗਾਵੇ। ਅਕਾਲ ਉਸਤਤ ਵਾਰ ਚੰਡੀ ਪੜ੍ਹਾਵੇ।
ਅਕਾਲ ਅਕਾਲ ਕਾ ਜਾਪ ਜਪਾਵੇ। ਵਾਹਿਗੁਰੂ ਵਾਹਿਗੁਰੂ ਸਦਾ ਮੁਖੋਂ ਗਾਵੇ।
*(ਰਤਨ ਸਿੰਘ 'ਭੰਗੂ', 'ਪ੍ਰਾਚੀਨ ਪੰਥ ਪ੍ਰਕਾਸ਼', 1898 ਬਿ: [1841 ਈ:], ਛਾਪ ਦੂਜੀ, ਸਫ਼ਾ 83)*
130. ਇਹ ਬਾਬਾ ਬੰਦਾ ਸਿੰਘ ਸੰਮਤ 1772 ਬਿ: (1715 ਈ:) ਨੂੰ ਢੇਟੇ ਦਾ ਟਾਂਡਾ ਪ੍ਰਗਨਾ ਰਿਆਸੀ ਤੋਂ ਜਾਣ ਲਗਿਆਂ ਆਪਣੀ ਪਤਨੀ ਮਾਤਾ ਸਾਹਿਬ ਕੌਰਾਂ ਨੂੰ ਦੇ ਗਏ ਸਨ। ਹੁਣ ਇਹ ਡੇਹਰਾ ਬਾਬਾ ਬੰਦਾ ਸਿੰਘ ਸਾਹਿਬ ਪ੍ਰਗਨਾ ਰਿਆਸੀ ਵਿਚ ਮੌਜੂਦ ਹੈ।
131. ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ ਨੰ: 111.
132. 9 ਜੂਨ, ਸੰਨ 1716 ਈ: ਨੂੰ।
133. ਭੱਟ ਵਹੀ ਭਾਦਸੋਂ ਪ੍ਰਗਨਾ ਥਨੇਸਰ ਪਤਰਾ 64; ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ।
134. ਇਹ ਪਿੰਡ ਤਹਿਸੀਲ ਵਾ ਜ਼ਿਲ੍ਹਾ ਲਾਹੌਰ ਵਿਚ ਸੀ। ਬਟਵਾਰੇ ਤੋਂ ਬਾਦ ਸੰਨ 1947 ਈ: ਵਿਚ ਇਸ ਗਾਂਵ ਦੇ ਬਾਸ਼ਿੰਦੇ ਪਿੰਡ ਸੂਹਰੋਂ ਤਹਿਸੀਲ ਰਾਜਪੁਰਾ, ਜ਼ਿਲ੍ਹਾ ਪਟਿਆਲੇ ਵਿਚ ਆਬਾਦ ਹੋ ਗਏ ਸਨ।

ਕੇ ਰਾਜਪੂਤ ਪੁਆਰ ਬੰਝਰਵਤ ਉਲਾਦ ਮਾਈ ਦਾਸ[135] ਕੀ। ਸੁੰਦਰ ਸਿੰਘ ਭਾਰ ਸਿੰਘ ਦਲ ਸਿੰਘ ਗੁਰਮੁਖ ਸਿੰਘ ਕੇ। ਪੋਤੇ ਹਿੰਮਤ ਸਿੰਘ ਕੇ ਪੜਪੋਤੇ ਮਹਾਂ ਸਿੰਘ ਕੇ। ਹਿੰਮਤ ਸਿੰਘ ਸੁਜਾਨ ਸਿੰਘ ਦਾਨ ਸਿੰਘ ਤਾਰਾ ਸਿੰਘ ਮਹਾਂ ਸਿੰਘ ਕੇ। ਪੋਤੇ ਰਾਇ ਸਿੰਘ ਕੇ ਪੜਪੋਤੇ ਮਾਈ ਦਾਸ ਕੇ। ਗੁਰਮੁਖ ਸਿੰਘ ਸੁਰਮੁਖ ਸਿੰਘ ਦਯਾ ਸਿੰਘ ਬੁਧ ਸਿੰਘ ਗੁਜਰ ਸਿੰਘ ਭਗਤ ਸਿੰਘ ਹਿਮਤ ਸਿੰਘ ਕੇ। ਕ੍ਰਿਪਾ ਸਿੰਘ ਸੁਚਾ ਸਿੰਘ[136] ਸੁਜਾਨ ਸਿੰਘ ਕੇ। ਰੂਪਾ ਸਿੰਘ ਜੱਸਾ ਸਿੰਘ ਦਾਨ ਸਿੰਘ ਕੇ, ਕਰਮ ਸਿੰਘ ਨਥਾ ਸਿੰਘ ਤਾਰਾ ਸਿੰਘ ਕੇ। ਸੰਤੋਖ ਸਿੰਘ ਗੁਰਮੁਖ ਸਿੰਘ ਕਾ। ਨਿਹਚਲ ਸਿੰਘ ਲੁੜੀਂਦਾ ਸਿੰਘ ਦਯਾ ਸਿੰਘ ਕੇ। ਜੀਵਨ ਸਿੰਘ, ਚੇਤ ਸਿੰਘ, ਆਇਆ ਸਿੰਘ, ਬੁਧ ਸਿੰਘ ਕੇ। ਚੰਦਾ ਸਿੰਘ ਨਾਨੂ ਸਿੰਘ ਖੇਮ ਸਿੰਘ ਗੁਜਰ ਸਿੰਘ ਕੇ। ਬਾਘ ਸਿੰਘ ਭਗਤ ਸਿੰਘ ਕਾ। ਨੰਦ ਸਿੰਘ ਸੁਚਾ ਸਿੰਘ ਕਾ। ਦੀਵਾਨ ਸਿੰਘ ਸੁੰਦਰ ਸਿੰਘ ਕਾ। ਖਜਾਨ ਸਿੰਘ ਕਾਹਨ ਸਿੰਘ ਭਾਰ ਸਿੰਘ ਕੇ। ਬੇਟੇ ਗਿਆਨ ਸਿੰਘ ਕੇ ਫੂਲ ਸੁੰਦਰ ਸਿੰਘ ਲਿਆਇਆ ਜੀਤ ਸਿੰਘ ਕੇ ਸਾਥ ਕੁੰਭ ਨੂੰ।[137]

(ਅ) ਏਕ ਸਮੇਂ ਸੰਮਤ ੧੭੫੯ ਮੇਲਾ ਵੈਸਾਖੀ ਦਾ ਹੋਇ ਬੀਤਿਆ। ਬਚਨ ਹੋਆ ਨਕੀਬ ਨੂੰ 'ਅਵਾਜ ਕਰ ਸੰਗਤਾਂ ਘਰਾਂ ਨੂੰ ਟੁਰ ਜਾਣ।' ਨਕੀਬ ਉਚੇ ਚੜ੍ਹ ਕੇ ਬੋਲਿਆ ਬਚਨ ਹੈ ਸਤਿਗੁਰ ਜੀ ਦਾ ਸੰਗਤਾਂ ਘਰੋ ਘਰੀ ਟੁਰ ਜਾਣ। ਸੋ ਬਚਨ ਸੁਣ ਕੇ ਸੰਗਤਾਂ ਘਰੋ ਘਰੀ ਟੁਰ ਗਈਆਂ। ਇਕੱਲਾ ਰਾਇ ਸਿੰਘ ਰਹਿ ਗਿਆ। ਸੰਗਤਾਂ ਵਿਚੋਂ...ਬਚਨ ਹੋਆ ਤੇਰੀ ਸਿਖੀ ਘਰ ਹੀ ਰਹਿਸੀ ਤੂੰ ਹੈ ਪੜਿਆ ਫਾਰਸੀ[138] ਅਸੀਂ ਕਰਨੇ ਹੈਨ ਜੁਧ...ਲੋਕਾਂ ਦੇ ਸਲਾਹ ਮਨਸੂਬੇ ਅਸਾਡਾ ਰਾਉਲਾ। ਤੁਧ ਰਉਲਾ ਦੇਖ ਕੇ ਆਖਣਾਂ ਹੈ ਤਜਵੀਜਾਂ ਕਰਕੇ ਜੋ ਇਹ ਨਹੀਂ ਸੀ ਕਰਣਾ[139] ਸਾਹਿਬ ਇਥੋਂ ਚੁਕ ਗਏ ਹਨ।੫੭੧... ਤਾਂ ਉਸ ਨੂੰ ਟੋਰ ਛਡਿਆ[140]।[141]

---

135. ਇਹ ਪਿੰਡ ਅਲੀਪੁਰ ਸ਼ਮਾਲੀ ਤਹਿਸੀਲ ਵਾ ਜ਼ਿਲ੍ਹਾ ਮੁਜ਼ਫ਼ਰਗੜ੍ਹ (ਪਾਕਿਸਤਾਨ) ਦਾ ਬਾਸ਼ਿੰਦਾ ਸੀ। ਇਸ ਦੀ ਬੰਸ ਦੇ ਭਾਈ ਰਾਇ ਸਿੰਘ ਆਦਿ ਪੁਰਸ਼ ਪਿੰਡ ਮਰਲ, ਜ਼ਿਲ੍ਹਾ ਲਾਹੌਰ ਤੇ ਭੈਣੀ ਪਾਰ ਤਹਿਸੀਲ ਸ਼ਾਹਦਰਾ, ਜ਼ਿਲ੍ਹਾ ਸ਼ੇਖ਼ੂਪੁਰ (ਪਾਕਿਸਤਾਨ) ਆਦਿ ਨਗਰਾਂ ਵਿਚ ਸ੍ਰੀ ਦਸਮੇਸ਼ ਜੀ ਸਮੇਂ ਆ ਕੇ ਆਬਾਦ ਹੋ ਗਏ ਸਨ।
136. ਸੁਚਾ ਸਿੰਘ ਬੇਟਾ ਸੁਜਾਨ ਸਿੰਘ ਕਾ ਪੋਤਾ ਮਹਾਂ ਸਿੰਘ ਕਾ ਪੜਪੋਤਾ ਰਾਇ ਸਿੰਘ ਕਾ ਉਲਾਦ ਮਾਈ ਦਾਸ ਕੀ ਜਤੀਆ ਪੁਆਰ ਬੰਝਰਾਵਤ ਜਲਹਾਨਾ ਬਾਸੀ ਭੈਨੀ ਪਾਰ ਸ਼ੇਰ ਸਿੰਘ ਵਾਲੀ ਪ੍ਰਗਨਾ ਲਾਹੌਰ ਸੰਮਤ 1879 (1822 ਈ:) ਕੋ ਮਾਸੀ ਗੌਰਾ ਦੇਵੀ ਵਾ ਬੇਟੇ ਚੰਦਾ ਸਿੰਘ ਕੇ ਫੂਲ ਲੈ ਕਰ ਗੰਗਾ ਜੀ ਆਇਆ। ਸਾਥ ਬੀਰ ਸਿੰਘ ਆਇਆ।
*(ਪੰਡਾ ਵਹੀ ਪੰਡਤ ਚੂਨੀ ਲਾਲ ਜਮਨਾ ਦੱਤ ਹਰਿਦੁਆਰ)*
137. ਪੰਡਾ ਵਹੀ ਮਾਝੇ ਕੀ ਪੰਡਤ ਆਤਮਾ ਰਾਮ ਬੇਟਾ ਪੰਡਤ ਬਸੰਤ ਭਾਨ ਕਾ ਅਤ੍ਰੀ ਗੋਤ੍ਰਾ ਗੌੜ ਬ੍ਰਾਹਮਨ ਕਰਮ ਕਾਂਡੀ ਪਹੇਵਾ ਤੇ ਪੰਡਤ ਨੀਲ ਕੰਠ ਜੋਤਸ਼ੀ ਮਿਉਂਸਿਪਲ ਕਮਿਸ਼ਨਰ ਬੇਟਾ ਪੰਡਤ ਆਤਮਾ ਰਾਮ ਕਾ ਪਹੇਵਾ।
138. ਫ਼ਾਰਸੀ ਹੋਰ ਵੀ ਸਿੱਖ ਪੜ੍ਹੇ ਹੋਏ ਸਨ। ਆਪ ਸਤਿਗੁਰੂ ਜੀ ਫ਼ਾਰਸੀ ਦੇ ਬੜੇ ਵਿਦਵਾਨ ਸਨ।
139. ਇਹ ਅੱਗੇ ਵੀ ਨੁਕਤਾਚੀਨ ਜਾਪਦਾ ਹੈ। ਤਦੇ ਗੁਰੂ ਜੀ ਨੇ ਇਸ ਨੂੰ ਘਰ ਜਾਣ ਵਾਸਤੇ ਕਿਹਾ।
140. ਇਹ ਵਾਪਸ ਪਿੰਡ ਖੈਰਪੁਰ ਜਾਂ ਅਲੀ ਪੁਰਸ਼ਮਾਲੀ ਨਹੀਂ ਗਿਆ। ਸਤਿਗੁਰਾਂ ਦਾ ਹੁਕਮ ਮਿਲਣ 'ਤੇ ਰਾਇ ਸਿੰਘ ਪ੍ਰਥਮੇਂ ਆਪਣੇ ਵੱਡੇ ਭਰਾਤਾ ਭਾਈ ਮਨੀ ਸਿੰਘ ਪਾਸ ਸ੍ਰੀ ਅੰਮ੍ਰਿਤਸਰ ਆ ਗਿਆ। ਇਥੋਂ ਮਰਲ ਨਗਰ ਪ੍ਰਗਨਾ ਲਾਹੌਰ ਆ ਗਿਆ ਸੀ। ਬਟਵਾਰਾ ਸੰਨ 1947 ਈ: ਤੋਂ ਬਾਦ ਭਾਈ ਰਾਇ ਸਿੰਘ ਦੀ ਬੰਸ ਸੂਹਰੋਂ ਨਨਹੇੜਾ, ਸਭੂ ਕਲਾਂ, ਤਹਿਸੀਲ ਰਾਜਪੁਰਾ, ਜ਼ਿਲ੍ਹਾ ਪਟਿਆਲੇ ਵਿਚ ਆ ਕੇ ਆਬਾਦ ਹੋ ਗਈ ਹੈ।
141. *ਰਹਿਤਨਾਮਾ ਭਾਈ ਚਉਪਾ ਸਿੰਘ ਹਜ਼ੂਰੀ,* 1757 ਬਿ: (1700 ਈ:)।

(ੲ) ਮਾਈ ਦਾਸ[142]...ਰਾਇ ਸਿੰਘ ਮਾਈ ਦਾਸ ਕਾ, ਮਹਾਂ ਸਿੰਘ ਬੇਟਾ ਰਾਇ ਸਿੰਘ ਕਾ, ਸੀਤਲ ਸਿੰਘ[143] ਬੇਟਾ ਰਾਇ ਸਿੰਘ ਕਾ, ਹਿੰਮਤ ਸਿੰਘ ਬੇਟਾ ਸੀਤਲ ਸਿੰਘ ਕਾ—ਸੇਵਾ ਸਿੰਘ ਬੇਟਾ ਸੁਖਾ ਸਿੰਘ ਕਾ, ਮੇਵਾ ਸਿੰਘ ਬੇਟਾ ਸੁਖਾ ਸਿੰਘ ਕਾ। ਮੋਹਨ ਸਿੰਘ ਬੇਟਾ ਸੇਵਾ ਸਿੰਘ ਕਾ, ਰਾਜਾ ਸਿੰਘ ਬੇਟਾ ਸੇਵਾ ਸਿੰਘ ਕਾ। ਗੁਰਮੁਖ ਸਿੰਘ ਬੇਟਾ ਹਿੰਮਤ ਸਿੰਘ ਕਾ, ਸਰਮੁਖ ਸਿੰਘ ਬੇਟਾ ਹਿੰਮਤ ਸਿੰਘ ਕਾ, ਸੁਚਾ ਸਿੰਘ ਬੇਟਾ ਸੁਜਾਨ ਸਿੰਘ ਕਾ, ਕ੍ਰਿਪਾ ਸਿੰਘ ਬੇਟਾ ਸੁਜਾਨ ਸਿੰਘ ਕਾ। ਸੁੰਦਰ ਸਿੰਘ ਬੇਟਾ ਗੁਰਮੁਖ ਸਿੰਘ ਕਾ, ਭਾਰ ਸਿੰਘ ਬੇਟਾ ਗੁਰਮੁਖ ਸਿੰਘ ਕਾ, ਦਲ ਸਿੰਘ ਬੇਟਾ ਗੁਰਮੁਖ ਸਿੰਘ ਕਾ, ਕਾਲਾ ਸਿੰਘ ਬੇਟਾ ਗੁਰਮੁਖ ਸਿੰਘ ਕਾ, ਭੋਲਾ ਸਿੰਘ ਬੇਟਾ ਗੁਰਮੁਖ ਸਿੰਘ ਕਾ... ਗਿਆਨ ਸਿੰਘ ਬੇਟਾ ਸੁੰਦਰ ਸਿੰਘ ਕਾ ਦੀਵਾਨ ਸਿੰਘ ਬੇਟਾ ਸੁੰਦਰ ਕਾ ਚੜ੍ਹਤ ਸਿੰਘ ਬੇਟਾ ਸੁੰਦਰ ਸਿੰਘ ਕਾ।

ਬਿਸ਼ਨ ਸਿੰਘ ਬੇਟਾ ਦੀਵਾਨ ਸਿੰਘ ਕਾ, ਨਿਹਾਲ ਸਿੰਘ ਬੇਟਾ ਦੀਵਾਨ ਸਿੰਘ ਕਾ, ਗੁਲਾਬ ਸਿੰਘ ਬੇਟਾ ਦੀਵਾਨ ਸਿੰਘ ਕਾ, ਹਾਕਮ ਸਿੰਘ ਬੇਟਾ ਦੀਵਾਨ ਸਿੰਘ ਕਾ, ਨਾਨਕ ਸਿੰਘ ਬੇਟਾ ਦੀਵਾਨ ਸਿੰਘ ਕਾ, ਆਤਮਾ ਸਿੰਘ ਬੇਟਾ ਦੀਵਾਨ ਸਿੰਘ ਕਾ, ਮਹਿਬੂਬ ਸਿੰਘ ਬੇਟਾ ਦੀਵਾਨ ਸਿੰਘ ਕਾ।[144]

(ਸ) ਇਹ...ਸਿਖਾਂ ਦਾ ਜਥਾ ਪੱਟੀ ਗਾਉਂ ਸੇ ਚਲਕੇ[145] ਪੁਛਦਾ ਪੁਛਾਂਦਾ ਰਾਮੇਆਨੇ ਨਗਰ ਸੇ ਆਗੇ ਰੁਪੇਆਨੇ ਕੇ ਪਾਸ ਰੋਹੀ ਮੇਂ ਗੁਰੂ ਜੀ ਨੂੰ ਜਾਇ ਮਿਲਿਆ।...ਭਾਗ ਸਿੰਘ[146] ਆਦਿ ਸਿਖਾਂ ਪ੍ਰਥਮੇਂ ਸਤਿਗੁਰਾਂ ਸੇ ਪ੍ਰਚਾਵਨੀ ਕੀ, ਪਾਛੇ ਇਨੇ ਕਹਾ...ਮਹਾਰਾਜ ਅਸੀਂ ਸਾਰੇ ਮਾਝਾ ਦੇਸ ਕੀ ਤਰਫ ਸੇ ਲਵਪੁਰੀ ਸਰਕਾਰ ਸਾਥ ਤੁਸਾਂ ਕਾ ਸਮਝੌਤਾ ਕਰਾਨੇ ਆਏ ਹਾਂ...ਆਗੇ ਸੇ ਗੁਰੂ ਜੀ ਨੇ ਕਹਾ ਭਾਈ ਸਿਖੋ ਤੁਮ ਕਉਨ ਹੋ ਸਮਝੌਤਾ ਕਰਾਨੇ ਵਾਲੇ। ਤੁਹਾਡੇ ਬਡੇਰੇ ਪੰਚਮ ਸਤਿਗੁਰਾਂ ਸਮੇਂ ਕਹਾਂ ਚਲੇ ਗਏ ਥੇ, ਛਠੇਮੇਂ ਗੁਰੂ ਜੀ ਕੇ ਸਮੇਂ ਮਝੈਲ ਕਹਾਂ ਗਏ ਥੇ ਜਬ ਉਨੇ ਕਈ ਬਰਖ[147] ਗੜ੍ਹ ਗਵਾਲੀਅਰ ਮੇਂ ਬੰਦ ਰਾਖਾ ਗਿਆ ਥਾ। ਜਬ ਨਾਮੇ ਸਤਿਗੁਰਾਂ ਨੂੰ ਦਿਲੀ ਮੇਂ ਲੈ ਜਾਇ ਕੇ ਸ਼ਹੀਦ ਕੀਤਾ ਗਿਆ ਸੀ ਉਸ ਵੇਲੇ ਆਪ ਕਹਾਂ ਚਲੇ ਗਏ ਸੀ। ਅਨੰਦਪੁਰ ਕਈ ਮਾਸ ਘੇਰਾ ਪਿਆ ਰਿਹਾ ਸੀ ਤੁਸੀਂ ਨਹੀਂ ਆਏ ਉਸ ਸਮੇਂ

---

142. ਇਸ ਦੀ ਬੰਸ ਦੇ ਸ੍ਰੀ ਦਸਮੇਸ਼ ਜੀ ਤੇ ਮਿਸਲ ਰਾਜ ਸਮੇਂ ਤੇ ਸੰਨ 1947 ਈ: ਬਟਵਾਰੇ ਤੋਂ ਪਹਿਲੇ ਪਾਕਿਸਤਾਨ ਅੰਦਰ ਅਲੀਪੁਰ ਸ਼ਮਾਲੀ ਖੈਰਪੁਰ ਆਦਿ ਨਗਰਾਂ ਵਿਚ ਆਬਾਦ ਸੀ ਤੇ ਪੰਜਾਬ ਵਿਚ ਕਲੀਚਪੁਰ ਸ਼ਿਖਿਆੜਾ ਭੜੂ ਕਾਨਾਂ ਕਾਛਾ ਕੌਲੀ ਸੂਹਰੋਂ ਨਨਹੇੜਾ ਆਦਿ ਨਗਰਾਂ ਵਿਚ ਵੱਸ ਰਹੇ ਹਨ।
143. ਇਹ ਸ੍ਰੀ ਦਸਮੇਸ਼ ਜੀ ਦਾ ਹਜ਼ੂਰੀ ਸਿੱਖ ਸੀ, ਇਸ ਨੂੰ ਭਾਈ ਚੌਪਾ ਸਿੰਘ ਦੇ ਬਾਦ ਸੰਮਤ 1758 ਬਿ: (1701 ਈ:) ਨੂੰ ਅਰਦਾਸਾ ਤੇ ਰਹਿਤਨਾਮਾ ਲਿਖਿਆ ਸੀ। ਜੈਸਾ ਕਿ ਭਾਈ ਕੇਸਰ ਸਿੰਘ ਛਿੱਬਰ ਇੰਜ ਲਿਖਦੇ ਹਨ:

    ਸੋ ਪਹਿਲਾ ਉਸ ਦਾ ਉਤਾਰਾ ਸੀਤਲ ਸਿੰਘ ਬਹੁਰੂਪੀਏ ਲਿਖਾਇਆ।
    ਉਪਰ ਦਸਖਤ ਸਹੀ ਲਵੇ ਪਵਾਇਆ।...॥੫੨੬॥...
    ਅਠਾਰਹ ਸੈ ਤਨਖਾਹ ਤੇ ਰਹਿਤ ਲਿਖਣ ਵਿਚ ਆਈ।...॥੫੨੭॥

*(ਕੇਸਰ ਸਿੰਘ ਛਿੱਬਰ, ਉਕਤ ਰਚਨਾ)*

144. ਭੱਟ ਵਹੀ ਸਾਰਸਾ ਪ੍ਰਗਨਾ ਥਨੇਸਰ (ਹਰਿਆਣਾ)।
145. ਸ: ਕਰਮ ਸਿੰਘ ਹਿਸਟੋਰੀਅਨ, *ਮਾਝੇ ਦਾ ਪੰਚਾਇਤੀ ਬੇਦਾਵਾ*, ਸਫ਼ਾ 38.
146. ਝਬਾਲ ਪਿੰਡ (ਅੰਮ੍ਰਿਤਸਰ) ਦਾ ਰਹਿਣ ਵਾਲਾ।
147. ਪੂਰੇ ਬਾਰ੍ਹਾਂ ਵਰ੍ਹੇ (ਮੋਹਸਨ ਫ਼ਾਨੀ, *ਦਬਿਸਤਾਨਿ ਮਜ਼ਾਹਿਬ*)।

ਤੁਸਾਂ ਲਵਪੁਰੀ ਹਾਕਮ ਨੂੰ ਕਹਿਨਾਂ ਸੀ ਦੇਖੋ ਹੁਨ ਇਹ ਸਮਝੌਤਾ ਕਰਾਨੇ ਆਏ ਹੈ। ਗੁਰੂ ਜੀ ਕਾ ਇਹ ਬਚਨ ਸੁਨ ਭਾਗ ਸਿੰਘ ਚੁਭਾਲੀਏ ਕਹਾ, ਮਹਾਰਾਜ ਤਾਂ ਅਸਾਂ ਸੇ ਆਪ ਕੀ ਸਿਖੀ ਨਹੀਂ ਨਿਭਦੀ। ਸਤਿਗੁਰਾਂ ਕਿਹਾ ਭਾਗ ਸਿੰਘਾ ਅਸਾਂ ਤੁੰਮੇ ਬੁਲਾਇਆ ਨਹੀਂ ਜੇ ਆਏ ਹੋ ਤਾਂ ਲਿਖ ਕੇ ਦੇ ਜਾਈਏ ਕਿ ਮਾਝਾ ਦੇਸ ਆਜ ਸੇ ਗੁਰੂ ਕਾ ਸਿਖ ਨਹੀਂ ਰਿਹਾ। ਗੁਰੂ ਜੀ ਕਾ ਇਹ ਬਚਨ ਸੁਨ ਕੇ ਭਾਗ ਸਿੰਘ ਨੇ ਪ੍ਰਥਮੇ ਲਿਖ ਦੀਆ ਇਸੇ ਦੇਖ ਦਿਲਬਾਗ ਸਿੰਘ[148] ਘਰਬਾਰਾ ਸਿੰਘ ਦਰਬਾਰਾ ਸਿੰਘ ਤੇ ਗੰਡਾ ਸਿੰਘ ਨੇ ਲਿਖਾ[149] ਬਾਕੀ ਪੈਂਤੀ ਸਿਖਾਂ ਇਹ ਦੇਖ ਨੀਵੀਆਂ ਪਾਇ ਲਈਆਂ ਮਾਤਾ ਭਾਗ ਕੌਰਾਂ ਨੇ ਦੇਖਾ ਕਿ ਕੀ ਲੈਨ ਆਏ ਸਾਂ ਤੇ ਕਿਆ ਬਨ ਗਿਆ ਹੈ। ਆਗੇ ਤਾਂ ਹਮਾਰੇ ਦੇਸ ਕਾ ਦੁਨੀ ਚੰਦ ਮਜੀਠਿਆ ਰਾਤ ਕੇ ਸਮੇਂ ਚਾਰ ਪਾਂਖ ਸਿਖਾਂ ਕੋ ਸਾਥ ਲੈ[150] ਕਿਲਾ ਅਨੰਦ ਗੜ ਸੇ ਭਾਗ ਗਿਆ ਸੀ ਆਜ ਤਾਂ ਇਹ ਲਿਖ ਦੀਆ ਹੈ ਕਿ ਆਗੇ ਸੇ ਮਾਝਾ ਦੇਸ ਗੁਰੂ ਕਾ ਸਿਖ ਹੀ ਨਹੀਂ ਰਿਹਾ ਕੇਹੜਾਂ ਮੂੰਹ ਲੈ ਕੇ ਵਾਪਸ ਜਾਮਾਂਗੇ। ਉਠੋ ਸ਼ੇਰੋ ਹੰਭਲਾ ਮਾਰੋ ਗੁਰੂ ਜੀ ਬਖਸ਼ਨ ਜੋਗ ਹੈ ਉਹ ਅਸਾਂ ਸੇ ਹੋਈ ਭੁਲ ਬਖਸ਼ ਦੇਨਗੇ। ਸਭਨਾਂ ਸਿਖਾਂ ਗੁਰੂ ਜੀ ਕੇ ਪਾਛੈ ਜਾਨੇ ਕੇ ਲੀਏ ਤਿਆਰੀ ਕੀ ਰਾਸਤੇ ਕਾ ਪੰਥ ਮੁਕਾਇ ਖਿਦਾਰਾਨਾਂ ਗਾਮ ਕੀ ਢਾਬ ਤੇ ਜਾਇ ਪਹੁੰਚੇ।[151]

(ਹ) ਸ੍ਰੀ ਗੋਬਿੰਦ ਸਿੰਘ ਸੁਨਿ ਰਿਸ ਛਾਈ।
ਉੱਤਰ ਕਹ੍ਯੋ ਬੀਚ ਸਮੁਦਾਈ।
'ਸਿੱਖ ਹੋਤਿ ਲੈਬੇ ਉਪਦੇਸ਼ੂ।
ਦੇਹੁ ਹਮੈ ਬਿੱਪ੍ਰੀਤ ਵਿਸ਼ੇਸ਼ੂ॥੪੧॥...
ਹਮਰੇ ਝਗਰੇ ਚਹਹੁ ਨਿਬੇਰਾ।
ਕਹਾਂ ਗਏ ਤੁਮ ਪੂਰਬ ਵੇਰਾ।
ਸ੍ਰੀ ਗੁਰ ਅਰਜਨ ਕੋ ਭਾ ਕਾਰਨ।
ਨਹਿਂ ਗਮਨੇ ਨਹਿਂ ਕਰ੍ਯੋ ਉਚਾਰਿਨ॥੪੩॥...
ਪੁਨ ਨੌਮੇ ਪਤਿਸ਼ਾਹੁ ਭਏ ਹੈਂ।
ਦਿੱਲੀ ਮਹਿਂ ਸਿਰ ਦੇਨ ਗਏ ਹੈਂ॥੪੪॥
ਤਬਿ ਮਾਝੇ ਆਦਿਕ ਸਭਿ ਦੇਸ਼।
ਭੇ ਤੁਸ਼ਨ ਧਰਿ ਤ੍ਰਾਸ ਵਿਸ਼ੇਸ਼।...
ਤੁਮ ਕੋ ਸਿਖ ਕਰਿ ਕਜਾ ਹਮ ਲੈ ਹੈਂ।
ਪਰੇ ਕਾਜਜ ਬਿਦਗ਼ਾ ਕਮੈ ਹੈਂ।
ਅਬਿ ਲਿਖਿ ਦਿਹੁ ਤੁਮ—ਹਮ ਸਿਖ ਨਾਂਹੀ—।
ਚਲੇ ਜਾਹੁ ਨਿਜ ਦੇਸ਼ਨਿ ਮਾਂਹੀ॥੪੮॥...
ਇਮ ਵਿਚਾਰ ਕਰਿ ਲਿਖ੍ਯੋ ਬਿਦਾਵਾ।
ਗੁਰੂ ਲਿਖਾਇ ਜੇਬ ਮਹਿਂ ਪਾਵਾ।
'ਸਭਿ ਮਾਝਾ ਸਿੱਖੀ ਤੇ ਖਾਰਜ'।
ਲਿਖਿ ਦੀਨੋ ਧਰਿ ਤ੍ਰਾਸ ਅਨਾਰਜ॥੫੩॥[152]

---

148. ਇਹ ਤੇ ਭਾਈ ਭਾਗ ਸਿੰਘ ਮਾਤਾ ਭਾਗ ਕੌਰਾਂ ਦੇ ਛੋਟੇ ਭਰਾ ਸਨ।
149. ਇਹ ਤਿੰਨੇ ਮਾਤਾ ਭਾਗ ਕੌਰਾਂ ਦੇ ਚਚਾ ਜ਼ਾਦ ਭਾਈ ਚੁਭਾਲੀਏ ਢਿੱਲੋਂ ਜ਼ਿਮੀਂਦਾਰ ਸਨ।
150. ਵੀਰ ਸਿੰਘ 'ਬੱਲ', *ਸਿੰਘ ਸਾਗਰ*, 1884 ਬਿ: (1827 ਈ:)।
151. ਭਾਈ ਸ੍ਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ ਨੰ: 89.
152. ਕਵਿ ਸੰਤੋਖ ਸਿੰਘ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, ਐਨ 1, ਅੰਸੂ 8, 1843 ਈ:, ਸਫ਼ੇ 6027-28.

(ਕ) ਰਾਇ ਸਿੰਘ ਬੇਟਾ ਮਾਈ ਦਾਸ ਕਾ ਪੋਤਾ ਬਲੂ ਰਾਇ ਕਾ ਪੜਪੋਤਾ ਮੂਲ ਚੰਦ ਕਾ ਚੰਦਰ ਬੰਸੀ[153] ਭਾਰਦੁਆਜੀ[154] ਗੌਤ੍ਰਾ ਪੁਆਰ[155] ਬੰਸ ਬੀਝੇ[156] ਕਾ ਬੰਝਰਾਵਤ ਰਦਉਤ[157] ਜਲਹਾਨਾ[158] ਬੱਲ[159] ਸੰਮਤ ਸਤ੍ਰਾ ਸੈ ਬਾਸਠ ਪੋਖ ਪ੍ਰਵਿਸਟੇ ਤੀਸ ਸ਼ਨੀਵਾਰ ਕੇ ਦਿਹੁ ਖਿਦਰਾਨਾ ਗਾਮ[160] ਕੇ ਮਲਹਾਨ ਢਾਬ ਈਸਰ[161] ਕੇ ਕਿਨਾਰੇ ਚਾਲੀ ਸਿੱਖਾਂ ਕੀ ਚਉਂਕੀ ਮੇਂ ਤੁਰਕ ਫਉਜ ਗੈਲ ਲਰਕੇ[162] ਸਾਮੇਂ ਮਾਥੈ ਜੂਝ ਕੇ ਸ਼ਹਾਦਤ ਪਾਈ। ਗੈਲੋਂ ਬੇਟਾ ਮਹਾਂ ਸਿੰਘ ਸੀਤਲ ਸਿੰਘ ਮਾਰੇ ਗਏ।[163]

(ਖ) ਰਾਇ ਸਿੰਘ ਬੇਟਾ ਮਾਈ ਦਾਸ ਕਾ ਪੋਤਾ ਨਾਇਕ ਬਲੂ ਰਾਇ ਕਾ ਪੜਪੋਤਾ ਮੂਲ ਚੰਦ ਕਾ ਮਹਾਂ ਸਿੰਘ ਬੇਟਾ ਰਾਇ ਸਿੰਘ ਕਾ ਸੀਤਲ ਸਿੰਘ ਬੇਟਾ ਰਾਇ ਸਿੰਘ ਕਾ ਚੰਦਰ ਬੰਸੀ...ਸਾਲ ਸਤ੍ਰਾਂ ਸੈ ਬਾਸਠ ਮਾਘ ਬਦੀ ਦਸਮੀਂ ਸਨਿਚਰ ਬਾਰ ਕੇ ਦਿਹੁ ਚਾਲੀ ਸਿਖਾਂ ਕੀ ਚਉਂਕੀ ਮੇਂ ਏਕ ਘਰੀ ਦਿਹੁ ਖਲੇ ਰਨ ਜੂੰਝਤੇ ਸੂਰਿਆਂ ਸਾਥ ਸਾਮੇਂ ਮਾਥੇ ਲਰ ਕੇ ਖਿਦਰਾਨਾਂ ਗਾਂਮ ਕੀ ਢਾਬ ਈਸਰ ਸਰ ਕੇ ਕਿਨਾਰੇ ਸ਼ਹਾਦਤਾਂ ਪਾਈਆਂ। ਗੁਰੂ ਆਪ ਭਾਨੇ ਕਾ ਖਾਬੰਦ—ਗੁਰੂ ਗੁਰੂ ਜਪਨਾਂ ਜਨਮ ਸਉਰੇਗਾ।[164]

(ਗ) ਸਿਰ ਦੇ ਸਭ ਮੁਕਤੇਸਰ ਲਰੇ।
ਨਾਮ ਮੁਕਤ ਸਰ ਤਾਂਤੇ ਧਰੇ।
ਮਾਘ ਮਾਸ ਪਹਿਲੀ[165] ਹੈ ਜਾਨੋ।
ਬਡੋ ਨੀਰ ਤੇ ਜੁਧ ਪਛਾਨੋ।
ਮਾਘ ਮਸਾਂਤ[166] ਜੁਧ ਜੋ ਹੋਈ।
ਅਗਨ ਦਈ ਪਹਿਲੇ ਹੈ ਸੋਈ[167] ॥੮੪॥[168]

(ਘ) ਇਨ ਚਾਲੀ ਸਿੱਖਾਂ ਕੀ ਚਉਂਕੀ ਮੇਂ ਤੀਨ ਸਿੱਖ ਭਾਈ ਰਾਇ ਸਿੰਘ ਮਹਾਂ ਸਿੰਘ ਤੇ ਸੁੰਦਰ ਸਿੰਘ ਅਜੇ ਸਹਿਕਦੇ ਸੀ ਸਤਿਗੁਰਾਂ ਅੰਤਮ ਸਮੇਂ ਆਪਨੇ ਹਾਥ ਸੇ ਇਨ ਸਿੱਖੋਂ ਕੇ ਮੂੰਹ ਬੀਚ ਪਾਨੀ ਚੁਆਇਆ। ਰਮਾਲ ਸਾਥ ਇਨ

---

153. ਚੰਦਰ ਭਾਨ ਨਾਮੀ ਰਾਜੇ ਦੀ ਬੰਸ ਵਿੱਚੋਂ।
154. ਪ੍ਰਾਚੀਨ ਕਾਲ ਵਿਚ ਇਸ ਰਿਸ਼ੀ ਕੋਲ ਜਿਹੜੇ ਵਿਦਿਆਰਥੀ ਪੜ੍ਹਦੇ ਸਨ, ਉਨ੍ਹਾਂ ਵਿੱਚੋਂ ਬਿੰਦੀ ਜਿਹੜੇ ਰਿਸ਼ੀ ਜੀ ਪਾਸ ਪੜ੍ਹਦੇ ਸਨ, ਉਹ ਬ੍ਰਾਹਮਣ ਅਖਵਾਏ। ਜਿਹੜੇ ਖਤ੍ਰੀਆਂ ਦੇ ਪੁੱਤਰ ਵਿਦਿਆਰਥੀ ਸਨ, ਉਹਨਾਂ ਦੀ ਗੋਤਰੇ ਭਾਰਦੁਆਰੀ ਖਤ੍ਰੀ ਕਹਿਲਾਏ।
155. 'ਪ੍ਰਮਾਰ' ਸ਼ਬਦ ਤੋਂ 'ਪੁਆਰ' ਬਣਿਆ।
156. ਬੀਝੇ ਪੁਆਰ ਦੀ ਬੰਸ ਦੇ ਖਤ੍ਰੀ ਬੰਝਰਾਵਤ ਪੁਆਰ ਕਹਿਲਾਏ।
157. ਰਾਦਾ ਨਾਮ ਦੀ ਵਿਅਕਤੀ ਤੋਂ ਬੰਝਰਾਵਤ ਰਦਉਤ ਪੁਆਰ ਪ੍ਰਚਲਿਤ ਹੋਏ।
158. ਇਸੀ ਤਰ੍ਹਾਂ ਜਲੇ ਪੁਆਰ ਦੀ ਬੰਸ ਬੰਝਰਾਵਤ ਰਉਦਤ ਜਲਹਾਨੇ ਪ੍ਰਸਿੱਧ ਹੋਈ।
159. ਨਾਇਕ ਬੱਲੂ ਰਾਇ ਤੋਂ ਅਥਵਾ ਬਲਉਤ ਪੁਆਰ ਮਸ਼ਹੂਰ ਹੋਏ।
160. ਇਹ ਪਿੰਡ ਸ੍ਰੀ ਮੁਕਤਸਰ ਵਿਚ ਜਜ਼ਬ ਹੋ ਗਿਆ ਹੈ।
161. ਭਗਵਾਨ ਸ਼ਿਵ ਜੀ ਦੇ ਨਾਮ ਤੋਂ, ਦੇਖੋ, ਜ਼ਿਲ੍ਹਾ ਗਜ਼ਟ ਫ਼ਿਰੋਜ਼ਪੁਰ।
162. ਸਰਹੰਦ ਦਾ ਸੂਬਾ ਵਜ਼ੀਰ ਖ਼ਾਂ ਤੇ ਉਸ ਦੀ ਫ਼ੌਜ।
163. ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਪੁਆਰ ਬੰਝਰਉਤੋਂ ਕਾ।
164. ਭੱਟ ਵਹੀ ਭਾਦਸੋ ਪ੍ਰਗਨਾ ਥਨੇਸਰ।
165. ਮਾਘ ਦੀ ਸੰਗਰਾਂਦ ਤੋਂ ਪਹਿਲਾ ਦਿਨ।
166. ਹਰ ਮਹੀਨੇ ਦੇ ਆਖ਼ਰੀ ਦਿਨ ਨੂੰ ਮਸ਼ਾਂਤ ਬੋਲਿਆ ਜਾਂਦਾ ਹੈ।
167. ਭਾਵ, ਅਗਲੇ ਦਿਨ ਮਾਘ ਮਹੀਨੇ ਦੀ ਪਹਿਲੀ ਦੇ ਦਿਨ।
168. ਕਵਿ ਕੋਇਰ ਸਿੰਘ ਲਾਹੌਰੀ, *ਗੁਰਬਿਲਾਸ ਪਾ: ੧੦*, ਸੰਪਾ. ਸ਼ਮਸ਼ੇਰ ਸਿੰਘ 'ਅਸ਼ੋਕ', ਅਧਿ: 17ਵਾਂ, 1808 ਬਿ: (1751 ਈ:)।

ਕੇ ਮੁਖ ਝਾੜੇ ਚੌਥੀ ਮਾਤਾ ਭਾਗ ਕੌਰਾਂ ਸੀ ਜੋ ਜਖਮੀ ਹੋਇਕੇ ਏਕ ਬਣ ਕੇ ਨੀਚੇ ਪਈ ਹੋਈ ਸੀ ਇਸੇ ਵੀ ਸਿਖਾਂ ਚੁਕ ਕੇ ਗੁਰੂ ਜੀ ਪਾਸ ਲੈ ਆਂਦਾ। ਪ੍ਰਥਮੇ ਸਤਿ ਗੁਰਾਂ ਰਾਇ ਸਿੰਘ ਆਦਿ ਤੀਨ ਸਿਖਾਂ ਸੇ ਪੂਛਾ ਆਪ ਕਿਆ ਚਾਹਤੇ ਹੈ ਇਨਮੇਂ ਰਾਇ ਸਿੰਘ ਬੋਲਾ ਗ੍ਰੀਬ ਨਿਵਾਜ ਅਸਾਂ ਕੀ ਤ੍ਰਫ ਸੇ ਲਿਖਾ ਬੇਦਾਵੇ ਵਾਲਾ ਕਾਗਜ਼ ਪਾੜ ਕੇ ਸਿਖੀ ਦਾਨ ਬਖਸੀਏ।

## ਭਾਗ ਦੂਜਾ

ਉਤਰਾਇਣ ਮਕਰ ਮਹੀਨੇ ਸਮਰਭੂਮ ਸਰ ਮੁਕਤ ਪ੍ਰਬੀਨੇ।
ਜੋ ਨਰ ਨਾਰ ਹੇਤ ਸ਼ਰ ਨਾਏ।
ਸਾਤ ਕੁਲ ਤੱਤ ਕਾਲ ਤਰਾਏ।੬੩।
ਨਿਜ ਕੁਲ ਸੱਸਰੇ ਨਾਨਕੇ ਪਿਤਾ ਨਾਨਕੇ ਮਾਤ।
ਗੁਰੂ ਕੁਲ ਮਿਤ੍ਰ ਕੁਲ ਕਹੀ ਤਰੈ ਤਰੈ ਤਬ ਕੁਲ ਸਾਤਿ।੬੪ੳ।[169]

(3) ਮਾਝੇ ਤੇ ਚਾਲੀ[170] ਸਿੰਘਾਂ ਕੀ ਚਉਕੀ ਚਲੀ ਆਉਂਦੀ ਸੀ ਮਗਰ ਮਗਰ ਤੁਰਕਾਂ ਸਿੰਘਾਂ ਨਾਲ ਆਇ ਟਾਕਰਾ ਕੀਆ।...ਚਾਲੀ ਸਿੰਘਾਂ ਸੀਸ ਲਾਏ ਮੁਕਤੇ ਹੁਏ[171] ਤੁਰਕ ਪਿਛਾਂਹ ਨੂੰ ਮੁੜਿਆ ਇਹ ਸਿਰਹਿੰਦ ਸਰਾਫੀ ਦਾ ਸੂਬਾ ਸੀ[172]...ਗੁਰੂ ਜੀ ਟਿੱਬੀ ਤੋਂ ਉਤਰ ਕੇ ਆਏ। ਇਕ ਸਿੰਘ ਸਹਿਕਤਾ ਸੀ[173] ਕਹਿਆ ਮਹਾਂ ਸਿੰਘ ਕੁਛ ਮੰਗ ਹਮਾਰੀ ਤੇਰੇ ਤੇ ਖੁਸ਼ੀ ਹੈ। ਮਹਾਂ ਸਿੰਘ ਕਹਾ ਗੁਰੂ ਜੀ ਟੂਟੀ ਮੇਲੋ...ਸਾਹਿਬਾਂ ਕਹਿਆ ਵਾਹ ਖਾਲਸਾ ਜੀ ਧੰਨ ਖਾਲਸਾ ਜੀ ਟੂਟੀ ਮੇਲੀ ਖਾਲਸੇ ਨੇ ਉਹ ਸਿੰਘ ਹੁਕਮ ਸੱਤ ਹੋਇ ਗਿਆ...੫੩। ਇਕ ਸਿਖਨੀ ਪੁਤ ਕੀ ਇਛਾ ਕਰਕੇ ਆਈ ਸੀ ਉਹ ਭੀ ਵਿਚੇ ਜਖਮੀ ਹੋਇ ਗਈ ਫਿਰ ਜਖਮਾਂ ਸੇ ਰਾਜੀ ਹੋਇ ਗਈ। ਗੁਰੂ ਜੀ ਕਹਿੰਦੇ ਮਾਈ ਭਾਗ ਕੌਰਾ[174] ਕਛਹਿਰਾ ਪੇਚਾ ਰਖਿਆ ਕਰੋ... ॥੫੪॥

(4) ਸਿੰਘ ਸੁਚਾਲੀ ਕੁਲ ਸਭੀ[175] ਤਿਨ ਇਮ ਮੱਥ ਲਈ ਬਾਤ।
ਇਕ ਇਕ ਲਰ ਮਰੋਂਗੇ ਦੂਰ ਰਹੂ ਗੁਰ ਜਾਤਿ।੪।
ਉਨ ਮੱਧ ਸਿਖ ਜੀਵਤ ਕੋਇ[176] ਪਾਇ।
ਹੁਤੋ ਹਜੂਰ ਜੋ ਪੁਰ ਅਨਦ ਥਾਇ।੬੦।

---

169. ਕਵਿ ਵੀਰ ਸਿੰਘ ਬੱਲ, *ਸਿੰਘ ਸਾਗਰ* (ਇਹ ਪੁਸਤਕ ਰਾਜਾ ਨਰਿੰਦਰ ਸਿੰਘ ਵੇਲੇ ਪਟਿਆਲੇ ਲਿਖੀ ਗਈ ਸੀ। ਇਸ ਦੀ ਇਕ ਕਾਪੀ ਡਾ. ਫ਼ੌਜਾ ਸਿੰਘ ਇਨਚਾਰਜ ਹਿਸਟਰੀ ਰਿਸਰਚ ਵਿਭਾਗ, ਪੰਜਾਬੀ ਯੂਨੀਵਰਸਿਟੀ ਵਿਖੇ ਹੈ), ਅਧਿ: 13ਵਾਂ, 1884 ਬਿ: (1827 ਈ:)।
170. ਇਹ ਪੱਟੀ (ਅੰਮ੍ਰਿਤਸਰ) ਤੋਂ ਚੱਲ ਕੇ ਆਏ ਸਨ। ਇਕਤਾਲਵੀਂ ਮਾਤਾ ਭਾਗ ਕੌਰਾਂ ਸੀ।
171. ਇਹਨਾਂ ਦਾ ਨਾਮ ਦੋ ਵੇਲਿਆਂ ਦੀ ਅਰਦਾਸ ਵਿਚ ਆਉਂਦਾ ਹੈ : "ਬਾਬਾ ਸ੍ਰੀ ਚੰਦਰ ਸਾਹਿਬ ਬਾਬਾ ਗੁਰਦਿਤਾ ਜੀ ਚਾਰ ਧੂਏ ਛੇ ਬਖ਼ਸ਼ਿਸ਼ਾਂ ਪੰਜ ਪਿਆਰੇ ਚਾਰ ਸਾਹਿਬਜ਼ਾਦੇ ਚਾਲੀ ਮੁਕਤਿਆਂ ਦੀ ਕਮਾਈ ਵੱਲ ਧਿਆਨ ਧਰ ਗਾਜੋ ਜੀ ਸ੍ਰੀ ਵਾਹਿਗੁਰੂ।"
*('ਪ੍ਰਾਚੀਨ ਅਰਦਾਸ ਪੋਥੀ ਗ੍ਰੰਥ', ਸਫ਼ਾ 37, ਡੇਰਾ ਉਦਾਸੀ ਸੰਤਾ, ਪਿੰਡ ਗਿੱਦੜਬਾਹਾ, ਫ਼ਿਰੋਜ਼ਪੁਰ)*
172. ਇਸ ਦਾ ਨਾਮ ਵਜ਼ੀਰ ਖ਼ਾਂ ਸੀ।
173. ਨਹੀਂ ਚਾਰ (ਰਾਇ ਸਿੰਘ, ਮਹਾਂ ਸਿੰਘ, ਸੁੰਦਰ ਸਿੰਘ ਤੇ ਭਾਗ ਕੌਰਾਂ) ਸਹਿਕਦੇ ਸਨ।
174. ਇਹ ਹਜ਼ੂਰ ਸਾਹਿਬ ਦੱਖਣ ਤਕ ਸਤਿਗੁਰਾਂ ਨਾਲ ਗਈ। ਉਥੇ ਇਸ ਦਾ ਅੰਗੀਠਾ ਬਣਿਆ ਹੋਇਆ ਹੈ।
175. ਸਣੇ ਮਾਤਾ ਭਾਗ ਕੌਰਾਂ ਇਹਨਾਂ ਦੀ ਗਿਣਤੀ ਇਕਤਾਲੀ ਸੀ।
176. ਨਹੀਂ, ਚਾਰ ਜ਼ਿੰਦਾ ਸਨ। ਤਿੰਨ ਬੇਦਾਵਾ ਪੜਵਾ ਕੇ ਪ੍ਰਲੋਕ ਪਿਆਨਾ ਕਰ ਗਏ। ਚੌਥੀ ਮਾਤਾ ਭਾਗ ਕੌਰਾਂ ਠੀਕ ਹੋ ਗਈ ਸੀ।

ਸਤਿਗੁਰ ਜਬ ਉਨ ਕੇ ਮੁਖ ਝਾੜੇ।
ਕਿਛਕ ਸਿਖਨ ਉਨ ਨੈਨ ਉਘਾੜੇ।
ਸਤਿਗੁਰ ਜਲ ਉਨ ਮੁਖ ਚੁਆਯੋ।
ਕਿਛਕ ਸ੍ਵਾਸ ਉਨ ਮੁਖ ਮਧ ਆਯੋ।੬੧।
ਸਤਿਗੁਰ ਕਹੀ ਸਿਖੋ ਮੰਗ ਲੈਹੋ।
ਮੈਂ ਤੁਠਾ ਮੰਗ ਲਹੋ ਸੇ ਦੇਹੋ।
ਤਉ ਉਨ ਅਗਯੋ ਅਰਜ ਸੁਨਾਈ।
ਹੇਹੁ ਤੁਠੋ ਦਿਹੁ ਟੁਟੀ ਗਠਵਾਈ[177]।੬੨।
ਦੋਹਰਾ।
ਸਤਿਗੁਰ ਉਨ ਕੀ ਮਨ ਲਈ ਕਾਗਜ ਖੀਸਯੋ ਨਿਕਾਰ।
ਧਨ ਧਨ ਗੁਰ ਸਿਖਨ ਕਹਿਯੌ ਕੀਯ ਪ੍ਰਸ੍ਵਾਰਥ ਉਪਕਾਰ[178]।੬੩।
ਚੌਪਈ।
ਟੂਟੀ ਮੇਲੀ ਇਸ ਪੁਰਸ ਭਾਈ।
ਨਾਮ ਥਾਮ ਦਿਹੋਂ ਜਾਤ ਬਤਾਈ।
ਭਾਈ ਸੁੰਦਰ ਸਿੰਘ[179] ਬ੍ਰਾਹਮਨ[180]।
ਏਕ ਸਿੰਘ ਤਬ ਹੀ ਰਹਿ ਗਯੋ।
ਰਾਇ ਸਿੰਘ ਜਿਹ ਸੂਰਨ ਕਹਿਯੋ।
ਕੋਊ ਤਿਹ ਨਾਮ ਮਹਾਂ ਸਿੰਘ ਲਹੈ।
ਏਕ ਰੂਪ ਹੈ ਨਾਮਹ ਲਹੈ॥੬੬॥[181]

ਚਾਲੀ ਮੁਕਤੇ ਸਿੰਘਾ ਕੇ ਜਨਮ ਥਾਨ ਕਾ ਕੋਈ ਪਤਾ ਨਹੀਂ ਇਹ ਸੰਮਤ ੧੭੬੮ ਮੇਂ ਮਾਘ ਵਦੀ ਏਕਮ ਕੋ ਜੰਗ ਕਰਕੇ ਸ੍ਰੀ ਮੁਕਤਸਰ ਸਮਾਏ।[182]

## ਕਿਲਾ ਅਨੰਦਗੜ ਕਾ ਤਿਆਗਨਾ ਤੇ ਚਾਲੀ ਮੁਕਤੇ

ਏਕ ਘੇਰਾ ਪਏ ਕੋ ਸਾਤ ਮਾਸ ਕਾ ਸਮਾਂ ਬਤੀਤ ਹੋਇ ਗਿਆ ਥਾ ਬਹੁਤ ਸਾਰੇ ਸਿੰਘ ਸ਼ਹੀਦੀਆਂ ਪਾਇ ਗਏ। ਸਾਲ ਸਤ੍ਰਾਂ ਸੈ ਬਾਸਠ ਪੋਖ ਮਾਸੇ ਦਿਹੁ ਪਾਂਚ ਗਏ ਦਖਨ ਦੇਸ ਸੇ ਬਾਦਸ਼ਾਹੀ ਪ੍ਵਾਨਾਂ ਕੁਰਾਨ ਕੀ ਜਿਲਤ ਤੇ ਲਿਖਾ ਹੂਆ ਕਾਜੀ ਲੈ ਕੇ ਅਨੰਦਪੁਰ ਮੇਂ ਆਇਆ[183]। ਏਸ ਮੇਂ ਲਿਖਾ ਹੂਆ ਥਾ ਕਿ ਤੁਸਾਂ

---

177. ਜੀਵਦਿਆਂ ਚਵਾਂ ਸਿਖ ਤੇ ਸਿਖਨੀ ਨੇ ਬੇਨਤੀ ਕਰਕੇ ਕਿਹਾ ਕਿ ਮਹਾਰਾਜ ਜੇ ਆਪ ਦੀ ਮੇਹਰ ਹੋਈ ਹੈ ਤਾਂ ਬਦਾਵੇ ਵਾਲਾ ਕਾਗ਼ਜ਼ ਪਾੜ ਕੇ ਅਸਾਂ ਨੂੰ ਸਿਖੀ ਦਾਨ ਬਖਸ਼ੋ।
178. ਛਾਪੇ ਦੇ *ਪੰਥ ਪ੍ਰਕਾਸ਼* ਵਿਚ ਇਥੋਂ ਤਕ ਹੈ। ਅਗਲਾ ਹਿੱਸਾ ਨਹੀਂ।
179. ਇਹ ਭਾਈ ਬੂੜ ਸਿੰਘ ਸ਼ਹੀਦ ਦਾ ਵੱਡਾ ਪੁੱਤਰ ਹੈ। ਇਸ ਦਾ ਪਿੰਡ ਝਲੀਆ, ਜ਼ਿਲ੍ਹਾ ਲਾਹੌਰ (ਪਾਕਿਸਤਾਨ) ਸੀ। ਇਹ ਦੋਵੇਂ ਚਾਲੀ ਮੁਕਤਿਆਂ ਵਿਚ ਈਸ਼ਰਸਰ ਤਾਲ 'ਤੇ ਸ਼ਹੀਦ ਹੋਏ। ਇਹ ਸਾਰਸੁਤ ਜਾਤੀ ਦੇ ਬ੍ਰਾਹਮਣ ਸਨ। ਭਾਈ ਬੂੜ ਸਿੰਘ ਦੇ ਦੋ ਪੁੱਤਰ ਵਸਾਵਾ ਸਿੰਘ ਤੇ ਕੋਇਰ ਸਿੰਘ ਸੰਮਤ 1778 ਬਿ: ਮਾਘ ਵਦੀ ਚੌਥ (1721 ਈ:) ਨੂੰ ਜਥੇਦਾਰ ਅਕਾਲੀ ਤਾਰਾ ਸਿੰਘ (ਨਿਹੰਗ) ਦੀ ਜਥੇਦਾਰੀ ਹੇਠ ਹਾਕਮ ਲਾਹੌਰ ਨਾਲ ਬਾਕੀ ਦੇ 20 ਸਿੰਘ ਸਮੇਤ ਲੜ ਕੇ ਸ਼ਹੀਦ ਹੋਏ ਸੀ। ਇਹ ਸ਼ਹਾਦਤ ਇਨ੍ਹਾਂ ਵਾਂ ਪਿੰਡ, ਜੋ ਡੱਲ ਪਿੰਡ ਦੇ ਪਾਸ ਜ਼ਿਲ੍ਹਾ ਲਾਹੌਰ ਵਿਖੇ ਪਾਈ ਸੀ। ਜਥੇਦਾਰ ਤਾਰਾ ਸਿੰਘ 'ਬੁਟਰ' ਗੋਤ ਦੇ ਜ਼ਿਮੀਂਦਾਰ ਵਾਂ ਪਿੰਡ ਦੇ ਵਸਨੀਕ ਸਨ।
*(ਅਹਿਲਕਾਰ ਮੁਤਲਕਾ ਖ਼ਾਨਦਾਨ ਸਦਰਾਨ ਖੇੜੀ ਨੌਧ ਸਿੰਘ ਵਾ ਥਨੇਸਰ)*
180. ਗਿ: ਗਿਆਨ ਸਿੰਘ ਬਿਸਰਾਮਬੀਸਮੋ, *ਪੰਥ ਪ੍ਰਕਾਸ਼*, 1936 ਬਿ: (1878 ਈ:), ਸਫ਼ਾ 229.
181. ਬਾਬਾ ਸ਼ਮੇਰ ਸਿੰਘ ਭੱਲਾ, *ਗਦਪਦ ਪ੍ਰੇਮ ਪ੍ਰਕਾਸ਼*, 1938 ਬਿ: (1881 ਈ:), ਸਫ਼ਾ 588.
182. ਪੰਡਤ ਤਾਰਾ ਸਿੰਘ ਨਰੋਤਮ, *ਗੁਰ ਤੀਰਥ ਸੰਗ੍ਰਹਿ*, 1941 ਬਿ: (1884 ਈ:), ਸਫ਼ਾ 228.
183. ਸੰਮਤ 1762 ਬਿ: 5 ਪੋਹ (4 ਦਸੰਬਰ, 1705 ਈ:) ਨੂੰ ਜਿਸ ਦਾ ਜ਼ਿਕਰ ਸ੍ਰੀ ਦਸਮੇਸ਼ ਜੀ ਨੇ ਜ਼ਫ਼ਰਨਾਮੇ ਦੇ ਸ਼ੁਰੂ ਵਿਚ ਇੰਜ ਕੀਤਾ ਹੈ :

ਮਾਖੋਵਾਲ ਗਾਉਂ ਕੋ ਛੋਰ ਕੇ ਮਾਲਵਾ ਦੇਸ ਮੇਂ ਕਸਬਾ ਕਾਂਗੜ[184] ਤਸਰੀਫ ਲੈ ਆਏ ਫੇਰ ਪੁਸ ਮੁਲਾਕਾਤ ਕੀ ਜਾਏਗੀ। ਅਗਲੇ ਦਿਵਸ ਛੇ ਪੋਹ ਕੇ ਦਿਹੁ ਸੂੰਹੀਏ ਆਇ ਪਤਾ ਦੀਆ ਕਿ ਰਾਜਾ ਅਜਮੇਰ ਚੰਦ[185] ਕਹਿਲੂਰੀ ਕੀ ਬੁਲਾਈ ਤੁਰਕ ਫਉਜ ਸਰਹਿਦ ਸੇ ਅਨੰਦ ਪੁਰ ਆਇ ਰਹੀ ਹੈ ਜਿਸ ਕਾ ਮੁਕਾਮ ਆਜ ਰੋਪਰ ਮੇਂ ਹੈ। ਗੁਰੂ ਜੀ ਨੇ ਉਦੇ ਸਿੰਘ ਆਦਿ ਮੁਖੀ ਸਿਖਾਂ ਸੇ ਵੀਚਾਰ ਕਰ ਕੇ ਫੈਸਲਾ ਕੀਆ ਕਿ ਆਜ ਰਾਤ ਕੇ ਸਮੇਂ ਕਿਲਾ ਅਨੰਦ ਗੜ ਛੋਰ ਦੇਨਾ ਚਾਹੀਏ[186]।[187]

ਇਸ ਕੀਏ ਫੈਸਲੇ ਕੇ ਮੁਤਾਬਿਕ ਪ੍ਰਥਮੇਂ ਪਹਿਰ ਰਾਤ ਗਈ ਮਾਤਾ ਗੁਜਰੀ ਕੋ ਤਿਆਰ ਕੀਆ ਇਨ ਕੇ ਸਾਥ ਲਘੂ ਸਾਹਿਬਜਾਦੇ ਏਕ ਦਾਸੀ ਤੇ ਦਾਸ ਦੇ ਕੇ ਤੋਰਾ[188] ਇਨ ਕੇ ਪੀਛੇ ਨਗਰ ਵਾਸੀਆ, ਕਾ ਬਹੀਰ ਉਪਰੰਤ ਆਪ ਤਿਆਰੀ ਕੀ ਕੁਝ ਸਿਖਾਂ[189] ਕੋ ਸਾਥ ਲੈ ਕੇ...ਕੀਰਤਪੁਰ ਕਾ ਰੁਖ ਕੀਆ ਸਤਿਗੁਰ ਜੀ ਨਿਰਮੋਹ ਗੜ ਸੇ ਆਗੇ[190] ਸ਼ਾਹੀ ਟਿੱਬੀ ਤੇ[191] ਜਾਇ ਖਲੇ ਹੂਏ ਭਾਈ ਉਦੇ ਸਿੰਘ ਗੁਰੂ ਜੀ ਕਾ ਸੈਨ ਪਾਲ ਥਾ...ਇਸੇ ਪਚਾਸ ਸਿਖ ਦੇ[192] ਕੇ ਥਾਪਨਾ ਦਈ। ਉਦੇ ਸਿੰਘ ਪਾਛੇ ਆਇ ਰਹੀ ਫਉਜ ਕੇ ਸਾਥ ਪਚਾਸ ਸਿੱਖਾਂ ਕੇ ਗੈਲ ਲੈ ਘਮਸਾਨ

---

☛ ਨਵਿਸ਼ਤਾ ਰਸੀਦੋ ਬਿਗੁਫ਼ਤਹ ਜ਼ਬਾਂ।
ਬਬਾਯਦ ਕਿ ਕਾਰੀਂ ਬਰਾਹਤ ਰਸਾਂ॥੫੪॥
[ਅਰਥਾਤ ਤੇਰਾ ਲਿਖਿਆ ਹੋਇਆ ਪੱਤਰ ਅਤੇ ਜ਼ਬਾਨੀ ਸੁਨੇਹਾ ਮੈਨੂੰ ਪਹੁੰਚਿਆ। ਤੈਨੂੰ ਚਾਹੀਦਾ ਹੈ ਕਿ ਹੁਣ ਤੂੰ ਇਸ ਕੰਮ ਨੂੰ ਠੀਕ ਤਰ੍ਹਾਂ ਸਿਰੇ ਚਾੜ੍ਹ ਦੇਵੇਂ।]

184. ਕਿ ਤਸ਼ਰੀਫ਼ ਦਰ ਕਸਬਹ ਕਾਂਗੜ ਕੁਨਦ।
ਵਜ਼ਾਂ ਪਸ ਮੁਲਾਕਾਤ ਬਾਹਮ ਸ਼ਵਦ॥੫੮॥
[ਅਰਥਾਤ ਜੇ ਤੂੰ ਕਾਂਗੜ ਨਗਰ ਵਿਚ ਤਸ਼ਰੀਫ਼ ਲੈ ਆਵੇਂ ਤਾਂ ਆਪਣੀ ਮੁਲਾਕਾਤ ਹੋ ਸਕੇਗੀ]
*(ਦਾਸਤਾਨ ਆਪਣੀ ਹਕਾਇਤ ਪਹਿਲੀ ਸ੍ਰੀ ਮੁਖਬਾਕ, ਪਾਤਸ਼ਾਹੀ ੧੦, ਸ੍ਰੀ ਦਸਮ ਗ੍ਰੰਥ ਸਾਹਿਬ)*

185. ਰਾਜਾ ਭੀਮ ਚੰਦ ਦਾ ਬੇਟਾ ਬਲਾਸਪੁਰੀ।

186. 5 ਦਸੰਬਰ, 1705 ਈ: ਨੂੰ।

187. ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ ਨੰ: 79ਵੀਂ।

188. ਸਾਹਿਬ ਜ਼ੋਰਾਵਰ ਸਿੰਘ ਪਾਲਿਤ ਸਾਹਿਬਜ਼ਾਦੇ ਦੀ ਮਾਤਾ ਸਭਿੱਖੀ ਅਤੇ ਦੂਨਾ ਸਿੰਘ ਹਜ਼ੂਰੀ ਤਖਣੇਵਾ ਸਿੱਖ।

189. ਕੁਝ ਸਿੰਘ ਗੁਰੂ ਜੀ ਨਾਲ ਕੁਝ ਸਾਹਿਬ ਅਜੀਤ ਸਿੰਘ ਤੇ ਕੁਝ ਵਹੀਰ ਨਾਲ ਸਨ।
*(ਦੂਨਾ ਸਿੰਘ 'ਹਜ਼ੂਰੀ', 'ਗੁਰੂ ਜੀ ਕੇ ਸੁਤਨ ਕੀ ਸਾਖੀ')*

190. 1 ਮੀਲ 2 ਫ਼ਰਲਾਂਗ ਦੇ ਫ਼ਾਸਲੇ ਤੋਂ ਤਰਫ਼ ਰੋਪੜ ਸ਼ਾਹੀ ਸੜਕ 'ਤੇ।

191. ਇਹ ਅਸਥਾਨ ਲਖੀਆਂ ਪਿੰਡ ਦੀ ਜੂਹ ਵਿਚ ਤੇ ਨਗਰ ਤੋਂ ਇਕ ਮੀਲ ਦੇ ਫ਼ਾਸਲੇ 'ਤੇ ਹੈ।

192. (ੳ) ਸੰਗ ਪਚਾਸ ਸਿੰਘ ਥੇ ਭਾਰੇ।
ਪਰੇ ਤਾਹਿ ਮੈ ਬਡੇ ਅਖਾਰੇ॥੬੫॥
ਯਾ ਬਿਧਿ ਭਯੋ ਘੋਰ ਸੰਗ੍ਰਾਮਾ।
ਖਬਰੈਂ ਗਈ ਰੂਮ ਅਰੁ ਸਾਮਾ।
ਕਈ ਸਹੰਸ ਸੂਰਮਾਂ ਮਾਰੇ।
ਉਦੈ ਸਿੰਘ ਜੀ ਅਤਿ ਲਲਕਾਰੇ॥੭੧॥
*(ਕਵਿ ਕੋਇਰ ਸਿੰਘ 'ਲਾਹੌਰੀ', ਉਕਤ ਰਚਨਾ, ਅਧਿ: 16)*

(ਅ) ਉਦੈ ਸਿੰਘ ਬੇਟਾ ਮਨੀ ਸਿੰਘ ਕਾ ਪੋਤਾ ਮਾਈ ਦਾਸ ਕਾ ਚੰਦਰ ਬੰਸੀ ਭਾਰਦੁਆਜੀ ਗੋਤ੍ਰਾ ਪੁਆਰ...ਸੰਬਤ 1762 ਪੋਖ ਦਿਹੁ ਸਾਤ ਗਏ ਬੁਧਬਾਰ ਕੇ ਦਿਵਸ ਪਚਾਸ ਸਿੱਖੋ ਕੋ ਗੈਲ ਲੈ ਸ਼ਾਹੀ ਟਿੱਬੀ ਕੇ ਮਲਹਾਨ ਪ੍ਰਗਨਾ ਭਰਤ ਗੱਢ ਰਾਜ ਕਹਿਲੂਰ, ਆਧ ਘਰੀ ਦਿਹੁ ਚਢੈ ਰਾਜਾ ਅਜਮੇਰ ਚੰਦ ਬੇਟਾ ਭੀਮ ਚੰਦ ਕਾ ਪੋਤਾ ਦੀਪ ਚੰਦ ਕਾ ਪੜਪੋਤਾ ਤਾਰਾ ਚੰਦ ਕਾ ਬੰਸ ਕਲਿਆਨ ਚੰਦ ਕੀ ਚੰਦੇਲ ਗੋਤ੍ਰਾ ਰਾਨੇ ਕੀ ਫਉਜ ਗੈਲ ਬਾਰਾਂ ਘਰੀ ਜੂਝ ਕੇ ☛

ਕੀ ਜੰਗ ਲਰੀ। ਦਿਵਸ ਚਢੈ ਤੀਕ ਉਦੈ ਸਿੰਘ ਸਮੇਤ ਸਾਰੇ ਸਿੰਘ ਸ਼ਹੀਦੀਆਂ ਪਾਇ ਗਏ। ਕਹਿਲੂਰੀ ਰਾਜੇ ਅਜਮੇਰ ਚੰਦ ਨੇ ਭਾਈ ਉਦੇ ਸਿੰਘ ਕਾ ਸੀਸ ਕੱਟਵਾ ਰੋਪਰ ਭੇਜਾ ਕਿ ਅਸਾਂ ਗੁਰੂ ਮਾਰ ਲਿਆ।[193]

(3) ਗੁਰੂ ਜੀ ਬਹੀਰ ਕੇ ਸਾਥ ਸਰਸਾ ਨਦੀ ਕੇ ਤੱਟ ਪਰ ਜਾਇ ਪਹੁੰਚੇ ਪ੍ਰਥਮੇ ਮਾਤਾ ਜੀ ਤੇ ਨਿਕੜੇ ਸ਼ਾਹਜਾਦੇ ਜੋਰਾਵਰ ਸਿੰਘ ਫਤੇ ਸਿੰਘ ਅਤੇ ਇਨ ਕੇ ਸਾਥ ਏਕ ਦਾਸੀ ਤੇ ਦਾਸ ਥੇ ਇਨੇ ਘਨੌਲੇ ਕੀ ਤ੍ਰਫ ਵਿਦਿਆ ਕੀਆ। ਪਾਛੇ ਸਤਿਗੁਰਾਂ ਬਹੀਰ ਕੋ ਸਰਸਾ ਨਦੀ ਪਾਰ ਕਰਕੇ ਉਪਰੰਤ ਭਾ: ਜੀਵਨ ਸਿੰਘ ਰੰਘਰੇਟੇ ਸਿੱਖ ਕੋ ਏਕ ਸੌ ਸਿੱਖ ਦੇ ਕੇ ਸਰਸਾ ਤੀਰ ਛੋਰਾ।[194]

(4) ਗੁਰੂ ਜੀ ਨੇ ਪਾਸ ਖਲੇ ਬਚਿਤਰ ਸਿੰਘ ਕੋ ਥਾਪਨਾ ਦਈ ਬਚਨ ਹੋਆ ਤੁਸਾਂ ਰੋਪਰ ਕੀ ਤਰਫ ਪਿਆਨਾਂ ਕਰੀਏ। ਏਸ ਕੇ ਸਾਥ ਸੌ ਸਿੰਘ ਦੀਆ[195] ਆਪ ਗੁਰੂ ਜੀ ਸੇਵਾ ਘਰੀ ਰਾਤ ਰਹੀ ਬਖਸ਼ਸ਼ ਸਿੰਘ ਬਖਸ਼ੀਸ਼ ਸਿੰਘ ਆਦਿ ਮੁਖੀ ਸਿੱਖਾਂ ਕੋ ਗੈਲ ਲੈ ਨਿਹੰਗ ਖਾਨ-ਪਰਾਨ ਕੀ ਹਵੇਲੀ ਮੇਂ ਆਇ ਗਏ[196] ਬਚਿਤਰ ਸਿੰਘ ਸਰਸਾ ਨਦੀ ਸੇ ਰੋਪਰ ਕੀ ਤਰਫ਼ ਆਇਆ ਏਸ ਕੀ ਮੁਠ ਭੇੜ ਸਰਹਿੰਦੀ ਫਉਜ ਕੇ ਸਾਥ ਮਲਕਪੁਰ ਰੰਘਰਾਂ ਕੇ ਮੈਦਾਨ ਮੇਂ ਹੁਈ। ਇਨ ਕੇ ਸਾਥੀ ਸਾਰੇ ਜੂਝ ਕੇ ਸ਼ਹਾਦਤਾਂ ਪਾਇ ਗਏ। ਬਚਿਤਰ ਸਿੰਘ ਕੇ ਕਾਰੀ ਘਾਉ ਲਾਗਨੇ ਸੇ ਇਹ ਬੜਾ ਨਿਢਾਲ ਸੀ ਪੀਛੇ ਸੇ ਸਾਹਿਬ ਅਜੀਤ ਸਿੰਘ ਮਦਨ ਸਿੰਘ ਆਦਿ ਸਿਖਾਂ ਇਨੈ ਸਾਥ ਲੇ ਪਹੁ ਫੁਟਾਲ ਨਾਲ ਕੋਟਲਾ ਨਿਹੰਗ ਖਾਨ ਮੇਂ ਲੇ ਆਏ।੭੯।[197] ਸਾਰਾ ਦਿਵਸ ਸਤਿਗੁਰੂ ਜੀ ਪਠਾਨ ਕੇ ਗ੍ਰਿਹਿ ਮੇਂ ਰਹਿ ਕੇ ਰਾਤ ਕੇ ਸਮੇਂ ਚਲਨੇ ਕੀ ਤਿਆਰੀ ਕੀ ਬਚਿਤਰ ਸਿੰਘ ਕੇ ਕਾਰੀ ਜਖਮ ਥਾ ਇਸੇ

---

ਸ਼ਹਾਦਤ ਪਾਈ। ਏਸ ਕਾ ਚੇਹਰਾ ਗੁਰੂ ਜੀ ਕੇ ਸਮਾਨ ਥਾ, ਕਹਿਲੂਰੀ ਰਾਜੇ ਏਸ ਕਾ ਸੀਸ ਕਟਵਾਇ ਰੋਪਰ ਭਜਾ ਕਹਾ ਅਸਾਂ ਗੁਰੂ ਮਾਰ ਲਿਆ ਹੈ।

*(ਭੱਟ ਵਹੀ ਕਰਸਿੰਧੂ ਪ੍ਰਗਨਾ ਜੀਂਦ, ਸਫ਼ਾ ਵਹੀ 67)*

(ੲ) ਉਦੈ ਸਿੰਘ ਕਾ ਰੂਪ ਸੀ ਸ੍ਰੀ ਸਤਿਗੁਰੂ ਸਮਾਨ।
ਤਾਂ ਤੇ ਤਾਂ ਕੋ ਸੀਸ ਕੋ ਤੁਰਕਨ ਸਮਝਯੋ ਆਨ।
ਭਲੇ ਚਮਾਲਹ ਮੈਂ ਧਰ ਲੀਨੋ।
ਯੇ ਗੁਰੂ ਗੋਬਿੰਦ ਸਿੰਘ ਸਿਰ ਦੀਨੋਂ।

*(ਬਾਬਾ ਸੁਮੇਰ ਸਿੰਘ 'ਭੱਲਾ', 'ਗੁਰਪਦਿ ਪ੍ਰੇਮ ਪ੍ਰਕਾਸ਼', 1938 ਬਿ: [1881 ਈ:], ਸਫ਼ਾ 493)*

193. ਸੂਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ 79ਵੀਂ।

194. *ਉਹੀ*।

195. (ੳ) ਆਏ ਲਰੇ ਤਿਹ ਨੀਚ ਪਹਾਰੀਏ, ਬੀਰ ਉਦੈ ਸਿੰਘ ਜੰਗ ਮਚਾਯੋ।
ਸੌ ਅਸਵਾਰ ਦੈ ਸਿੰਘ ਬਚਿਤਰ ਕੋ, ਰੋਪਰ ਕੀ ਤਿਹ ਉਰ ਪਠਾਯੋ।

*(ਕਵਿ ਵੀਰ ਸਿੰਘ 'ਬੱਲ', 'ਸਿੰਘ ਸਾਗਰ', ਅਧਿ: 11ਵਾਂ, 1884 ਬਿ: [1827 ਈ:])*

(ਅ) ਜਖਮੀ ਹੋਇ ਤਿਹ ਬਚਿਤਰ ਸਿੰਘ ਵਰਯੋਂ।
ਖਾਨ ਪਰਾਨ ਉਸ ਚੰਗੇ ਕਰਯੋਂ...।੧੦।

*(ਰਤਨ ਸਿੰਘ 'ਭੰਗੂ', 'ਪ੍ਰਾਚੀਨ ਪੰਥ ਪ੍ਰਕਾਸ਼', 1898 ਬਿ: [1841 ਈ:], ਸਫ਼ਾ 61)*

(ੲ) ਬਚਿਤਰ ਸਿੰਘ ਬੇਟਾ ਮਨੀ ਸਿੰਘ ਕਾ ਪੋਤਾ ਮਾਈ ਦਾਸ ਕਾ ਪੜਪੋਤਾ ਬੱਲੂ ਕਾ...। ਗੁਰੂ ਕਾ ਬਚਨ ਪਾਇ ਸਾਲ ਸਤਰਾਂ ਸੈ ਬਾਸਟ ਪੋਖ ਮਾਸੇ ਸੂਦੀ ਦੂਜ ਮਲਕਪੁਰ ਕੇ ਮਲਹਾਨ ਪ੍ਰਗਨਾ ਰੋਪਰ ਯੁੱਧ ਮੇਂ ਘਾਇਲ ਹੋਇ ਕੋਟਲਾ ਨਿਹੰਗ ਖਾਂ ਪਠਾਨ ਕੇ ਘਰ ਆਇ ਠਹਿਰਾ। ਪੋਖ ਮਾਸੇ ਸੁਦੀ ਚੌਥ ਛਨੀਵਾਰ ਕੇ ਦਿਵਸ ਸੁਆਸ ਪੂਰੇ ਹੋਏ। ਪਠਾਨ (ਨਿਹੰਗ ਖਾਨ) ਕੀ ਪੱਤ ਗੁਰੂ ਰੱਖੀ ਇਸ ਕੀ ਬੇਟੀ ਮਮਤਾਜ ਕਾ ਸੱਤ ਰਹਾ।

*(ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਜਲਹਾਨੋ ਪੁਆਰੋਂ ਕਾ)*

196. ਰੋਪੜ ਤੋਂ ਸਵਾ ਮੀਲ 'ਤੇ।

197. ਪਹੁ ਫੁਟਾਲੇ ਨਾਲ।

ਪਠਾਨ ਕੇ ਗ੍ਰਿਹਿ ਮੇਂ ਛੋਰਾ।... ਪਹੁ ਫੁਟਾਲੇ ਸੇ ਏਕ ਘਰੀਂ ਪਹਿਲੋਂ ਚਮਕੌਰ ਨਗਰੀ[198] ਮੇਂ ਜਾਇ ਪਹੁੰਚੇ।[199]

(ਸ) ਪੁਰਿ ਮੁਲਤਾਨ ਅਲੀਪੁਰਿ ਨੇਰੇ।
ਮਾਈ ਦਾਸ ਰਜਪੂਤ ਬਸੇਰੇ॥੨੫॥
ਤਿਸ ਕੇ ਮਨੀ ਰਾਮ ਸੁਤ ਹੋਯੋ।
ਆਇ ਤਹਾਂ ਗੁਰਦਰਸ਼ਨ ਜੋਯੋ।
ਪੰਚ ਪੁੱਤ੍ਰ ਲੇ ਅਪਨੇ ਸਾਥ।
ਸ਼ਰਨੀ ਪਰਯੋ ਰਹਯੋ ਗੁਰਨਾਥ॥੨੬॥
ਸੋ ਪੰਚਹੁੰ ਭ੍ਰਾਤਾ ਕਰਿ ਖਰੇ।
ਸਿੰਘ ਨਾਮ ਤਿਨ ਕੇ ਗੁਰ ਧਰੇ।
ਬਡੋ ਬਚਿੱਤ੍ਰ ਸਿੰਘ ਭਟ ਭਯੋ।
ਉਦੇ ਸਿੰਘ ਦੂਸਰ ਬਿਦਤਯੋ॥੨੭॥[200]

(ਹ) ਜੀਵਨ ਸਿੰਘ ਬੇਟਾ ਆਗੇ ਕਾ ਪੋਤਾ ਦੂਲੂ ਕਾ ਬਾਸੀ ਦਿਲੀ ਮਹਲਾ ਦਿਲਵਾਲੀ ਸਿੱਖਾਂ ਇਕ ਸੌ ਸਿੱਖਾਂ ਕੋ ਗੈਲ ਲੈ ਸੰਮਤ ੧੭੬੨ ਪੋਖ ਮਾਸੇ ਸੁਦੀ ਦੂਜ ਬੁਧਬਾਰ ਕੇ ਦਿਹੁ ਸਰਸਾ ਨਦੀ ਕੇ ਤੀਰ ਰਾਜਾ ਅਜਮੇਰ ਚੰਦ ਬੇਟਾ ਭੀਮ ਚੰਦ ਕਾ...ਰਾਨੇ ਕੀ ਫਉਜ ਗੈਲ ਦਸ ਘਰੀ ਜੂਝ ਕਰ ਮਰਾ।[201]

(ਕ) ਆਨ ਪਰੇ ਕਰਿ ਜੋਰ ਮਹਾਂ ਚਹੂੰ ਓਰਨ ਤੇ ਰਣਘੋਰ ਮਚਾਯੋ।
ਤੀਰਤਿ ਸੀਸ ਲਿਤਾ ਥਿਰ ਹੋਇ ਬਡੋ ਚਲਤਾ ਜਲ ਬੇਗ ਬਹਾਯੋ।
ਛੋਡ ਦਈ ਇਕ ਸੰਗ ਤੁਫੰਗਨ ਸਿੰਘ ਜਿਤੇਕ ਸਮੂਹਨਿ ਘਾਯੋ।
ਜੀਵਨ ਸਿੰਘ ਸਮੇਤ ਗਿਰੇ ਸਭਿ ਪ੍ਰਾਨ ਦਏ ਗੁਰ ਕੋ ਪੁਰਿ ਪਾਯੋ॥੧੭॥[202]

**ਲੱਖੀ ਰਾਇ ਕੇ ਫੂਲ ਹਰਿਦੁਆਰ ਜਾਨੇ**

(ੳ) ਨਗਾਹੀਆ[203] ਹੇਮ[204] ਚੰਦ ਹਾੜੀ, ਹੀਰਾ, ਪੁੰਡੀਆ, ਬਖਸ਼ੀ ਬਾਲਾ ਜਮਾਹਾਰ ਬੇਟੇ ਲੱਖੀ ਰਾਇ ਕੇ, ਪੋਤੇ ਗੋਧ ਕੇ, ਪੜਪੋਤੇ ਠਾਕਰ ਦਾਸ ਕੇ ਜਾਦਵ ਬੰਸੀ ਉਲਾਦ ਪ੍ਰਸੋਤਮ ਕੀ ਬੜਤੀਆ ਕਨਾਵਤ ਸਾਲ ਸਤ੍ਰਾ ਸੇ ਅਠੱਤੀਆ ਭਾਦਵਾ ਮਾਸ ਕੀ ਅਮਾਵਸ ਕੇ ਦਿਹੁ ਨਗਾਹੀਆ ਗੰਗਾ ਜੀ ਆਇਆ ਫੂਲ ਪਿਤਾ ਲੱਖੀ ਰਾਇ ਕੋ ਲੈ ਕੇ, ਸਾਥ ਹੇਮ ਚੰਦ ਆਇਆ ਸਾਥ ਮਾਤਾ ਕੰਤੋ ਆਈ।[205]

---

198. ਚਮਕੌਰ—ਚੌਧਰੀ ਬੁਧੀ ਚੰਦ ਰਉਤ ਕੀ ਹਵੇਲੀ ਮੇਂ।
199. ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ 80ਵੀਂ।
200. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਰਿਤੁ 3, ਅੰਸੂ 20, ਸਫ਼ਾ 5063.
201. ਭੱਟ ਵਹੀ ਮੁਲਤਾਨੀ ਸਿੰਧੀ।
202. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਰਿਤੁ 6, ਅੰਸੂ 33, ਸਫ਼ਾ 5867.
203. ਨਗਾਹੀਆ ਸਿੰਘ ਬੇਟਾ ਲਖੀ ਰਾਇ ਕਾ, ਪੋਤਾ ਗੋਧੂ ਕਾ ਪੜਪੋਤਾ ਠਾਕਰ ਦਾਸ ਕਾ, ਚੰਦਰ ਬੰਸੀ ਅਤ੍ਰਿਸ ਗੋਤ੍ਰਾ ਜਾਦਵ ਬੰਸੀ ਬੰਸ ਪ੍ਰਸੋਤਮ ਦਾਸ ਕਾ ਬੜਤੀਆ, ਕਨਾਵਤ—ਸੰਮਤ ਸਤ੍ਰਾਂ ਸੈ ਛਿਆਹਟਾ ਬੈਸਾਖ ਪ੍ਰਵਿਸ਼ਟੇ 'ਨਾਮੀ' ਗੁਰੂ ਚੱਕ ਕੇ ਮਲਹਾਨ ਰਨ ਮੇਂ ਸਾਮੇ ਮਾਥੇ ਜੂਝ ਕੇ ਮਰਾ, ਗੈਲੋ ਕਰਨ ਸਿੰਘ ਬੇਟਾ ਕੀਰਤ ਕਾ ਪੋਤਾ ਕੇਵਲ ਕਾ ਪੋਤਾ ਆਡੂ ਕਾ ਚੰਦ ਬੰਸੀ ਅਤ੍ਰਿਸ ਗੋਤ੍ਰਾ ਭੂਮਰ ਬੰਜਲਉਤ ਮਰਾ।
*(ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ ਤੇ ਕਵੀ ਸੇਵਾ ਸਿੰਘ, ਉਕਤ ਰਚਨਾ)*
204. ਇਹ ਹੇਮ ਸਿੰਘ ਸੰਮਤ 1760 ਬਿ: (1703 ਈ:) ਮਘਰ ਵਦੀ ਪੰਚਮੀ ਨੂੰ ਅਨੰਦਪੁਰ ਸ਼ਹੀਦ ਹੋਇਆ ਸੀ। *(ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ)*
205. ਪੰਡਾ ਵਹੀ ਖੇਮ ਚੰਦ ਚੂਨੀ ਲਾਲ ਹਰਿਦੁਆਰ।

॥ ਸਵੈਯਾ ॥

(ਅ) ਪਹੁੰਚੀ ਜੰਨ ਨਗਰ ਢਿਗ ਆ ਕੇ, ਲੈਨ ਪੰਚ ਰਲ ਆਏ।
ਹੋਈ ਮਿਲਣੀ ਦੇਣ ਵਧਾਈਆਂ, ਨਾਰੀਆਂ ਮੰਗਲ ਗਾਏ।
ਜੰਨ ਉਤਾਰੀ ਦਿਤਾ ਆਦਰ, ਭੱਟਾਂ ਗਾਉਣ ਸੁਣਾਏ।
ਖਾਇ ਪੀਆਇ ਸੁਆਇ ਜਾਨੀ, ਤੜਕੇ ਲੀਏ ਉਠਾਏ।
ਗੁਣੀ ਗਿਆਨੀ ਬਹਿ ਮਤਾ ਪਕਾਇਆ, ਫੇਰੇ ਤੱਤ ਦਿਵਾਏ।
ਸੇਵਾ ਹਰੀ ਵਿਆਹੀ ਸੀਤੋਂ, ਜਾਦਵ ਲਖੀ ਰਾਏ॥੨੦॥

॥ ਦੋਹਰਾ ॥

ਮਾਈ[206] ਦਾਸ ਸੁੱਤ ਵਿਆਹਿ ਕੈ, ਹੋਇਆ ਬਹੁਤ ਅਨੰਦ।
ਸੁਸਰਿਆਂ ਘਰ ਬੇਟਾ ਸੋਹੇ, ਜਿਉਂ ਤਾਰਨ ਮੈਂ ਚੰਦ॥੨੧॥
ਰਹੀ ਬਰਾਤ ਦੋ ਰੈਨ ਥੀ, ਖੈਰ ਪੁਰੇ[207] ਹਰਿ ਖਾਇ।
ਦਾਜ ਦਾਵਨ ਦੇ ਵਿਦਿਆ ਕੀਤੀ, ਬੇਟੀ ਲਖੀ ਰਾਇ॥੨੨॥

॥ ਸਵੈਯਾ ॥

ਵਿਆਹਿ ਕਰਾਇ ਜਬੈ ਮਨੀਆ, ਕੁਛ ਕਾਲ ਰਹਿਯੋ ਆਪਣੈ ਗ੍ਰਿਹ ਮਾਈ।
ਜੇਠਾ[208], ਦਿਆਲਾ[209] ਬਡੋ ਭਾਈ ਏਸ ਥੀਂ, ਗੈਲ ਇਨ੍ਹਾਂ ਪੁਰ ਕੀਰਤ ਆਈ।[210]

(ੲ) ਚਲਾ ਚਲਾਈ ਹੋਇ ਰਹੀ ਗੋਂਡ ਗੱਢ ਉਖਰੇ ਮੇਖ[211]।
ਲਖੀ ਨਗਾਹੀਆ[212] ਲੈ ਚਲੇ ਤੂੰ ਖਰਾ ਤਮਾਸ਼ਾ ਦੇਖ॥੧॥

(ਸ) ਲਖੀ ਨਗਾਹੀਆ ਲਖਰਾਏ, ਹੇਮ ਹੜਾਊ ਆਠ,
ਸਖਾ ਸਰੀਖਾ ਲਖ ਗਏ ਬਹੁਰ ਨਾ ਆਏ ਇਸ ਬਾਟ॥੨॥
ਸਿਮਰ ਭੱਟ ਤਉ ਸਤਿਗੁਰ ਆਪਣਾ ਧਨ ਪਉਲਾ ਗੱਢ ਧਾਰਾ।
ਹੁਕਮ ਹੂਆ ਸੱਚੇ ਸਾਹਿਬ ਕਾ ਲੱਖੀ ਬੜਤੀਆ ਸੁਰਗ ਸਿਧਾਰਾ।
ਆਠੋ ਬੇਟੇ ਹੂਏ ਇਕਠ ਕਾਜ ਕਰਨ ਕੀ ਬਾਰਾ।
ਨਗਾਹੀਆ ਹੇਮਾ ਹਾੜੀ ਆਏ, ਆਇਆ ਹੀਰੂ ਤੇ ਪੁੰਡਾਰਾ।
ਬਖਸ਼ੀ ਬਾਲਾ ਜਮਾਹਰ ਆਏ, ਬੰਧੇ ਬਰਛੀ ਕਮਰ ਕਟਾਰਾ।
ਮਹਿਗੇ ਮੇਲ ਊਂਟ ਮੰਗਾਏ, ਚਰਨੇ ਕੋ ਘੋਰੇ ਕਾਨੋ ਮੇਂ ਬਾਰਾ।
ਨਗਾਹੀਏ ਕੇ ਸਿਰ ਪਾਗ ਬੰਧਾਈ, ਬੰਸ ਠਾਕਰ ਕਾ ਭਯੋ ਉਜਯਾਰਾ।
ਜੱਸ ਜੋੜ ਕੇਸ[213] ਭੱਟ ਭਨਿਆ ਸਾਲ ਸਤ੍ਹਾਂ ਸੈ ਸੈਤੀਆ ਹੋਈ ਜੈ ਜੈ ਕਾਰਾ॥੩॥

(ਹ) ਸਿਮਰ ਸੁਲਤਾਨ ਹਿਰਦੈ ਦੇਹ ਗਿਆਨ ਸਾਹਿਬ ਕੇ
ਕਹੂੰ ਜਾਦ ਸਤਿਗੁਰ ਕਰੋ ਸਹਾਇ।
ਨਗਾਹੀਏ ਤਉ ਲੱਖੀ ਕੇ ਜਨਮ ਲੀਆ ਰਉਤ ਰਾਨੇ ਢਾਏ
ਰਨੈ ਜਵਾਲਾਪੁਰ ਕੇ ਆਂਬ ਕਟਾਇ।

---

206. ਜਾਦੋ ਬੰਸੀ॥੪॥ ਭਾਈ ਬਲੂ ਰਾਇ ਦਾ ਪੁਤ੍ਰ।
207. ਇਹ ਨਗਰ ਤਹਿਸੀਲ ਅਲੀਪੁਰ ਘਲਮਾਂ, ਜ਼ਿਲ੍ਹਾ ਮੁਜ਼ਫ਼ਰਗੜ੍ਹ (ਪਾਕਿਸਤਾਨ) ਵਿਚ ਹੈ।
208. ਇਹ ਮਾਈ ਦਾਸ ਦਾ ਵੱਡਾ ਪੁੱਤਰ ਸੰਮਤ 1768 ਬਿ: (1711 ਈ:) ਕਾਤਿਕ ਦਿਨ ਨਉ ਗਿਆ 39 ਸਿੰਘਾਂ ਨਾਲ ਆਲੋਵਾਲ ਪ੍ਰਗਨਾ ਲਾਹੌਰ ਵਿਚ ਸ਼ਹੀਦ ਹੋਇਆ ਸੀ।
209. ਭਾਈ ਦਿਆਲ ਦਾਸ, ਜੋ ਦਿੱਲੀ 11 ਨਵੰਬਰ, 1775 ਈ: ਨੂੰ ਸ਼ਹੀਦ ਹੋਇਆ ਸੀ।
210. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 54.
211. ਗੱਡੇ ਹੋਏ ਕਿੱਲਿਆਂ ਨੂੰ ਪੁੱਟਣਾ॥੯॥
212. ਸੀਸ ਲੈ ਕੇ ਚਲੇ ਗਏ॥੧੦॥ ਭਾਈ ਗਾਹੀਆ ਸੱਤਾਂ ਭਰਾਵਾਂ ਨਾਲ ਸਮੇਤ ਲਖੀ ਰਾਇ ਪਿਤਾ ਦੇ।
213. ਇਹ ਨਰਬੁਦ ਸਿੰਘ ਦਾ ਪਿਤਾ ਤੇ ਬੋਹਥ ਭੱਟ ਦਾ ਪੁੱਤਰ ਕੀਰਤ ਭੱਟ ਦਾ ਪੋਤਾ ਤੇ ਬਾਬਾ ਭਿਖੇ ਕਾ ਪੜਪੋਤ੍ਰਾ ਹੈ, ਜਿਨ੍ਹਾਂ ਦੀ ਰਚਨਾ 'ਭਟ ਸਵਈਆ' ਦੇ ਨਾਮ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

ਧਨ ਧਨ ਮਾਤਾ ਪਾਰਾਂ ਦੇਈ[214] ਗ੍ਰਾਬਨੀ
ਪੂਤ ਜਨਮਿਆ ਨਗਾਹੀਆ ਪਾਂਚ ਸੇ ਹੇੜੀ ਮਾਰ ਭਗਾਏ।
ਗੁਰੂ ਕੀ ਲੋਥ ਉਠਾਇ ਲਿਆ ਨੀ ਜੱਸ ਜਗ ਮੇਂ ਪਾਇਆ
ਪਿਤਾ ਪੂਤ ਰੋਸ਼ਨ ਭਏ ਆਇ।
ਜੱਸ ਗਾਉਂ ਤਉ ਲਖੀਏ ਗੋਧੂ ਠਾਕਰ ਕਾ,
ਤਾਜੀ[215] ਬਾਂਧੇ ਬਾਰ, ਉਟੋਂ ਬੈਲੋਂ ਕੀ ਸੋਹੇ ਲਾਰ,
ਬਾਹਮਨ ਭਟੋ ਕੋ ਦੀਆ ਦਾਨ ਬੇਲ ਤੇਰੀ ਕੋ ਗੁਰੂ ਬਧਾਇ।
ਜੱਸ ਜੋੜ ਕੇਸੋ ਭੱਟ ਭਨਿਆ ਸਾਲ ਸਤ੍ਰਾਂ ਸੈਂ ਸੈਂਤੀਆ ਰਕਾਬ ਗੰਜ ਕੇ
ਮਲਹਾਨ ਕੰਗਨੇ ਕੀ ਜੋੜੀ ਮੁਹਰੈ ਕੀ ਮਾਲਾ ਭੱਟਾਂ ਕੀ ਪਹਿਨਾਏ।[216]

(ਕ) ਲੱਖੀ ਰਾਏ ਬੇਟਾ ਗੋਧੂ ਕਾ ਪੋਤਾ ਠਾਕਰ ਦਾਸ ਕਾ ਬੰਸ ਪ੍ਰਸੋਤਮ ਦਾਸ ਕੀ ਚੰਦਰ ਬੰਸੀ ਜਾਦਵ ਗੋਤ੍ਰਾ ਬੜਤੀਆ ਕਨਾਵਤ ਸਾਲ ਸਤ੍ਰਾਂ ਸੈ੍ ਸੈਤੀਆ[217] ਜੇਠ ਸੁਦੀ ਇਕਾਦਸੀ ਰਕਾਬ ਗੰਜ ਮੇਂ ਰਸੀਨ[218] ਗਾਮ ਕੇ ਮਲਹਾਨ ਦਿੱਲੀ ਨਗਰੀ ਸਵਾ ਪਹਿਰ ਦਿਹੁ ਚਢੈ ਪ੍ਰਲੋਕ ਪਿਆਨਾ[219] ਕੀਆ। ਆਗੇ ਗੁਰੂ ਕੀ ਗੱਤ ਗੁਰੂ ਜਾਨੇ ਗੁਰੂ ਆਪ ਭਾਨੇ ਕਾ ਖਾਬਿੰਦ ਗੁਰੂ ਗੁਰੂ ਜਪੁਨਾ।[220]

**ਵਾਸੀ ਲੌਂਗੋਵਾਲ ਕੇ ਜਾਟ ਦੂਲਟ**

(ੳ) ਪ੍ਰੇਮ ਸਿੰਘ ਜੀਤ ਸਿੰਘ ਚੜਤ ਸਿੰਘ ਰੁਘਾ ਸਿੰਘ ਕੇ ਬੇਟੇ। ਨਿਹਾਲ ਸਿੰਘ ਲਖਾ ਸਿੰਘ ਜੀਤ ਸਿੰਘ ਕੇ ਬੇਟੇ। ਹਮੀਰ ਸਿੰਘ ਮਹਾਰਾਜ ਸਿੰਘ ਬਰਾਜ ਸਿੰਘ ਤਾਰਾ ਸਿੰਘ ਬਖਤਾ ਸਿੰਘ ਰੁਘਾ ਸਿੰਘ ਸੁਜਾਨ ਸਿੰਘ ਨਗਾਹੀਆ ਸਿੰਘ ਕੇ ਬੇਟੇ ਕਾਲਾ ਸਿੰਘ ਕੇ ਪੋਤੇ। ਅਤ੍ਰ ਸਿੰਘ ਨਿਕਾ ਸਿੰਘ ਬਸਾਵਾ ਸਿੰਘ ਬੁਧ ਸਿੰਘ ਸੁਧ ਸਿੰਘ ਧੰਨਾ ਸਿੰਘ ਸੁਰਤੀਆ ਸਿੰਘ ਕੇ ਬੇਟੇ ਹਮੀਰ ਸਿੰਘ ਕੇ ਪੋਤੇ। ਆਏ ਸੁਧ ਸਿੰਘ ਸੰਮਤ ੧੯੦੯ (1852 ਈ:) ਆਏ ਦੀਦਾਰ ਸਿੰਘ ਸਦਾ ਸਿੰਘ ਗਿਆਨ ਸਿੰਘ ਭਾਗ ਸਿੰਘ ਕੇ ਬੇਟੇ। ਭਾਗ ਸਿੰਘ ਬਖਤਾ ਸਿੰਘ ਕਾ ਬੇਟਾ ਨਗਾਹੀਆ ਸਿੰਘ ਕਾ ਪੋਤਾ। ਦੀਦਾਰ ਸਿੰਘ ਸਦਾ ਸਿੰਘ ਗਿਆਨ ਸਿੰਘ ਭਾਗ ਸਿੰਘ ਕੇ ਬੇਟੇ ਆਏ। ਦੀਦਾਰ ਸਿੰਘ ਕਰਨਾਲ ਤੇ ਸੰਮਤ ੧੯੧੫ (1858 ਈ:)[221]।

(ਅ) ਸੰਗਤ ਸਿੰਘ ਬੇਟਾ ਸੰਗਰਾਮ ਸਿੰਘ ਕਾ ਪੋਤਾ ਬਚਿਤ੍ਰ ਸਿੰਘ ਕਾ ਪੜਪੋਤਾ ਮਨੀ ਸਿੰਘ ਕਾ ਉਲਾਦ ਮਾਈ ਦਾਸ ਕੀ ਜਤੀਆ ਪੁਆਰ ਬੰਝਰਾਵਤ...ਬਾਸੀ ਲੁਹਾੜਾ ਪ੍ਰਗਨਾ ਲਾਡਵਾ ਸੰਮਤ ੧੮੮੦ (1823 ਈ:) ਅਸਾਢ ਮਾਸੇ ਸੁਦੀ

---

214. ਗੋਰੇ ਪੁਆਰ ਤੋਂ ਗ੍ਰਾਬਾਂ ਮੂੰਹੀ ਚਲੀ।
215. ਘੋੜੇ।
216. ਭੱਟ ਵਹੀ ਭਾਦਸੋਂ ਪ੍ਰਗਨਾ ਥਨੇਸਰ।
217. 28 ਮਈ, ਸੰਨ 1680 ਈ:।
218. ਹੁਣ ਇਹ ਤੇ ਅੱਗੇ ਵੀ ਦਿੱਲੀ ਦਾ ਹੀ ਹਿੱਸਾ ਸੀ।
219. ਲੱਖੀ ਰਾਇ ਬੇਟਾ ਗੋਧੂ ਕਾ ਪੋਤਾ ਠਾਕਰ ਦਾਸ ਕਾ...ਚੰਦਰ ਬੰਸੀ ਜਾਦਵ ਗੋਤ੍ਰਾ ਬੜਤੀਆ ਕਨਾਵਤ ਸਾਲ ਸਤ੍ਰਾਂ ਸੈ ਸੈਂਤੀਆਂ ਜੇਠ ਸੁਦੀ ਇਕਾਦਸੀ ਰਕਾਬ ਗੰਜ ਮੇਂ ਰਸੀਨਾਂ ਗਾਮ ਦਿੱਲੀ ਵਿਖੇ ਪ੍ਰਲੋਕ ਪਿਆਨਾ ਕੀਆ। ਇਸ ਕਾ ਦਾਹ ਸੰਸਕਾਰ ਭੋਗਲਪੁਰ ਪਾਸ ਦਖਿਆਇ ਜਮਨਾ ਕੇ ਕਿਨਾਰੇ ਕੀਆ ਆਗੇ ਗੁਰੂ ਆਪ ਭਾਨੇ ਕਾ ਖਾਬਿੰਦ ਗੁਰੂ ਗੁਰੂ ਜਪੁਨਾਂ।
*(ਭੱਟ ਵਹੀ ਮੁਲਤਾਨੀ ਸਿੰਧੀ)*
220. ਭੱਟ ਵਹੀ ਅਟੈਲਾ ਪ੍ਰਗਨਾ ਕੈਂਥਲ।
221. ੧ਓ ਸਤਿਗੁਰ ਪ੍ਰਸਾਦ
ਲਿਖਤਮ ਦਿਦਾਰ ਸਿੰਘ ਕੁਲਛੇਤ੍ਰ ਕਾ ਪ੍ਰੋਹਤ ਗੁਪਾਲਿ ਦਾਸ ਵਹੀ ਪੰਡਤ ਸ੍ਰੀ ਕੰਠ ਪੁਤ੍ਰ ਪੰਡਤ ਲਖਸ਼ਮੀ ਕੰਤ ਕਾ ਕੁਰਖਸੇਤ੍ਰ (ਥਨੇਸਰ)।

ਥਿੱਤ ਪੰਚਮੀ ਕੇ ਦਿਵਸ ਗੰਗਾ ਜੀ ਆਇਆ ਫੂਲ ਕੇਸਰ ਸਿੰਘ ਚਾਚਾ ਕੇ ਲੈ ਕੇ ਸਾਥ ਗਿਆਨ ਸਿੰਘ ਆਇਆ ਸਾਥ ਕਰਮ ਸਿੰਘ ਦਾਨਾ ਆਇਆ।[222]

**ਕੁਰਸੀਨਾਮਾ ਭਾਈ ਸੰਗਤ ਸਿੰਘ ਕਾ**

ਮਨੀ ਸਿੰਘ



ਚਿਤ੍ਰ ਸਿੰਘ | ਬਚਿਤ੍ਰ ਸਿੰਘ | ਉਦੈ ਸਿੰਘ | ਅਨੰਦ ਸਿੰਘ | ਅਜਬ ਸਿੰਘ | ਅਜਾਇਬ ਸਿੰਘ

**ਬੀਬੀ ਕੁਸ਼ਾਲ ਕੌਰ ਡੇਹਰਾ ਬਾਬਾ ਵੱਡਭਾਗ ਸਿੰਘ ਜੀ**

(ੳ) ਗੁਰੂ ਭਾਗ ਮਲ ਬੇਟਾ ਗੁਰੂ ਧੀਰਮੱਲ ਜੀ ਕਾ ਗੁਰੂ ਨਿਰੰਜਨ ਰਾਇ ਜੀ ਗੁਰੂ ਕਰਮ ਪ੍ਰਕਾਸ਼ ਜੀ ਗੁਰੂ ਭੂਪ ਮਲ ਜੀ ਬੇਟੇ ਗੁਰੂ ਭਾਰ ਮੱਲ ਜੀ ਕੇ ਗੁਰੂ ਬਿਕ੍ਰਮਾ ਸਿੰਘ[223] ਜੀ ਬੇਟਾ ਗੁਰੂ ਨਿਰੰਜਨ ਰਾਇ ਜੀ ਕਾ। ਗੁਰੂ ਰਾਮ ਸਿੰਘ ਜੀ ਬੇਟਾ ਗੁਰੂ ਬਿਕ੍ਰਮਾ ਸਿੰਘ ਜੀ ਕਾ। ਗੁਰੂ ਵੱਡ ਭਾਗ ਸਿੰਘ ਜੀ ਬੇਟਾ ਗੁਰੂ ਰਾਮ ਸਿੰਘ ਜੀ ਕਾ। ਬੀਬੀ ਕੁਸ਼ਾਲ ਕੌਰ ਆਈ ਸੂਰਜ ਗ੍ਰਹਿਨ ਨੂੰ ਪਹੇਵੇ ਤੀਰਥ ਤੇ।[224]

(ਅ) ਬੱਡਭਾਗ ਸਿੰਘ ਪ੍ਰਬਤ ਮੇਂ ਰਹਿਯੋ।
ਕਰਤਾਰ ਪੁਰੇ ਜਬ ਕਤਲੇ ਭਯੋ॥੧੨॥
ਪਠਾਨ ਜੋ ਗੜ੍ਹੀ ਜਲੰਧਰ ਵਾਰੇ।
ਜਬ ਲਗ ਸਕਉ ਨਾ ਕੋ ਮਾਰੇ॥੧੩॥
ਥਮ ਗੁਰੂ ਕੋ ਦੀਨੋ ਫੂਕ।
ਬੱਡਭਾਗ ਸਿੰਘ ਦਿਲੀਓ ਉਠੇ ਕੂਕ।
ਸਿਰ ਸੇ ਪਗ ਸੂ ਦੀਨੀ ਡਾਰ।
ਬੰਨੇ ਜਲੰਧਰ ਕੋ ਮੈਂ ਮਾਰ॥੧੪॥
ਨਾਸਰ ਅਲੀ ਕੋ ਫੂਕੇ ਤਿਮਾਰੀ।
ਉਨੇ ਫੂਕਿਓ ਗੁਰੂ ਥੰਮ ਕੋ ਜਿਮਹੀ।
ਜਿਉਂ ਤਿੱਹ ਗਊ ਪਠਾਨਣ ਘਾਈ।
ਮੈਂ ਊਹਾਂ ਦੇਊ ਸੂਰ ਜਲਾਈ॥੨੨॥...
ਹਿੰਦਵਾਨੀ ਜਿਮ ਮੁਗਸਾਨੀ ਫੜਾਊ।
...ਕੋ ਮੈਂ ਪਠਾਨੀ ਕਰਾਊਂ॥੨੩॥
ਬੱਡ ਭਾਗ ਸਿੰਘ ਥੀ ਜਿਮ ਕਹੀ ਸੋਈ ਖਾਲਸੇ ਕੀਨ।
ਗੇਰੋ ਗੱਢ ਨਾਸਰ ਅੱਲੀ, ਤਿਸੈਂ ਸੂਰ ਮੁਖ ਦੀਨ॥੮੪॥
ਮੁਗਲ ਪਠਾਣੀ ਸ਼ੇਖ ਸਯਦਆਣੀ।
ਫੜ ਰੰਘਰੇਟਨ ਸੌਊ ਆਣੀ।
ਸਰੂਪ ਸਿੰਘ ਇਕ ਬ੍ਰਾਹਮਣ ਸਿੱਖ।
ਚਿਨਾਲ ਥਲੇ ਮੇ ਜਨਮਯੋ ਦਿੱਖ॥੮੫॥

222. ਪੰਡਾ ਵਹੀ ਖੇਮ ਚੰਦ ਚੂਨੀ ਲਾਲ ਹਰਿਦੁਆਰ।
223. ਧੀਰਮਲੀਏ ਸਿੰਘ ਸੱਜ ਗਏ ਸਨ। 'ਗੁਰੂ' ਸ਼ਬਦ ਪੰਡੇ ਰਵਾਜਨ ਨਾਲ ਲਿਖ ਦੇਂਦੇ ਸਨ।
224. ਪੰਡਾ ਵਹੀ ਸੋਢੀਆਂ ਪੰਡਤ ਹਰੀ ਕ੍ਰਿਸ਼ਨ ਬੇਟੇ ਪੰਡਤ ਰਾਮ ਕਾ ਪਹੇਵਾ ਤੀਰਥ।

ਜਲੰਧਰੋ ਤੁਰਕਾਨੀ ਸਿੱਖ ਰਖੈ ਜੋਊ।
ਐਥੇ ਓਥੇ ਗੁਰਵਾਲੀ ਹੋਊ ॥੮੬॥[225]

**ਬੰਸ ਬਾਲਾ ਬੰਦਾ ਸਿੰਘ ਸਾਹਿਬ**

(ੳ) ਭਾਈ ਫਤੇ ਸਿੰਘ ਸੁਚੇਤ ਸਿੰਘ ਬੇਟੇ ਸਾਹਿਬ ਜੁਝਾਰ ਸਿੰਘ ਜੀ ਕੇ ਪੋਤੇ ਰਨਜੀਤ ਸਿੰਘ ਜੀ[226] ਕੇ। ਪੜਪੋਤੇ ਸਾਹਿਬ ਬੰਦਾ ਸਾਹਿਬ ਜੀ ਕੇ ਬੰਸ ਗੁਰੂ ਗੋਬਿੰਦ ਸਿੰਘ ਜੀ ਕਾ ੧੮੮੦ (1823 ਈ:) ਮੇਂ ਪਿਤਾ ਸਾਹਿਬ ਜੁਝਾਰ ਸਿੰਘ ਜੀ ਕੇ ਫੂਲ ਲਿਆਏ।

(ਅ) ਭਾਈ ਫਤੇ ਸਿੰਘ ਬੇਟੇ ਸਾਹਿਬ ਜੁਝਾਰ ਸਿੰਘ ਜੀ ਕੇ ਪੋਤੇ ਸਾਹਿਬ ਰਨਜੀਤ ਸਿੰਘ ਜੀ ਕੇ ਪੜਪੋਤੇ ਸਾਹਿਬ ਬੰਦਾ ਸਾਹਿਬ ਜੀ ਕੇ ਬੰਸ ਗੁਰੂ ਗੋਬਿੰਦ ਸਿੰਘ ਜੀ ਕਾ ੧੯੦੧ (1844 ਈ:) ਮੇਂ ਕੁੰਭ ਕੇ ਇਸ਼ਨਾਨ ਪਰ ਆਏ। ਸਾਥ ਇਸਤ੍ਰੀ ਭਾਗਭਰੀ ਕਿਸ਼ਨ ਦੇਈ ਨਰਾਇਣ ਦੇਵੀ, ਗੁਲਾਬ ਦੇਈ ਚਾਰੇ ਅਤੇ ਟਹਿਲਨਾਂ ਰਾਮ ਦੇਵੀ, ਦੌਰਾਂ ਮੇਲਾਵੀ ਤੇ ਪ੍ਰੇਮੀ ਸਾਥ ਆਈਆਂ।[227]

(ੲ) ਸਾਲ ਸਤ੍ਰਾਂ ਸੈ ਬਹਤ੍ਰਾ ਪੋਖ ਮਾਸੇ ਸੁਦੀ ਸਪਤਮੀ ਕਿ ਦਿਵਸ ਟਾਂਡਾ ਢੇਟਾ[228] ਤਅੱਲਕਾ ਰਿਆਸੀ[229] (ਜੰਮੂ) ਸੇ ਖਾਲਸਾ ਸੇ ਬਾਬਾ ਬੰਦਾ ਸਿੰਘ ਜੀ ਨੇ ਗੁਰਦਾਸਪੁਰ ਕੀ ਤਰਫ ਰਵਾਨਾ ਹੋਨੇ ਕਾ ਹੁਕਮ ਕੀਆ ਬੀਵੀ ਸਾਹਿਬ ਕੌਰਾਂ ਸੇ ਕਹਾ ਤੁਮ ਸਨੈ ਸਾਹਿਬਜਾਦਾ ਰਨਜੀਤ ਸਿੰਘ ਕੇ ਭਾਈ ਮੇਹਰ ਸਿੰਘ ਧੂਤੇ ਕੇ ਹਾਂ ਬੂਦੋ ਬਾਸ[230] ਕਥਨਾ। ਬਾਬਾ ਜੀ ਨੇ ਏਕ ਸ੍ਰੀ ਗੁਰੂ ਗ੍ਰੰਥ ਸਾਹਿਬ ਕੀ ਬੀੜ ਜਿਸੇ ਦਮਦਮੀ ਕਹਾ ਜਾਤਾ[231] ਥਾ ਜੋ ਨਦੇੜ ਸੇ ਸਰਹੰਦ ਕੇ ਮੁਕਾਮ ਪਰ ਆਈ ਸੀ। ਇਸੇ ਅੰਤਮ ਸਮੇਂ ਗੁਰਤਾ ਦੀ ਥੀ ਏਕ ਤਲਵਾਰ ਜਿਸੇ ਗੁਰੂ ਸਾਹਿਬਾ ਦਖਨ ਸੇ ਪੰਜਾਬ ਆਤੇ ਦੀ ਥੀ ਦੇ ਕਰ ਕਹਾ ਇਨਕਾ ਸੁਭਾ ਸ਼ਾਮ ਦੀਦਾਰ ਵਾ ਧੂਪ ਦੀਪ ਕਰਨੀ ਗੁਰੂ ਸਹਾਈ ਹੋਇਗਾ।[232]

---

225. ਰਤਨ ਸਿੰਘ 'ਭੰਗੂ', *ਉਕਤ ਰਚਨਾ*, ਛਾਪ ਤੀਜੀ, 1841 ਈ:, ਸਫ਼ਾ 343.
226. ਇਹ ਦੋ ਭਾਈ ਸਨ। ਵੱਡਾ ਅਜੈ ਸਿੰਘ ਚਾਰ ਸਾਲਾ ਆਪਣੇ ਪਿਤਾ ਸਾਹਿਬ ਬੰਦਾ ਸਿੰਘ ਨਾਲ 9 ਜੂਨ, 1716 ਈ: ਨੂੰ ਦਿੱਲੀ ਸ਼ਹੀਦ ਕੀਤਾ ਗਿਆ ਸੀ।
227. ਵਹੀ ਸੋਢੀਆਂ ਪੰਡਤ ਭਵਾਨੀ ਦਾਸ ਹਰਿਦੁਆਰ।
228. ਇਹ ਗਾਮ ਨਗਰ ਡੇਰਾ ਬਾਬਾ ਬੰਦਾ ਸਿੰਘ ਤੋਂ ਫ਼ਰਲਾਂਗ ਦੇ ਫ਼ਾਸਲੇ 'ਤੇ ਹੈ।
229. ਇਹ ਨਗਰ ਡੇਰਾ ਬਾਬਾ ਬੰਦਾ ਸਿੰਘ ਤੋਂ ਸਾਢੇ ਚਾਰ ਕੋਹ ਦੇ ਫ਼ਾਸਲੇ 'ਤੇ ਹੈ।
230. ਅਜੇ ਸਿਰਫ਼ 6 ਮਹੀਨਿਆਂ ਦਾ ਸੀ ਤੇ ਇਹ ਬਾਬਾ ਬੰਦਾ ਸਿੰਘ ਦੀ ਸ਼ਹੀਦੀ ਤੋਂ ਬਾਦ 1810 ਬਿ: (1753 ਈ:) ਸਾਵਨ ਵਦੀ 9 ਨੂੰ ਡੇਰੇ ਵਿਚ ਪ੍ਰਲੋਕ ਪਿਆਨਾ ਕਰ ਗਏ ਸੀ।
231. ਵੱਡੇ ਘੱਲੂਘਾਰੇ ਵੇਲੇ ਇਹ ਪਾਵਨ ਬੀੜ 5 ਫ਼ਰਵਰੀ, 1762 ਈ: ਨੂੰ ਪਿੰਡ ਗਹਿਲ, ਤਹਿਸੀਲ ਬਰਨਾਲਾ, ਜ਼ਿਲ੍ਹਾ ਸੰਗਰੂਰ ਵਿਚ ਰਹਿ ਗਈ ਸੀ। ਹੁਣ ਗੁਰਦੁਆਰਾ ਪਾਤਸ਼ਾਹੀ ਛੇਵੀਂ ਵਿਚ ਉਥੇ ਇਹ ਬੀੜ ਸੁਰੱਖਿਅਤ ਹੈ।
232. ਅਹਿਵਾਲ ਮੁਤੱਲਕਾ ਖ਼ਾਨਦਾਨ ਬਾਬਾ ਬੰਦਾ ਸਿੰਘ ਭਾਈ ਦੇਆ ਸਿੰਘ ਨੇ ਮਾਧੋ ਦਾਸ ਸੇ ਕਹਾ ਸੰਤ ਜੀ ਤਿਆਰੀ ਕਰੀਏ ਤੁਸਾਂ ਕੋ ਖਾਂਡੇ ਕੀ ਪਾਹੁਲ ਦੇਨੀ ਹੈ।...ਸਤਿਗੁਰਾਂ ਇਸੇ ਆਪਨੇ ਦਸਤ ਮੁਬਾਰਕ ਸੇ ਕੰਘਾ, ਕਰਦ, ਕੜਾ, ਕਛਹਿਰਾ ਪਹਿਨਾਏ ਸਿਰ ਤੇ ਬੱਡੀ ਛੋਟੀ ਨੀਲੀ ਦਸਤਾਰ ਸਜਾਇ ਦਈ। ਬੈਰਾਗੀ ਢਾਲਾ ਤੇ ਸ੍ਰੀ ਸਾਹਿਬ ਗਾਤ੍ਰੇ ਸਜਾਇ...ਨੌਜਾ ਪਕੜ ਸਨਮੁਖ ਖਲਾ ਹੋਇ ਗਿਆ। ਗੁਰੂ ਜੀ ਨੇ...ਇਸੇ ਖਾਂਡੇ ਕੀ ਪਾਹੁਲ ਦੇ ਕੇ ਰਹਿਤ ਮਰਜਾਦਾ ਬਤਾਈ ਤੇ ਬੰਦਾ ਸਿੰਘ ਨਾਮ ਰਾਖਾ...॥

*(ਸ੍ਵਰੂਪ ਸਿੰਘ ਕੌਸ਼ਿਸ਼, ਉਕਤ ਰਚਨਾ, ਸਾਖੀ ਨੰ: 110;*
*ਭਾਈ ਦੇਸਾ ਸਿੰਘ ਚਾਵਲਾ ਮੁਲਤਾਨੀ, 'ਸਾਹਿਬ', 1857 ਬਿ: [1800 ਈ:], ਸਫ਼ਾ 22)*

**ਕੁਰਸੀਨਾਮਾ ਬਾਬਾ ਬੰਦਾ ਸਿੰਘ ਸ਼ਹੀਦ**




**ਸ਼ਹੀਦ ਅਕਾਲੀ[238] ਮਿੱਤ ਸਿੰਘ ਨਿਹੰਗ**

(ੳ) ਠਤੀਆਂ ਕੇ ਨਿਝਰ ਅਜਨਾਲੀਏ...ਸੁਰਤੀਆ, ਰਸੀਆ ਮੇਹਰਾ ਮੱਲਾ ਭਾਰਾ

233. ਇਹ ਅੰਮ੍ਰਿਤ ਛਕ ਕੇ ਜਦ ਸਿੰਘ ਸਜੇ ਤਾਂ ਪੰਜਾਂ ਪਿਆਰਿਆਂ ਵੱਲੋਂ ਦਸਵੇਂ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਹੀ ਮੰਨਿਆ ਸੀ। ਇਸ ਦੀ ਬੰਸ ਨੇ ਬਾਬਾ ਬੰਦਾ ਸਿੰਘ ਦੇ ਪਿਤਾ ਦਾ ਨਾਮ ਸ੍ਰੀ ਗੁਰੂ ਗੋਬਿੰਦ ਸਿੰਘ ਹੀ ਦੱਸਿਆ ਤੇ ਸੋਢੀ ਸਾਹਿਬਜ਼ਾਦੇ ਅਖਵਾਏ। ਇਹ 9 ਜੂਨ ਸੰਨ 1716 ਈ: ਨੂੰ ਬੇਟਾ ਅਜੈ ਸਿੰਘ ਤੇ ਬਾਜ ਸਿੰਘ ਆਦਿ ਮੁਖੀ ਸਿੱਖਾਂ ਸਮੇਤ ਦਿੱਲੀ ਸ਼ਹੀਦੀ ਪਾ ਗਏ ਸੀ।

234. ਇਹ ਡੇਰਾ ਬਾਬਾ ਬੰਦਾ ਸਿੰਘ ਸਾਹਿਬ ਵਿਖੇ ਸੰਮਤ 1810 ਬਿ: (1763 ਈ:) ਸਾਵਣ ਵਦੀ ਨਾਮੀ ਨੂੰ ਗੁਰਪੁਰੀ ਸਿਧਾਰ ਗਏ ਸੀ।

235. ਸੰਮਤ 1864 ਬਿ: ਸਾਵਣ ਵਦੀ 14 (1807 ਈ:) ਨੂੰ ਡੇਰਾ ਬਾਬਾ ਬੰਦਾ ਸਿੰਘ ਵਿਖੇ ਪ੍ਲੋਕ ਗਮਨ ਕਰ ਗਏ ਸਨ।

236. ਇਹ ਸੰਮਤ 1802 ਬਿ: ਦੋ ਹਾੜ ਜੇਠ ਸੁਦੀ ਦੂਜ (1845 ਈ:) ਨੂੰ ਡੇਰਾ ਬਾਬਾ ਬੰਦਾ ਸਿੰਘ ਵਿਖੇ ਚੜ੍ਹਾਈਆਂ ਕਰ ਗਏ ਸੀ।

237. ਅੱਜ-ਕੱਲ੍ਹ ਬਾਬਾ ਬੰਦਾ ਸਿੰਘ ਦੇ ਮਹੰਤ ਬਾਬਾ ਤੇਜਿੰਦਰ ਪਾਲ ਸਿੰਘ ਸੋਢੀ ਹਨ। ਇਨ੍ਹਾਂ ਦੇ ਪਿਤਾ ਬਾਬਾ ਸਰਦੂਲ ਸਿੰਘ ਬੰਬਈ ਸ਼ਹਿਰ ਵਿਚ 6 ਅਪਰੈਲ ਸੰਨ 1948 ਈ: ਨੂੰ ਹਿੰਦ ਪਾਕਿਸਤਾਨ ਦੇ ਬਟਵਾਰੇ ਤੋਂ ਬਾਦ ਪ੍ਲੋਕ ਗਮਨ ਕਰ ਗਏ ਸੀ।

238. ਇਹ ਪ੍ਰਾਚੀਨ ਸਿੰਘਾਂ ਦੇ ਨਾਮਾਂ ਨਾਲ ਪਦ ਹੁੰਦਾ ਸੀ। ਭਾਵੇਂ ਗੁਰਮੁਖੀ ਤੇ ਭਾਵੇਂ ਦਮਾਲਾ (ਫਰਰੇ) ਵਾਲਾ ਖ਼ਾਲਸਾ ਹੋਵੇ।

ਜੇਠੂ[239] ਕੇ ਬੇਟੇ ਬਘੇਲੇ ਕੇ ਪੋਤੇ, ਬਹਿਲੋ ਕੇ ਪੜਪੋਤੇ...ਸੁਰਤੀਆ ਆਇਆ ਠਟੀਆ ਤੋਂ ਪਹੇਵਾ ਤੀਰਥ, ਸੰਮਤ ੧੭੫੧ (1694 ਈ:) ਕੋ... ।[240]

(ਅ) ਬਹਿਲੋ (ਇਹ [241]ਨਿੱਝਰ ਗੋਤਾ ਦੂਜਾ ਭਾਈ ਬਹਿਲੋ ਹੈ) ਮਤਾਬ ਸਿੰਘ[242] ਬੇਟਾ ਬਘੇਲ ਸਿੰਘ ਕਾ, ਸੂਰਤ ਸਿੰਘ ਰੌਸ਼ਨ ਸਿੰਘ ਮੇਹਰ ਸਿੰਘ ਮੱਲਾ ਸਿੰਘ ਭਾਰ ਸਿੰਘ ਬੇਟਾ ਮਹਿਤਾਬ ਸਿੰਘ ਕੇ ਪੋਤੇ ਬਘੇਲ ਸਿੰਘ ਕੇ ਪੜਪੋਤੇ ਬਹਿਲ ਕੇ। ਇੰਦ ਸਿੰਘ ਚੰਦਾ ਸਿੰਘ ਭੀਮ ਸਿੰਘ ਮਿੱਤ ਸਿੰਘ[243] ਬੇਟੇ ਮੇਹਰ ਸਿੰਘ ਕੇ ਪੋਤੇ ਮਹਿਤਾਬ ਸਿੰਘ ਕੇ। ਬਲਾਕਾ ਸਿੰਘ ਬੇਟਾ ਭਾਰ ਸਿੰਘ ਕਾ ਪੋਤਾ ਮਹਿਤਾਬ ਸਿੰਘ ਕਾ। ਰਾਜਾ ਸਿੰਘ ਬੇਟਾ ਬਲਾਕਾ ਸਿੰਘ ਕਾ ਪੋਤਾ ਭਾਰ ਸਿੰਘ ਕਾ। ਜੋਧ ਸਿੰਘ ਨੌਧ ਸਿੰਘ[244] ਬੇਟੇ ਇੰਦਰ ਸਿੰਘ ਕੇ ਪੋਤੇ ਮੇਹਰ ਸਿੰਘ ਕੇ ਭੰਗਾ ਸਿੰਘ ਭਾਗ ਸਿੰਘ ਫਾਗ ਸਿੰਘ ਬੇਟੇ ਚੰਦਾ ਸਿੰਘ ਕੇ ਪੋਤੇ ਮੇਹਰ ਸਿੰਘ ਕੇ ਗੁਲਾਬ ਸਿੰਘ ਬੇਟਾ ਨੌਧ ਸਿੰਘ ਕਾ ਪੋਤਾ ਇੰਦੂ ਸਿੰਘ ਕਾ ਸੁਰਜਨ ਸਿੰਘ ਬਸੰਤ ਸਿੰਘ ਹਕੀਕਤ ਸਿੰਘ ਬੇਟੇ ਗੁਲਾਬ ਸਿੰਘ ਕੇ ਪੋਤੇ ਨੌਧ ਸਿੰਘ ਕੇ। ਫਤੇ ਸਿੰਘ ਸਾਹਿਬ ਸਿੰਘ ਬੇਟੇ ਭੰਗਾ ਸਿੰਘ ਕੇ ਪੋਤੇ ਚੰਦਾ ਸਿੰਘ ਕੇ। ਬਿਸ਼ਨ ਸਿੰਘ ਬੇਟਾ ਸਾਹਿਬ ਸਿੰਘ ਕਾ ਪੋਤਾ ਭੰਗਾ ਸਿੰਘ ਕਾ ਮਤਾਬ ਸਿੰਘ ਗੁਲਾਬ ਸਿੰਘ ਪੰਜਾਬ ਸਿੰਘ ਬਾਜ ਸਿੰਘ ਬੇਟੇ ਭਾਗ ਸਿੰਘ ਕੇ ਪੋਤੇ ਚੰਦਾ ਸਿੰਘ ਕੇ। ਜਮੀਤ ਸਿੰਘ ਬੇਟਾ ਬਾਜ ਕਾ ਪੋਤਾ ਭਾਗ ਸਿੰਘ ਕਾ।[245]

(੧) ਜੈਨ ਖਾਂ ਹਾਕਮ ਸਰਹੰਦ...੧੮੨੯ ਬਿ: ਨੂੰ ਚਾਰ ਮਾਘ ਕੇ ਦਿਵਸ ਸ੍ਰ. ਮਿਤ ਸਿੰਘ ਕੇ ਹਾਥ ਸੇ ਮਾਰਾ ਗਿਆ।...ਖੇੜੀ ਸਯਦ[246] ਮੇਂ ਸਰਹੰਦ ਬਾਲੇ ਸਯਦਾ ਕੀ ਤ੍ਰਫ ਸੇ ਏਕ ਮਾਹੀਆ ਨਾਮੀ ਗੁਜਰ ਗਮਾਸਤਾ ਥਾ ਜਿਸ ਕੀ ਉਲਾਦ ਸਾਕਨ

---

239. ਇਸ ਦਾ ਖੰਡੇ ਦਾ ਪਾਹੁਲ ਲੈਣ ਸਮੇਂ ਉਪਨਾਮ ਅਕਾਲੀ ਮਤਾਬ ਸਿੰਘ ਨਿਹੰਗ ਸੀ।

240. ਪੰਡਾ ਵਹੀ ਸ੍ਰੀ ਰਘੂ ਨੰਦਨ ਮਨੋਹਰ ਲਾਲ ਬੇਟੇ ਪੰਡਤ ਦੇਵੀ ਚੰਦ ਕੇ ਪਹੇਵਾ ਤੀਰਥ।

241. ਇਹ ਭੰਗੂ ਮੀਰਾ ਕੋਟੀਆ ਨਹੀਂ। ਇਹ ਨਿਝਰ ਗੋਤਾ ਦੂਜਾ ਮਤਾਬ ਸਿੰਘ ਹੈ। ਇਸ ਦੀ ਅਹਿਮਦ ਸ਼ਾਹ ਅਬਦਾਲੀ ਦੇ ਚੌਥੇ ਹਮਲੇ ਜੰਗ ਵਿਚ ਖੱਬੀ ਬਾਂਹ ਕੱਟੀ ਗਈ ਸੀ। ਅਹਿਮਦ ਸ਼ਾਹ ਦੇ ਛੇਵੇਂ ਹਮਲੇ ਸਮੇਂ 5 ਫ਼ਰਵਰੀ ਸੰਨ 1762 ਈ: ਨੂੰ ਵੱਡੇ ਘੱਲੂਘਾਰੇ ਵਿਚ ਪਿੰਡ ਗਹਿਲ, ਜ਼ਿਲ੍ਹਾ ਸੰਗਰੂਰ ਵਿਖੇ ਗੁਰ ਅਸਥਾਨ ਭਾਈ ਭਗਤੂਆਣੇ ਦੇ ਨਜ਼ਦੀਕ ਭੋਈ ਆਣੇ ਦੇ ਪਾਸ ਸਿੰਘਾਂ ਵਾਲੀ ਢਾਬ ਤੇ ਦੋਏ ਹਕੀਕੀ ਪੁੱਤਰਾਂ ਮੱਲਾਂ ਸਿੰਘ ਸਨੇ ਸ਼ਹਾਦਤ ਪਾ ਗਿਆ ਸੀ।

242. ਇਸ ਦੀ ਸ਼ਹਾਦਤ ਹਮਰਾਹ ਚਾਰਾ ਸੂਰਤ ਸਿੰਘ ਵਾ ਬਰਾਦਰ ਹਕੀਕੀ ਭੀਮ ਸਿੰਘ ਦੇ ਛੋਟੇ ਘੱਲੂਘਾਰੇ ਵਿਖੇ ਸੰਮਤ 1803 ਬਿ: ਜੇਠ (1745 ਈ:) ਨੂੰ ਪਿੰਡ ਕਠੂਹਾ (ਦੁਆਬੇ) ਵਿਚ ਹੋਈ ਸੀ।

243. ਇਸ ਬਹਾਦਰ ਦਾ ਸ਼ੁਭ ਜਨਮ ਅਜਨਾਲਾ ਪ੍ਰਗਨਾ ਸ੍ਰੀ ਅੰਮ੍ਰਿਤਸਰ ਵਿਖੇ ਮਾਤਾ ਬਿਸ਼ਨ ਕੌਰ ਦੀ ਕੁੱਖੋਂ ਸੰਮਤ 1772 ਈ: ਅੱਸੂ ਸੁਦੀ ਦਸਮੀ (1715 ਈ:) ਨੂੰ ਨਿਝਰ ਜ਼ਿਮੀਂਦਾਰਾਂ ਦੇ ਘਰ ਹੋਇਆ ਸੀ। ਇਹ ਕੁਝ ਸਮਾਂ ਡੱਲੇ ਵਾਲੀ ਮਿਸਲ ਦਾ ਮੁਖ ਜਥੇਦਾਰ ਰਿਹਾ। ਬਾਦ ਵਿਚ 80 ਪਿੰਡਾਂ ਦਾ ਬਾਨੀ ਬਬਾਨੀ ਬਣ ਕੇ ਸੰਮਤ 1824 ਬਿ: 8 ਜੇਠ ਵਦੀ ਛਟ ਮੰਗਲਵਾਰ (19 ਮਈ, 1767 ਈ:) ਨੂੰ ਉੱਤਰ ਪ੍ਰਦੇਸ਼ ਵਿਚ ਸਹਾਰਨਪੁਰ ਤੋਂ ਪੱਛਮ ਦੀ ਤਰਫ਼ ਸ਼ਾਮਲੀ ਤੇ ਕੈਰਾਨੇ ਦੇ ਦਰਮਿਆਨ ਫੂਲ ਨਾਮੀ ਨਗਰ ਦੇ ਪਾਸ ਬਮੈ ਜੋਧ ਸਿੰਘ ਤੇ ਫਾਗ (ਫਗਣ) ਸਿੰਘ ਦੇ ਛੇ ਹਜ਼ਾਰ ਸਿੰਘਾਂ ਸਮੇਤ ਸ਼ਹਾਦਤ ਪਾ ਗਿਆ ਸੀ।

244. ਬਾਦ ਵਫ਼ਾਤ ਮਿੱਤ ਸਿੰਘ ਸ: ਨੋਧ ਸਿੰਘ ਦੇ ਹਿੱਸੇ 21 ਪਿੰਡ ਖੇੜੀ ਸਯਦਾਂ ਵਾਲੇ ਤੇ ਭੰਗਾ ਸਿੰਘ ਭਾਗ ਸਿੰਘ ਦੇ ਹਿੱਸੇ 69 ਪਿੰਡ ਥਨੇਸਰ ਵਾਲੇ ਆਏ। ਇਨ੍ਹਾਂ ਤਿੰਨਾਂ ਆਪਣੇ ਨਾਮ ਦਾ ਸਿੱਕਾ ਤੇ ਮੋਹਰ ਚਲਾਈ ਸੀ।

245. ਅਹਿਵਾਲ ਮੁਤੱਲਕਾ ਖ਼ਾਨਦਾਨ ਨਿਝਰ ਸਦਾਰਾਨ ਖੇੜੀ ਨੋਧ ਸਿੰਘ ਵਾ ਥਨੇਸਰ।

246. ਇਸ ਖੇੜੀ ਦੀ ਜਗੀਰ ਪ੍ਰਥਮੇਂ ਬਾਦਸ਼ਾਹ ਅਕਬਰ ਦੇ ਸਮੇਂ ਮੁਨਸ਼ੀ ਮੰਗਲ ਸੈਨ ਨੂੰ ਮਿਲੀ ਸੀ। ਬਾਦ ਵਿਚ ਸਰਹਿੰਦ ਵਾਲੇ ਸਯਦਾਂ ਦੇ ਪਾਸ ਆਈ। ਸੰਨ 1763 ਈ: ਨੂੰ ਇਸ 'ਤੇ ਖ਼ਾਲਸਾਈ ਝੰਡਾ ਲਹਿਰਾਣ ਲੱਗਾ। ਬਾਦ ਵਫ਼ਾਤਾਂ ਸ: ਮਿਤ ਸਿੰਘ ਇਸ ਦਾ ਨਾਮ ਖੇੜੀ ਨੌਧ ਸਿੰਘ ਹੁਆ।

ਦੂਲਟਾਂ ਜੋ ਖੇੜੀ ਕਾ ਹੀ ਏਕ ਗਿਰਦ ਨਮਾਹੀ ਗਾਉ ਹੈ ਅਬਾਦ ਹੋਇ ਗਈ। ਸੰਮਤ ੧੮੨੦ ਮੇਂ ਸ੍ਰ. ਮਿਤ ਸਿੰਘ ਵਾ ਜੋਧ ਸਿੰਘ ਵਗੈਰਾ ਏਸ ਪਰ, ਦਵਾਰਾ ਹੁਕਮਰਾਨ ਹੂਏ। ਸ. ਨੌਧ ਸਿੰਘ ਸਰਹੰਦ ਕੀ ਲੜਾਈ ਮੇਂ ਬਜਰਬ ਗੋਲਾ ਤੋਪ ਜਖਮੀ ਹੋਇ ਗਿਆ ਥਾ। ਬਾਦ ਦੁਪਹਿਰ ਮੌਜਿਆ ਸੁਹਾਵੀਆ ਸ: ਗੁਰਬਖਸ਼ ਸਿੰਘ ਬੜਿੰਗ ਕੇ ਹਾਂ ਪਹੁੰਚਾ ਸ਼ਾਮ ਕੋ ਇਸੀ ਦਿਵਸ ਖੇੜੀ ਸਯਦਾਂ ਮੇਂ ਸ: ਮਿੱਤ ਸਿੰਘ ਆਇ ਗਿਆ ਮਾਹੀਆ ਗਮਾਸਤਾ ਨੇ ਘੋੜੇ ਕੀ ਬਾਗ ਪਕੜੀ ਔਰ ਪਾਉ ਚੂਮੇਂ। ਅਗਲੇ ਦਿਵਸ ਪਾਂਚ ਮਾਘ ਕੋ ਖੇੜੀ ਮੇਂ ਖਾਲਸਾਈ ਝੰਡਾ ਲਹਿਰਾਇਆ ਗਿਆ। ਸ: ਮਿੱਤ ਸਿੰਘ ਨੇ ਇਲਾਕਾ ਮੇਂ ਆਪਨਾ ਘੋੜਾ ਫੇਰ ਇਸੀ ਇਲਾਕੇ ਇਕੀਸ ਗਾਉ ਪੁਰ ਕਬਜਾ ਕਰਕੇ ਖੇੜੀ ਸਯਦਾ ਰਾਜਧਾਨੀ ਕਾਇਮ ਕੀ। ਉਪਰੰਤ ਯਕੇ ਬਾਦ ਦੀਗਰੇ ਥਨੇਸਰ ਕਸਬਾ ਕੇ ਉਨਾਹਟ ਗਾਊਂ ਕਾ ਕਬਜਾ ਲੈ ਕੇ ਇਸੇ ਥਨੇਸਰ ਗਾਉਂ ਮੇਂ ਰਾਜਧਾਨੀ ਬਨਾਇ ਖਾਲਸਾਈ ਨਿਸ਼ਾਨ ਝੁਲਾਇ ਦੀਆ।[247]

(੨) ਸ: ਮਿੱਤ ਸਿੰਘ ਨੇ ੮੦ ਗਾਉਂ ਕੀ ਰਾਜਧਾਨੀ ਕਾਇਮ ਕਰਕੇ ਖਾਲਸਾਈ ਸਿੱਕਾ[248] ਚਲਾਇਆ ਤੇ ਆਪਣੇ ਨਾਮ ਕੀ ਮੋਹਰ[249] ਬਨਵਾਈ ਜਿਸ ਕੇ ਹਰਫ ਮੁਦਰਜਾ ਜ਼ੈਲ ਥੇ:

॥ ਅਕਾਲ ਸਹਾਇ
ਮਿੱਤ ਸਿੰਘ॥

ਸਾਲ ਅਠਾਰਾਂ ਸੇ ਤੀਨ ਜੇਠ ਮਾਸ ਕੀ ਦੂਜ ਕੇ ਦਿਵਸ ਚਚਾ ਸੂਰਤ ਸਿੰਘ ਵਾ ਦੋਇ ਇਸ ਕੇ ਭਤੱਰੀਏ ਸ: ਇੰਦਰ ਸਿੰਘ ਵਾ ਭੀਮ ਸਿੰਘ ਬਰਾਦਰਜਾਦੇ।

ਸ੍ਰ: ਮਿੱਤ ਸਿੰਘ 'ਦੰਗਈ' ਘਲੂਘਾਰਾ ਖੁਰਦ—ਗਾਮ ਕਠੂਹਾ ਤਅਲਕਾ ਦੁਆਬਾ ਮੇਂ ਸ਼ਹਾਦਤ ਪਾਇ ਗਏ। ਇੰਦ੍ਰ ਸਿੰਘ ਕੇ ਹਾਂ ਅਜ ਸ਼ਿਕਮ ਮਸਮਾਆਤ ਹੀਰਾ ਦੇਈ ਮੁਸਮੀਆਨ ਜੋਧ ਸਿੰਘ ਨੌਧ ਸਿੰਘ ਪੈਦਾ ਹੋਏ ਥੇ। ਜੋਧ ਸਿੰਘ ਫਾਗ ਸਿੰਘ ਹਮਰਾਹ ਚਚਾ ਮਿੱਤ ਸਿੰਘ ਮੇਰਠ[250] ਕੀ ਲੜਾਈ ਮੇਂ ਲਾਵਲਦ ਸੰਮਤ ੧੮੨੪ 'ਅਠ' ਜੇਠ ਸੁਦੀ ਛੱਟ ਮੰਗਲ ਬਾਰ ਕੇ ਦਿਵਸ ਛੇ ਹਜਾਰ ਸਾਥ ਸਾਥੀਆਂ ਸਮੇਤ ਸ਼ਹਾਦਤ ਪਾਇ ਗਏ ਥੇ। ਬਾਦ ਵਫਾਤ ਇੰਦਰ ਸਿੰਘ ਮੁਸਮੀ ਚੰਦਾ ਸਿੰਘ ਬ੍ਰਾਦਰ ਹਕੀਕੀ ਮੁਸਮਾਂਆਤ ਹੀਰਾ ਦੇਈ ਸੇ ਚਾਦਰ ਅੱਦਾਜੀ ਕਰਲੀ: ਜਿਸੇ ਅਜ ਸ਼ਿਕਮ ਸ. ਭੰਗਾ ਸਿੰਘ ਫਾਗ (ਫਗਣ) ਸਿੰਘ ਭਾਗ ਸਿੰਘ ਪੈਦਾ ਹੁਏ।

ਭੰਗਾ ਸਿੰਘ ਕੇ ਹਾਂ ਦੋਇ ਪਿਸਰ ਫਤੇ ਸਿੰਘ ਵਾ ਸਾਹਿਬ ਸਿੰਘ ਏਕ ਦੁਖਤ ਕਰਮ ਕੌਰ ਥੀ। ਭੰਗਾ ਸਿੰਘ ਨੇ ਬੇਟੀ ਕਾ ਬਿਵਾਹ ਪਟਿਆਲਵੀ ਰਾਜਾ ਕਰਮ ਸਿੰਘ ਕੇ ਹਮਰਾਹ ਕਰ ਦੀਆ।[251]

ਸ: ਮਿੱਤ ਸਿੰਘ ਜਿਸੇ ਮਹਾਰਾਜਾ[252] ਮਿੱਤ ਸਿੰਘ ਵੀ ਲਿਖਾ ਹੈ ਜਥੇਦਾਰ

---

247. ਅਹਿਵਾਲ ਮੁਤੱਲਕਾ ਖ਼ਾਨਦਾਨ ਨਿਝਰ ਸਦਾਰਾਨ ਖੇੜੀ ਨੌਧ ਸਿੰਘ ਵਾ ਥਨੇਸਰ।
248. ਸਾਨੂੰ ਬਹੁਤ ਖੋਜ ਕਰਨ 'ਤੇ ਵੀ ਨਹੀਂ ਮਿਲਿਆ।
249. ਇਹ ਮੋਹਰ ਕੁਲ ਪ੍ਰੋਹਤ ਪੰਡਤ ਪਿਆਰੇ ਲਾਲ ਦੇ ਪਾਸ ਹੈ ਤੇ ਪੁਰਾਣੇ ਕਾਗ਼ਜ਼ਾਂ 'ਤੇ ਲੱਗੀ ਹੋਈ ਵੀ ਮਿਲਦੀ ਹੈ।
250. ਇਨ੍ਹਾਂ ਦੀ ਸ਼ਹਾਦਤ ਸਣੇ ਸਾਥੀਆਂ ਉੱਤਰ ਪ੍ਰਦੇਸ਼ ਵਿਚ ਸ਼ਾਮਲੀ ਤੇ ਕੈਰਾਨੇ ਦੇ ਦਰਮਿਆਨ ਫੂਲ ਨਾਮੀ ਗਾਂਵ ਦੇ ਪਾਸ ਹੋਈ ਸੀ।
251. ਅਹਿਵਾਲ ਸਿੰਘ ਦਾ (ਨਿਝਰ ਜਾਟੇ ਦਾ ਪਿਛੋਕੜ ਨਿਘਦਾ ਰਾਜਪੂਤੋਂ ਦੇ ਨਾਲ ਮਿਲਦਾ ਹੈ) ਸਦਾਰਾਨ ਥਨੇਸਰ ਵਾ ਖੇੜੀ ਨੌਧ ਸਿੰਘ, ਕ੍ਰਿਤ ਪੰਡਤ ਪਿਆਰੇ ਲਾਲ ਬੇਟਾ ਵੀਰ ਭਾਨ ਦਾ ਕੁਲ ਪ੍ਰੋਹਤ ਖ਼ਾਨਦਾਨ ਸ: ਮਿੱਤ ਸਿੰਘ ਥਨੇਸਰ।
252. ਜਥੇਦਾਰ ਆਪਣੇ ਆਪ ਨੂੰ ਭਾਈ ਸਾਹਿਬ ਅਖਵਾਉਂਦਾ ਸੀ।

ਗੁਰਦਿਆਲ ਸਿੰਘ ਦੇ ਬਾਦ ਮਿਸਲ ਡੱਲੇ ਵਾਲੀਆਂ ਦਾ ਮੁਖ ਜਥੇਦਾਰ ਬਨਿਆ[253]। ਭਾਈ ਰਤਨ ਸਿੰਘ 'ਭੰਗੂ' ਕੇਵਲ ਇਤਨਾ ਹੀ ਲਿਖਦੇ ਹਨ :

ਡੱਲੇ ਵਾਲੀ ਮਿਸਲ ਮੇਂ ਇਕ ਤਾਰਾ ਸਿੰਘ ਅਖਵਾਇ।
ਤਿਸ ਡੇਰੇ ਮਿੱਤ ਸਿੰਘ ਰਹੇ ਤਿਨ ਯੋ ਮਤੋ ਪਕਾਇ॥੧॥
ਦਸ ਹਜ਼ਾਰ ਤਿਨ ਸਿੰਘ ਉਛੇਰੇ।
ਜਮਨਾਂ ਟੱਪ ਲੰਘ ਪਈਏ ਸਵੇਰੇ।
ਤਾਰਾ ਸਿੰਘ ਸੁਨਤ ਬੈ ਇਮ ਕਹੀ।
ਤੂੰ ਬੇਵਕੂ[254] ਖਾਲਸੇ ਕੇ ਮਹੀ॥੨॥
ਥੋੜੇ ਦਲ ਸਿਉ ਪਾਰ ਨਾ ਜਾਈਏ।
ਕਟਾਇ ਸਿੰਘਨ ਫਿਰ ਨਠ ਨਾਂ ਆਈਏ।...
ਉਸ ਨਾ ਮਾਨੀ ਪਾਰ ਸਿਧਾਇਆ।
ਮੁਲਕ ਰੁਹੇਲੇ ਕਾ ਜਾਇ ਲੁਟਾਇਆ।...
ਦਸ[255] ਦਿਨ ਤੱਕ ਰਹੇ ਲੂਟਤ ਦੇਸ।
ਮੇਰਠ ਲੂਟਿਓ ਸ਼ਹਿਰ ਸੁ ਬੇਸ॥੬॥...[256]

ਜਥੇਦਾਰ ਮਿੱਤ ਸਿੰਘ 'ਦੰਗਈ' ਸ: ਤਾਰਾ ਸਿੰਘ ਗੈਬ[257] ਆਦਿ ਮੁਖੀ ਸਰਦਾਰਾ ਨਾਲ ਦਸ ਹਜ਼ਾਰ ਸਿੰਘ ਲੈ ਕੇ ਗਾਮ ਬੂੜੀਆ ਤੋਂ ਜਮਨਾ ਦੁਆਇ ਪਾਰ ਹੋ ਕੇ ਇਕੇ ਪ੍ਰਥਮੇਂ ੧੩ ਮਈ ੧੭੬੭ ਈ: ਨੂੰ ਨਗਰ ਓਨ ਬੌਤਾ ਤੇ ੧੪ ਮਈ ਨੂੰ ਨਬੋਟੇ ਦੀ ਭੁਗਤ ਸਵਾਰੀ। ਇਸ ਜਥੇ ਨੇ ਛੇ ਦਿਨ ਬਾੜਾ, ਸ਼ਦਾਤ ਮੇਰਠ ਆਦਿ ਨਗਰਾਂ ਨੂੰ ਚੰਗਾ ਠਪਿਆ। ਸਤਵੇਂ ਦਿਨ ੧੯ ਮਈ ੧੭੬੭ ਈ: ਨੂੰ ਅਹਿਮਦ ਸ਼ਾਹ ਅਬਦਾਲੀ ਦੇ ਜਰਨੈਲ ਜਹਾਨ ਖਾਨ ਤੇ ਜਾਖਤਾ ਖਾਂ ਅਹਿਮਦ ਖਾਂ ਅਬਦਾਲੀ ਦੇ ਹੁਕਮ ਨਾਲ ਮਾਛੀਵਾੜ ਤੋਂ ਚਲ, ਦੋ ਸੋ ਮੀਲ ਦਾ ਪੰਧ ਮੁਕਾਇ ਸੂਰਜ ਦੀ ਟਿੱਕੀ ਨਿਕਲਣ ਤੋਂ ਪਹਿਲੇ ਖਾਲਸਾ ਦੱਲ ਤੇ ਜਾਇ ਪਏ। ਚੂੰਹ ਤ੍ਰਫੀ ਬੜੀ ਬਗਮੇਲ ਲੜਾਈ ਹੋਈ। ਤੁਰਕ ਫੌਜ ਜਾਦਾ ਹੋਣ ਕਰਕੇ ਸਿੰਘ ਇਕ ਜਗਾ ਜੱਮ ਕੇ ਨਹੀਂ ਲੜੇ। ਜਥੇਦਾਰ ਮਿੱਤ ਸਿੰਘ ਦਾ ਘੋੜਾ ਜਖਮੀ ਹੋਣ ਨਾਲ ਡਿੱਗ ਪਿਆ ਤੇ ਇਸ ਦਾ ਪੈਰ ਰਕਾਬ ਵਿਚ ਫਸ ਜਾਣ ਨਾਲ ਇਹ ਸ਼ਹਾਦਤ ਪਾਇ ਗਿਆ :

(ੳ) ਲਗ ਗੋਲੀ ਘੋੜਾ ਗਿਰ ਪਯੋ।
ਮੱਧ ਰਕਾਬੇ ਪਗ ਫੱਸ ਗਯੋ।
ਜਿਨ ਕੇ ਘੋੜ ਥੇ ਬਡੇ ਤੇ ਆਇ ਮੁਹਿ।
ਮਾਰਾ ਲਰਤ ਭਜਤ ਫਿਰ।
ਫਿਰ ਲਰਤ ਪੰਜ ਛੇ ਮੁਏ ਹਜਾਰ॥੧੧॥
ਮੁਫਤ ਫਤੇ ਕਾਬਲੀ ਆਈ।
ਜਹਾਨ ਖਾਨ ਫੌਜਦਾਰ ਕਹਾਈ।
ਉਨ ਸਿਰ ਸਿੰਘਨ ਕੇ ਕਟਵਾਏ।
ਅਠਾਰਾਂ ਗੱਡੇ ਨਜੀਬੇ[258] ਲਦਵਾਏ।

---

253. ਇਹ ਇਸ ਚੜ੍ਹਾਈ ਸਮੇਂ ਮਿਸਲ ਦਾ ਮੁੱਖ ਜਥੇਦਾਰ ਸੀ।
254. ਇਸ ਨੇ ਬੇਵਕੂਫ਼ ਨਹੀਂ ਕਿਹਾ, ਬਲਕਿ ਹੁਕਮ ਮੰਨ ਕੇ ਜਥੇਦਾਰ ਜੀ ਨਾਲ ਇਸ ਧਰਮ ਯੁੱਧ ਵਿਚ ਸ਼ਾਮਲ ਹੋਇਆ ਸੀ।
255. ਦਸ ਦਿਨ ਨਹੀਂ ਕੇਵਲ ਸੱਤ ਦਿਨ ਲੁੱਟਮਾਰ ਹੁੰਦੀ ਰਹੀ।
256. ਰਤਨ ਸਿੰਘ 'ਭੰਗੂ', *ਉਕਤ ਰਚਨਾ*, ਸਫ਼ਾ 353.
257. ਇਹ ਬੜਾ ਬਹਾਦਰ ਜਰਨੈਲ ਸੀ।
258. ਨਜੀਬ ਖ਼ਾਨ ਰੁਹੇਲਾ ਤੇ ਇਸ ਦੇ ਦੋਵੇਂ ਭਰਾ ਸੁਲਤਾਨ ਖ਼ਾਨ ਤੇ ਅਫ਼ਜ਼ਲ ਖ਼ਾਨ ਗੱਡਿਆਂ ਦੇ ਨਾਲ ਸਨ।

ਜਬ ਸਿਰ ਗੱਡੇ ਲੰਘ ਤੁਰੇ ਘਘਰ ਹੁਤੀ ਸਰਾਂਇ[259]।
ਤਬ ਸਿੰਘਨ ਕੇ ਦਲ ਬਡੋ ਸੁਨੀ ਅਵਾਈ ਆਇ॥੧੩॥
ਉਨ ਸਿਰ ਦੀਨੇ ਉਹਾਂ ਗਿਰਾਇ।
ਗੱਡੇ ਲੈ ਗਏ ਨਠ ਪਿਛਾਹਿ।
ਹੁਤੇ ਭਧੀਜੇ ਮਿਤ ਸਿੰਘ ਦੋਇ।
ਭਗਾ ਸਿੰਘ ਭਾਗ ਸਿੰਘ ਸੇਇ॥੧੪॥
ਲਈ ਥਨੇਸਰ ਸੀ ਜਿਨ ਮੱਲ।
ਸੀਸ ਫੂਕੇ ਉਨ ਦੌੜ ਸੀ ਚੱਲ।
ਸ਼ਹੀਦ ਗੰਜ ਇਮ ਊਹਾਂ ਕਹਾਵੈ।
ਚਾੜੇ ਚੜ੍ਹਾਵਾ ਸੁਖ ਸੌ ਪਾਵੈ॥੧੫॥
ਦੋਹਰਾ॥
ਸਾਲ ਅਠਾਰਾਂ ਸੇ ਬਿਤੇ ਊਪਰ ਤੇਈਏ ਸਾਲ[260]।
ਮਿੱਤ ਸਿੰਘ ਸਹੀਦੀ ਲਈ ਸੁਲਝਯੋ ਜਹਾਨ[261] ਖਾਂ ਨਾਲ॥੧੬॥[262]

(ਅ) ਸ. ਜੱਸਾ ਸਿੰਘ ਆਹਲੂਵਾਲੀਆ ਜਥੇਦਾਰ ਖਾਲਸਾ ਦੱਲ ਸ. ਨੌਧ ਸਿੰਘ ਭੰਗਾ ਸਿੰਘ ਭਾਗ ਸਿੰਘ ਬ੍ਰਾਦਰਜਾਦੇ ਸ. ਮਿਤ ਸਿੰਘ ਕਾਬਜਾਨ ਰਿਆਸਤ ਖੇੜੀ ਸਯਦਾਂ[263] ਵਾ ਥਨੇਸਰ ਸ੍ਰ. ਦਿਆਲ ਸਿੰਘ ਰਾਇ ਸਿੰਘ ਸਦਾਰਨ ਭੜੀ ਪਿਮਰਾਨਿ ਸ੍ਰ. ਮਤਾਬ ਸਿੰਘ ਮੀਰਾ ਕੋਟ ਖੁਰਦ ਸ. ਗੁਰਦਿਤ ਸਿੰਘ ਲਾਡਵਾ ਸ੍ਰ. ਕਰਮ ਸਿੰਘ ਸਾਹਬਾਦ ਸ. ਸੇਢਾ[264] ਸਿੰਘ ਨਰੜੂ ਬਗੈਰਾ— ਬਾਦ ਕਰਨੇ ਜੰਗ ਅਜੀਮ ਕੇ ੧੮੨੪ ਜੇਠ ਬਦੀ ਦਸਮੀਂ (23 ਮਈ 1767 ਈ:) ਸ਼ਨੀਵਾਰ ਕੇ ਦਿਵਸ ਸਰ ਮੁਬਾਰਕ ਸ੍ਰ. ਮਿੱਤ ਸਿੰਘ ਵਾਦੀਗਰ ਸਰ ਮਿਨ ਜੁਮਲਾ ੬੦੦੦ ਹਜ਼ਾਰ ਮਕਤੂਲਾਨ ਜਲਾ ਕਰ ਸ਼ਹੀਦ ਗੰਜ ਕਾਇਮ ਕੀਆ।[265]

(ੲ) ਥਨੇਸਰ ਕੇ ਸਿੱਖ ਸਰਦਾਰੋਂ ਕਾ ਮੁਖੀਆ ਮਿੱਤ ਸਿੰਘ ਥਾ ਕੈਪਟਨ ਲਾਰਕਿਨ ਨੇ ੧੮੫੦ ਈ: ਮੇਂ ਥਨੇਸਰ ਕੀ ਸੈਟਲਮੈਂਟ ਰੀਪੋਟ ਮੇਂ ਲਿਖਾ ਹੈ ਕਿ ਮਿੱਤ ਸਿੰਘ ਅਜਨਾਲੇ ਕਾ ਰਹਿਨੇ ਵਾਲਾ ਨਿਗਦਾ[266] ਰਾਜਪੂਤ ਥਾ। ਪਰੰਤੂ ਕੈਪਟਨ ਮਿ: ਏਵਟ ਨੇ ਲਿਖਾ ਹੈ ਕਿ ਮਿੱਤ ਸਿੰਘ ਜਾਟ ਸਿੱਖ ਥਾ। ਵੂਹ ਆਪਨੇ ਭਤੀਜੇ ਭੰਗਾ ਸਿੰਘ ਭਾਗ ਸਿੰਘ ਕੇ ਸਾਥ ਥਨੇਸਰ ਆਇਆ ਥਾ। ਭੰਗਾ ਸਿੰਘ ਤੇ ਭਾਗ ਸਿੰਘ ਥਨੇਸਰ ਕੇ ਆਸ ਪਾਸ ਘਾਤ ਮੇਂ ਰਹੇ ਔਰ ਮਿੱਤ ਸਿੰਘ ਏਕ ਸਿੱਖ ਜਥੇ ਕੇ ਸਾਥ ਮੇਰਠ[267] ਚਲਾ ਗਿਆ ਜਹਾਂ ਕਿ ਵੂਹ ਜੁਦ ਮੇਂ ਮਾਰਾ ਗਿਆ।[268]

---

259. ਨਹੀਂ, ਮੁਗਲ ਸਰਾਇ ਤੇ ਘਘਰ ਸਰਾਇ ਦੇ ਦਰਮਿਆਨ।
260. ਨਹੀਂ, 1824 ਬਿ: (1767 ਈ:) ਸੀ।
261. ਇਹ ਅਹਿਮਦ ਸ਼ਾਹ ਅਬਦਾਲੀ ਦੀ ਫ਼ੌਜ ਦਾ ਸਿਪਾਹ-ਸਲਾਰ ਸੀ।
262. ਇਹ ਮੀਰ ਕੋਟ ਖੁਰਦ ਦੇ ਬਸ਼ਿੰਦੇ ਭਾਈ ਮਤਾਬ ਸਿੰਘ ਦਾ ਪੜਪੋਤ੍ਰਾ ਰਾਇ ਸਿੰਘ ਦਾ ਪੋਤ੍ਰਾ ਤੇ ਭਾਈ ਕੌਰ ਸਿੰਘ ਦਾ ਪੁੱਤਰ ਸੀ। *(ਰਤਨ ਸਿੰਘ 'ਭੰਗੂ', ਉਕਤ ਰਚਨਾ, ਸਫ਼ਾ 353)*
263. ਇਸੇ ਪਿੰਡ ਦਾ ਨਾਂ ਹੁਣ ਖੇੜੀ ਨੌਧ ਸਿੰਘ ਹੈ।
264. ਇਹ ਸ: ਮਿੱਤ ਸਿੰਘ ਦਾ ਮਸੇਰ ਭਰਾ ਸੀ।
265. ਅਹਿਵਾਲ ਮੁਤੱਲਕਾ ਖ਼ਾਨਦਾਨ ਨਿਝਰ ਸਦਾਰਾਨ ਖੇੜੀ ਨੌਧ ਸਿੰਘ ਵਾ ਥਨੇਸਰ।
266. ਅਜਨਾਲੇ ਦੇ ਨਿੱਝਰ ਜੱਟ ਆਪਣਾ ਪਿਛੋਕੜ ਨਿਗਦਾ ਰਾਜਪੂਤਾਂ ਦੇ ਨਾਲ ਮਿਲਾਉਂਦੇ ਹਨ।
267. ਮਿੱਤ ਸਿੰਘ ਸਾਥੀਆਂ ਸਮੇਤ ਜਿਥੇ ਸ਼ਹੀਦ ਹੋਇਆ ਸੀ, ਉਸ ਸ਼ਹੀਦ ਗੰਜ ਤੋਂ ਤਕਰੀਬਨ ਸਵਾ ਸੌ ਮੀਲ ਹੈ।
268. ਕੰਵਰ ਬਾਲ ਕਿਸ਼ਨ, *ਕੁਰਖਸ਼ੇਤਰ ਕਾ ਇਤਿਹਾਸ*, ਸਫ਼ਾ 92, ਥਨੇਸਰ।

(ਸ) ਬਾਦ ਵਫਾਤ ਰਾਜਾ ਮਿੱਤ ਸਿੰਘ ਖੇੜੀ ਸਯਦਾਂ ਕਾ ਹੁਕਮਰਾਨ ਏਸ ਕਾ ਭਤੱਰੀਆ ਸ. ਨੌਧ ਸਿੰਘ ਹੂਆ। ਇਸੇ ਗਾਊ ਕਾ ਨਾਉ ਖੇੜੀ ਨੌਧ ਸਿੰਘ ਰਾਖਾ ਔਰ ਸਿੱਕਾ ਵਾ ਮੋਹਰ ਚਲਾਈ। ਸ੍ਰ. ਨੌਧ ਸਿੰਘ ਇਕੀਸ ਗਾਉ ਧਰ ਹੁਕਮ ਹਾਸਲ ਕਰਨੇ ਲਾਗਾ। ਥਨੇਸਰ ਰਿਆਸਤ ਦੋ ਹਿਸੋਂ ਮੇਂ ਤਕਸੀਮ ਹੋਇ ਗਈ—ਗਾਉਂ ਸ: ਭੰਗਾ ਸਿੰਘ ਕੇ ਹਿਸਾ ਮੇਂ ਆਏ ਬਾਕੀ ਉੱਨਤੀਸ ਗਾਂਵ ਪਰ ਸ. ਭਾਗ ਸਿੰਘ ਰਾਜ ਕਰਨੇ ਲਾਗਾ। ਭੰਗਾ ਸਿੰਘ ਭਾਗ ਸਿੰਘ ਹਰ ਦੋ ਭਾਈਓਂ ਨੇ ਆਪਨੇ ਨਾਮ ਕਾ ਸਿੱਕਾ ਵਾ ਮੋਹਰ ਚਲਾਈ। ਬਾਦ ਵਫਾਤ ਰਾਜਾ ਨੌਧ ਸਿੰਘ ਏਸ ਕਾ ਪਿਸਰ ਮੁੱਸਮੀ ਗੁਲਾਬ ਸਿੰਘ ਖੇੜੀ ਨੌਧ ਸਿੰਘ ਕਾ ਹੁਕਮਰਾਨ ਹੂਆ। ਥਨੇਸਰ ਕਾ ਬਾਦ ਫਉਤੀਦਗੀ ਰਾਜਾ ਭੰਗਾ ਸਿੰਘ ਏਸ ਕਾ ਪਿਸਰ ਮੁਸਮੀ ਫਤੇ ਸਿੰਘ ਵਾ ਭਾਗ ਸਿੰਘ ਕੀ ਮ੍ਰਿਤੂ ਕੇ ਪਸਚਾਤ ਮੁਸਮੀ ਮਤਾਬ ਸਿੰਘ ਗਾਦੀ ਨਸ਼ੀਨ ਹੂਆ।[269]

•

269. ਅਹਿਵਾਲ ਮੁਤੱਲਕਾ ਖ਼ਾਨਦਾਨ ਨਿਝਰ ਸਦਾਰਾਨ ਖੇੜੀ ਨੌਧ ਸਿੰਘ ਵਾ ਥਨੇਸਰ।

# ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ 30 ਮਈ ਸੰਨ 1606 ਈ: ਮੁਤਾਬਿਕ ਸੰਮਤ 1663 ਬਿ:[1] ਪਹਿਲੀ ਹਾੜ ਜੇਠ ਸੁਦੀ ਚੌਥ (2 ਸਫ਼ਰ ਸੰਨ 1015 ਹਿਜਰੀ) ਦਿਨ ਸ਼ੁਕਰਵਾਰ ਨੂੰ ਲਾਹੌਰ ਸ਼ਹਿਰ ਵਿਖੇ ਹੋਈ ਸੀ। ਅਸਾਂ ਹੁਣ ਦੇਖਣਾ ਹੈ ਕਿ ਸ਼ਹੀਦੀ ਦਾ ਅਸਲ ਕਾਰਨ ਕੀ ਸੀ ਤੇ ਕਿਸ ਤਰ੍ਹਾਂ ਹੋਈ ਤੇ ਕਿਸ ਨੇ ਤਸੀਹੇ ਦਿੱਤੇ, ਇਸ 'ਤੇ ਅਸਾਂ ਆਪਣੀ ਖੋਜ ਵਿਦਵਾਨਾਂ ਦੇ ਸਾਹਮਣੇ ਰੱਖਣੀ ਹੈ:

ਗੁਰੂ ਅਰਜਨ ਦੇਵ ਜੀ ਪਿਤਾ ਗੁਰੂ ਰਾਮਦਾਸ ਜੀ ਦੇ ਬਾਦ 1638 ਬਿ: ਭਾਦੋਂ ਸੁਦੀ ਤੀਜ ਨੂੰ ਗੁਰਗੱਦੀ 'ਤੇ ਬੈਠੇ ਸਨ।[2] ਇਨ੍ਹਾਂ ਸਾਢੇ ਚੌਵੀ ਸਾਲ ਦੇ ਕਰੀਬ ਗੁਰਗੱਦੀ ਨੂੰ ਚਲਾਇਆ। ਇਸ ਅਰਸੇ ਵਿਚ ਤਕਰੀਬਨ ਸਾਰੇ ਭਾਰਤ ਅੰਦਰ ਸਿੱਖੀ ਦੇ ਕੇਂਦਰ ਕਾਇਮ ਹੋ ਚੁੱਕੇ ਸਨ। ਗੁਰੂ ਅਮਰਦਾਸ ਜੀ ਦੇ ਸਮੇਂ 22 ਮੰਜੀਆਂ ਸਨ ਤੇ ਇਨ੍ਹਾਂ ਦੇ ਸਮੇਂ ਵੱਧ ਕੇ 52 ਹੋ ਗਈਆਂ ਸਨ, ਜਿਨ੍ਹਾਂ ਨੂੰ ਪੀੜਿਆਂ (ਪੀੜ੍ਹੀਆਂ) ਦਾ ਨਾਮ ਦਿੱਤਾ ਗਿਆ।[3]

ਇਸ ਤੋਂ ਇਲਾਵਾ ਗੁਰੂ ਰਾਮਦਾਸ ਜੀ ਦੇ ਬਣਾਏ ਸ੍ਰੀ ਹਰਿਮੰਦਰ ਸਾਹਿਬ (ਸ੍ਰੀ ਅੰਮ੍ਰਿਤਸਰ) ਨੂੰ ਸਾਰੀ ਸਿੱਖੀ ਦਾ ਮੁੱਖ ਅਸਥਾਨ ਥਾਪਿਆ। ਸਾਰਿਆਂ ਸਿੱਖਾਂ ਨੂੰ ਹੁਕਮ ਦਿੱਤਾ ਕਿ ਸਾਲ ਵਿਚ ਦੋ ਵਾਰੀ ਵੈਸਾਖੀ ਤੇ ਦੀਪਾਵਲੀ ਨੂੰ ਆਪਸ ਵਿਚ ਮਿਲ ਕੇ ਸ੍ਰੀ ਅੰਮ੍ਰਿਤਸਰ ਆਵਨਾ। ਦੂਰ-ਵਾਸੀ ਸਿੱਖਾਂ ਨੂੰ ਇਹ ਛੋਟ ਸੀ, ਪਰੰਤੂ ਇਕ ਵਾਰੀ ਦੋਹਾਂ ਪੁਰਬਾਂ 'ਚੋਂ ਇਕ 'ਤੇ ਆਵਨਾ ਜ਼ਰੂਰੀ ਸੀ।

ਪਹਿਲੇ ਚੌਹਾਂ ਸਤਿਗੁਰਾਂ ਵੇਲੇ ਜਿਤਨੀ ਸਿੱਖ ਦੀ ਸ਼ਰਧਾ ਹੋਵੇ ਆ ਕੇ ਭੇਟਾ ਚਾੜ੍ਹੇ, ਪਰੰਤੂ ਇਨ੍ਹਾਂ ਦੇ ਸਮੇਂ ਹਰ ਇਕ ਸਿੱਖ ਨੂੰ ਆਪਣੀ ਕਿਰਤ ਕਮਾਈ ਵਿੱਚੋਂ ਦਸਵਾਂ ਹਿੱਸਾ ਦੇਣਾ ਜ਼ਰੂਰੀ ਸੀ, ਜਿਸ ਨੂੰ ਦਸਵੰਧ ਦਾ ਨਾਮ ਦਿੱਤਾ ਗਿਆ। ਬਾਦ ਵਿਚ ਇਨ੍ਹਾਂ ਵੱਖਰੀ ਧਾਰਮਿਕ ਪੁਸਤਕ (ਸ੍ਰੀ ਗ੍ਰੰਥ ਸਾਹਿਬ) ਤਿਆਰ ਕੀਤੀ। ਇਸ

---

1. ਇਹ ਮੱਤ ਸੰਮਤ ਹੈ, ਜੋ ਮਹੀਨੇ ਦੇ ਅਖ਼ੀਰ ਪੂਰਾ ਹੋ ਜਾਂਦਾ ਹੈ। ਵਰਤਮਾਨ ਪਹਿਲੀ ਵੈਸਾਖੀ 'ਤੇ ਚਾਲੂ ਹੁੰਦਾ ਹੈ।

2. ਗੁਰੂ ਰਾਮਦਾਸ ਸੰਮਤ 1638 (1581 ਈ:) ਭਾਦਉ ਸੁਦੀ ਤੀਜ ਕਉ ਸ਼ਬਦ ਥਾਪਨਾਂ ਗੁਰੂ ਅਰਜਨ ਜੀ ਕੋ ਦੇਕਰ ਸੱਚ ਖੰਡ ਕੋ ਸਿਧਾਰੇ। ਤਬ ਗੁਰੂ ਅਰਜਨ ਦੇਵ ਭਗਤ ਕਮਾਵਣੇ ਲਾਗਾ।...
*(ਬਾਬਾ ਹਰਿ ਜੀ [ਬੇਟਾ ਬਾਬਾ ਮਿਹਰਵਾਨ ਜੀ ਕਾ ਪੋਤਾ ਬਾਬਾ ਪ੍ਰਿਥੀਚੰਦ ਜੀ ਕਾ], 'ਗੋਸ਼ਟ ਗੁਰੂ ਮਿਹਰਵਾਨ', ਸਫ਼ਾ 15, ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਸ੍ਰੀ ਅੰਮ੍ਰਿਤਸਰ)*

3. ਇਨ੍ਹਾਂ ਪੀੜਿਆਂ ਦੇ ਜਥੇਦਾਰ (ਮਸੰਦ) ਆਪੋ-ਆਪਣੇ ਇਲਾਕੇ ਦੇ ਸਿੱਖਾਂ ਪਾਸੋਂ ਦਸਵੰਧ ਤੇ ਹੋਰ ਕਾਰ ਭੇਟਾ ਉਗਰਾਹ ਕੇ ਸਮੇਤ ਸੰਗਤ ਸ੍ਰੀ ਅੰਮ੍ਰਿਤਸਰ ਆਉਂਦੇ ਸਨ।

ਤੋਂ ਬਿਨਾਂ ਹੋਰ ਬੰਧੇਜਾਂ ਨੂੰ ਕਾਇਮ ਕਰਨਾ ਇਨ੍ਹਾਂ ਦਾ ਮੁਖ ਕੰਮ ਸੀ। ਜੈਸਾ ਕਿ ਬਾਬਾ ਦਰਬਾਰੀ ਜੀ[4] ਲਿਖਦੇ ਹਨ:

ੴ ਗੁਰੂ ਅਭੈ ਰਾਮ[5] ਪ੍ਰਸਾਦਿ॥੨॥
..... ..... .....
..... ..... .....
ਸੰਬਤ ਸੋਲਾਂ ਸੈ ਅਠਤੀਹਾ ਭਾਦਉ ਸੁਦੀ ਤੀਜ ਕਉ ਈਹਾ
ਸ਼ਬਦ ਥਾਪਨਾਂ ਗੁਰ ਅਰਜਨ ਕੋ ਦੇ ਆਪ ਬੈਕੁੰਠ ਸਿਧਾਏ ਜੀ।...
ਗੁਰ ਅਰਜਨ ਭਗਤ ਕਮਾਵਨ ਲਾਗਾ ਸਤਿਗੁਰ ਸਾਚ ਪਹਿਨਾਇਆ ਬਾਗਾ,
ਸ਼ਿਵ ਸੰਤੋਖ ਖਿਮਾਂ ਸੱਚ ਧੀਰਜ ਇਹ ਸਰਕਾਰ ਬਨਾਈ ਜੀ।੧।
ਸੁਖ ਕਰ ਸੋਧ ਭਣਾਈ ਬਾਣੀ ਪੜੈ ਸੁਨੈ ਮਿਟੈ ਆਵਨ ਜਾਨੀ...
ਬਾਣੀ ਗ੍ਰੰਥ ਸੁਹਾਈ ਜੀ।੨।
ਸਗਲੀ ਸੰਗਤ ਮਾਰਗ ਪਾਈ, ਸੱਚ ਦ੍ਰਿੜਾਇਆ ਸਿਮਰਨ ਲਾਈ
ਕੱਥਾ ਕੀਰਤਨ ਸੋਦਰ ਸੋਹਲਾ, ਭਲੇ ਬੰਧੇਜ ਬੰਧਾਈ ਜੀ।੩।
ਸਭਨਾ ਨੂੰ ਸੱਚ ਪੰਥ ਬਤਾਇਆ, ਗੁਰ ਸਬਦੀ ਦਗੜਾ ਰਾਹ ਦਿਖਾਇਆ
ਪੰਥ ਪਏ ਸੇ ਜਾਇ ਪਹੂਤੇ, ਮਿਟ ਗਈ ਸਗਲੀ ਧਾਈ ਜੀ।੪।
ਨਾਨਕ ਪੰਥੀ ਜਨ ਦਰਬਾਰੀ ਸਤਿਗੁਰ ਅਰਜਨ ਸਰਨ ਤੁਮਾਰੀ
ਰਾਖ ਲਿਹੁ ਪ੍ਰਭ ਅਬ ਕੀ ਬਾਰੀ, ਬਹੁੜ ਨ ਆਵੇ ਜਾਇ ਜੀ।੫।[6]

ਬਾਦਸ਼ਾਹ ਅਕਬਰ ਦੇ ਵਕਤ ਕੋਈ ਖ਼ਾਸ ਘਟਨਾ ਨਹੀਂ ਗੁਜ਼ਰੀ, ਇਸ ਦੇ ਸਮੇਂ ਸਾਰੇ ਭਾਰਤ ਅੰਦਰ ਸਿੱਖ ਧਰਮ ਦਾ ਪ੍ਰਚਾਰ ਹੋ ਚੁੱਕਾ ਸੀ। ਅਕਬਰ ਨੇ ਸੁਲਹ ਕੁਲ ਦੀ ਨੀਤੀ ਅਪਣਾਈ ਤੇ ਇਹ ਅਨੁਭਵ ਕੀਤਾ ਕਿ ਸਥਾਈ ਮਜ਼ਬੂਤ ਹਕੂਮਤ ਤਾਂ

---

4. ਇਹ ਸੋਢੀ ਅਭੈ ਰਾਮ ਦਾ ਚੇਲਾ ਤੇ ਬਾਬਾ ਕਵਲ ਨੈਨ (ਕੌਲ) ਜੀ ਦਾ ਪੋਤਾ ਚੇਲਾ ਸੀ।
5. ਇਸ ਦੇ ਪਿਤਾ ਕਵਲ ਨੈਨ ਨਾਲ ਆ ਕੇ ਸੰਨ 1706 ਈ: (1763 ਬਿ:) ਨੂੰ ਪਿੰਡ ਸਾਬੋ ਕੀ ਤਲਵੰਡੀ (ਬਠਿੰਡਾ) ਵਿਖੇ ਖੰਡੇ ਦਾ ਅੰਮ੍ਰਿਤਪਾਨ ਕੀਤਾ ਸੀ। ਜੈਸਾ ਕਿ ਰਤਨ ਸਿੰਘ 'ਭੰਗੂ' ਇੰਜ ਲਿਖਦੇ ਹਨ:
   (ੳ) ਇਕ ਸੋਢੀ ਕੋਠੇ ਕਾ ਕੌਲ ਸਦਾਯੋ।
   ਸਾਥ ਪੁਤ੍ਰ ਅਭੇ ਰਾਮ ਕੋ ਲਿਆਯੋ।
   ਸਤਿਗੁਰ ਉਸ ਪ੍ਰ ਭਏ ਦਿਆਲ।
   ਖੰਡੇ ਪਹੁਲ ਦੇ ਰਖਯੋ ਨਾਲ।
   ਇਤਨੀ ਕੁ ਸਤਿਗੁਰ ਬਾਤ ਸੁਨਾਈ।
   ਹੈ ਭਾਂਡਾ ਵੱਧ ਪੜੇ ਜੁ ਪਾਈ।
   ਸੋਢੀ ਕੋਲ ਗੁਰ ਪਾਸ ਰਹਾਵੈ।
   ਪ੍ਰਾਤ ਕਾਲ ਉਠ ਦ੍ਰਸ਼ਨ ਪਾਵੈ।੨੨।
   *('ਪ੍ਰਾਚੀਨ ਪੰਥ ਪ੍ਰਕਾਸ਼', ਛਾਪ ਤੀਜੀ, 1861 ਈ:, ਸਫ਼ਾ 72)*
   (ਅ) ਗੁਰੂ ਜੀ ਕਿਲ੍ਹਾ ਅਨੰਦ ਗੜ੍ਹ ਛੋੜ ਕੇ ਕੋਟ ਕਪੂਰੇ ਦੇ ਅੱਗੇ ਇਹਦੇ ਪਾਸ ਇਕ ਰਾਤ ਢਿਲਵੀਂ ਠਹਿਰੇ ਸਨ।
   (ੲ) ਢਿਲਵੀਂ ਤੇ ਕੋਠੇ ਇਨ੍ਹਾਂ ਦੀ ਦੋਹੀਂ ਥਾਈਂ ਮਲਕੀਅਤ ਸੀ।
   (ਸ) ਸੋਢੀ ਕੌਲ ਸੀ ਬਾਬਾ ਹਰਿ ਜੀ ਦਾ ਪੁਤ੍ਰ ਬਾਬਾ ਮੇਹਰਵਾਨ ਦਾ ਪੋਤ੍ਰਾ ਤੇ ਬਾਬਾ ਪ੍ਰਿਥੀ ਚੰਦ ਦਾ ਪੜਪੋਤਾ ਸੀ।
6. *ਗੁਰੂ ਪ੍ਰਿਥੀ ਚੰਦ ਗੁਰ ਬੰਸਾਵਲੀ*, 1698 ਈ: (1755 ਬਿ:), ਸਫ਼ਾ 7, ਨਿੱਜੀ ਲਾਇਬ੍ਰੇਰੀ ਡਾ. ਗੰਡਾ ਸਿੰਘ, ਪਟਿਆਲਾ।

ਹੀ ਕਾਇਮ ਹੋ ਸਕੇਗੀ, ਜੇਕਰ ਹਿੰਦੂਆਂ ਖ਼ਾਸ ਕਰਕੇ ਰਾਜਪੂਤਾਂ ਦੀ ਮਿਲਵਰਤਣ ਪ੍ਰਾਪਤ ਕੀਤੀ ਜਾਏ।[7] ਉਸ ਨੇ ਇਸ ਮੰਤਵ ਲਈ ਮਜ਼੍ਹਬੀ ਰਵਾਦਾਰੀ ਦੀ ਪਾਲਸੀ 'ਤੇ ਅਮਲ ਕੀਤਾ। ਹਿੰਦੂਆਂ ਉਪਰ ਜਜ਼ੀਆ ਤੇ ਯਾਤਰਾ ਕਰ (Tax) ਹਟਾ ਦਿੱਤਾ। ਇੰਜ ਹੋਰ ਪਾਬੰਦੀਆਂ ਵੀ ਨਰਮ ਤੇ ਘੱਟ ਕਰ ਦਿੱਤੀਆਂ। ਭਾਵੇਂ ਉਨ੍ਹਾਂ ਨੂੰ ਮੁਸਲਮਾਨਾਂ ਜਿੰਨਾ ਦਰਜਾ ਹਾਸਲ ਨਹੀਂ ਸੀ, ਫਿਰ ਵੀ ਰਾਜ ਦਰਬਾਰ ਵਿਚ ਚੰਗੀਆਂ ਪਦਵੀਆਂ ਤੇ ਇੱਜ਼ਤ ਵਾਲੀਆਂ ਥਾਵਾਂ ਮਿਲਣ ਲੱਗ ਪਈਆਂ।[8]

ਜਿਥੇ ਅਕਬਰ ਦੀ ਇਹ ਪਾਲਿਸੀ ਸੀ, ਉਥੇ ਇਸ ਦਾ ਵਜ਼ੀਰ ਬੀਰਬਲ[9] ਕੁਝ ਕੁਰਖੱਤ ਸੀ, ਸੰਨ 1581 ਈ: ਨੂੰ ਕਾਬਲ ਦੇ ਕੁਝ ਝਗੜੇ ਤਹਿ ਕਰਨ ਲਈ ਯੂਸਫ਼ ਅਲੀ ਤੇ ਗੱਦਾਰ ਪਠਾਣਾਂ ਨੂੰ ਦਬਾਉਣ ਖ਼ਾਤਰ ਰਸਤੇ ਵਿਚ ਸ੍ਰੀ ਅੰਮ੍ਰਿਤਸਰ ਠਹਿਰਿਆ। ਇਸ ਨੇ ਖੱਤਰੀਆਂ 'ਤੇ ਟੈਕਸ ਲਾਇਆ ਤੇ ਉਗਰਾਹੁਣਾ ਚਾਹਿਆ, ਪਰ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਦੀ ਅਗਵਾਈ ਕੀਤੀ ਤੇ ਟੈਕਸ ਲੱਗਾ ਨਾ ਉਗਰਾਹੁਣ ਦਿੱਤਾ। ਬੀਰਬਲ ਬੜੇ ਰੋਹ ਵਿਚ ਆ ਗਿਆ ਤੇ ਕਿਹਾ ਕਿ ਵਾਪਸੀ 'ਤੇ ਇਨ੍ਹਾਂ ਸਭ ਨੂੰ ਮਜ਼ਾ ਚਖਾਵਾਂਗਾ, ਪਰੰਤੂ ਬੀਰਬਲ ਜ਼ਿੰਦਾ ਵਾਪਸ ਹੀ ਨਹੀਂ ਆਇਆ ਤੇ ਉਥੇ ਹੀ ਇਕ ਮੁੱਠਭੇੜ ਵਿਚ ਮਾਰਿਆ ਗਿਆ।

ਸਲੀਮ (ਜਹਾਂਗੀਰ) ਪਿਤਾ ਅਕਬਰ ਦੇ ਬਾਦ 12 ਅਕਤੂਬਰ ਸੰਨ 1605 ਈ: ਨੂੰ ਭਾਰਤ ਦੀ ਗੱਦੀ 'ਤੇ ਬੈਠਾ। ਇਸ ਦਾ ਤਖ਼ਤ 'ਤੇ ਬੈਠਣ ਤੋਂ ਪਹਿਲਾਂ ਹੀ ਨਕਸ਼ਬੰਦੀ ਜਮਾਤ ਨਾਲ ਪੂਰਾ ਸੰਬੰਧ ਹੋ ਚੁੱਕਾ ਸੀ।[10] ਇਸ ਜਮਾਤ ਦਾ ਦਿੱਲੀ ਵਿਚ ਮੁਖ ਆਗੂ ਸ਼ੇਖ਼ ਫ਼ਰੀਦ ਬੁਖ਼ਾਰੀ (ਮੁਰਤਜ਼ਾ ਖ਼ਾਂ) ਸੀ ਤੇ ਪੰਜਾਬ ਵਿਚ ਸ਼ੇਖ਼ ਅਹਿਮਦ ਸਰਹੰਦੀ (ਮੁਜੱਦਦ ਅਲਫ਼ਸਾਨੀ) ਇਸ ਲਹਿਰ ਦਾ ਆਗੂ ਕੰਮ ਕਰਦਾ ਸੀ। ਇਹ ਉਕਤ ਜਮਾਤ ਬਾਦਸ਼ਾਹ ਅਕਬਰ ਦੀ ਚਲਾਈ ਤਹਿਰੀਕ 'ਦੀਨ-ਇ-ਇਲਾਹੀ' ਦੇ ਉਲਟ ਸਾਰੇ ਹਿੰਦ ਵਿਚ ਇਸਲਾਮ ਦਾ ਪ੍ਰਚਾਰ ਕਰ ਰਹੀ ਸੀ।[11]

ਜਹਾਂਗੀਰ ਦਾ ਪੁੱਤਰ ਖ਼ੁਸਰੋ ਜੋ ਹਾਈ ਵਿਦਵਾਨ ਸੀ, ਆਪਣੇ ਦਾਦਾ ਅਕਬਰ ਦੀ ਪਾਲਿਸੀ ਨੂੰ ਅਪਨਾਉਂਦਾ ਸੀ। ਇਸ ਨੇ ਭਾਰਤ ਦੀ ਗੱਦੀ ਪ੍ਰਾਪਤ ਕਰਨ ਲਈ ਆਪਣੇ ਪਿਤਾ ਜਹਾਂਗੀਰ ਦੇ ਖ਼ਿਲਾਫ਼ ਬਗ਼ਾਵਤ ਦਾ ਝੰਡਾ ਖੜਾ ਕਰ ਦਿੱਤਾ। ਇਹ ਪ੍ਰਿਥਮੇਂ ਬਾਦਸ਼ਾਹ ਕਾਬਲ ਨਾਲ ਤਾਲਮੇਲ ਕਰਨ ਲਈ ਸੰਨ 1606 ਈ: ਵਿਚ ਢਾਈ ਸੌ ਸਵਾਰ ਨਾਲ ਲੈ ਕੇ ਆਗਰਾ ਛੱਡ ਕੇ ਕਾਬਲ ਦੀ ਤਰਫ਼ ਰਵਾਨਾ ਹੋਇਆ। ਬਹਾਨਾ ਇਹ ਕੀਤਾ ਕਿ ਉਹ ਦਾਦਾ ਅਕਬਰ ਦੇ ਮਕਬਰੇ ਸਕੰਦਰੀਆ ਉੱਤੇ ਫੁੱਲ ਚੜ੍ਹਾਉਣ

---

7. ਇਸ ਨੇ ਹਿੰਦੂ ਰਾਜਪੂਤਾਂ ਦੇ ਘਰੀਂ ਉਨ੍ਹਾਂ ਦੇ ਰਸਮੋਂ ਰਿਵਾਜ ਅਨੁਸਾਰ ਸ਼ਾਦੀਆਂ ਕਰਾਈਆਂ ਤੇ ਜਹਾਂਗੀਰ ਦੀ ਮਾਤਾ ਰਾਜਪੂਤਾਂ ਦੀ ਲੜਕੀ ਸੀ।
8. ਜੈਸਾ ਕਿ ਰਾਣਾ ਪ੍ਰਤਾਪ ਦਾ ਚਾਚਾ ਰਾਣਾ ਮਾਨ ਸਿੰਘ ਆਦਿਕ।
9. ਇਸ ਦਾ ਅਸਲ ਨਾਮ ਮਹੇਸ਼ ਦਾਸ ਤੇ ਜਾਤੀ ਦਾ ਬ੍ਰਾਹਮਣ ਸੀ। ਪਹਿਲਾਂ ਇਹ ਰਾਜਾ ਭਗਵਾਨ ਦਾਸ ਦੇ ਦਰਬਾਰ ਵਿਚ ਕੁਝ ਸਮਾਂ ਨੌਕਰ ਰਿਹਾ। ਇਹ ਬੜਾ ਚਤੁਰ ਹਾਜ਼ਰ ਜੁਆਬ ਤੇ ਰਾਮ ਦੀ ਸੂਝ ਵਾਲਾ ਸੀ।
10. ਇਸ ਨੇ ਪਿਤਾ ਅਕਬਰ ਦੇ ਸਮੇਂ ਜਿਹੜੀਆਂ ਹਿੰਦੂਆਂ ਨੂੰ ਰਿਆਇਤਾਂ ਮਿਲੀਆਂ ਸਨ, ਤਕਰੀਬਨ ਸਭ ਬੰਦ ਕਰ ਦਿੱਤੀਆਂ ਸਨ।
11. ਭਾਵ, ਮੰਦਰ ਸ਼ਿਵਾਲੇ ਮਿਰਾਇਨੇ ਸਭ ਗ਼ੈਰ ਮੁਸਲਮਾਨਾਂ ਨੂੰ ਇਸਲਾਮ ਅੰਦਰ ਲਿਆਉਣਾ ਸੀ।

ਜਾ ਰਿਹਾ ਹੈ। ਇਸ ਦੇ ਚਲੇ ਜਾਣ ਦੇ ਬਾਦ ਜਹਾਂਗੀਰ ਨੂੰ ਇਸ ਦੀ ਨੀਤੀ ਦਾ ਫ਼ੌਰੀ ਪਤਾ ਲੱਗ ਗਿਆ। ਬਾਦਸ਼ਾਹ ਨੇ ਸ਼ੇਖ਼ ਫ਼ਰੀਦ ਬੁਖ਼ਾਰੀ (ਮੁਰਤਜ਼ਾ ਖ਼ਾਂ) ਨੂੰ ਇਸ ਦਾ ਪਿੱਛਾ ਕਰਨ ਲਈ ਫ਼ੌਜ ਦੇ ਕੇ ਭੇਜਿਆ ਤੇ ਪਿੱਛੇ ਪਿੱਛੇ ਆਪ ਵੀ ਆਇਆ।[12]

ਸ਼ਹਿਜ਼ਾਦਾ ਖ਼ੁਸਰੋ ਬੜੀ ਤੇਜ਼ੀ ਨਾਲ ਦਿਨ ਰਾਤ ਇਕ ਕਰ ਕੇ ਭੱਜਾ ਜਾ ਰਿਹਾ ਸੀ ਤੇ ਉਸ ਤੋਂ ਤੇਜ਼ੀ ਨਾਲ ਇਸ ਦੇ ਪਿੱਛੇ ਸ਼ੇਖ਼ ਫ਼ਰੀਦ ਬੁਖ਼ਾਰੀ ਆ ਰਿਹਾ ਸੀ। ਸ਼ੇਖ਼ ਫ਼ਰੀਦ ਬੁਖ਼ਾਰੀ (ਮੁਰਤਜ਼ਾ ਖ਼ਾਂ) ਜਿਸ ਰਸਤੇ ਖ਼ੁਸਰੋ ਜਾ ਰਿਹਾ ਸੀ, ਉਸੀ ਰਸਤੇ ਇਸ ਦਾ ਪਿੱਛਾ ਕਰ ਰਿਹਾ ਸੀ। ਨੇੜੇ ਇਤਨਾ ਪੁੱਜ ਗਿਆ ਕਿ ਖ਼ੁਸਰੋ ਨੇ ਜਦ ਬਿਆਸ ਨਦੀ ਪਾਰ ਕਰ ਕੇ ਗੋਇੰਦਵਾਲ ਦੇ ਨਜ਼ਦੀਕ ਭੈਰੋਵਾਲ ਪਿੰਡ ਦੇ ਪਾਸ ਪੁੱਜਾ ਤਾਂ ਇਥੇ ਖ਼ੁਸਰੋ ਤੇ ਸ਼ੇਖ਼ ਫ਼ਰੀਦ ਬੁਖ਼ਾਰੀ ਦੇ ਦਰਮਿਆਨ ਮਾਮੂਲੀ ਝੜਪ ਹੋਈ। ਸ਼ਹਿਜ਼ਾਦਾ ਖ਼ੁਸਰੋ ਲੜਨਾ ਨਹੀਂ ਸੀ ਚਾਹੁੰਦਾ ਤੇ ਖਹਿੜਾ ਛੁਡਾ ਕੇ ਅੱਗੇ ਨੂੰ ਦੌੜਿਆ ਤੇ ਦਰਿਆਇ ਝਨਾ (ਚਨਾਬ) ਦੇ ਕੰਢੇ 'ਤੇ ਜਾ ਕੇ ਫੜਿਆ ਗਿਆ। ਦੇਖਣਾ ਇਹ ਹੈ ਕਿ ਜਦੋਂ ਸ਼ਹਿਜ਼ਾਦਾ ਖ਼ੁਸਰੋ ਤੇ ਸ਼ੇਖ਼ ਫ਼ਰੀਦ ਬੁਖ਼ਾਰੀ ਆਪਸ ਵਿਚ ਇਤਨੀ ਨੇੜਤਾ ਵਿਚ ਜਾ ਰਹੇ ਹੋਣ ਤਾਂ ਖ਼ੁਸਰੋ ਦਾ ਗੋਇੰਦਵਾਲ ਵਿਚ ਠਹਿਰਨਾ ਕਿਵੇਂ ਹੋ ਸਕਦਾ ਸੀ ?

ਸ਼ੇਖ਼ ਫ਼ਰੀਦ ਬੁਖ਼ਾਰੀ (ਮੁਰਤਜ਼ਾ ਖ਼ਾਂ) ਦੇ ਪਿੱਛੇ ਬਾਦਸ਼ਾਹ ਜਹਾਂਗੀਰ ਆ ਰਿਹਾ ਸੀ। ਦੋਵੇਂ ਗੋਇੰਦਵਾਲ ਦੇ ਪਤਨ ਤੋਂ ਨਦੀ ਬਿਆਸ ਪਾਰ ਹੋਏ ਹਨ। ਇਨ੍ਹਾਂ ਨੂੰ ਕੋਈ ਖ਼ੁਸਰੋ ਦਾ ਪਤਾ ਗੋਇੰਦਵਾਲ ਗੁਰੂ ਜੀ ਪਾਸ ਠਹਿਰਨ ਦਾ ਨਹੀਂ ਲੱਗਦਾ। ਜੇ ਠਹਿਰੇ ਹੁੰਦੇ ਤਾਂ ***ਰੋਜ਼ਨਾਮਚਾ ਤੁਜ਼ਕਿ ਜਹਾਂਗੀਰੀ*** ਵਿਚ ਐਸੀ ਅਹਿਮ ਰਿਪੋਰਟ ਜ਼ਰੂਰ ਲਿਖੀ ਹੁੰਦੀ। ਬਾਦਸ਼ਾਹ ਜਹਾਂਗੀਰ ਦਾ ਗੱਦੀ ਬੈਠਣ ਤੋਂ ਪਹਿਲਾਂ ਤੇ ਪਿੱਛੋਂ ਇਹ ਮਨ ਬਣ ਚੁੱਕਾ ਹੋਇਆ ਸੀ ਕਿ ਮੈਂ ਹੁਣ ਇਸ ਸਿੱਖ ਗੱਦੀ ਨੂੰ ਖ਼ਤਮ ਕਰਨਾ ਹੈ, ਜੈਸਾ ਕਿ ਜਹਾਂਗੀਰ ਖ਼ੁਦ ਲਿਖਦਾ ਹੈ :

> ਢੇਰ ਚਿਰ ਤੋਂ ਮੇਰੇ ਮਨ ਵਿਚ ਇਹ ਖ਼ਿਆਲ ਉਠ ਰਿਹਾ ਸੀ ਕਿ ਇਸ ਝੂਠ ਦੀ ਦੁਕਾਨ ਨੂੰ ਬੰਦ ਕਰਨਾ ਚਾਹੀਦਾ ਹੈ। ਜਾਂ ਉਸ ਨੂੰ ਮੁਸਲਮਾਨੀ ਮੱਤ ਵਿਚ ਲੈ ਆਣਾਂ ਚਾਹੀਏ।...[13]

ਅਸੀਂ ਪਿੱਛੇ ਦੱਸ ਆਏ ਹਾਂ ਕਿ ਇਸ ਗੱਦੀ ਨੂੰ ਬਾਦਸ਼ਾਹ ਜਹਾਂਗੀਰ ਮਿਟਾਉਣਾ ਚਾਹੁੰਦਾ ਸੀ, ਉਹ ਕੋਈ ਬਹਾਨਾ ਟੋਲ ਰਿਹਾ ਸੀ। ਇਸ ਨੂੰ ਮੌਕਾ ਮਿਲ ਗਿਆ, ਇਸ ਨੇ ਸ਼ਹਿਜ਼ਾਦਾ ਖ਼ੁਸਰੋ ਨੂੰ ਫੜ ਕੇ ਫ਼ੌਰੀ ਧਿਆਨ ਗੁਰੂ ਅਰਜਨ ਜੀ ਵੱਲ ਦਿੱਤਾ। ਖ਼ੁਸਰੋ ਨੇੜੇ ਦਰਆਇ ਝਨਾਂ (ਚਨਾਬ) ਤੋਂ ਫੜਿਆ ਗਿਆ, ਇਸ ਨੂੰ ਕੈਦ ਕਰ ਕੇ ਫ਼ੌਰੀ ਸਿਪਾਹੀ ਗੋਇੰਦਵਾਲ ਵੱਲ ਭੇਜੇ, ਜੈਸਾ ਕਿ ਜਹਾਂਗੀਰ ਖ਼ੁਦ ਲਿਖਦਾ ਹੈ :

> ਗੋਇੰਦਵਾਲ ਦੇ ਮੁਕਾਮ 'ਤੇ ਇਕ ਅਰਜਨ ਮਲ ਨਾਮ ਦਾ ਹਿੰਦੂ ਫਕੀਰ ਪੀਰੀ ਫਕੀਰੀ ਦੇ ਲਬਾਸ ਵਿਚ ਰਹਿੰਦਾ ਸੀ।...ਬਹੁਤ ਸਾਰੇ ਹਿੰਦੂ ਤੇ ਜਾਹਲ—ਮੁਸਲਮਾਨ ਵੀ ਇਸ ਦੇ ਮੁਰੀਦ ਬਨ ਚੁਕੇ ਸਨ।...ਮੇਰਾ ਸ਼ਾਹਜ਼ਾਦਾ ਖੁਸਰੋ ਮੈਥੋਂ ਬਾਗੀ ਹੋ ਕੇ ਇਸ ਦੇ ਪਾਸ ਆਇਆ। ਇਸ ਨੇ ਉਸ ਨਾਲ ਮਿਥੀਆਂ ਹੋਈਆਂ ਗੱਲਾਂ ਕੀਤੀਆਂ—ਕੇਸਰ ਨਾਲ ਭਰੀ ਉਂਗਲੀ ਉਹਦੇ ਮੱਥੇ 'ਤੇ ਲਾਈ ਜਿਸ ਨੂੰ ਹਿੰਦੂ ਲੋਗ ਚੰਗਾ ਸਗਨ ਮੰਨਦੇ ਹਨ। ਜਦ ਇਹ ਗੱਲ ਮੇਰੇ ਕੰਨੀ ਪਈ ਮੈਂ ਉਸ ਦੇ

---

12. *ਤੁਜ਼ਕਿ ਜਹਾਂਗੀਰੀ*, ਨਵਲ ਕਿਸ਼ੋਰ ਪ੍ਰੈਸ, ਲਖਨਊ; ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਸ੍ਰੀ ਅੰਮ੍ਰਿਤਸਰ।
13. *ਉਹੀ*।

> ਝੂਠ ਨੂੰ ਅਗੇ ਹੀ ਜਾਣਦਾ ਸਾਂ। ਮੈਂ ਫੌਰੀ ਹੁਕਮ ਦਿੱਤਾ ਕਿ ਉਸ ਨੂੰ ਹਾਜ਼ਰ ਕੀਤਾ ਜਾਏ ਤੇ ਉਸ ਦਾ ਮਾਲ ਅਸਬਾਬ ਜਪਤ ਕਰਕੇ ਉਸ ਦਾ ਬਾਲ ਬੱਚਾ[14] ਮੁਰਤਜ਼ਾ ਖਾਂ ਨੂੰ ਬਖਸ਼ ਦਿੱਤਾ। ਹੁਕਮ ਕੀਤਾ ਕਿ ਉਸ ਨੂੰ ਸਖਤ ਤਸੀਹੇ ਦੇ ਕੇ ਮਾਰ ਦਿਤਾ ਜਾਏ।[15]

ਮੈਂ ਪਿੱਛੇ ਦੱਸ ਆਇਆ ਹਾਂ ਕਿ ਗੋਇੰਦਵਾਲ ਦੇ ਨਜ਼ਦੀਕ ਭੈਰੋਵਾਲ ਦੇ ਮੁਕਾਮ 'ਤੇ ਖ਼ੁਸਰੋ ਤੇ ਸ਼ੇਖ਼ ਫ਼ਰੀਦ ਬੁਖ਼ਾਰੀ (ਮੁਰਤਜ਼ਾ ਖ਼ਾਂ) ਦੇ ਦਰਮਿਆਨ ਝੜਪ ਹੋਈ। ਐਸੇ ਭਿਆਨਕ ਸਮੇਂ ਖ਼ੁਸਰੋ ਜ਼ਿੰਦਗੀ ਨੂੰ ਖ਼ਤਰੇ ਵਿਚ ਪਾ ਕੇ ਕਿਵੇਂ ਗੋਇੰਦਵਾਲ ਠਹਿਰ ਸਕਦਾ ਸੀ। ਬਾਕੀ ਮਿੱਥੀਆਂ ਗੱਲਾਂ ਕਿਹੜੀਆਂ ਖ਼ੁਸਰੋ ਨੇ ਸਤਿਗੁਰਾਂ ਨਾਲ ਕੀਤੀਆਂ, ਜਦੋਂ ਕਿ ਅੱਗੇ ਮਿਲਾਪ ਹੀ ਨਹੀਂ ਸੀ ਹੋਇਆ ਤੇ ਜਹਾਂਗੀਰ ਨੂੰ ਗੱਦੀ 'ਤੇ ਬੈਠਿਆਂ ਕੇਵਲ ਸੱਤ ਮਹੀਨੇ ਹੀ ਹੋਏ ਸਨ। ਦੂਸਰੀ ਬਾਤ ਇਹ ਜਿਹੜੀ ਜਹਾਂਗੀਰ ਨੇ ਲਿਖੀ ਹੈ ਕਿ ਅਰਜਨ ਮੱਲ ਨੇ ਉਸ ਦੇ ਮੱਥੇ 'ਤੇ ਉਂਗਲੀ ਨਾਲ ਕੇਸਰ ਦਾ ਤਿਲਕ ਦਿੱਤਾ ਹੈ, ਇਸ ਦੇ ਝੂਠ ਦਾ ਚੁਰਾਹੇ ਭਾਂਡਾ ਭੱਜ ਜਾਂਦਾ ਹੈ। ਸਿੱਖ ਇਤਿਹਾਸ ਦੀ ਲਿਖਤ ਦੇ ਮੁਤਾਬਿਕ ਕਿਸੇ ਗੁਰੂ ਜੀ ਨੇ ਕਦੇ ਕਿਸੇ ਸਿੱਖ ਦੇ ਮੱਥੇ 'ਤੇ ਕਦੇ ਵੀ ਕੇਸਰ ਜਾਂ ਚੰਦਨ ਦਾ ਟਿੱਕਾ ਨਹੀਂ ਲਾਇਆ, ਇਹ ਕੇਵਲ ਬਾਬਾ ਬੁੱਢਾ ਜੀ ਨੂੰ ਹੀ ਅਧਿਕਾਰ ਸਨ। ਇਹ ਨਵੇਂ ਗੁਰੂ ਜੀ ਨੂੰ ਗੁਰਤਾ ਦੇਣ ਸਮੇਂ ਖ਼ੁਦ ਆਪ ਤਿਲਕ ਲਾਉਂਦੇ ਸਨ, ਇਹ ਛੇਵੇਂ ਗੁਰੂ ਜੀ ਤਕ ਜ਼ਿੰਦਾ ਰਹੇ।

ਅੱਗੋਂ ਚਾਰਾਂ ਸਤਿਗੁਰਾਂ ਨੂੰ ਬਾਬਾ ਬੁੱਢਾ ਜੀ ਦੀ ਬੰਸ ਦੇ ਬਾਬਾ ਭਾਨਾ ਜੀ ਤੇ ਬਾਬਾ ਗੁਰਦਿੱਤਾ ਜੀ ਤਿਲਕ ਦੇਂਦੇ ਰਹੇ। ਅਸੀਂ ਉਪਰ ਦੱਸ ਆਏ ਹਾਂ ਕਿ ਜਹਾਂਗੀਰ ਨੇ ਸਤਿਗੁਰਾਂ ਨੂੰ ਮਾਰਨ ਦੀ ਇਹ ਫ਼ਰਜ਼ੀ ਕਹਾਣੀ ਘੜੀ ਸੀ। ਜੇ ਸਚਾਈ ਹੁੰਦੀ ਤਾਂ ਸਤਿਗੁਰਾਂ ਦਾ ਬਿਆਨ ਲੈਂਦਾ। ਬਗ਼ੈਰ ਪੇਸ਼ੀ ਤੇ ਬਿਆਨ ਲੈਣ ਤੋਂ ਕਹਿਣਾ ਕਿ ਉਸੇ ਮੁਸਲਮਾਨ ਬਣਾ ਲਵੋ ਜੇ ਨਾ ਮੰਨੇ ਤਾਂ ਜਾਨੋਂ ਮਾਰ ਦਿਉ। ਇਹ ਹੁਕਮ ਦੇ ਕੇ ਕਾਬਲ ਨੂੰ ਚਲੇ ਜਾਣਾ ਅਸਲੀਅਤ ਸਾਹਮਣੇ ਆ ਜਾਂਦੀ ਹੈ। ਸੂਬਾ ਲਾਹੌਰ ਨੇ ਫ਼ੌਰੀ ਸਤਿਗੁਰਾਂ ਦੀ ਗ੍ਰਿਫ਼ਤਾਰੀ ਦਾ ਹੁਕਮ ਜਾਰੀ ਕਰ ਦਿੱਤਾ। ਅਹਿਦੀਏ ਆਡਰ ਮਿਲਣ 'ਤੇ 26 ਮਈ, 1606 ਈ: ਮੁਤਾਬਿਕ 28 ਜੇਠ ਵਦੀ ਅਮਾਵਸ ਸੋਮਵਾਰ ਦੇ ਦਿਨ ਗੋਇੰਦਵਾਲ ਆ ਗਏ। ਅੰਤਰਜਾਮੀ ਸਤਿਗੁਰਾਂ ਸਮਝ ਲਿਆ ਕਿ ਸਾਡਾ ਅੰਤਿਮ ਸਮਾਂ ਆ ਪਹੁੰਚਾ ਹੈ। ਇਨ੍ਹਾਂ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਆਦਿ ਸਿੱਖਾਂ ਨੂੰ ਬੁਲਾ ਕੇ ਸ੍ਰੀ ਹਰਿਗੋਬਿੰਦ ਜੀ ਨੂੰ ਗੁਰਿਆਈ ਦੇਣ ਦੀ ਤਿਆਰੀ ਕੀਤੀ। ਜੈਸਾ ਕਿ ਇੰਜ ਲਿਖਿਆ ਹੈ :

(ੳ) ਗੁਰੂ ਅਰਜਨ ਜੀ ਮਹਿਲ ਪੰਚਮਾਂ ਬੇਟਾ ਗੁਰੂ ਰਾਮਦਾਸ ਜੀ ਕਾ ਪੋਤਾ ਬਾਬਾ ਹਰਿਦਾਸ ਜੀ ਕਾ ਪੜਪੋਤਾ ਬਾਬਾ ਠਾਕਰ ਦਾਸ ਜੀ ਕਾ, ਬੰਸ ਬਾਬਾ ਗੁਰਦਿਆਲ ਦਾਸ[16] ਜੀ ਕੀ ਸੂਰਜ ਬੰਸੀ ਗੋਸਲ ਗੋਤ੍ਰਾ ਸੋਢੀ ਖੱਤ੍ਰੀ ਬਾਸੀ ਗੁਰੂ

---

14. ਬਾਲ ਬੱਚਾ ਕੇਵਲ ਗੁਰੂ ਹਰਿ ਗੋਬਿੰਦ ਸਾਹਿਬ ਜੀ ਸਨ। ਇਨ੍ਹਾਂ ਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਦੇਣਾ ਜਹਾਂਗੀਰ ਦੀ ਨੀਅਤ ਦਾ ਪਤਾ ਲੱਗ ਜਾਂਦਾ ਹੈ ਕਿ ਉਹ ਇਸ ਗੱਦੀ ਨੂੰ ਖ਼ਤਮ ਕਰਨਾ ਚਾਹੁੰਦਾ ਸੀ।
15. *ਤੁਜ਼ਕਿ ਜਹਾਂਗੀਰੀ*, ਨਵਲ ਕਿਸ਼ੋਰ ਪ੍ਰੈਸ, ਲਖਨਊ।
16. ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਸੰਪਾ. ਡਾ. ਰਤਨ ਸਿੰਘ ਜੱਗੀ, ਚਰਨ ਚੌਥਾ, ਛੰਦ ਪਹਿਲਾ, 1826 ਬਿ: (1769 ਈ:), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।

ਕਾ ਚੱਕ[17] ਪ੍ਰਗਨਾ ਨਿਝਰ ਆਲਾ[18] ਨੌਂ ਸੰਬਤ ਸੋਲਾ ਸੈ ਤ੍ਰੈਸਠ[19] ਜੇਠ ਮਾਸ ਕੀ ਅਮਾਵਸ[20] ਸੋਮਵਾਰ ਕੇ ਦਿਹੁ ਗਾਮ ਗੋਇੰਦਬਾਲ ਨਦੀ ਬਿਆਸ ਕੇ ਕਿਨਾਰੇ ਪਾਂਚ ਪੈਸੇ ਏਕ ਨਲੀਏਰ ਆਗੇ ਰਾਖ ਸ੍ਰੀ ਹਰਿ ਗੋਬਿੰਦ ਜੀ ਆਗੇ ਮਾਥਾ ਟੇਕਾ। ਬਾਬਾ ਬੁਢਾ ਜੀ ਬੇਟਾ ਬਾਬਾ ਸੁਘੇ ਰੰਧਾਬੇ ਕਾ ਨੇ ਦਾਏ ਹਾਥ ਸੇ ਕੇਸਰ ਕਾ ਟੀਕਾ ਕੀਆ ਸਬਨਾਂ ਸਿੱਖਾਂ ਬਾਲਾ ਗੁਰੂ ਜੀ ਕੇ ਆਗੇ ਮਸਤਕ ਟੇਕਾ ਗੁਰੂ ਕੀ ਕੜਾਹੀ ਕੀ...।[21]

(ਅ) ਅੰਤ੍ਰਯਾਮੀ ਸਤਿਗੁਰਾਂ ਸੰਬਤ ਸੋਲਾ ਸੈ ਤ੍ਰੇਹਠ ਮਾਂਹ ਜੇਠ ਕ੍ਰਿਸ਼ਨਾ ਪਖੇ ਅਮਾਬਸ ਕੇ ਦਿਬਸ ਪ੍ਰੋਹਤ ਪ੍ਰਾਗ ਦਾਸ[22] ਸੇ ਬਚਨ ਹੋਆ ਤੁਸਾਂ ਗੁਰਆਈ ਕੀ ਸਮੱਗ੍ਰੀ ਲੈ ਆਉ। ਬਚਨ ਪਾਇ ਪ੍ਰੋਹਤ ਜੀ ਲੈ ਆਏ। ਗੁਰੂ ਜੀ ਨੇ ਪ੍ਰਥਮੇ ਸਾਹਿਬਜਾਦਾ ਸ੍ਰੀ ਹਰਿ ਗੋਬਿੰਦ ਜੀ ਕੋ ਆਪਨੇ ਆਸਨ ਤੇ ਬਿਠਲਾਇ ਪਾਂਚ ਪੈਸੇ ਏਕ ਨਰੀਏਰ ਆਗੇ ਰਾਖ ਮਾਥਾ ਟੇਕਾ। ਬਾਬਾ ਬੁਢਾ ਜੀ ਨੇ ਮਸਤਕ ਮੇ ਤਿਲਕ ਕੀਆ ਸਰਬੱਤ ਸੰਗਤ ਨੇ ਛਟਮ ਗੁਰੂ ਜੀ ਕੋ ਸੀਸ ਨਿਮਾਇਆ। ਤ੍ਰਾ ਤ੍ਰੀ ਕੜਾਹ ਪ੍ਰਸਾਦਿ ਕੀ ਦੇਗ ਬਾਂਟੀ ਗਈ ਅਗਲੇ ਦਿਬਸ[23] ਗੁਰੂ ਜੀ ਨੇ ਗੋਇੰਦਆਲ ਸੇ ਤੁਰਕ ਅਹਿਦੀਆ[24] ਕੇ ਸਾਥ ਲਵਪੁਰ ਜਾਨੇ ਕੀ ਤਿਆਰੀ ਕੀ...।[25]

(ੲ) ਗੁਰ ਅਰਜਨ ਅਸਜੀਤ ਕ੍ਰਾਈ।
ਪੈਸੇ ਪਾਂਚ ਨਰੇਲ ਮੰਗਾਈ।
ਬੁਢੇ ਕੌ ਗੁਰ ਕਹਾ ਸੁਨਾਇ।
ਹਰਿ ਗੋਬਿੰਦ ਕੋ ਤਿਲਕ ਲਗਾਇ।...।[26]

(ਸ) ਸਾਹਿਬ ਸਰਬਤ ਪਾਸੋਂ ਵਿਦਿਆ ਹੋਇ ਟੁਰੇ।
ਸ਼ਗਨ ਅਪ ਸ਼ਗਨ ਦਿਸਨ ਬੁਰੇ॥੧੩੧॥
ਸਦਿ ਹਰਿ ਗੋਬਿੰਦ ਨੂੰ ਟਿੱਕਾ ਦਿਤਾ।
ਘਰ ਤੇ ਵਿਦਿਆ ਭਏ ਸਾਜ ਚਲਣ ਦਾ ਕਿੱਤਾ।...॥੧੩੨॥[27]

ਗੁਰੂ ਅਰਜਨ ਦੇਵ ਜੀ ਗੋਇੰਦਵਾਲ ਨਗਰੀ ਤੋਂ ਚੱਲ ਕੇ ਹੌਲੀ ਹੌਲੀ ਮਾਰਗ

---

17. ਸ੍ਰੀ ਅੰਮ੍ਰਿਤਸਰ।
18. ਅਜਨਾਲਾ।
19. ਸੰਨ 1606 ਈ: 26 ਮਈ ਦੇ ਦਿਨ।
20. ਵਦੀ ਪੰਦਰਾਂ।
21. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ।
22. ਕ੍ਰਿਆਲਾ ਨਿਵਾਸੀ, ਜ਼ਿਲ੍ਹਾ ਜੇਹਲਮ ਦੇ ਰਹਿਣੇ ਵਾਲਾ।
23. 24 ਮਈ, 1606 ਈ: ਦੇ ਦਿਨ।
24. ਇਨ੍ਹਾਂ ਦੀ ਤਨਖ਼ਾਹ 20 ਤੋਂ 25 ਰੁਪਏ ਤਕ ਹੁੰਦੀ ਸੀ।
25. ਭਾਈ ਸੀਤਲ ਸਿੰਘ ਹਜ਼ੂਰੀ*, *ਰਹਿਤਨਾਮਾ ਤੇ ਅਰਦਾਸਾਂ* (ਅਰਦਾਸ ਪੰਜਵੀਂ), ਕ੍ਰਿਤ 1701 ਈ:।
   * ਪਹਿਲੇ ਉਸਦਾ ਉਤਾਰਾ ਸੀਤਲ ਸਿੰਘ ਬਹੁਰੂਪੀਏ ਲਿਖਾਇਆ।
   ਉਪਰ ਦਸਖਤ ਸਹੀ ਲਏ ਸੀ ਪਵਾਇਆ।...੫੨੬।
   ਅਠਾਰਾਂ ਸੈ ਤਨਖਾਹ ਅਤੇ ਰਹਿਤ ਲਿਖਣ ਵਿਚ ਆਈ।...੫੨੭।
   *(ਕੇਸਰ ਸਿੰਘ ਛਿੱਬਰ, ਉਕਤ ਰਚਨਾ, ਚਰਨ ਦਸਵਾਂ)*
26. ਭਾਈ ਸੋਹਨ ਸਿੰਘ ਗੁਲਾਟੀ*, *ਗੁਰਬਿਲਾਸ ਪਾ: ਛੇਵੀਂ*†, ਅਧਿ: ਸਪਤਮੋਂ, 1718 ਈ:।
   * ਦਮੋਦਰ ਪਟਿਵਾਰੀ ਕਰਤਾ ਹੀਰ ਦੀ ਬੰਸ ਵਿੱਚੋਂ ਹੈ।
   † ਇਸ ਦਾ ਉਤਾਰਾ ਭਾਈ ਮਹਾਂ ਸਿੰਘ ਬੜੀ ਨੇ 1720 ਈ: ਵਿਚ ਸੰਤ ਪ੍ਰੇਮ ਦਾਸ 'ਹਜ਼ੂਰੀ' ਦੇ ਡੇਰੇ ਪਿੰਡ ਲਊ, ਜ਼ਿਲ੍ਹਾ ਝੰਗ ਵਿਖੇ ਕੀਤਾ ਸੀ, ਜਿਸ ਵਿਚ ਭਾਈ ਸੋਹਨ ਸਿੰਘ ਦੀ ਜਾਤੀ ਗੁਲਾਟੀ ਤੇ ਇਸ ਨੂੰ ਝੰਗ ਦਾ ਵਸਨੀਕ ਦੱਸਿਆ ਹੈ।
27. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਪੰਜਵਾਂ।

ਦਾ ਪੰਥ ਮੁਕਾ ਕੇ ਅਗਲੇ ਦਿਵਸ 28 ਮਈ ਸੰਨ 1606 ਈ: ਨੂੰ ਲਾਹੌਰ ਕਿਲ੍ਹੇ ਵਿਚ ਪ੍ਰਵੇਸ਼ ਹੋਏ। ਅੱਗੋਂ ਹਾਕਮਾਂ ਗੁਰੂ ਜੀ ਨਾਲ ਕੀ ਵਰਤਾਉ ਕੀਤਾ, ਇਹ ਇਤਿਹਾਸ ਦੱਸਣ ਵੱਲੋਂ ਖ਼ਾਮੋਸ਼ ਹੈ। ਇਸ ਵਾਕਿਆ ਤੋਂ 37 ਸਾਲ ਬਾਦ 1643 ਈ: ਵਿਚ *ਦਬਿਸਤਾਨਿ ਮਜ਼ਾਹਿਬ* ਦਾ ਲਿਖਾਰੀ ਮੁਹਸਨ ਫ਼ਾਨੀ ਕੀਰਤਪੁਰ ਰਹਿ ਕੇ ਇੰਜ ਲਿਖਦਾ ਹੈ :

> ਸੁਰਗਵਾਸੀ ਨੂਰਉਦੀਨ ਮੁਹੱਮਦ ਜਹਾਂਗੀਰ ਬਾਦਸ਼ਾਹ ਨੇ (ਗੁਰੂ) ਅਰਜਨ ਮੱਲ ਜਿਸ ਨੇਂ ਜਹਾਂਗੀਰ ਬਾਦਸ਼ਾਹ ਦੇ ਪੁਤ੍ਰ ਖੁਸਰੋ ਜਿਸ ਨੂੰ ਸੱਤਕਾਰ ਜੋਗ ਪਿਤਾ ਨੇ ਬੇਦਖਲ ਕੀਤਾ ਹੋਇਆ ਸੀ ਦੇ ਹੱਕ ਵਿਚ ਭਲਾਈ ਦੀ ਦੁਆ ਮੰਗੀ ਸੀ। ਖੁਸਰੋ ਦੇ ਫੜੇ ਜਾਣੇ ਦੇ ਬਾਦ ਇਸ ਤੋਂ ਪੁਛ ਕੀਤੀ ਤੇ ਭਾਰੀ ਤਵਾਨ[28] ਮੰਗਿਆ ਇਹ ਨਾ ਦੇ ਸਕੇ। ਇਨਾਂ ਨੂੰ ਫੜ ਕੇ ਲਾਹੌਰ ਦੇ ਰੇਤਲੇ ਥਾਂ ਤੇ ਰਖਿਆ।[29] ਸੂਰਜ ਦੀ ਤਪਸ ਤੇ ਗਰਮੀ ਦਾ ਜ਼ੋਰ ਅਤੇ ਤਵਾਨ ਵਸੂਲ ਕਰਨ ਵਾਲਿਆਂ ਵਲੋਂ ਦਿਤੇ ਗਏ। ਤਸੀਹਿਆਂ ਨਾਲ ਇਨਾਂ ਨੇ ਜਾਨ ਦੇ ਦਿੱਤੀ।[30] ਇਹ ਘਟਨਾ 1.15 ਹਿਜਰੀ ਦੀ ਹੈ।[31]

ਮੁਹਸਨ ਫ਼ਾਨੀ ਨੇ *ਤੁਜ਼ਕਿ ਜਹਾਂਗੀਰੀ* ਨਹੀਂ ਦੇਖੀ, ਜੇ ਦੇਖੀ ਹੁੰਦੀ ਤਾਂ ਜੁਰਮਾਨਾ ਹੋਣਾ ਨਹੀਂ ਸੀ ਲਿਖਣਾ। ਜਹਾਂਗੀਰ ਨੇ ਆਪਣੇ ਹੁਕਮ ਵਿਚ ਜੁਰਮਾਨਾ ਕਰਨਾ ਨਹੀਂ ਦੱਸਿਆ ਤੇ ਸਾਫ਼ ਹੁਕਮ ਹੈ ਕਿ ਇਸ ਨੂੰ ਤਸੀਹੇ ਦੇ ਕੇ ਮਾਰ ਦਿੱਤਾ ਜਾਵੇ, ਜੈਸਾ ਕਿ ਬਾਦਸ਼ਾਹ ਜਹਾਂਗੀਰ ਖ਼ੁਦ ਲਿਖਦਾ ਹੈ :

> ਮੈਂ ਹੁਕਮ ਕੀਤਾ—ਕਿ ਉਸ ਨੂੰ ਹਾਜ਼ਰ ਕੀਤਾ ਜਾਏ ਅਤੇ ਉਸਦਾ ਮਾਲ ਅਸਬਾਬ ਜਪਤ ਕਰਕੇ[32] ਉਸ ਦਾ ਬਾਲ ਬੱਚਾ ਮੁਰਤਜਾ ਖਾਂ[33] ਨੂੰ ਬਖਸ਼ ਦਿਤਾ[34]। ਮੈਂ ਹੁਕਮ ਕੀਤਾ ਕਿ ਉਸ ਨੂੰ ਤਸੀਹੇ ਦੇ ਕੇ ਮਾਰ ਦਿਤਾ ਜਾਏ...।[35]

ਮੁਹਸਨ ਫ਼ਾਨੀ ਬਹੁਤ ਨੇੜੇ ਦਾ ਲਿਖਾਰੀ ਹੈ। ਇਸ ਨੇ ਖ਼ੁਸਰੋ ਦੇ ਮੱਥੇ 'ਤੇ ਤਿਲਕ ਲਗਾਉਣਾ ਨਹੀਂ ਦੱਸਿਆ, ਕੇਵਲ ਇਸ ਦੇ ਹੱਕ ਵਿਚ ਭਲਾਈ ਦੀ ਦੁਆ ਦੇਣੀ ਦੱਸੀ ਹੈ। ਦੁਆ ਦੇਣੀ ਗੁਰੂਆਂ, ਸੰਤਾਂ, ਫ਼ਕੀਰਾਂ ਦਾ ਰਵਾਜਨ ਕੰਮ ਸੀ। ਬਾਕੀ ਰਿਹਾ ਖ਼ੁਸਰੋ ਗੋਇੰਦਵਾਲ ਦੇ ਪਤਨ ਤੋਂ ਕਾਹਲੀ ਨਾਲ ਲੰਘ ਗਿਆ ਸੀ। ਇਸ ਦੇ ਪਿੱਛੇ ਸ਼ੇਖ਼ ਫ਼ਰੀਦ ਬੁਖ਼ਾਰੀ (ਮੁਰਤਜ਼ਾ ਖ਼ਾਂ) ਦਿਨ ਰਾਤ ਇਕ ਕਰਕੇ ਤੇਜ਼ੀ ਨਾਲ ਆ ਰਿਹਾ ਸੀ ਤੇ ਇਨ੍ਹਾਂ ਦੀ ਟੱਕਰ ਗੋਇੰਦਵਾਲ ਤੋਂ ਨੇੜੇ ਭੈਰੋਵਾਲ ਪਿੰਡ ਦੇ ਪਾਸ ਜਾ ਹੋਈ।

---

28. ਕੋਈ ਤਵਾਨ (ਦੰਡ) ਨਹੀਂ ਲੱਗਾ।
29. ਨਦੀ ਰਾਵੀ ਦੇ ਕੰਢੇ ਜਿਥੇ ਗੁਰਦੁਆਰਾ ਡੇਹਰਾ ਸਾਹਿਬ ਹੈ। ਉਦੋਂ ਰਾਵੀ ਨਦੀ ਇਥੇ ਵਗਦੀ ਸੀ, ਹੁਣ ਪਿੱਛੇ ਹੱਟ ਗਈ ਹੈ।
30. ਇਸ ਹੋਈ ਸਖ਼ਤੀ ਨਾਲ ਸਤਿਗੁਰਾਂ ਪ੍ਰਾਣ ਦੇ ਦਿੱਤੇ।
31. ਸਫ਼ਰ 1015 ਹਿਜਰੀ, 30 ਮਈ ਸੰਨ 1606 ਈ: ਸੰਮਤ 1663 ਬਿ: ਪਹਿਲੀ ਹਾੜ ਜੇਠ ਸੁਦੀ ਚੌਥ ਦਿਨ ਸ਼ੁਕਰਵਾਰ ਦੀ ਹੈ।
32. ਸ੍ਰੀ ਦਰਬਾਰ ਸਾਹਿਬ (ਅੰਮ੍ਰਿਤਸਰ) ਗੁਰਦੁਆਰਾ ਤਰਨ ਤਾਰਨ ਤੇ ਗੁਰਦੁਆਰਾ ਕਰਤਾਰਪੁਰ (ਜਲੰਧਰ)।
33. ਸ਼ੇਖ਼ ਫ਼ਰੀਦ ਬੁਖ਼ਾਰੀ ਨਕਸ਼ਬੰਦੀ ਲਹਿਰ ਦਾ ਆਗੂ ਜਿਹੜਾ ਸ਼ਹਿਜ਼ਾਦਾ ਖ਼ੁਸਰੋ ਦੇ ਮਗਰ ਆਗਰੇ ਤੋਂ ਆਇਆ ਸੀ।
34. ਭਾਵ, ਬਖ਼ਸ਼ੀਸ਼ ਕਰ ਦਿੱਤਾ।
35. ਭਾਵ, ਕਿਸੇ ਸ਼ਰਤ 'ਤੇ ਛੱਡਣਾ ਨਹੀਂ, ਇਸ ਨੂੰ ਕੋਹ ਕੋਹ ਕੇ ਮਾਰ ਦਿੱਤਾ ਜਾਵੇ।

ਬਾਕੀ ਰਿਹਾ ਖ਼ੁਸਰੋ ਗੁਰੂ ਅਰਜਨ ਦੇਵ ਜੀ ਨੂੰ ਨਹੀਂ ਸੀ ਜਾਣਦਾ। ਜੇ ਜਾਣਦਾ ਵੀ ਹੋਵੇ ਤਾਂ ਉਹਨਾਂ ਦੇ ਰਹਿਣ ਦਾ ਅਸਥਾਨ ਸ੍ਰੀ ਅੰਮ੍ਰਿਤਸਰ ਸੀ। ਗੋਇੰਦਵਾਲ ਸਤਿਗੁਰਾਂ ਦੇ ਨਾਨਕੇ ਸਨ। ਇਸ ਨਗਰੀ ਵਿਚ ਇਨ੍ਹਾਂ ਦੇ ਮਾਮੇ ਬਾਬਾ ਮੋਹਰੀ ਸਾਹਿਬ ਦੇ ਤਿੰਨੇ ਪੁੱਤਰ ਸ੍ਰੀ ਅਰਥਮਲ, ਆਨੰਦ ਜੀ 'ਤੇ ਅਰਜਾਣੀ ਸਾਹਿਬ ਰਹਿੰਦੇ ਸਨ।

ਖ਼ੁਸਰੋ ਨੂੰ ਕੀ ਪਤਾ ਸੀ ਕਿ ਇਥੇ ਗੁਰੂ ਅਰਜਨ ਸਾਹਿਬ ਆਏ ਹੋਏ ਹਨ, ਉਹ ਤਾਂ ਮਾਰਿਆ ਮੁਸੀਬਤ ਦਾ ਦਿਨ ਰਾਤ ਇਕ ਕਰਕੇ ਭੱਜਾ ਜਾ ਰਿਹਾ ਸੀ। ਜਹਾਂਗੀਰ ਖ਼ੁਦ ਮੰਨਦਾ ਹੈ ਕਿ ਇਹ ਦੁਕਾਨ ਤਿੰਨਾਂ ਚਾਰਾਂ ਪੀੜ੍ਹੀਆਂ ਤੋਂ ਚੱਲ ਰਹੀ ਸੀ, ਮੈਂ ਇਸ ਨੂੰ ਖ਼ਤਮ ਕਰਨਾ ਚਾਹੁੰਦਾ ਸਾਂ। ਇਹ ਸਾਰੀ ਕਹਾਣੀ ਬਾਦਸ਼ਾਹ ਵੱਲੋਂ ਸ਼ੇਖ਼ ਫ਼ਰੀਦ ਬੁਖ਼ਾਰੀ ਆਦਿ ਕਰਿੰਦਿਆਂ ਨਾਲ ਮਿਲ ਕੇ ਘੜੀ ਗਈ ਸੀ। ਦੇਖਣ ਵਾਲੀ ਗੱਲ ਇਹ ਹੈ ਕਿ ਬਾਦਸ਼ਾਹ ਸਤਿਗੁਰਾਂ ਨੂੰ ਮਿਲਿਆ ਹੀ ਨਹੀਂ ਤੇ ਫ਼ੈਸਲਾ ਪਹਿਲਾਂ ਹੀ ਸੁਣਾ ਦਿੱਤਾ। ਹੁਕਮ ਇਤਨਾ ਕਰੜਾ ਕਿ ਉਸ ਦਾ ਸਭ ਕੁਝ ਜ਼ਬਤ ਕਰ ਕੇ ਉਸ ਨੂੰ ਮਾਰ ਦਿੱਤਾ ਜਾਵੇ ਤੇ ਉਸਦੀ ਔਲਾਦ ਬੱਚੇ ਮੁਰਤਜ਼ਾ ਖ਼ਾਂ ਦੇ ਹਵਾਲੇ ਕੀਤੇ ਜਾਣ। ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਉਸ ਨੇ ਆਪਣੇ ਵੱਲੋਂ ਸਿੱਖ ਗੱਦੀ ਨੂੰ ਖ਼ਤਮ ਕਰ ਦਿੱਤਾ ਸੀ ਤੇ ਪਿੱਛੋਂ ਇਸ ਨੂੰ ਚਲਾਣ ਵਾਲਾ ਗੁਰੂ ਅਰਜਨ ਦੇਵ ਜੀ ਦੀ ਬੰਸ ਵਿੱਚੋਂ ਕੋਈ ਨਹੀਂ ਸੀ ਰਹਿਣ ਦਿੱਤਾ।

ਮੁਹਸਨ ਫ਼ਾਨੀ ਇਸ ਘਟਨਾ ਤੋਂ ਕੇਵਲ 37 ਸਾਲ ਬਾਦ ਦਾ ਲਿਖਾਰੀ ਹੈ। ਇਸ ਨੇ ਗੁਰੂ ਜੀ ਨੂੰ ਜਿਹੜੀ ਸਜ਼ਾ ਦੇਣੀ ਦੱਸੀ ਹੈ, ਉਹ ਸੂਰਜ ਦੀ ਤਪਸ਼ ਵਿਚ ਰੇਤਲੀ ਥਾਂ 'ਤੇ ਰੱਖਿਆ ਗਿਆ ਦੱਸਿਆ ਹੈ ਤੇ ਕਿਤਨਾ ਚਿਰ ਰੱਖਿਆ, ਇਹ ਦੱਸਣ ਵੱਲੋਂ ਖ਼ਾਮੋਸ਼ ਹੈ। ਇਹ ਮੰਨਿਆ ਹੈ ਕਿ ਇਸ ਅਤਿ ਦੀ ਗਰਮੀ ਵਿਚ ਗੁਰੂ ਜੀ ਨੇ ਸਰੀਰ ਤਿਆਗ ਦਿੱਤਾ ਸੀ। ਇਸ ਘਟਨਾ ਤੋਂ 163 ਸਾਲ ਬਾਦ ਕਵਿ ਕੇਸਰਾ ਸਿੰਘ ਜੀ ਇੰਜ ਲਿਖਦੇ ਹਨ:

ਸਾਹਿਬ ਟੇਕ ਮੱਥਾ ਵਿਦਿਆ ਹੋਇ ਗਏ।
ਦੁਸਟ ਚਉਕੜੀ ਵਿਚਿ ਆਵਤ ਭਏ।
ਜਬਾਬ ਸੁਆਲ ਬਹੁਤ ਹੀ ਹੋਇਆ।
ਭਏ ਕੈਦ ਸੂਮ[36] ਪਾਇਆ ਸੁਖ ਸਭ ਖੋਇਆ।੧੩੩।...
ਓੜਕ ਬੰਧ ਕੇ ਰੇਤੀ ਵਿਚਿ ਸੁਟਾਇ[37]।
ਜੇਠ ਪਾਸ ਦੀ ਧੁਪ ਪਿੰਡਾ ਸੜ ਜਾਇ[38]।
ਇਕਸ ਮੁਗਲ ਨੇ ਇੱਟ ਚਲਾਈ[39]।
ਨਾਲੇ ਮੂੰਹ ਤੇ ਮੰਦਾ ਅਲਾਈ[40]।੧੩੭।
ਸੋ ਭਰਵੱਟੇ ਉਪਰਿ ਆਇ ਚੋਟ ਲਗੀ।
ਚਲਿਆ ਲਹੂ ਧਾਰਾ ਬਹੁ ਵਗੀ।

---

36. ਕਸ਼ਟ-ਦੁਖ।
37. ਸੂਰਜ ਦੀ ਪੂਰੀ ਤਪਸ ਵਿਚ ਭੱਖ ਰਹੀ ਰੇਤ ਵਿਚ ਸੁਟਾ ਦਿੱਤੇ।
38. ਜਿਸ ਨਾਲ ਪਿੰਡਾ ਭਾਵ ਖਲੜੀ ਉਤਰ ਜਾਵੇ।
39. ਤੱਤੀ ਰੇਤ ਵਿਚ ਪਏ ਹੋਇਆਂ ਦੇ।
40. ਮੂੰਹ ਤੋਂ ਦੁਸ਼ਟ ਨੇ ਦੁਰਬਚਨ ਬੋਲਿਆ।

ਤਿਸੀ ਚੋਟ ਕਰਿ ਛੁਟੀ ਦੇਹ[41]।
ਪਈ ਸਿਰ ਦੁਸ਼ਟਾਂ ਦੇ ਧੋਹ।
ਡਰਦਾ ਹਿੰਦੂ ਪਾਸ ਨ ਕੋਈ ਜਾਇ।
ਸੋ ਬਧੇ ਹੋਏ ਹੀ ਦਿਤੇ ਨਦੀ ਵਿਚ ਰੁੜ੍ਹਾਇ[42]।੧੩੮।
ਸੰਮਤ ਸੋਲਾਂ ਸੈ ਤ੍ਰੇਹਟ ਜੇਠ ਮਹੀਨੇ।
ਚੰਨੋ ਚਾਨਣੀ ਚਉਥ[43] ਜਲਿ ਵਹਾਇ ਦੀਨੇ[44]।...੧੩੯।[45]

ਛਿੱਬਰ ਦੀ ਲਿਖਤ ਤਕਰੀਬਨ ਮੋਹਸਨ ਫ਼ਾਨੀ ਨਾਲ ਮਿਲਦੀ ਹੈ। ਦੋਵੇਂ ਮੰਨਦੇ ਹਨ ਕਿ ਸਤਿਗੁਰਾਂ ਨੂੰ ਗਰਮ ਰੇਤ ਵਿਚ ਰੱਖਿਆ ਗਿਆ ਤੇ ਓਥੇ ਹੀ ਸਤਿਗੁਰਾਂ ਪੰਜ ਭੂਤਕ ਚੋਲਾ ਤਿਆਗ ਦਿੱਤਾ। ਇਹ ਉਹੀ ਥਾਂ ਹੈ, ਜਿਥੇ ਗੁਰਦੁਆਰਾ ਡੇਹਰਾ ਸਾਹਿਬ ਹੈ। ਇਸ ਪਾਵਨ ਸਥਾਨ ਨੂੰ ਬਨਾਉਣ ਵਾਲੇ ਮਿਸਲਾਂ ਦੇ ਜ਼ਮਾਨੇ ਵਿਚ ਸ: ਗੁਜਰ ਸਿੰਘ ਜੀ ਸਨ, ਜਿਨ੍ਹਾਂ ਦੇ ਨਾਮ 'ਤੇ ਲਾਹੌਰ ਵਿਚ ਕਿਲ੍ਹਾ ਗੁਜਰ ਸਿੰਘ ਹੈ, ਜਿਥੇ ਜ਼ਿਲ੍ਹਾ ਪੁਲਿਸ ਦਾ ਦਫ਼ਤਰ ਤੇ ਰਿਹਾਇਸ਼ ਹੈ।

ਆਖ਼ਰੀ ਸਾਡੇ ਪਾਸ ਸਮਕਾਲੀ ਲਿਖਾਰੀ ਭਾਈ ਗੁਰਦਾਸ ਜੀ ਹਨ, ਉਨ੍ਹਾਂ ਵੀ ਸਤਿਗੁਰਾਂ ਦਾ ਅੰਤਿਮ ਪ੍ਰਵੇਸ਼ ਨਦੀ ਵਿਚ ਹੀ ਮੰਨਿਆ ਹੈ। ਜੈਸਾ ਆਪ ਲਿਖਦੇ ਹਨ:

ਰਹਿੰਦੇ ਗੁਰੁ ਦਰੀਆਉ ਵਿਚਿ, ਮੀਨ ਕੁਲੀਨ ਹੇਤੁ ਨਿਰਬਾਣੀ।
ਦਰਸਨੁ ਦੇਖਿ ਪਤੰਗ ਜਿਉ, ਜੋਤੀ ਅੰਦਰਿ ਜੋਤਿ ਸਮਾਣੀ।
ਸਬਦੁ ਸੁਰਤਿ ਲਿਵ ਮਿਰਗ ਜਿਉ, ਭੀੜ ਪਈ ਚਿਤਿ ਅਵਰੁ ਨ ਆਣੀ।
ਚਰਣ ਕਵਲ ਮਿਲਿ ਭਵਰ ਜਿਉ, ਸੁਖ ਸੰਪਟ ਵਿਚਿ ਰੈਣਿ ਵਿਹਾਣੀ।
ਗੁਰ ਉਪਦੇਸ ਨ ਵਿਸਰੈ, ਬਾਬੀਹੇ ਜਿਉ ਆਖ ਵਖਾਣੀ।
ਗੁਰਮੁਖ ਸੁਖ ਫਲੁ ਪਿਰਮ ਰਸੁ, ਸਹਜ ਸਮਾਧਿ ਸਾਧ ਸੰਗਿ ਜਾਣੀ।
ਗੁਰ ਅਰਜਨ ਵਿਟਹੁ ਕੁਰਬਾਣੀ॥੨੩॥[46]

[*ਅਰਥ:* ਗੁਰੂ ਜੀ ਰਾਵੀ ਦਰਿਆਉ ਵਿਚ ਸਮਾਂ ਗਏ, ਜਿਵੇਂ ਮੱਛੀ ਦੀ ਕੁਲ ਦੀ ਨਦੀ ਵਿਚ ਰਿਹਾਇਸ਼ ਹੈ, ਭਾਵ ਰਹਿੰਦੀ ਹੈ। ਜਿਵੇਂ ਪਤੰਗਾ ਦੀਵੇ ਦੀ ਲਾਟ ਦੇਖ ਕੇ ਉਸ ਤੋਂ ਕੁਰਬਾਨ ਹੋ ਜਾਂਦਾ ਹੈ, ਤਿਵੇਂ ਗੁਰੂ ਜੀ ਵਾਹਿਗੁਰੂ ਦੀ ਜੋਤਿ ਵਿਖੇ ਸਮਾ ਗਏ। ਜਿਵੇਂ ਹਰਨ ਘੰਡੇ ਹੇੜੇ ਦਾ ਸ਼ਬਦ ਸੁਣ ਕੇ ਸਿਰ ਦੇਂਦਾ ਹੈ, ਤਿਵੇਂ ਭੀੜ ਪੈਣ ਸਮੇਂ ਸਤਿਗੁਰਾਂ ਸਵਾਇ ਵਾਹਿਗੁਰੂ ਤੋਂ ਕਿਸੇ ਨੂੰ ਚਿੱਤ ਵਿਚ ਨਹੀਂ ਆਂਦਾ। ਜਿਵੇਂ ਭਵਰ ਦੀ ਪ੍ਰੀਤ ਕਵਲ (ਫੁੱਲ) ਵਿਚ ਹੈ, ਤਿਵੇਂ ਗੁਰੂ ਜੀ ਨੇ ਜੇਠ ਸੁਦੀ ਤੀਜ ਦੀ ਰਾਤ ਨੂੰ ਸੁਖ ਸਮਝ ਕੇ ਵਾਹਿਗੁਰੂ ਵਾਹਿਗੁਰੂ ਕਰਦਿਆਂ ਬਤੀਤ ਕੀਤੀ। ਪਿਤਾ ਗੁਰੂ ਰਾਮਦਾਸ ਜੀ ਦੇ ਦਿੱਤੇ ਉਪਦੇਸ਼ ਨੂੰ ਨਹੀਂ ਵਿਸਾਰਿਆ। ਬਬੀਹੇ ਦੀ ਤਰ੍ਹਾਂ ਤੂਹੀ ਤੂਹੀ ਸਾਰੀ ਰਾਤ ਅਲਾਪਦੇ ਰਹੇ। ਗੁਰੂ ਅਰਜਨ ਦੇਵ ਜੀ ਮਹਾਨ ਗੁਰਮੁਖ ਪੁੱਜੇ ਹੋਏ ਸਨ,

---

41. ਸਰੀਰ ਅੱਗੇ ਹੀ ਨਿਢਾਲ ਹੋ ਚੁੱਕਾ ਸੀ ਤੇ ਇੱਟ ਵੱਜਣ ਨਾਲ ਗੁਰੂ ਜੀ ਨੇ ਪੰਜ ਭੂਤਕ ਚੋਲਾ ਤਿਆਗ ਦਿੱਤਾ।
42. ਉਸੀ ਦਿਨ ਨਰੜੇ ਹੋਇਆਂ ਨੂੰ ਰਾਵੀ ਨਦੀ ਵਿਚ ਰੋੜ੍ਹ ਦਿੱਤਾ ਸੀ।
43. ਇਸੀ ਦਿਨ 30 ਮਈ ਸੰਨ 1606 ਈ: ਸੰਮਤ 1663 ਬਿ: ਜੇਠ ਸੁਦੀ ਚੌਥ ਸ਼ੁਕਰਵਾਰ ਨੂੰ।
44. ਗੁਰੂ ਜੀ ਦੀ ਸ਼ਹੀਦੀ ਸੁਣ ਕੇ ਨਕਸ਼ਬੰਦੀ ਲਹਿਰ ਦੇ ਪੈਰੋਕਾਰ ਸ਼ੇਖ਼ ਅਹਿਮਦ ਸਰਹੰਦੀ (ਮੁਜ਼ਦਦ ਅਲਫ਼ਸਾਨੀ) ਨੇ ਸ਼ੇਖ਼ ਫ਼ਰੀਦ ਬੁਖ਼ਾਰੀ (ਮੁਰਤਜ਼ਾ ਖ਼ਾਂ) ਨੂੰ ਸਰਹੰਦ ਤੋਂ ਚਿੱਠੀ ਨੰ: 193 ਮਕਤੂਬਾਤ ਇਮਾਮ ਹਬਾਨੀ ਦੀ ਲਿਖਤ ਵਿਚ ਜੋ ਲਿਖੀ ਹੋਈ ਹੈ, ਲਿਖਿਆ ਕਿ ਇਹ ਇਸਲਾਮ ਦੀ ਬਹੁਤ ਵੱਡੀ ਜਿੱਤ ਹੈ ਤੇ ਕਾਫ਼ਰ ਹਿੰਦੂਆਂ ਨੂੰ ਕਾਫ਼ੀ ਜਲਾਲਤ ਤੇ ਵੱਡੀ ਹਾਰ ਹੋਈ ਹੈ।
45. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਪੰਜਵਾਂ।
46. *ਗਿਆਨ ਰਤਨਾਵਲੀ ਵਾਰਾਂ ਭਾਈ ਗੁਰਦਾਸ ਜੀ*, ਵਾਰ ਚੌਬੀਸਵੀਂ।

ਉਨ੍ਹਾਂ ਵਾਹਿਗੁਰੂ ਦਾ ਜਾਪ ਜਪਦਿਆਂ ਸੁਖ ਫਲ ਦੇਣ ਵਾਲੀ ਸਾਧ ਸੰਗਤ ਨੂੰ ਹੀ ਜਾਣਿਆ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਐਸੇ ਮਹਾਨ ਸ਼ਹੀਦ ਗੁਰੂ ਅਰਜਨ ਦੇਵ ਜੀ ਤੋਂ ਕੁਰਬਾਨ ਜਾਂਦਾ ਹਾਂ।]

ਇਸ ਤਰ੍ਹਾਂ ਗੁਰੂ ਜੀ 30 ਮਈ ਸੰਨ 1606 ਈ: ਲਾਹੌਰ ਵਿਖੇ ਗੁਰਪੁਰੀ ਪਧਾਰ ਗਏ। ਇਨ੍ਹਾਂ ਦੀ ਯਾਦ ਵਿਚ ਗੁਰਦੁਆਰਾ ਡੇਹਰਾ ਸਾਹਿਬ ਹੈ। ਹੁਣ ਅਸਾਂ ਦੇਖਣਾ ਹੈ ਕਿ ਜਹਾਂਗੀਰ ਦਾ ਇਹ ਲਿਖਤੀ ਕਹਿਣਾ ਕਿ ਇਸ ਨੂੰ ਤਸੀਹੇ ਦੇ ਕੇ ਮਾਰ ਦਿੱਤਾ ਜਾਏ, ਉਹ ਤਸੀਹੇ ਕਿਹੜੇ ਸਨ। *ਦਬਿਸਤਾਨਿ ਮਜ਼ਾਹਿਬ* ਦੇ ਲਿਖਾਰੀ ਨੇ ਸੂਰਜ ਦੀ ਤਪਸ਼ ਵਿਚ ਗਰਮ ਰੇਤ ਵਿਚ ਰੱਖਣਾ ਦੱਸਿਆ ਹੈ ਤੇ ਇਹੋ *ਬੰਸਾਵਲੀਨਾਮੇ* ਦੇ ਲਿਖਾਰੀ ਨੇ ਵੀ ਇਸੇ ਦੀ ਪੁਸ਼ਟੀ ਕੀਤੀ ਹੈ। ਰੱਖਿਆ ਕਿੰਨਾ ਚਿਰ ਗਿਆ, ਇਹ ਦੱਸਣ ਵਜੋਂ ਦੋਵੇਂ ਇਤਿਹਾਸਕਾਰ ਖ਼ਾਮੋਸ਼ ਹਨ ਤੇ ਭਾਈ ਗੁਰਦਾਸ ਨੇ ਕੇਵਲ ਸ਼ਹੀਦ ਹੋਣਾ ਤੇ ਆਖ਼ਰ ਨਦੀ ਵਿਚ ਪ੍ਰਵੇਸ਼ ਕਰ ਜਾਣ ਤੋਂ ਬਾਦ ਇਨ੍ਹਾਂ ਹੋਰ ਕੁਝ ਨਹੀਂ ਦੱਸਿਆ। ਬਾਕੀ ਰਿਹਾ ਚੰਦੂ ਲਾਲ ਦੀ ਕਹਾਣੀ ਨਿਰੀ ਫ਼ਰਜ਼ੀ ਤੇ ਬੋਗਸ ਹੈ। ਇਸ ਕਹਾਣੀ ਨੂੰ ਪ੍ਰਥਮੇ ਪ੍ਰਚਲਿਤ ਕਰਨ ਵਾਲਾ ਭਾਈ ਸੋਹਣ ਸਿੰਘ ਗੁਲਾਟੀ ਵਾਸੀ ਝੰਗ ਹੈ। ਇਸ ਨੇ ਦੱਸਿਆ ਹੈ ਕਿ ਜਿਹੜੀ ਕਥਾ ਭਾਈ ਮਨੀ ਸਿੰਘ ਨੇ ਗੁਰਦੁਆਰਾ ਨਾਨਕਸਰ, ਪਿੰਡ ਬਾਗਾਂ ਵਾਲਾ (ਝੰਗ) ਵਿਚ ਕੀਤੀ ਸੀ, ਉਹ ਮੈਂ ਆਪਣੇ ਗੁਰਦੇਵ ਧਰਮ ਸਿੰਘ ਦੀ ਸਹਾਇਤਾ ਨਾਲ 1718 ਈ: ਵਿਚ *ਗੁਰਬਿਲਾਸ ਪਾਤਸ਼ਾਹੀ ਛੇਵੀਂ* ਦੇ ਰੂਪ ਵਿਚ ਇਸ ਕਥਾ ਨੂੰ ਕਲਮਬੰਧ ਕੀਤਾ ਹੈ, ਜੈਸਾ ਕਿ ਆਪ ਲਿਖਦੇ ਹਨ :

ਮਨੀ ਸਿੰਘ ਸੁਆਮੀ ਕਾ ਦਾਸ।
ਧਰਮ ਸਿੰਘ ਜੀ ਬੁਧ ਪ੍ਰਕਾਸ਼।
ਤਾਂ ਕਾ ਭਯੋ ਦਾਸ ਹਉ ਆਇ।
ਤਿਨ ਮਮ ਕੀਨੀ ਅੱਧਕ ਸਹਾਇ।...[47]

ਇਸ ਨੇ ਦੱਸਿਆ ਹੈ ਕਿ ਚੰਦੂ ਲਾਲ ਨੇ ਆਪਣੀ ਸਾਰੀ ਸ਼ਕਤੀ ਖ਼ਰਚ ਕੀਤੀ ਤੇ ਕਿਹਾ ਕਿ ਤੁਸੀਂ ਮੇਰੀ ਲੜਕੀ ਦਾ ਰਿਸ਼ਤਾ ਸ੍ਰੀ ਹਰਿ ਗੋਬਿੰਦ ਲਈ ਪ੍ਰਵਾਨ ਕਰ ਲਵੋ ਵਰਨਾਂ ਤੁਸਾਂ ਦਾ ਬੱਚ ਕੇ ਜਾਣਾ ਹੁਣ ਬਹੁਤ ਮੁਸ਼ਕਿਲ ਹੈ। ਹਾਲਾਂਕਿ ਗੁਰੂ ਹਰਿ ਗੋਬਿੰਦ ਸਾਹਿਬ ਦੀ ਸ਼ਾਦੀ ਨੂੰ ਤਕਰੀਬਨ ਦੋ ਸਾਲ ਹੋ ਚੁੱਕੇ ਸਨ ਕਿ ਪਿੰਡ ਡੱਲੇ (ਕਪੂਰਥਲੇ) ਵਿਚ ਹੋ ਚੁੱਕੀ ਸੀ, ਜੈਸਾ ਕਿ ਕਵਿਫ ਰਾਮ ਸੁਖ ਰਾਉ ਜੀ ਲਿਖਦੇ ਹਨ :

ਫੇਰ ਵੀਅਹੁ ਕੀਆ ਸੰਮਤ ਸੋਲਾਂ ਸੈ ਇਕਾਹਟ ਨੂੰ ਭਾਦਰੋਂ ਦਿਨ ਬਾਈ ਗਿਆ ਡਲੇਵਾਸੀ ਸੂਰੀ ਖਤ੍ਰੀ ਸਿਖਾਂ ਕੇ ਘਰ ਮਾਤਾ ਦਮੋਦਰੀ ਜੀ ਆਈ।[48]

*ਗੁਰਬਿਲਾਸ ਪਾਤਸ਼ਾਹੀ ਛੇਵੀਂ* ਤੋਂ 51 ਸਾਲ ਬਾਦ ਸੰਨ 1769 ਈ: (1826 ਬਿ:) ਵਿਚ ਭਾਈ ਕੇਸਰ ਸਿੰਘ ਜੀ 'ਛਿੱਬਰ' ਦੱਸਦੇ ਹਨ ਕਿ ਚੰਦੂ ਲਾਲ ਨੇ ਸੰਨ

47. *ਗੁਰਬਿਲਾਸ ਪਾਤਸ਼ਾਹੀ ਛੇਵੀਂ**, ਅਧਿ: ਪਹਿਲਾ, 1718 ਈ: (1775 ਬਿ:)।
 * ਇਸ ਦਾ ਉਤਾਰਾ ਭਾਈ ਮਹਾਂ ਸਿੰਘ 'ਬੜੀ' ਨੇ ਸੰਨ 1720 ਈ: ਮੁਤਾਬਿਕ ਸੰਮਤ 1777 ਬਿ: ਫਗਣ ਵਦੀ ਛਟ ਨੂੰ ਸੰਤ ਪ੍ਰੇਮ ਦਾਸ ਜੀ ਉਦਾਸੀ ਦੇ ਡੇਰੇ ਲਊ ਪਿੰਡ, ਜ਼ਿਲ੍ਹਾ ਝੰਗ ਵਿਚ ਕੀਤਾ ਸੀ।

48. *ਜੱਸਾ ਸਿੰਘ ਬਿਨੋਦ*, 1803 ਈ: (1860 ਬਿ:), ਸਫ਼ਾ 25, ਪੰਜਾਬ ਆਰਕਾਈਵਜ਼, ਬਾਰਾਂਦਰੀ, ਪਟਿਆਲਾ।

1578 ਈ: (1635 ਬਿ:) ਨੂੰ ਗੁਰੂ ਰਾਮਦਾਸ ਦੇ ਨੀਂਗਰ ਸ੍ਰੀ ਅਰਜਨ ਦੇਵ ਵਾਸਤੇ ਛੁਹਾਰਾ ਭੇਜਿਆ, ਜੋ ਸਤਿਗੁਰਾਂ ਰਿਸ਼ਤਾ ਮਨਜ਼ੂਰ ਨਹੀਂ ਸੀ ਕੀਤਾ, ਜੈਸਾ ਕਿ ਲਿਖਿਆ ਹੈ :

ਸੰਮਤ ਸੋਲਾਂ ਸੈ ਪੈਂਤ੍ਰੀ ਕੁੜਮਾਈ ਸੀ ਆਈ।
ਸਾਹੀਆਂ ਖਤ੍ਰੀਆਂ ਸੀ ਭਿਜਵਾਈ।
ਗੁਰੂ ਰਾਮਦਾਸ ਜੀ ਛੱਡੀ ਸੀ ਮੋੜ।
ਨੀਂਗਰ ਹੈ ਨਿਕੜਾ ਬਣਦਾ ਨਹੀਂ ਜੋੜ।੩੪।[49]

ਗੁਰੂ ਅਮਰਦਾਸ ਜੀ ਨੇ ਸਾਹਿਬਜ਼ਾਦਾ ਸ੍ਰੀ ਅਰਜਨ ਦੇਵ ਜੀ ਦੀ ਸ਼ਾਦੀ ਛੋਟੇ ਹੁੰਦਿਆਂ ਪਿੰਡ ਮਰੂਆ (ਮਾਉ) ਦੁਆਬੇ ਵਿਚ ਸੂਰੀ ਖਤ੍ਰੀਆਂ ਵੱਲ ਸੰਨ 1565 ਈ: ਮੁਤਾਬਿਕ 1622 ਬਿ: 7 ਵੈਸਾਖ ਨੂੰ ਮਾਤਾ ਰਾਮ ਦੇਈ ਨਾਲ ਕਰ ਦਿੱਤੀ ਸੀ। ਜੈਸਾ ਕਿ ਕੇਸਰ ਸਿੰਘ ਛਿੱਬਰ ਇੰਜ ਲਿਖਦੇ ਹਨ :

(ੳ) ਸੋਲਾਂ ਸੈ ਉਪਰਿ ਗਏ ਬਾਈ।
ਗੁਰੂ ਅਰਜਨ ਜੀ ਦੀ ਹੋਈ ਕੁੜਮਾਈ।
ਮਰੂਆ ਗਿਰਾਉਂ ਖਤ੍ਰੀ ਸੂੜ੍ਹੀ ਜਾਤਿ।
ਕੀਤਾ ਬਿਆਹ ਦਿਨ ਬੀਤੇ ਸਾਤ।੧੨।
ਨਾਨੇ ਆਪਨੇ ਹੱਥੀਂ ਸੇਹਰੇ ਦਿਤੇ, ਅਤੇ ਥਾਪੀ ਲਾਈ।
ਮਾਤਾ ਰਾਮ ਦੇਵੀ ਗੁਰੂ ਅਰਜਨ ਦੇ ਧਾਮ ਆਈ।...।੧੩।[50]
(ਅ) ਸੰਮਤ ਸੋਲਾਂ ਸੈ ਬਾਈ ਵੈਸਾਖ ਮਹੀਨੇ[51]।
ਕੀਤਾ ਬਿਆਹੁ ਗੁਰੂ ਅਰਜਨ ਜੀ ਨੇ।੪।
ਨਾਨੇ[52] ਅਪਨੇ ਹੱਥੀਂ ਸੇਹਰੇ ਲਾਏ।
ਮਰੂਆ ਗਾਉਂ ਸੂਹੜੀਆਂ ਖਤ੍ਰੀਆਂ ਦੇ ਘਰਿ ਪਰਣਾਏ।੫।[53]

ਇਸ ਪਹਿਲੀ ਸ਼ਾਦੀ ਤੋਂ 24 ਸਾਲ ਬਾਦ ਮਾਤਾ ਰਾਮ ਦੇਈ ਨੇ ਦੇਖਿਆ ਕਿ ਕੁਦਰਤ ਵੱਲੋਂ ਮੇਰੇ ਉਦਰ ਥੀਂ ਤਾਂ ਉਲਾਦ ਹੁੰਦੀ ਨਹੀਂ ਤੇ ਪਤੀ ਗੁਰਦੇਵ ਦੇ ਚਰਨਾਂ ਵਿਚ ਇੰਜ ਬੇਨਤੀ ਕੀਤੀ :

ਪੁੱਤ੍ਰ ਦੀ ਵੱਡੀ ਉਠੀ ਚਾਹ।
ਦੋ ਵੇਲੇ ਨਿਤ ਬਿਨਤੀ ਕਰਿ ਹਥ ਜੋੜਿ ਕਹੇ : "ਪਾਤਸ਼ਾਹ!
ਡਿਠਾ ਜੋ ਮੇਰੇ ਉਦਰ ਤੇ ਹੋਂਦਾ ਹੈ ਨਹੀਂ।
ਅਉਰ ਵਿਆਹੁ ਕਰਨੇ ਦੀ ਪਤਿ ਕੋ ਗੱਲਿ ਕਹੀ"।੧੮।
ਮਾਤਾ ਸਿਖਾਂ ਅਪਣਿਆਂ ਨੂੰ ਸਮਝਾਇਆ।
ਜੇ ਕਿਸੇ ਸਿਖ ਦੇ ਘਰਿ ਹੋਵੇ ਸੁਤਾ, ਤਾਂ ਸਾਹਿਬ ਨੂੰ ਚਾਹੀਏ ਦਿਵਾਇਆ।
ਲਾਹੌਰ ਵਿਚਿ ਖਤ੍ਰੀ[54] ਸਿਖ ਹੈਸੀ ਰਿਖਰਾਉ।
ਤਾਂਕੇ ਧਾਮ ਸੁਤਾ ਦੋਇ, ਨਾਉ ਸੰਗਤ ਰਾਉ।੧੯।

---

49. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਪੰਜਵਾਂ।
50. *ਉਹੀ*, ਚਰਨ ਚੌਥਾ।
51. 7 ਵੈਸਾਖ ਦੇ ਦਿਨ।
52. ਗੁਰੂ ਅਮਰਦਾਸ ਜੀ ਨੇ।
53. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਪੰਜਵਾਂ।
54. ਗੋਤ ਖਤ੍ਰੀਆਂ ਦਾ।

ਤਿਸ ਕੋ ਮਾਤਾ ਕਹਿਆ ਬੁਲਾਇ।
ਸੋ ਮੰਨ ਕੇ ਡੋਲਾ ਲੈ ਪਹੁਤਾ ਆਇ।
ਸੋਧ ਸਾਹਾ ਦਿਜ ਧਾਮ ਬੁਲਾਇਆ।
ਤਬ ਸਾਹਿਬ ਇਹ ਬਿਆਹੁ ਕਰਵਾਇਆ।੨੦।
ਇਕ ਗੰਗਾ, ਦੂਜੀ ਜਮੁਨ, ਏਹ ਨਾਉ ਦੋਹਾਂ ਭੈਣਾਂ।
ਤਜੀ ਜਮੁਨਾ, ਗੰਗਾ ਵਡੀ ਨੂੰ ਕੀਤਾ ਲੈਣਾ।
ਸੰਮਤ ਸੋਲਾਂ ਸੈ ਛਿਤਾਲੀ ਹਾੜ[55] ਦਿਨ ਗਏ ਬਾਈ।
ਮਾਤਾ ਗੰਗਾ ਕਰਿ ਵਿਆਹ ਡੋਲੇ ਚੜ੍ਹਿ ਆਈ।੨੧।[56]

ਚੰਦੂ ਲਾਲ ਦੇ ਦਿੱਲੀਉਂ ਅੰਮ੍ਰਿਤਸਰ ਸ਼ਗਨ ਭੇਜਣ ਤੋਂ 13 ਸਾਲ ਪਹਿਲੋਂ ਗੁਰੂ ਅਰਜਨ ਦੇਵ ਜੀ ਦੀ ਸ਼ਾਦੀ ਹੋ ਚੁੱਕੀ ਸੀ। ਦੂਜੀ ਸ਼ਾਦੀ 11 ਸਾਲ ਬਾਦ ਚੰਦੂ ਲਾਲ ਦੇ ਸ਼ਗਨ ਭੇਜਣ 'ਤੇ ਹੋਈ। ਇਸ ਸਮੇਂ ਦਿੱਲੀ ਦੇ ਤਖ਼ਤ 'ਤੇ ਸ਼ਾਹਜਹਾਨ ਬਾਦਸ਼ਾਹ ਸੀ। ਜਹਾਂਗੀਰ 12 ਅਕਤੂਬਰ ਸੰਨ 1605 ਈ: ਨੂੰ ਤਖ਼ਤ 'ਤੇ ਬੈਠਦਾ ਹੈ ਤੇ ਗੁਰੂ ਜੀ ਦੀ ਸ਼ਹੀਦੀ 1606 ਈ: ਨੂੰ ਹੋਈ ਸੀ। ਚੰਦੂ ਲਾਲ 1578 ਈ: ਨੂੰ ਸ਼ਗਨ ਭੇਜਦਾ ਹੈ, ਉਸ ਵੇਲੇ ਗੁਰੂ ਅਰਜਨ ਦੇਵ ਜੀ ਦੀ ਉਮਰ ਤਕਰੀਬਨ ਪੱਚੀ ਕੁ ਸਾਲਾਂ ਦੀ ਸੀ ਤੇ ਚੰਦੂ ਲਾਲ ਦੀ ਲੜਕੀ ਦੀ ਉਮਰ 15 ਕੁ ਸਾਲਾਂ ਦੀ ਜ਼ਰੂਰ ਹੋਵੇਗੀ। ਸ਼ਹੀਦੀ ਵੇਲੇ ਸਤਿਗੁਰਾਂ ਦੀ ਉਮਰ 1606 ਈ: ਵਿਚ 53 ਕੁ ਸਾਲਾਂ ਦੀ ਬਣਦੀ ਹੈ ਤੇ ਚੰਦੂ ਦੀ ਲੜਕੀ ਦੀ ਆਯੂ ਤਕਰੀਬਨ 43 ਕੁ ਸਾਲਾਂ ਦੀ ਹੋਣੀ ਹੈ। ਕਿੱਡੀ ਬੋਗਸ ਤੇ ਹਾਸੋ-ਹੀਣੀ ਕਹਾਣੀ ਹੈ, ਜਿਸ ਦਾ ਕੋਈ ਸਿਰ ਪੈਰ ਨਹੀਂ ਹੈ। ਪਾਠਕ ਜਨ ਅੰਦਾਜ਼ਾ ਲਗਾਣ ਕਿ ਕੀ ਇੰਨਾ ਚਿਰ ਲੜਕੀ ਕੁਆਰੀ ਹੀ ਰਹੀ ਤੇ ਚੰਦੂ ਲਾਲ ਨੇ ਗੁਰੂ ਰਾਮਦਾਸ ਜੀ ਦੀ ਇਨਕਾਰੀ 'ਤੇ ਫਿਰ ਕਿਤੇ ਰਿਸ਼ਤਾ ਕਰਨਾ ਹੀ ਨਹੀਂ ਸੀ। ਬਾਕੀ ਰਿਹਾ ਬਦਲੇ ਦਾ ਸਵਾਲ, ਇਹ ਗੁਰੂ ਰਾਮਦਾਸ ਜੀ ਤੋਂ ਲੈਣਾ ਸੀ, ਜਿਸ ਨੇ ਰਿਸ਼ਤਾ ਕਰਨ ਤੋਂ ਇਨਕਾਰੀ ਕੀਤੀ ਤੇ ਸ਼ਗਨ ਮੋੜਿਆ ਕਿ ਉਲਟਾ ਬਦਲਾ 24 ਸਾਲ ਬਾਦ ਉਨ੍ਹਾਂ ਦੇ ਸਪੁੱਤਰ ਗੁਰੂ ਅਰਜਨ ਦੇਵ ਜੀ ਤੋਂ ਲਿਆ ਜਾ ਰਿਹਾ ਹੈ।

ਬਾਕੀ ਰਿਹਾ *ਗੁਰਬਿਲਾਸ ਪਾਤਸ਼ਾਹੀ ਛੇਵੀਂ* ਦਾ ਕਰਤਾ ਦੱਸਦਾ ਹੈ ਕਿ ਚੰਦੂ ਲਾਲ ਆਪਣੀ ਲੜਕੀ[57] ਦਾ ਰਿਸ਼ਤਾ ਗੁਰੂ ਹਰਿ ਗੋਬਿੰਦ ਜੀ ਨਾਲ ਕਰਨਾ ਚਾਹੁੰਦਾ ਸੀ। ਗੁਰੂ ਅਰਜਨ ਦੇਵ ਜੀ ਕਰਨ ਤੋਂ ਇਨਕਾਰੀ ਸਨ, ਇਸ ਕਰਕੇ ਚੰਦੂ ਨੇ ਗੁਰੂ ਜੀ ਨੂੰ ਤਸੀਹੇ ਦਿੱਤੇ। ਕਿੱਡੀ ਹਾਸੋ-ਹੀਣੀ ਗੱਲ ਹੈ ਕਿ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਸ਼ਾਦੀ ਇਸ ਉਕਤ ਘਟਨਾ ਤੋਂ ਪੌਣੇ ਦੋ ਸਾਲ ਪਹਿਲੋਂ ਡੱਲੇ ਪਿੰਡ[58] ਮਾਤਾ ਦਮੋਦਰੀ[59] ਨਾਲ ਹੋ ਗਈ ਸੀ। ਚੰਦੂ ਇੰਨਾ ਸਮਾਂ ਕਿਥੇ ਰਿਹਾ। ਅਸਲ ਵਿਚ ਇਹ

---

55. 1589 ਈ:।
56. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਪੰਜਵਾਂ।
57. ਕਵਿ ਸੰਤੋਖ ਸਿੰਘ ਜੀ ਨੇ ਇਸ ਲੜਕੀ ਦੀ ਉਮਰ ਸੱਤਾਂ ਕੁ ਸਾਲਾਂ ਦੀ ਦੱਸੀ ਹੈ। ਇਹ ਪਹਿਲਾ ਲਿਖਾਰੀ ਹੈ, ਜਿਸ ਨੇ ਚੰਦੂ ਲਾਲ ਦੀ ਲੜਕੀ ਦਾ ਨਾਮ ਸੱਦਾ ਕੌਰ ਦਿੱਤਾ ਹੈ।
*(ਕਵਿ ਸੰਤੋਖ ਸਿੰਘ, 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ', ਰਾਸ ਚੌਥੀ, ਅੰਸੂ 59, 1843 ਈ:)*
58. ਮਹਾਰਾਜ ਦੀ ਸੱਸ ਤੇ ਸੁਸਰ ਦਾ ਨਾਮ ਸ੍ਰੀਮਤੀ ਦੈਆਵੰਤੀ ਤੇ ਸ੍ਰੀ ਨਰੈਣ ਦਾਸ ਸੀ। ਇਹ ਸ਼ੁਭ ਵਿਵਾਹ 1604 ਈ: ਮੁਤਾਬਿਕ ਸੰਮਤ 1661 ਬਿ: 22 ਭਾਦਰੋਂ ਨੂੰ ਹੋਇਆ ਸੀ।
59. ਮਾਤਾ ਰਾਮ ਦੇਈ ਇਨ੍ਹਾਂ ਦੀ ਵੱਡੀ ਭੈਣ ਸੀ। ਇਹ ਭਾਈ ਸਾਈਂ ਦਾਸ ਨਾਲ ਪਿੰਡ ਡਰੋਲੀ ☛

ਸਾਖੀ ਫ਼ਰਜ਼ੀ ਕਹਾਣੀ ਹੈ ਕਿ ਚੰਦੂ ਲਾਲ ਨਾਮ ਦਾ ਕੋਈ ਸ਼ਖ਼ਸ ਉਸ ਵੇਲੇ ਹੋਇਆ ਹੀ ਨਹੀਂ, ਇਹੋ ਵਿਚਾਰ ਡਾਕਟਰ ਗੰਡਾ ਸਿੰਘ ਤੇ ਖ਼ੁਸ਼ਵੰਤ ਸਿੰਘ ਦਾ ਹੈ। ਅਸੀਂ ਪਿੱਛੇ ਦੱਸ ਆਏ ਹਾਂ ਕਿ ਸ਼ਹਿਜ਼ਾਦਾ ਖ਼ੁਸਰੋ ਦੀ ਗ੍ਰਿਫ਼ਤਾਰੀ ਦੇ ਬਾਦ ਬਾਦਸ਼ਾਹ ਜਹਾਂਗੀਰ ਵੱਲੋਂ ਗੁਰੂ ਅਰਜਨ ਦੇਵ ਜੀ ਦੀ ਗ੍ਰਿਫ਼ਤਾਰੀ ਦਾ ਹੁਕਮ ਹੋਇਆ। ਗੁਰੂ ਜੀ ਨੇ 26 ਮਈ ਨੂੰ ਸਾਹਿਬਜ਼ਾਦਾ ਗੁਰੂ ਹਰਿ ਗੋਬਿੰਦ ਜੀ ਨੂੰ ਗੁਰਿਆਈ ਦੇ ਕੇ 24 ਮਈ ਨੂੰ ਲਾਹੌਰ ਅਹਿਦੀਆਂ ਨਾਲ ਕਿਲ੍ਹੇ ਵਿਚ ਪਹੁੰਚ ਗਏ ਸੀ।

30 ਮਈ ਸੰਨ 1606 ਈ: ਪ੍ਰਲੋਕ ਪਿਆਨਾ ਕਰ ਗਏ। ਇਸ ਤਰ੍ਹਾਂ ਬਾਦਸ਼ਾਹ ਦਾ ਹੁਕਮ ਤੇ ਗੁਰੂ ਜੀ ਦੀ ਸ਼ਹੀਦੀ ਤਕ ਕੋਈ ਹਫ਼ਤਾ ਕੁ ਬਣਦਾ ਹੈ। ਚੰਦੂ ਲਾਲ ਦਾ ਇਸ ਸ਼ਹਾਦਤ ਨਾਲ ਕੋਈ ਵਾਸਤਾ ਨਹੀਂ। ਇਸ ਘਟਨਾ ਨਾਲ ਸਿੱਧਾ ਬਾਦਸ਼ਾਹ ਜਹਾਂਗੀਰ ਦਾ ਵਾਸਤਾ ਹੈ, ਉਸ ਦੇ ਹੁਕਮ ਨਾਲ ਸਤਿਗੁਰਾਂ ਦੀ ਸ਼ਹੀਦੀ ਹੋਈ। ਅਸੀਂ ਆਪਣੀ ਖੋਜ ਸਿੱਖ ਵਿਦਵਾਨਾਂ ਦੇ ਸਾਹਮਣੇ ਰੱਖੀ ਹੈ, ਉਹ ਆਪਣੀ ਇਸ 'ਤੇ ਵਿਚਾਰ ਕਰਦਿਆਂ ਦਾਸ ਨੂੰ ਧੰਨਵਾਦੀ ਬਣਾਉਣ।

●

---

☛ (ਫ਼ਿਰੋਜ਼ਪੁਰ) ਵਿਚ ਵਿਆਹੀ ਹੋਈ ਸੀ। ਇਹਦੇ ਪਾਸ ਗੁਰੂ ਹਰਿ ਗੋਬਿੰਦ ਸਾਹਿਬ, ਮਾਤਾ ਗੰਗਾ ਜੀ ਤੇ ਸ੍ਰੀ ਦਮੋਦਰੀ ਜੀ ਸੰਨ 1606 ਈ: ਵਿਚ ਕੁਝ ਚਿਰ ਠਹਿਰੇ ਸਨ।

# ਗੁਰੂ ਹਰਿ ਗੋਬਿੰਦ ਸਾਹਿਬ ਪਾਤਸ਼ਾਹੀ ਛੇਵੀਂ ਦਾ ਸੰਖੇਪ ਜੀਵਨ

ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਪਿਤਾ ਗੁਰੂ ਅਰਜਨ ਦੇਵ ਜੀ ਦੀਆਂ ਦੋ ਸ਼ਾਦੀਆਂ ਸਨ—ਪਹਿਲੀ ਦਾ ਨਾਮ ਮਾਤਾ ਰਾਮ ਦੇਈ ਤੇ ਦੂਜੀ ਦਾ ਨਾਮ ਮਾਤਾ ਗੰਗਾ ਦੇਈ ਜੀ ਸੀ। ਮਾਤਾ ਰਾਮ ਦੇਈ ਸੂਰੀ ਖਤ੍ਰੀਆਂ ਦਾ ਧੀ ਪਿੰਡ ਮਰੂਆ (ਮਾਉ) ਦੀ ਵਸਨੀਕ ਦੁਆਬੇ ਦੀ ਸੀ। ਇਸ ਦਾ ਵਿਆਹ ਸੰਨ 1568 ਈ: ਮੁਤਾਬਿਕ ਸੰਮਤ 1622 ਬਿ: 7 ਵੈਸਾਖ ਨੂੰ ਹੋਇਆ ਸੀ। ਇਸ ਵਿੱਚੋਂ ਉਲਾਦ ਨਹੀਂ ਸੀ ਹੋਈ, ਜੈਸਾ ਕਿ ਕਵਿ ਕੇਸਰ ਸਿੰਘ ਜੀ ਲਿਖਦੇ ਹਨ:

(ੳ) ਸੋਲਾਂ ਸੈ ਉਪਰਿ ਗਏ ਬਾਈ।
ਗੁਰੂ ਅਰਜਨ ਜੀ ਦੀ ਹੋਈ ਕੁੜਮਾਈ।
ਮਰੂਆ ਗਿਰਾਉਂ ਖਤ੍ਰੀ ਸੂੜ੍ਹੀ ਜਾਤਿ;
ਕੀਤਾ ਬਿਆਹ ਦਿਨ ਬੀਤੇ ਸਾਤ[1]।੧੨।
ਨਾਨੇ ਅਪਨੀ ਹੱਥੀਂ ਸੇਹਰੇ ਦਿਤੇ; ਅਤੇ ਥਾਪੀ ਲਾਈ।
ਮਾਤਾ ਰਾਮਦੇਵੀ ਗੁਰੂ ਅਰਜਨ ਦੇ ਧਾਮ ਆਈ।...।੧੩।[2]

(ਅ) ਸੰਮਤ ਸੋਲਾਂ ਸੈ ਬਾਈ ਵੈਸਾਖ[3] ਮਹੀਨੇ।
ਕੀਤਾ ਬਿਆਹੁ ਗੁਰੂ ਅਰਜਨ ਜੀ ਨੇ।੪।
ਨਾਨੇ[4] ਅਪਨੇ ਹੱਥੀਂ ਸੇਹਰੇ ਲਾਏ।
ਮਰੂਆ ਗਾਉਂ ਸੂਹੜੀਆਂ ਖਤ੍ਰੀਆਂ ਦੇ ਘਰਿ ਪਰਣਾਏ।...।੫।
ਪੁੱਤ੍ਰ ਦੀ ਵੱਡੀ ਉਠੀ ਚਾਹ।
ਦੋ ਵੇਲੇ ਨਿਤ ਬਿਨਤੀ ਕਰਿ ਹੱਥ ਜੋੜਿ ਕਹੇ: "ਪਾਤਸ਼ਾਹ!
ਡਿਠਾ ਜੋ ਮੇਰੇ ਉਦਰ ਤੇ ਹੋਂਦਾ ਹੈ ਨਹੀਂ।
ਅਉਰ ਵਿਆਹੁ ਕਰਨੇ ਦੀ ਪਤਿ ਕੋ ਗੱਲਿ ਕਹੀ"।੧੯।[5]

ਗੁਰੂ ਜੀ ਨੇ ਪਤਨੀ ਤੇ ਸਿੱਖਾਂ ਦੇ ਕਹਿਣ 'ਤੇ ਦੂਜੀ ਸ਼ਾਦੀ ਰਿੱਖ ਰਾਵਾਂ ਖਤ੍ਰੀਆਂ

---

1. ਮਹੀਨਾ ਨਹੀਂ ਦੱਸਿਆ, ਦਿਨ ਦੱਸਿਆ ਹੈ।
2. ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਸੰਪਾ. ਡਾ. ਰਤਨ ਸਿੰਘ ਜੱਗੀ, ਚਰਨ ਚੌਥਾ, 1826 ਬਿ: (1769 ਈ:), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।
3. ਮਹੀਨਾ ਦੱਸਿਆ, ਦਿਨ ਨਹੀਂ ਦੱਸਿਆ। ਇਸ ਤਰ੍ਹਾਂ 7 ਵੈਸਾਖ ਦਾ ਦਿਨ ਬਣਦਾ ਹੈ।
4. ਗੁਰੂ ਅਮਰਦਾਸ ਜੀ ਨੇ ਦੋਹਤ੍ਰੇ ਗੁਰੂ ਅਰਜਨ ਦੇਵ ਜੀ ਦੇ ਸੇਹਰੇ ਬੰਨ੍ਹੇ। 7 ਵੈਸਾਖ ਦੇ ਦਿਨ ਵਿਆਹ ਹੋਇਆ।
5. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਪੰਜਵਾਂ।

ਦੀ ਪੁੱਤਰੀ ਨਾਲ ਲਾਹੌਰ ਕਰਨ ਦਾ ਫ਼ੈਸਲਾ ਕਰ ਲਿਆ।[6] ਇਹ ਭਾਈ ਸੰਗਤ ਰਾਉ ਦੀ ਪੁੱਤਰੀ ਤੇ ਇਸ ਦਾ ਨਾਮ ਸ੍ਰੀ ਗੰਗਾ ਦੇਈ ਜੀ ਸੀ, ਜੈਸਾ ਕਿ ਕਵਿ ਕੇਸਰਾ ਸਿੰਘ ਜੀ ਲਿਖਦੇ ਹਨ:

ਲਾਹੌਰ ਵਿਚਿ ਖਤ੍ਰੀ ਸਿਖ ਹੈਸੀ ਰਿਖਰਾਉ।
ਤਾਂਕੇ ਧਾਮ ਸੁਤਾ ਦੁਇ, ਨਾਉ ਸੰਗਤ ਰਾਉ।੧੯।
ਤਿਸ ਕੋ ਮਾਤਾ ਕਹਿਆ ਬੁਲਾਇ।
ਸੋ ਮੰਨ ਕੇ ਡੋਲਾ ਲੈ ਪਹੁਤਾ ਆਇ।
ਸੋਧ ਸਾਹਾ ਦਿਜ ਧਾਮ ਬੁਲਾਇਆ।
ਤਬ ਸਾਹਿਬ ਇਹ ਬਿਆਹੁ ਕਰਵਾਇਆ।੨੦।
ਇਕ ਗੰਗਾ, ਦੂਜੀ ਜਮੁਨ, ਏਹ ਨਾਉ ਦੋਹਾਂ ਭੈਣਾਂ।
ਤਜੀ ਜਮੁਨਾ, ਗੰਗਾ ਵਡੀ ਨੂੰ ਕੀਤਾ ਲੈਣਾ।
ਸੰਮਤ ਸੋਲਾਂ ਸੈ ਛਿਤਾਲੀ[7] ਹਾੜ ਦਿਨ ਗਏ ਬਾਈ।
ਮਾਤਾ ਗੰਗਾ ਕਰਿ ਵਿਆਹ ਡੋਲੇ ਚੜ੍ਹਿ ਆਈ।੨੧।[8]

ਮਾਤਾ ਗੰਗਾ ਦੇਈ ਨਾਲ ਸਤਿਗੁਰਾਂ ਦਾ ਵਿਆਹ ਹੋਏ ਨੂੰ ਅਜੇ ਇਕ ਸਾਲ ਹੀ ਹੋਇਆ ਸੀ ਕਿ ਇਨ੍ਹਾਂ ਦੀ ਕੁੱਖ ਨੂੰ ਭਾਗ ਲੱਗਾ। ਸੰਨ 1590 ਈ: ਮੁਤਾਬਿਕ 1647 ਬਿ: 21 ਹਾੜ ਨੂੰ ਪਿੰਡ ਵਡਾਲੀ ਪ੍ਰਗਨਾ, ਸ੍ਰੀ ਅੰਮ੍ਰਿਤਸਰ ਵਿਖੇ ਸਵਾ ਪਹਿਰ ਰਾਤ ਰਹਿੰਦੀ ਇਕ ਚਮਤਕਾਰੀ ਬਾਲ ਪੈਦਾ ਹੂਆ। ਮਾਤਾ ਪਿਤਾ ਨੇ ਇਸ ਦਾ ਨਾਮ ਸ੍ਰੀ ਹਰਿ ਗੋਬਿੰਦ ਰੱਖਿਆ। ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਪਤਾ ਲੱਗਦਾ ਹੈ:

(ੳ) ਬਧਾਈ ਲੀ ਸ੍ਰੀ ਹਰਿ ਗੋਬਿੰਦ ਜੀ ਕੀ ਬੇਟਾ ਗੁਰੂ ਅਰਜਨ ਜੀ ਮਹਿਲ ਪੰਚਮ ਕਾ ਪੋਤਾ ਗੁਰੂ ਰਾਮ ਦਾਸ ਜੀ ਕਾ ਪੜਪੋਤਾ ਬਾਬਾ ਹਰਿਦਾਸ ਜੀ ਕਾ ਬੰਸ ਬਾਬਾ ਠਾਕਰ ਦਾਸ ਜੀ ਕੀ ਸੂਰਜ ਬੰਸੀ ਗੌਸਲ ਗੋਤਰਾ ਸੋਢੀ ਖੱਤ੍ਰੀ ਕੇ ਗ੍ਰਿਹਿ ਸੰਬਤ ਸੋਲਾ ਸੈ ਸੰਤਾਲੀਸ ਮਾਹਿ ਅਸਾਦ ਦਿਹੁ ਇਕੀਸ[9] ਗਿਆ। ਸਵਾ ਪਹਿਰ ਰੈਨ ਰਹੀ ਮਾਤਾ ਗੰਗਾ ਦੇਈ ਕੇ ਉਦਰ ਥੀਂ ਗਾਮ, ਬਡਾਲੀ ਪ੍ਰਗਨਾ ਗੁਰੂ ਚੱਕ[10] ਮੇਂ ਏਕ ਚਮਤਕਾਰੀ, ਬਾਲ ਪੈਦਾ ਹੂਆ। ਨਾਉ ਸ੍ਰੀ ਹਰਿ ਗੋਬਿੰਦ ਰਾਖਾ। ਕੁਲ ਪ੍ਰੋਹਤ ਸਿੰਘਾ[11] ਕੋ ਮਾਨਾ ਗੁਰੂ ਕੀ ਕੜਾਹੀ ਕੀ ਅਖਿਤ ਗ੍ਰੀਬ ਗੁਰਬੇ ਦੋ ਦਾਨ ਕੀਆ।[12]

(ਅ) ਗੁਰੂ ਅਰਜਨ ਜੀ ਤਿਨ ਕੇ ਗ੍ਰਿਹਿ ਬਿਖੇ ਦੇਗ ਤੇਗ ਦੇ ਧਨੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਪੁਤ੍ਰ ਹੋਇ ਅਵਤਰੇ। ਮਾਤਾ ਗੰਗਾ ਦੇਈ ਜੀ ਕੇ ਉਦਰ ਥੀਂ ਸੰਬਤ ਸੋਲਾ ਸੈ ਸੰਤਾਲੀਸ ਅਸਾਦ ਮਾਸ ਕੀ ਇੱਕੀਸ ਕੇ ਦਿਹੁ ਗਾਮ ਬਡਾਲੀ ਤਅਲਕਾ ਗੁਰੂ ਰਾਮ ਦਾਸ ਪੁਰਾ। ਸਾਰੇ ਖੁਸ਼ੀਆਂ ਕੇ ਬਾਦਲ ਛਾਇ ਗਏ। ਦਸਮੇਂ ਦਿਹੁ ਮਾਤਾ ਜੀ ਨੇ ਰਾਮ ਦਾਸ ਪੁਰਾ ਜਾਇ ਮਾਥਾ ਟਿਕਾਇਆ। ਤ੍ਰਾਤ੍ਰੀ ਕੜਾਹ ਪ੍ਰਸਾਦਿ ਬਾਂਟਾ ਗਿਆ। ਗ੍ਰੀਬ ਗੁਰਬੇ ਕੋ ਦਾਨ ਦੀਆ।[13]

---

6. ਦੂਜੀ ਸ਼ਾਦੀ 36 ਸਾਲਾਂ ਦੀ ਉਮਰ ਵਿਚ।
7. ਸੰਨ 1589 ਈ: ਨੂੰ।
8. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਪੰਜਵਾਂ।
9. ਸ਼ਾਦੀ ਤੋਂ ਪੂਰਾ ਇਕ ਸਾਲ ਬਾਦ।
10. ਸ੍ਰੀ ਅੰਮ੍ਰਿਤਸਰ।
11. ਪ੍ਰੋਹਿਤ ਦੈਆ ਰਾਮ ਜਿਹੜਾ ਭੰਗਾਣੀ ਦੀ ਜੰਗ ਵਿਚ ਲੜਿਆ ਸੀ, ਦਾ ਦਾਦਾ ਤੇ ਪ੍ਰੋਹਿਤ ਜਾਤੀ ਮਲਕ ਜੀ ਦਾ ਪਿਤਾ ਸੀ।
12. ਭੱਟ ਵਹੀ ਤਲਉਂਡਾ ਪ੍ਰਗਨਾ ਜੀ ਦੇ ਲਿਖਤ ਕੀਰਤ ਬੇਟਾ ਭੱਟ ਭਿੱਖੇ ਕਾ।
13. ਭਾਈ ਸੀਤਲ ਸਿੰਘ ਹਜ਼ੂਰੀ, *ਰਹਿਤਨਾਮਾ ਤੇ ਅਰਦਾਸਾਂ* (ਅਰਦਾਸ ਪੰਜਵੀਂ): ☛

(ਝ) ਸਾਹਿਬ ਗੁਰੂ ਹਰਿਗੋਬਿੰਦ ਜੀ ਜਨਮੇ ਵਡਾਲੀ।
ਸੰਮਤ ਸੋਲਾਂ ਸੈ ਗਏ ਸੈਂਤਾਲੀ।
ਹਾੜ ਮਾਸ ਦਿਨ ਬੀਤੇ ਇੱਕੀ।
ਮਾਤਾ ਗੰਗਾ ਜੀ ਦੇ ਉਦਰੋਂ, ਜਨਮ-ਪੱਤ੍ਰੀ ਦਿਜ ਲਿਖੀ।੧।
ਗੁਰੂ ਅਰਜਨ ਦੇ ਘਰਿ, ਗੁਰੂ ਰਾਮ ਦਾਸ ਦਾ ਪੋਤਾ।
ਕ੍ਰਿਸਨ ਪਖ ਜਨਮ ਪੁਖ ਨਛੱਤ੍ਰ ਮੈ ਹੋਤਾ।...।੨।[14]

ਸਾਹਿਬ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਜਦ ਉਮਰ ਤਕਰੀਬਨ 14 ਸਾਲਾਂ ਦੀ ਹੋਈ, ਤਦ ਇਨ੍ਹਾਂ ਦੇ ਪਿਤਾ ਗੁਰੂ ਅਰਜਨ ਦੇਵ ਜੀ ਨੇ ਪਿੰਡ ਡੱਲਾ (ਸੁਲਤਾਨਪੁਰ) ਵਿਖੇ ਇਨ੍ਹਾਂ ਦਾ ਵਿਆਹ 1604 ਈ: ਵਿਖੇ ਕਰ ਦਿੱਤਾ, ਜੈਸਾ ਕਿ ਹੇਠ ਲਿਖੀਆਂ ਲਿਖਤਾਂ ਤੋਂ ਪਤਾ ਲੱਗਦਾ ਹੈ :

(ੳ) ਦੇਗ ਤੇਗ ਦੇ ਧਨੀ ਗੁਰੂ ਹਰਗੋਬਿੰਦ ਜੀ ਕਾ ਸ਼ੁਭ ਵਿਆਹ ਸੰਮਤ ਸੋਲਾ ਸੈ ਇਕਾਸੱਠ ਭਾਦਬਾ ਮਾਸ ਦਿਹੁ ਬਾਈਸ਼ ਗਿਆਂ ਗਾਮ ਡੱਲਾ ਤਅਲਕਾ ਸੁਲਤਾਨਪੁਰ ਲੋਦੀ ਬਿਖੇ ਭਾਈ ਨਰੈਨ ਦਾਸ ਕੀ ਬੇਟੀ ਦਮੋਦਰੀ ਸੇ ਹੂਆ। ਏਸ ਕੀ ਮਾਤਾ ਦੈਆ ਬੰਤੀ ਨੇ ਬੇਟੀ ਕੇ ਬਿਬਾਹ ਕੀ ਖੁਸ਼ੀ ਮੇਂ ਘਨਾਂ ਦਾਨ ਕੀਆ। ਤੀਨ ਦਿਬਸ ਬਰਾਤ ਡੱਲਾ ਗਾਮ ਮੇਂ ਰਹਿ ਕੇ ਚੌਥੇ ਦਿਬਸ ਬਿਦਾ ਹੂਈ।...।[15]

(ਅ) ਸੁਹੜੀਆਂ ਖਤ੍ਰੀਆਂ ਦੇ ਘਰਿ ਬਿਆਹੁ ਤਿਨ ਕੀਤਾ।
ਜਗ ਮੈ ਜਸੁ ਬਡਾ ਹੈ ਲੀਤਾ।
ਮਾਤਾ ਦਾਮੋਦਰੀ ਗ੍ਰਹਿ ਮੋ ਆਈ।
ਸੋ ਸਭ ਬਸੇ ਦੁਆਬੇ ਜਾਈ[16]।੯।[17]

(ੲ) ਫੇਰ ਵੀਆਹ ਕੀਆ ਸੰਮਤ ਸੋਲਾ ਸੈ ਇਕਾਹਟ ਨੂੰ ਭਾਦਰੋਂ ਦਿਨ ਬਾਈ ਡੱਲੇ ਵਾਸੀ ਸੂਰੀ ਸਿੱਖਾਂ ਦੇ ਘਰ ਮਾਤਾ ਦਮੋਦਰੀ ਜੀ ਆਈ।[18]

ਇਸ ਤੋਂ ਤਕਰੀਬਨ ਦੋ ਸਾਲ ਬਾਦ *ਤੁਜ਼ਕਿ ਜਹਾਂਗੀਰੀ* ਦੇ ਮੁਤਾਬਿਕ ਗੁਰੂ ਅਰਜਨ ਦੇਵ ਜੀ ਨੂੰ ਗ੍ਰਿਫ਼ਤਾਰ ਕਰਨ ਵਾਸਤੇ ਪਿਆਦਿਆਂ ਨੂੰ ਭੇਜਿਆ। ਗੁਰੂ ਜੀ ਨੇ ਆਉਣ ਵਾਲੇ ਸਮੇਂ ਨੂੰ ਸਾਹਮਣੇ ਰੱਖ ਕੇ ਜੇਠ ਦੀ ਅਮਾਵਸ ਵਾਲੇ ਦਿਨ ਸ੍ਰੀ ਹਰਿ ਗੋਬਿੰਦ ਜੀ ਨੂੰ ਗੁਰਤਾ ਦੇ ਕੇ ਅਗਲੇ ਦਿਨ ਜੇਠ ਸੁਦੀ ਏਕਮ ਨੂੰ ਪਿਆਦਿਆਂ ਨਾਲ ਲਾਹੌਰ ਨੂੰ ਆਏ :

(ੳ) ਗੁਰੂ ਅਰਜਨ ਦੇਵ ਜੀ ਮਹਿਲ ਪੰਚਮਾਂ ਬੇਟਾ ਗੁਰੂ ਰਾਮ ਦਾਸ ਜੀ ਕਾ ਪੋਤਾ ਬਾਬਾ ਹਰਿਦਾਸ ਜੀ ਕਾ ਪੜਪੋਤਾ ਬਾਬਾ ਠਾਕਰ ਦਾਸ ਜੀ ਕਾ ਬੰਸ ਬਾਬਾ

---

☛ ਸੋ ਪਹਿਲੇ ਉਸ ਦਾ ਉਤਾਰਾ ਸੀਤਲ ਸਿੰਘ ਬਹੁਰੂਪੀਏ ਲਿਖਾਇਆ।
ਉਪਰ ਦਸਖਤ ਸਹੀ ਲਏ ਪਵਾਇਆ।...।੫੨੬।...
ਅਠਾਰਾਂ ਸੈ ਤਨਖਾਹ ਅਤੇ ਰਹਿਤ ਲਿਖਣ ਵਿਚ ਆਈ।...।੫੨੭।
*(ਕੇਸਰ ਸਿੰਘ ਛਿੱਬਰ, ਉਕਤ ਰਚਨਾ, ਚਰਨ ਦਸਵਾਂ)*

14. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਛੇਵਾਂ।
15. ਭਾਈ ਸੀਤਲ ਸਿੰਘ ਹਜ਼ੂਰੀ, *ਉਕਤ ਰਚਨਾ* (ਅਰਦਾਸ ਪੰਜਵੀਂ)।
16. ਸ਼ਹੀਦੀ ਤੋਂ ਬਾਦ ਗੁਰੂ ਹਰਿ ਗੋਬਿੰਦ ਸਾਹਿਬ ਵੱਡੀ ਮਾਤਾ ਸ੍ਰੀ ਰਾਮ ਦੇਈ ਦੇ ਪੇਕੇ ਦੁਆਬੇ ਵਿਚ ਪਿੰਡ ਮਰੂਆ (ਮਾਉ) ਕੁਝ ਸਮਾਂ ਠਹਿਰ ਕੇ ਡਰੋਲੀ ਮਾਲਵੇ ਦੇਸ ਚਲੇ ਗਏ ਸਨ।
17. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਛੇਵਾਂ।
18. ਕਵਿ ਰਾਮ ਸੁਖ ਰਾਉ, *ਜੱਸਾ ਸਿੰਘ ਬਿਨੋਦ*, 1803 ਈ: (1860 ਬਿ:), ਸਫ਼ਾ 25, ਪੰਜਾਬ ਆਰਕਾਈਵਜ਼, ਬਾਰਾਂਦਰੀ, ਪਟਿਆਲਾ।

ਗੁਰਦਿਆਲ ਦਾਸ ਕੀ[19] ਸੂਰਜਬੰਸੀ ਗੋਸਲ ਗੋਤ੍ਰਾਂ ਸੋਢੀ ਖਤ੍ਰੀ ਬਾਸੀ ਗੁਰੂ ਕਾ ਚੱਕ ਪ੍ਰਗਨਾ ਨਿਝਰਆਲਾ ਨੇ ਸੰਮਤ ਸੋਲਾ ਸੈ ਤ੍ਰੈਸੱਠ ਜੇਠ ਪਾਸੇ ਪੰਦ੍ਰਸ ਸੋਮਵਾਰ ਕੇ ਦਿਹੁ ਗਾਮ ਗੋਇੰਦ ਆਲ ਨਦੀ ਬਿਆਸ ਕੇ ਤੀਰ ਸ੍ਰੀ ਹਰਿ ਗੋਬਿੰਦ ਜੀ ਕੇ ਆਗੇ ਪਾਂਚ ਪੈਸੇ ਏਕ ਨਰੀਏਰ ਰਾਖ ਮਾਥਾ ਏਕਾ। ਗੁਰੂ ਜੀ ਕਾ ਬਚਨ ਪਾਇ ਬਾਬਾ ਬੁਢਾ ਜੀ ਬੇਟਾ ਬਾਬਾ ਸੁਘੇ ਰੰਧਾਬੇ ਦਾ ਨੇ ਦਾਂਏ ਹਾਥ ਸੇ ਮਸਤੱਕ ਮੇਂ ਟੀਕਾ ਕੀਆ। ਗੁਰੂ ਕੀ ਕੜਾਹੀ ਕੀ ਆਗੇ ਗੁਰੂ ਕੀ ਗੱਤ ਗੁਰੂ ਜਾਨੇ ਗੁਰੂ ਗੁਰੂ ਜਪਨਾਂ।[20]

(ਅ) ਅੰਤ੍ਰ ਜਾਮੀ ਸਤਿਗੁਰਾਂ ਸੰਬਤ ਸੋਲਾ ਸੈ ਤ੍ਰੇਠ ਮਾਂਹ ਜੇਠ ਕ੍ਰਿਸ਼ਨ ਪਖੇ ਅਮਾਬਸ ਕੇ ਦਿਵਸ ਪ੍ਰੋਹਤ ਪ੍ਰਾਗ ਦਾਸ[21] ਸੇ ਬਚਨ ਕੀਆਂ ਤੁਸਾਂ ਗੁਰਆਈ ਕੀ ਸਮਗਰੀ ਲੈ ਆਉ। ਬਚਨ ਪਾਇ ਪ੍ਰੋਹਤ ਜੀ ਲੈ ਆਏ। ਗੁਰੂ ਜੀ ਨੇ ਪ੍ਰਥਮੇਂ ਸਾਹਿਬਜ਼ਾਦਾ ਸ੍ਰੀ ਹਰਿ ਗੋਬਿੰਦ ਜੀ ਕੋ ਆਪਨੇ ਆਸਨ ਤੇ ਬਿਠਲਾਇ ਪਾਂਚ ਪੈਸੇ ਏਕ ਨਰੀਏਲ ਆਗੇ ਰਖ ਮਾਥਾ ਟੇਕਾ। ਬਾਬਾ ਬੁਢਾ ਜੀ ਨੇ ਮਸਤੱਕ ਮੇਂ ਤਿਲਕ ਕੀਆ। ਸਰਬੱਤ ਸੰਗਤ ਛਟੰਮ ਗੁਰੂ ਜੀ ਕੋ ਸੀਸ ਨਿਮਾਇਆ। ਤ੍ਰਾਤ੍ਰੀ ਕੜਾਹ ਪ੍ਰਸ਼ਾਦਿ ਕੀ ਦੇਗ ਬਾਂਟੀ ਗਈ। ਅਗਲੇ ਦਿਬਸ[22] ਗੁਰੂ ਜੀ ਨੇ ਗੋਇੰਦਆਲ ਸੇ ਤੁਰਕ ਅਹਿਦੀਆਂ[23] ਕੇ ਸਾਥ ਲਵਪੁਰ ਜਾਨੇ ਕੀ ਤਿਆਰੀ ਕੀ।...।[24]

ਗੁਰੂ ਜੀ ਨੂੰ ਸੰਨ 1606 ਈ: ਮੁਤਾਬਿਕ ਜੇਠ ਸੁਦੀ ਦੂਜ 30 ਜੇਠ ਦਿਨ ਬੁਧਵਾਰ ਦੇ ਦਿਨ ਲਾਹੌਰ ਕਿਲ੍ਹੇ ਵਿਖੇ ਅਹਿੰਦੀਆਂ ਨੇ ਹਾਕਮ ਅੱਗੇ ਜਾ ਕੇ ਪੇਸ਼ ਕੀਤਾ, ਅੱਗੋਂ ਮੁਸਲਿਮ ਹਾਕਮਾਂ ਨੇ ਗੁਰੂ ਜੀ ਨਾਲ ਕੀ ਵਰਤਾਉ ਕੀਤਾ। ਇਹ ਇਤਿਹਾਸ ਦੱਸਣ ਵੱਲੋਂ ਖ਼ਾਮੋਸ਼ ਹੈ। ਗੁਰੂ ਜੀ ਨੂੰ ਸ਼ੇਖ਼ ਫ਼ਰੀਦ ਬੁਖ਼ਾਰੀ (ਮੁਰਤਜ਼ਾ ਖ਼ਾਂ) ਦੇ ਹੁਕਮ ਨਾਲ ਸਖ਼ਤ ਤਸੀਹੇ ਦਿੱਤੇ ਗਏ। ਅਖ਼ੀਰ ਤੀਜੇ ਦਿਨ ਸਫ਼ਰ 1015 ਹਿਜਰੀ (30 ਮਈ, 1606 ਈ: 1663 ਬਿ: ਪਹਿਲੀ ਹਾੜ ਜੇਠ ਸੁਦੀ ਚੌਥ ਸ਼ੁਕਰਵਾਰ) ਦੇ ਦਿਨ ਗੁਰਪੁਰ ਪਧਾਰ ਗਏ। ਇਥੇ ਇਹ ਜਾਨਣਾ ਜ਼ਰੂਰੀ ਹੈ ਕਿ ਗੁਰੂ ਜੀ 27 ਮਈ ਸੰਨ 1606 ਈ: ਨੂੰ ਗੋਇੰਦਵਾਲ ਤੋਂ ਚੱਲਣ ਲੱਗਿਆਂ ਭਾਈ ਗੁਰਦਾਸ ਨੂੰ ਇੰਜ ਆਖਿਆ ਸੀ :

ਭਾਈ ਗੁਰਦਾਸ ਨੂੰ ਬੈਠਿ ਸਮਝਾਇਆ।
ਅਸਾਡਾ ਲਗੇਗਾ ਸੀਸੁ, ਇਹ ਨਿਸਚਾ ਹੈ ਆਇਆ।...।੧੩੨।
ਅਸਾਂ ਤਾਂ ਹੈ ਤੁਰਕਾਂ ਵਿਚਿ ਜਾਣਾ।
ਉਨ੍ਹਾਂ ਕਰਨੀ ਹੈ ਹੁੱਜਤ, ਤੁਸਾਂ ਦੁਆਬੇ ਵਿਚਿ[25] ਕਰਨਾ ਟਿਕਾਣਾ।
ਸਰੀਰ ਹੈ ਛੁਟਣਾ, ਸੰਸਾ ਨਹੀਂ ਕੋਈ।
ਰਜਾਇ ਖਾਵੰਦ ਦੀ ਹੈ ਇਸ ਤਰ੍ਹਾਂ ਹੋਈ।...।੧੩੩।[26]

ਸਤਿਗੁਰੂ ਜੀ ਦੁਆਬੇ ਵਿਚ ਮਰੂਆ ਪਿੰਡ ਕੁਝ ਸਮਾਂ ਠਹਿਰ ਕੇ ਆਪਣੇ ਸਾਂਢੂ ਭਾਈ ਸਾਈਂ ਦਾਸ ਪਾਸ ਡਰੌਲੀ (ਮਾਲਵੇ) ਵਿਚ ਚਲੇ ਗਏ। ਭਾਈ ਸਾਈਂ ਦਾਸ ਤੇ

19. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਚਉਥਾ।
20. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ ਲਿਖਤ ਕੀਰਤ ਕੀ ਬੇਟਾ ਭੱਟ ਭਿਖਾ ਕਾ ਗੌੜ ਬ੍ਰਾਹਮਣ।
21. ਬਾਵਾ ਗੌਤਮ 'ਰਾਮ ਦਾਸ' ਦਾ ਪੁੱਤਰ ਪਿੰਡ ਕਰਿਆਲਾ (ਜੇਹਲਮ) ਦਾ ਵਸਨੀਕ ਸੀ।
22. 27 ਮਈ, ਸੰਨ 1606 ਈ: ਦੇ ਦਿਨ।
23. ਇਨ੍ਹਾਂ ਦੀ 20 ਰੁਪਏ ਤੋਂ ਲੈ ਕੇ 25 ਰੁਪਏ ਤਕ ਤਨਖ਼ਾਹ ਹੁੰਦੀ ਸੀ।
24. ਭਾਈ ਸੀਤਲ ਸਿੰਘ ਹਜ਼ੂਰੀ, *ਉਕਤ ਰਚਨਾ* (ਅਰਦਾਸ ਪੰਜਵੀਂ)।
25. ਜਿਥੇ ਗੁਰੂ ਹਰਿ ਗੋਬਿੰਦ ਜੀ ਦੀ ਵੱਡੀ ਮਾਤਾ ਦੇ ਪੇਕੇ ਸਨ।
26. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਪੰਜਵਾਂ।

ਇਸ ਦੀ ਪਤਨੀ ਰਾਮੋ[27] (ਰਾਮ ਦੇਈ) ਨੇ ਇਨ੍ਹਾਂ (ਗੁਰੂ ਹਰਿ ਗੋਬਿੰਦ ਸਾਹਿਬ ਮਾਤਾ ਗੰਗਾ ਦੇਈ ਤੇ ਸ੍ਰੀ ਦਮੋਦਰੀ ਜੀ) ਦਾ ਬੜਾ ਆਉ ਭਗਤ ਕੀਤਾ:

> ਗੁਰੂ ਹਰਿ ਗੋਬਿੰਦ ਸਾਹਿਬ ਮਹਿਲ ਛਟਮਾਂ ਬੇਟਾ ਗੁਰੂ ਅਰਜਨ ਜੀ ਕਾ ਪੋਤਾ ਗੁਰੂ ਰਾਮ ਦਾਸ ਜੀ ਕਾ ਪੜਪੋਤਾ ਬਾਬਾ ਹਰਿ ਦਾਸ ਜੀ ਕਾ ਬੰਸ ਬਾਬਾ ਠਾਕਰ ਦਾਸ ਜੀ ਕੀ ਸੂਰਜ ਬੰਸੀ ਗੋਗਲ ਗੋਤ੍ਰਾ ਸੋਢੀ ਖਤਰੀ ਬਾਸੀ ਗੁਰੂ ਕਾ ਚੱਕ[28] ਪ੍ਰਗਨਾ ਨਿਝਰ ਆਲਾ[29] ਸੰਮਤ ਸੋਲਾ ਸੈ ਤ੍ਰੈਸਠ ਜੇਠ ਮਾਸੇ ਸੁਦੀ ਅਸ਼ਟਮੀ ਮੰਗਲਵਾਰ ਨੇ ਦਿਹੁ ਗਾਮ ਗੋਇੰਦਆਲ ਸੇ ਚੱਲ ਮੰਗਲ ਦੇਸ ਗਾਮ ਡਰੌਲੀ ਪ੍ਰਗਨਾ ਡਗਰੂ ਮੇ ਭਾਈ ਸਾਂਈ ਦਾਸ ਕੇ ਗ੍ਰਿਹਿ ਮੇਂ ਆਏ। ਗੈਲੋਂ ਮਾਤਾ ਗੰਗਾ ਦੇਈ ਤੇ ਇਸਤ੍ਰੀ ਦਮੋਦਰੀ ਜੀ ਆਏ। ਗੁਰੂ ਜੀ ਛੇ ਮਾਸ ਡਰੌਲੀ ਗਾਮ ਮੇਂ ਬਾਸ ਕਰਕੇ ਗੋਇੰਦਵਾਲ ਨਗਰੀ ਮੇਂ ਆਏ ਗਏ ਗੈਲੋਂ ਭਾਈ ਗੁਰਦਾਸ ਤੇ ਭਾਈ ਸਾਂਈ ਦਾਸ ਆਏ।[30]

ਜਹਾਂਗੀਰ ਬਾਦਸ਼ਾਹ ਗੁਰੂ ਅਰਜਨ ਦੇਵ ਜੀ ਮੁਤੱਲਕ ਹੁਕਮ ਸੁਣਾ ਕੇ ਕਸ਼ਮੀਰ ਦੇ ਰਸਤੇ ਕਾਬਲ ਨੂੰ ਚਲਾ ਗਿਆ ਸੀ। ਮਹਾਰਾਜ ਗੁਰੂ ਹਰਿ ਗੋਬਿੰਦ ਸਾਹਿਬ ਦੀ ਨਿਗਰਾਨੀ ਸ਼ੇਖ਼ ਫ਼ਰੀਦ ਬੁਖ਼ਾਰੀ (ਮੁਰਤਜ਼ਾ ਖ਼ਾਂ) ਦੀ ਸੀ। ਗੁਰੂ ਜੀ ਭਾਈ ਕੀ ਡਰੌਲੀ ਤੇ ਗੋਇੰਦਵਾਲ ਤੇ ਲਾਹੌਰ ਵਿਖੇ ਰਹੇ। ਇਹ ਸਮਾਂ ਇਨ੍ਹਾਂ ਥਾਵਾਂ 'ਤੇ ਰਹਿਣ ਦਾ ਇਕ ਸਾਲ ਕੋਈ ਪੰਜ ਕੁ ਮਹੀਨੇ ਬਣਦਾ ਹੈ। ਇਸੀ ਦੌਰਾਨ 1606 ਈ: ਮੁਤਾਬਿਕ 1663 ਬਿ: ਫਗਣ ਮਹੀਨੇ ਦੀ ਪੂਰਨਮਾਸ਼ੀ ਦੇ ਦਿਨ ਡਰੌਲੀ ਪ੍ਰਗਨਾ ਡਗਰੂ (ਮਾਲਵਾ) ਵਿਖੇ ਸਾਹਿਬ ਬਾਬਾ ਗੁਰਦਿੱਤਾ ਜੀ ਦਾ ਸ਼ੁਭ ਜਨਮ ਹੋਇਆ:

(ੳ) ਬਧਾਈ ਲੀ ਗੁਰਦਿੱਤਾ ਜੀ ਕੀ ਬੇਟਾ ਗੁਰੂ ਹਰਿ ਗੋਬਿੰਦ ਜੀ ਮਹਿਲ ਛਟਮ ਕਾ ਪੋਤਾ ਗੁਰੂ ਅਰਜਨ ਜੀ ਕਾ ਪੜਪੋਤਾ ਗੁਰੂ ਰਾਮ ਦਾਸ ਜੀ ਕਾ ਬੰਸ ਬਾਬਾ ਹਰਿ ਦਾਸ ਜੀ ਕੀ। ਸੂਰਜ ਬੰਸੀ ਗੋਗਲ ਗੋਤ੍ਰਾਂ ਸੋਢੀ ਖਤ੍ਰੀ ਕੇ ਘਰ ਸੰਬਤ ਸੋਲਾ ਸੈ ਤ੍ਰੈਸਠ ਫਲਗੁਨ ਮਾਸ ਕੀ ਪੂਰਨ ਮਾਸੀ ਕੇ ਦਿਹੁ[31] ਮਾਤਾ ਦਮੋਦਰੀ ਜੀ ਕੇ ਉਦਰ ਥੀਂ ਸੁਭ ਘਰੀ ਸੁਭ ਪਲ ਜਨਮ ਹੂਆ ਗਾਮ ਡਰੌਲੀ ਕੇ ਮਲਹਾਨ ਜੰਗਲ ਦੇ ਸਮੇਂ ਭੱਟ ਬਿਹਾਰੀ ਕੋ ਮਾਨਾਂ ਗੁਰੂ ਕੀ ਕੜਾਹੀ ਕੀ।...।[32]

(ਅ) ਸੰਮਤੁ ਸੋਲਾਂ ਸੈ ਸਤ੍ਰਵੇਂ ਬਾਬੇ ਗੁਰਦਿਤੇ ਜਨਮੁ ਲੀਤਾ।[33]
ਮਾਤਾ ਦਮੋਦਰੀ ਦੇ ਉਦਰੋਂ ਡੇਰਾ ਕਰਤਾਰਪੁਰ[34] ਸੀ ਕੀਤਾ।...।੧੦੨।[35]

---

27. ਮਾਤਾ ਦਮੋਦਰੀ ਜੀ ਤੋਂ ਵੱਡੀ ਇਨ੍ਹਾਂ ਦੀ ਭੈਣ।
28. ਸ੍ਰੀ ਅੰਮ੍ਰਿਤਸਰ।
29. ਅਜਨਾਲਾ।
30. ਭੱਟ ਵਹੀ ਪੂਰਬੀ ਦੱਖਣੀ ਖਾਤਾ ਬੰਝ ਰਾਵਤ ਪ੍ਰਮਾਰੋਂ ਕਾ।
31. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ।
32. ਭੱਟ ਵਹੀ ਪੂਰਬੀ ਦੱਖਣੀ।
33. ਇਨ੍ਹਾਂ ਦਾ ਜਨਮ ਭਾਈ ਕੀ ਡਰੌਲੀ ਹੋਇਆ ਸੀ।
34. ਮਾਤਾ ਦਮੋਦਰੀ ਜੀ—ਬਾਬਾ ਬੁੱਢਾ ਸਾਹਿਬ ਤੇ ਭਾਈ ਗੁਰਦਾਸ ਜੀ ਦੀ ਹਿਦਾਇਤ ਦੇ ਮੁਤਾਬਿਕ ਸਾਹਿਬਜ਼ਾਦਾ ਸ੍ਰੀ ਗੁਰਦਿੱਤਾ ਜੀ ਨੂੰ ਲੈ ਕੇ ਕਰਤਾਰਪੁਰ ਮਰੂਆ (ਮਾਂਉ) ਪਿੰਡ ਤੇ ਡੱਲਾ ਆਦਿ ਨਗਰਾਂ ਵਿਚ ਰਿਸ਼ਤੇਦਾਰਾਂ ਦੇ ਰਹੀ। ਬਾਦਸ਼ਾਹ ਜਹਾਂਗੀਰ ਦਾ ਇਹ ਹੁਕਮ ਸੀ ਕਿ ਉਸਦਾ 'ਬਾਲ ਬੱਚਾ ਮੁਰਤਜ਼ਾ ਖ਼ਾਂ ਦੇ ਹਵਾਲੇ ਕਰ ਦਿੱਤਾ ਜਾਏ'। ਇਸ ਹੁਕਮ ਦੇ ਬਾਦ ਤਕਰੀਬਨ 9 ਮਹੀਨੇ ਬੀਤਣ 'ਤੇ ਬਾਬਾ ਗੁਰਦਿੱਤਾ ਜੀ ਦਾ ਜਨਮ ਹੋਇਆ ਸੀ, ਜਿਸ ਦਾ ਪਤਾ ਲਾਹੌਰ ਹਕੂਮਤ ਨੂੰ ਨਹੀਂ ਲੱਗਾ। ਮਾਤਾ ਦਮੋਦਰੀ ਜੀ ਅਖ਼ੀਰ ਭਾਈ ਕੀ ਡਰੌਲੀ ਜਾ ਰਹੇ ਸਨ।
35. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਛੇਵਾਂ।

ਬਾਬਾ ਗੁਰਦਿੱਤਾ ਜੀ ਦਾ ਜਨਮ ਗੁਰੂ ਹਰਿ ਗੋਬਿੰਦ ਜੀ ਦੇ ਡਰੌਲੀ ਤੋਂ ਚਲੇ ਜਾਣ ਦੇ ਬਾਦ ਹੋਇਆ। ਗੁਰੂ ਜੀ ਬਾਬਾ ਬੁੱਢਾ ਜੀ ਤੇ ਮਾਮਾ ਗੁਰਦਾਸ ਜੀ ਆਦਿ ਮੁਖੀ ਸਿੱਖਾਂ ਨਾਲ ਵਿਚਾਰ ਕਰ ਕੇ ਲਾਹੌਰ ਚਲੇ ਗਏ ਸਨ। ਬਾਦਸ਼ਾਹ ਜਹਾਂਗੀਰ ਦੀ ਕਾਬਲ ਤੋਂ ਵਾਪਸੀ ਸੰਨ 1607 ਈ: ਮੁਤਾਬਿਕ 1664 ਬਿ: 23 ਮਘਰ ਨੂੰ ਲਾਹੌਰ ਹੋਈ। ਇਹ ਕਾਬਲ ਤੋਂ ਇਕ ਸਾਲ ਤਕਰੀਬਨ ਪੰਜ ਮਹੀਨਿਆਂ ਦੇ ਬਾਦ ਪਰਤਿਆ। ਗੁਰੂ ਹਰਿ ਗੋਬਿੰਦ ਸਾਹਿਬ ਜੀ 6 ਮਹੀਨੇ ਤਾਂ ਭਾਈ ਡਰੌਲੀ ਰਹੇ, ਬਾਕੀ ਗਿਆਰਾਂ ਮਹੀਨੇ ਸ੍ਰੀ ਗੋਇੰਦਵਾਲ ਤੇ ਲਾਹੌਰ ਸ਼ੇਖ਼ ਫ਼ਰੀਦ ਬੁਖ਼ਾਰੀ (ਮੁਰਤਜ਼ਾ ਖ਼ਾਂ) ਦੀ ਮਿਸਲ ਵਿਚ ਨਜ਼ਰਬੰਦ ਰਹੇ। ਕਿਤਨਾਂ ਸਮਾਂ ਲਾਹੌਰ ਆ ਕੇ ਸ਼ੇਖ਼ ਫ਼ਰੀਦ ਬੁਖ਼ਾਰੀ ਦੀ ਨਜ਼ਰਬੰਦੀ ਵਿਚ ਰਹੇ। ਇਹ ਇਤਿਹਾਸ ਦੱਸਣ ਵੱਲੋਂ ਚੁੱਪ ਹੈ।

ਬਾਦਸ਼ਾਹ ਜਹਾਂਗੀਰ ਵਾਪਸ ਲਾਹੌਰ ਆ ਕੇ ਇਕ ਮਹੀਨਾ ਇੱਕੀ ਦਿਨ ਠਹਿਰ ਕੇ ਸੰਮਤ 1664 ਬਿ: (1607 ਈ:) 13 ਮਾਘ ਨੂੰ ਦਿੱਲੀ ਦੀ ਤਰਫ਼ ਰਵਾਨਾ ਹੋਣ ਤੋਂ ਪਹਿਲਾਂ ਗੁਰੂ ਜੀ 'ਤੇ ਚੌਕੀ ਮੁਕਰਰ ਕੀਤੀ ਗਈ, ਜੈਸਾ ਕਿ ਕਵਿ ਸਰੂਪ ਚੰਦ ਜੀ ਭੱਲਾ ਲਿਖਦੇ ਹਨ:

> ਤਾਂ ਤੇ ਇਨ ਪਰ ਚੌਕੀ ਕੀਜੇ।
> ਇਨ ਕੋ ਆਪ ਨੇ ਸੰਗ ਰਖੀਜੇ।
> ਸੁਨ ਬਾਦਸ਼ਾਹ ਮਸਲਤ ਮਾਨੀ।
> ਕਰ ਚੌਂਕੀ ਤਾਗੀਦ ਬਖਾਨੀ।੩।
> ਕਰਾ ਕੂਚ ਦਿਲੀ ਮੋਂ ਗਏ।...।੪।
> ਕਰੇ ਪਾਤਸ਼ਾਹ ਦਾਖਲ ਗੜ੍ਹਮਾਹਿ।
> ਸਤਿਗੁਰੂ ਜੀ ਕਾਨਾਂ ਡੇਰਾ ਤਾਹਿ...।੭।...
> ਗੁਰੂ ਰਹੇ ਗੁਆਲੀਅਰ ਗੜ੍ਹ ਮਾਂਹਿ।
> ਯਹਾਂ ਪੈਠ ਨਿਕਸ ਕਾਹੂੰ ਕੀ ਨਾਹਿ।੨੪।
> ਬਡੇ ਲੋਕ ਬੰਦ ਤਹ ਰਹੈ।
> ਸਤਿਗੁਰੂ ਪਾਸ ਆਨ ਸਭ ਬਹੈ।...।੨੬।[36]

ਉਸ ਵੇਲੇ ਦੇ ਸਮਕਾਲੀ ਲਿਖਾਰੀ ਭਾਈ ਗੁਰਦਾਸ ਜੀ *ਮਹਿਮਾ ਪ੍ਰਕਾਸ਼* ਤੋਂ ਪਹਿਲੇ ਇੰਜ ਲਿਖਦੇ ਹਨ:

> ਧਰਮ ਸਾਲ ਕਰਿ ਬਹੀਦਾ, ਇਕਤ ਥਾਉਂ ਨ ਟਿਕੈ ਟਿਕਾਇਆ।
> ਪਾਤਿਸਾਹ ਘਰਿ ਆਵਦੇ, ਗੜ੍ਹਿ[37] ਚੜ੍ਹਿਆ ਪਾਤਿਸਾਹ ਚੜ੍ਹਾਇਆ।...।੨੪।[38]

ਭਾਈ ਗੁਰਦਾਸ ਜੀ ਨੇ ਕੋਈ ਹੱਦ (limit) ਨਹੀਂ ਦਿੱਤੀ ਕਿ ਗੁਰੂ ਜੀ ਕਿਤਨਾ ਅਰਸਾ ਗੜ੍ਹ ਗਵਾਲੀਅਰ ਵਿਚ ਨਜ਼ਰਬੰਦ ਰਹੇ। ਇਸ ਘਟਨਾ ਤੋਂ 26 ਸਾਲ ਬਾਦ ਮੁਹਸਨ ਫ਼ਾਨੀ ਸ੍ਰੀ ਕੀਰਤਪੁਰ[39] ਠਹਿਰ ਕੇ ਇੰਜ ਲਿਖਦੇ ਹਨ:

---

36. ਕਵਿ ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਸੰਪਾ. ਡਾ. ਗੋਬਿੰਦ ਸਿੰਘ ਲਾਂਬਾ, ਸਾਖੀ ਤੀਜੀ, 1776 ਈ: (1833 ਬਿ:), ਸਫ਼ਾ 430, ਭਾਸ਼ਾ ਵਿਭਾਗ ਪੰਜਾਬ, ਪਟਿਆਲਾ।
37. ਕਿਲ੍ਹਾ।
38. *ਗਿਆਨ ਰਤਨਾਵਲੀ ਵਾਰਾਂ ਭਾਈ ਗੁਰਦਾਸ ਜੀ*, ਵਾਰ ਛੱਬੀਵੀਂ।
39. ਸ: ਰਣਧੀਰ ਸਿੰਘ (ਹਿ.ਰੀ. ਸਕਾਲਰ), *ਉਦਾਸੀ ਸਿੱਖਾਂ ਦੀ ਵਿਥਿਆ*, ਸਫ਼ਾ 71, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

> ਹਜ਼ਰਤ ਜਨੱਤ ਮਕਾਨੀ ਬਿਨਬਰ ਤਲਬ ਬਾਕੀ ਮਤਾਲਬਾ ਕਿ ਬਰਾਇ ਜੁਰੀਮਾਂ ਬਰ ਅਰਜਨ ਮੱਲ ਮਕਰਰ ਫਰਮੂਦਾ ਬੂਦੰਦ।
> ਹਰਿ ਗੋਬਿੰਦ ਰਾ ਦਰ ਮਬਾਲੀਅਰ ਫ਼ਿਰਸਤਾਦ ਦੁਆਜਦਾ ਸਾਲਵਰਾਂ ਮਕਾਮ ਮਾਂਦਵ ਨਮੀ ਗੁਜਾਸਤਮ-ਕਿ ਤੁਆਮ ਨਮ ਕੀਨੈ ਖੁਰਦ।[40]

ਇਹ ਲਿਖਦਾ ਹੈ ਕਿ ਜਿਹੜਾ ਜੁਰਮਾਨਾ ਗੁਰੂ ਅਰਜਨ ਦੇਵ ਜੀ ਨੂੰ ਜਹਾਂਗੀਰ ਬਾਦਸ਼ਾਹ ਨੇ ਕੀਤਾ ਸੀ, ਉਸ ਵਿਚ ਬਾਰਾਂ ਸਾਲ ਇਨ੍ਹਾਂ ਦੇ ਸਾਹਿਬਜ਼ਾਦੇ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਗੜ੍ਹ ਗਵਾਲੀਅਰ ਵਿਚ ਰਹਿਣਾ ਪਿਆ ਅਤੇ ਇਨ੍ਹਾਂ ਨੂੰ ਨਮਕੀਨ ਖਾਣਾ ਨਹੀਂ ਸੀ ਦਿੱਤਾ ਜਾਂਦਾ, ਭਾਵ ਦਾਲ ਸਬਜ਼ੀ ਵਿਚ ਲੂਣ ਨਹੀਂ ਸੀ ਪਾਇਆ ਜਾਂਦਾ। ਨਮਕੀਨ ਖਾਣਾ ਤੇ ਠੀਕ ਨਹੀਂ ਸੀ ਦਿੱਤਾ ਜਾਂਦਾ ਹੋਵੇਗਾ। ਇਸ ਨੇ ਇਹ ਵਾਕਿਆ ਗੜ੍ਹ ਗਵਾਲੀਅਰ ਦਾ 26 ਸਾਲ ਬਾਦ ਸੰਨ 1643 ਈ: (1700 ਬਿ:) ਵਿਚ ਸ੍ਰੀ ਕੀਰਤਪੁਰ ਠਹਿਰ ਕੇ ਲਿਖਿਆ ਸੀ। ਬਾਕੀ ਰਿਹਾ ਗੁਰੂ ਜੀ ਨੂੰ ਭਾਰੀ ਤਵਾਨ (ਜੁਰਮਾਨਾ) ਜਿਹੜਾ ਜਹਾਂਗੀਰ ਦੀ ਤਰਫ਼ ਤੋਂ ਹੋਇਆ ਤੇ ਨਾ ਦੇਣ ਤੋਂ ਉਨ੍ਹਾਂ ਨੂੰ ਸ਼ਹੀਦ ਕੀਤਾ ਗਿਆ ਸੀ। ਇਹ ਗ਼ਲਤ ਹੈ। ਮੁਹਸਨ ਫ਼ਾਨੀ ਨੇ ਇਹ ਵਾਕਿਆ ਇਧਰੋਂ ਉਧਰੋਂ ਸੁਣ ਕੇ ਲਿਖਿਆ ਹੈ। ਜੇ *ਤੁਜ਼ਕਿ ਜਹਾਂਗੀਰ* ਦਾ ਆਪਣਾ ਬਿਆਨ ਪੜ੍ਹਿਆ ਹੁੰਦਾ ਤਾਂ ਜੁਰਮਾਨਾ ਨਹੀਂ ਸੀ ਲਿਖਦਾ। ਜਹਾਂਗੀਰ ਦੇ ਆਪਣੇ ਅੱਖਰ ਇਹ ਹਨ :

> ਮੈਂ ਉਸ ਦੇ ਝੂਠ ਨੂੰ ਅੱਗੇ ਹੀ ਜਾਣਦਾ ਸਾਂ ਇਹ ਦੁਕਾਨ ਤਿਨਾਂ ਚਵਾਂ ਪੀੜ੍ਹਿਆਂ ਤੋਂ ਚੱਲ ਰਹੀ ਸੀ।...ਮੈਂ ਹੁਕਮ ਕੀਤਾ ਕਿ ਉਸ ਨੂੰ ਫ਼ੌਰੀ ਹਾਜ਼ਰ ਕੀਤਾ ਜਾਏ ਅਤੇ ਉਸ ਦਾ ਮਾਲ ਅਸਬਾਬ ਜਬਤ ਕਰਕੇ ਉਸ ਦਾ ਬਾਲ ਬੱਚਾ (ਸ਼ੇਖ਼ ਫ਼ਰੀਦ ਬੁਖਾਰੀ) ਮੁਰਤਜਾ ਖ਼ਾਂ ਨੂੰ ਬਖ਼ਸ਼ ਦਿੱਤਾ। ਹੁਕਮ ਕੀਤਾ ਕਿ ਉਸ ਨੂੰ ਸਖ਼ਤ ਵਤੀਰੇ ਦੇ ਕੇ ਮਾਰ ਦਿੱਤਾ ਜਾਏ।[41]

ਇਸ ਲਿਖਤ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਜਹਾਂਗੀਰ ਦਾ ਸ਼ਹੀਦੀ ਤੋਂ ਢੇਰ ਚਿਰ ਪਹਿਲੋਂ ਮਨ ਬਣ ਚੁੱਕਾ ਹੋਇਆ ਸੀ ਕਿ ਮੈਂ ਇਸ ਸਿੱਖ ਗੱਦੀ ਨੂੰ ਖ਼ਤਮ ਕਰਨਾ ਹੈ। ਉਸ ਨੇ ਸ਼ਹਿਜ਼ਾਦਾ ਖੁਸਰੋ ਨੂੰ ਗੁਰੂ ਜੀ ਵੱਲੋਂ ਪਨਾਹ ਤੇ ਤਿਲਕ ਦੇਣ ਦੀ ਝੂਠੀ ਕਹਾਣੀ ਘੜ ਕੇ ਲਾਹੌਰ ਮੰਗਵਾ ਕੇ ਸ਼ਹੀਦ ਕਰਵਾ ਦਿੱਤਾ ਸੀ। ਇਥੇ ਹੀ ਬਸ ਨਹੀਂ ਕਿ ਉਨ੍ਹਾਂ ਦਾ ਇੱਕੋ ਇਕ ਸਾਹਿਬਜ਼ਾਦਾ ਗੁਰੂ ਹਰਿ ਗੋਬਿੰਦ ਜੀ ਨੂੰ ਲੰਮੇ ਸਮੇਂ ਲਈ ਗੜ੍ਹ ਗਵਾਲੀਅਰ ਵਿਚ ਭੇਜ ਦਿੱਤਾ। ਜਹਾਂਗੀਰ ਨੇ ਆਪਣੇ ਵੱਲੋਂ ਇਸ ਸਿੱਖ ਗੱਦੀ ਦਾ ਖ਼ਾਤਮਾ ਕਰ ਦਿੱਤਾ ਸੀ ਤੇ ਸਿੱਖੀ ਦੇ ਕੇਂਦਰ ਜਿਹੜੇ ਉਸ ਵੇਲੇ ਚੱਲ ਰਹੇ ਸਨ, ਉਨ੍ਹਾਂ ਨੂੰ ਜ਼ਬਤ ਕਰ ਲਿਆ, ਜੈਸਾ ਕਿ ਸ੍ਰੀ ਅੰਮ੍ਰਿਤਸਰ, ਤਰਨ ਤਾਰਨ ਤੇ ਕਰਤਾਰ ਪੁਰ (ਜਲੰਧਰ) ਆਦਿ ਸਨ।

ਗੁਰੂ ਜੀ ਦੀ ਰਿਹਾਈ ਸੰਨ 1619 ਈ: ਮੁਤਾਬਿਕ 1676 ਬਿ: ਕੱਤਕ ਵਦੀ ਚੌਦਸ ਦੇ ਦਿਨ ਰਾਤ ਗਵਾਲੀਅਰ ਤੋਂ ਰਾਜਾ ਕਲਿਆਨ ਚੰਦ ਕਹਿਲੂਰੀ ਆਦਿ ਬਾਵਨ ਰਾਜਿਆਂ ਸਮੇਤ ਹੋਈ। ਉਸ ਵੇਲੇ ਦਾ ਸਮਕਾਲੀ ਲਿਖਾਰੀ ਇੰਜ ਲਿਖਦਾ ਹੈ :

---

40. *ਦਬਿਸਤਾਨਿ ਮਜ਼ਾਹਿਬ*।
41. *ਤੁਜ਼ਕਿ ਜਹਾਂਗੀਰੀ*, ਨਵਲ ਕਿਸ਼ੋਰ ਪ੍ਰੈੱਸ, ਲਖਨਊ।

ਨਾਇਕ ਹਰੀ ਰਾਮ ਦਰੋਗਾ ਬੇਟਾ ਹਰਿ ਬੰਸ ਲਾਲ ਕਾ ਪੋਤਾ ਠਾਕਰ ਦਾਸ ਕਾ ਪੜਪੋਤਾ ਧਰਮ ਚੰਦ ਕਾ ਬੰਸ ਰਾਧਾ ਕ੍ਰਿਸ਼ਨ ਕੀ ਚੰਦ੍ਰ ਬੰਸੀ ਜਾਦਵ ਬੜਤੀਆ ਕਨਾਵਤ ਨੇ ਸੰਮਤ 1676 ਕਤਿਕ ਬਦੀ ਚਉਦਸ ਕੇ ਦਿਹੁ ਬੰਦੀ ਛੋਰ ਗੁਰੂ ਹਰਿ ਗੋਬਿੰਦ ਜੀ ਕੇ ਬਾਵਨ ਰਾਜਯੋਂ ਕੇ ਸਾਥ ਬੰਧਨ ਮੁਕਤ ਹੋਇ ਕੇ ਆਨੇ ਕੀ ਖੁਸ਼ੀ ਮੇਂ ਦੀਪ ਮਾਲਾ ਕੀ—ਸਾਰੀ ਨਗਰੀ ਮੇਂ ਖੁਸ਼ੀਆਂ ਕੇ ਬਾਦਲ ਛਾਇ ਗਏ। ਗੁਰੂ ਜੀ ਏਕ ਦਿਬਸ ਨਾਇਕ ਹਰੀ ਰਾਮ ਕੇ ਗ੍ਰਿਹਿ ਮੇਂ ਨਿਵਾਸ ਕਰਕੇ ਬਦਾਇਗੀ ਲੀ ਰਾਸਤੇ ਕਾ ਪੰਧ ਮੁਕਾਇ ਆਗਰੇ ਬਾਦਸ਼ਾਹ ਜਹਾਂਗੀਰ ਕੇ ਪਾਸ ਜਾਇ ਨਿਵਾਸ ਕੀਆ।[42]

ਗੁਰੂ ਜੀ ਦੀ ਰਿਹਾਈ 52 ਰਾਜਿਆਂ ਸਮੇਤ ਹੋਣੀ ਪਿੱਛੇ ਕਿਸੀ ਖ਼ਾਸ ਤਾਕਤ ਦਾ ਹੱਥ ਸੀ, ਉਸ ਸਮੇਂ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਦੋਵੇਂ ਸਾਧ ਸੰਗਤ ਵਿਚ ਮੰਨੀਆਂ ਮਹਾਨ ਬਖ਼ਸ਼ੀਤਾਂ (ਸ਼ਖ਼ਸੀਅਤਾਂ) ਤੇ ਵਿਦਵਾਨ ਸਨ। ਇਨ੍ਹਾਂ ਬਾਰਾਂ ਸਾਲਾਂ ਵਿਚ ਇਸ ਹੋਏ ਅਨਿਆਏ ਦੇ ਖ਼ਿਲਾਫ਼ ਸਾਰੇ ਫਿਰ ਕੇ ਪ੍ਰਾਪੇਗੰਡਾ ਕੀਤਾ। ਗੁਰੂ ਜੀ ਖ਼ੁਦ ਸਰਬ-ਸ਼ਕਤੀਵਾਨ ਸਨ। ਉਹ ਰੱਬ ਦੀ ਰਜਾਇ ਵਿਚ ਚੱਲਣ ਵਾਲੇ ਉਸ ਦੇ ਹੁਕਮ ਨੂੰ ਮੰਨਦੇ ਸਨ। ਨੌਵੇਂ ਜਾਮੇ ਵਿਚ ਜਦੋਂ ਸਤਿਗੁਰਾਂ ਦਿੱਲੀ ਸ਼ਹਾਦਤ ਪਾਈ ਸੀ ਤਾਂ ਭਾਈ ਚਉਪਤਿ ਰਾਇ ਆਦਿ ਸਿੱਖਾਂ ਬੇਨਤੀ ਕਰ ਕੇ ਸ੍ਰੀ ਦਸਮ ਗੁਰੂ ਜੀ ਨੂੰ ਪੁੱਛਿਆ ਸੀ ਕਿ ਮਹਾਰਾਜ ਸਤਿਗੁਰਾਂ ਕਰਾਮਾਤ ਕਿਉਂ ਨਾ ਦਿਖਾਈ। ਅੱਗੋਂ ਗੁਰੂ ਜੀ ਨੇ ਇੰਜ ਬਚਨ ਕੀਤਾ ਸੀ :

ਨਾਟਕ ਚੇਟਕ ਕੀਏ ਕੁਕਾਜਾ।
ਪ੍ਰਭ ਲੋਗਨ ਕਰ ਆਵਤ ਲਾਜਾ।੧੪।[43]

ਬਾਦਸ਼ਾਹ ਜਹਾਂਗੀਰ ਨੇ ਕਸ਼ਮੀਰ ਜਾਣ ਦੀ ਤਿਆਰੀ ਕੀਤੀ। ਗੁਰੂ ਜੀ ਨੂੰ ਇਸ ਨੇ ਆਪਣੇ ਨਾਲ ਲੈ ਲਿਆ। ਆਗਰੇ ਤੋਂ ਚੱਲ ਕੇ ਰਸਤੇ ਵਿਚ ਕਈ ਇਕ ਥਾਂਵਾਂ 'ਤੇ ਠਹਿਰਦੇ ਹੋਏ ਸੰਨ 1619 ਈ: ਮੁਤਾਬਿਕ 1676 ਬਿ: ਨੂੰ ਮੱਘਰ ਮਹੀਨੇ ਦੇ ਆਖ਼ਰੀ ਸਾਤੇ (ਹਫ਼ਤੇ) ਕਲਾਨੌਰ ਪ੍ਰਗਨਾ ਗੁਰਦਾਸਪੁਰ ਵਿਚ ਜਾ ਮੁਕਾਮ ਕੀਤਾ।[44] ਗੁਰੂ ਜੀ ਦਾ ਬਾਦਸ਼ਾਹ ਨਾਲ ਆਉਣਾ ਸੁਣ ਕੇ ਬਾਬਾ ਬੁੱਢਾ ਜੀ ਆਦਿ ਸਿੱਖ ਦਰਸ਼ਨ ਪਾਉਣ ਆਏ, ਜੈਸਾ ਕਿ ਭੱਟ ਵਹੀ ਦਾ ਲਿਖਾਰੀ ਇੰਜ ਲਿਖਦਾ ਹੈ :

(ੳ) ਗੁਰੂ ਹਰਿ ਗੋਬਿੰਦ ਜੀ ਮਹਿਲ ਛਟਮਾ ਬੇਟਾ ਗੁਰੂ ਅਰਜਨ ਜੀ ਕਾ ਪੋਤਾ ਗੁਰੂ ਰਾਮ ਦਾਸ ਜੀ ਕਾ ਪੜਪੋਤਾ ਬਾਬਾ ਹਰਿਦਾਸ ਜੀ ਕਾ ਬੰਸ ਬਾਬਾ ਠਾਕਰ ਦਾਸ ਜੀ ਕੀ ਸੂਰਜ ਬੰਸੀ ਗੋਸਲ ਗੋਤ੍ਰਾ ਸੋਢੀ ਖੱਤ੍ਰੀ ਬਾਸੀ ਚੱਕ ਗੁਰੂ ਕਾ[45] ਪ੍ਰਗਨਾ ਨਿਝਰ ਆਲਾ[46] ਗੱਢ ਗੁਆਲੀਅਰ ਸੇ ਬੰਧਨ ਮੁਕਤ ਹੋਇ ਬਾਦਸ਼ਾਹ ਜਹਾਂਗੀਰ ਕੇ ਗੈਲ ਗਾਮ ਕਲਾਨੌਰ ਪ੍ਰਗਨਾ ਬਟਾਲਾ ਮੇਂ ਆਇ। ਸੰਮਤ ਸੋਲਾ ਸੇ ਛਿਹੱਤ੍ਰਾ ਪੋਖ ਮਾਸ ਕੀ ਸੰਗਰਾਂਦ ਦੇ ਦਿਹੁ[47]। ਗੁਰੂ ਜੀ ਕਾ ਆਨਾਂ ਸੁਨ ਬਾਬਾ ਬੁਢਾ

---

42. ਭੱਟ ਵਹੀ ਜਾਦੇ ਬੰਸੀ ਬੜਤੀਆ ਕੀ।
43. ਬਚਿੱਤ੍ਰ ਨਾਟਕ, ਅਧਿਆਇ ਪੰਜਵਾਂ।
44. ਸ: ਰਣਧੀਰ ਸਿੰਘ (ਹਿ.ਰੀ. ਸਕਾਲਰ), *ਉਕਤ ਰਚਨਾ*, ਸਫ਼ਾ 70.
45. ਸ੍ਰੀ ਅੰਮ੍ਰਿਤਸਰ।
46. ਅਜਨਾਲਾ।
47. ਸ: ਰਣਧੀਰ ਸਿੰਘ (ਹਿ.ਰੀ. ਸਕਾਲਰ), *ਉਕਤ ਰਚਨਾ*, ਸਫ਼ਾ 71.

ਬੇਟਾ ਸੁਘੇ ਰੰਧਾਬੇ ਕਾ ਗੁਰਦਾਸ ਬੇਟਾ ਈਸਰ ਦਾਸ ਭੱਲੇ ਕਾ ਬਲੂ ਰਾਇ ਬੇਟਾ ਮੂਲ ਚੰਦ ਜਲਹਾਨੇ ਪ੍ਰਮਾਰ ਕਾ ਕੌਲ ਜੀ ਦਾਸ ਬੇਟਾ ਅੰਬੀਏ ਹਜਾਬਤ ਚਾਹਿਮਾਨ (ਚੁਹਾਨ) ਕਾ ਹੋਰ ਸਿੱਖ ਫਕੀਰ ਦਰਸ਼ਨ ਪਾਨੇ ਆਏ।[48]

(ਅ) ਗੁਰੂ ਹਰਿ ਗੋਬਿੰਦ ਸਾਹਿਬ ਜੀ ਕਿਲਾ ਗਵਾਲੀਅਰ ਸੇ ਰਿਹਾਈ ਪਾਇ ਬਾਦਸ਼ਾਹ ਜਹਾਂਗੀਰ ਕੇ ਸਾਥ ਕਸ਼ਮੀਰ ਦੇਸ ਆਇ। ਸੰਮਤ ਸੋਲਾ ਸੈ ਛਿਹੱਤ੍ਰਾ ਪੋਖ ਮਾਸ ਕੀ ਪਹਿਲੀ ਕੇ ਦਿਬਸ ਗਾਮ ਕਲਾਨੌਰ ਮੇ ਆਇ ਡੇਰਾ ਕੀਆ। ਚਮਾਂ ਦਿਸਾ ਕੀਆਂ ਸੰਗਤਾਂ ਗੁਰੂ ਜੀ ਕਾ ਆਨਾਂ ਸੁਨ ਦਰਸ਼ਨ ਪਾਨੇ ਆਈਆਂ। ਰਾਮ ਦਾਸ ਪੁਰੇ ਸੇ ਬਾਬਾ ਬੁਢਾ ਜੀ ਆਇ। ਸਾਥ ਇਨ ਕੇ ਭਾਈ ਗੁਰਦਾਸ ਬੱਲੂ ਰਾਇ ਤੇ ਕੌਲ ਜੀ ਆਇਆ ਸਭਨਾਂ ਛਟਮ ਗੁਰੂ ਜੀ ਕਾ ਦਰਸ਼ਨ ਪਾਇਆ।[49]

ਬਾਦਸ਼ਾਹ ਜਹਾਂਗੀਰ ਕਲਾਨੌਰ ਤੋਂ ਚੱਲ ਰਸਤੇ ਦਾ ਪੰਧ ਮੁਕਾ ਕੇ ਕਸ਼ਮੀਰ ਦੇਸ਼ ਜਾ ਪਹੁੰਚਾ ਤੇ ਵਾਪਸ ਸੰਨ 1650 ਈ: (1707 ਬਿ:) ਗਰਮੀਆਂ ਦੇ ਅਖ਼ੀਰ ਕੱਤਕ ਦੇ ਮਹੀਨੇ ਲਾਹੌਰ ਆ ਗਿਆ। ਗੁਰੂ ਜੀ ਨੇ ਬਾਦਸ਼ਾਹ ਤੋਂ ਵਦਾਇਗੀ ਲੈ ਕੇ ਪ੍ਰਥਮੇ ਗੋਇੰਦਵਾਲ ਆਏ। ਇਥੇ ਆ ਕੇ ਪਤਾ ਲੱਗਾ ਕਿ ਤਾਇਆ ਬਾਬਾ ਪ੍ਰਿਥੀ ਚੰਦ ਨਗਰ ਹੇਹਰਾਂ (ਅੰਮ੍ਰਿਤਸਰ) ਵਿਚ ਪ੍ਰਲੋਕ ਪਿਆਨਾ ਕਰ ਗਏ ਹਨ, ਜੈਸਾ ਕਿ ਲਿਖਿਆ ਹੈ:

ਸੰਮਤ ਸੋਲਾ ਸੈ ਛਿਹੱਤ੍ਰਾ ਬੈਸਾਖ ਸੁਦੀ ਇਕਾਦਸੀ ਮੰਗਲਵਾਰ ਕੇ ਦਿਬਸ ਗਾਮ ਹੇਹਰ ਪ੍ਰਗਨਾ ਪੱਟੀ ਵਿਖੇ ਬੇਟੇ ਮੇਹਰ ਬਾਨ ਕੋ ਗੱਦੀ ਦੇ ਕੇ ਅਗਲੇ ਦਿਬਸ ਬੈਸਾਖ ਸੁਦੀ ਦੁਆਦਸੀ ਬੁਧਵਾਰ ਕੋ ਪ੍ਰਲੋਕ ਪਿਆਨਾ[50] ਕਰ ਗਏ।[51]

ਗੁਰੂ ਹਰਿ ਗੋਬਿੰਦ ਜੀ ਸ੍ਰੀ ਗੋਇੰਦਵਾਲ ਕੁਝ ਦਿਨ ਠਹਿਰ ਆਪਣੇ ਤਾਇਆ ਬਾਬਾ ਪ੍ਰਿਥੀ ਚੰਦ ਜੀ ਦੀ ਮਕਾਣ ਦੇਣ ਪਿੰਡ ਹੇਹਰ ਪ੍ਰਗਨਾ ਪੱਟੀ ਵਿਖੇ ਆਏ:

ਗੁਰੂ ਹਰਿ ਗੋਬਿੰਦ ਜੀ ਮਹਲ ਛਟਮਾਂ ਬੇਟਾ ਗੁਰੂ ਅਰਜਨ ਜੀ ਕਾ ਪੋਤਾ ਗੁਰੂ ਰਾਮਦਾਸ ਜੀ ਕਾ ਪੜਪੋਤਾ ਬਾਬਾ ਹਰਿ ਦਾਸ ਜੀ ਕਾ ਬਾਬਾ ਠਾਕਰ ਦਾਸ ਜੀ ਕੀ ਸੂਰਜ ਬੰਸੀ ਗੋਸਲ ਗੋਤ੍ਰਾ ਸੋਢੀ ਖਤ੍ਰੀ ਤਾਊ ਗੁਰੂ ਪ੍ਰਿਥੀ ਚੰਦ ਕੀ ਮਕਾਣ ਦੇਨ ਗਾਮ ਗੋਇੰਦਵਾਲ ਸੇ ਚੱਲ ਹੇਹਰੀ ਪ੍ਰਗਨਾ ਪੱਟੀ ਮੇਂ ਗੁਰੂ ਮੇਹਰ ਬਾਨ ਕੇ ਘਰ ਆਏ। ਸਾਲ ਸੋਲਾਂ ਸੈ ਸਤੱਤ੍ਰਾ ਪੋਖ ਪ੍ਰਬਿਸ਼ਟੇ ਆਰਾਈ ਦਿਹੁ ਸੁਕਰ ਬਾਰ ਕੋ। ਮੈਲੋ ਅਰਜਾਨੀ ਸਾਹਿਬ ਬੇਟਾ ਗੁਰੂ ਮੋਹਰੀ ਜੀ ਕਾ ਬਾਵਾ ਬੁਢਾ 'ਰਾਮ ਦਾਸ' ਬੇਟਾ ਸੁਘੇ ਰੰਧਾਬੇ ਕਾ ਗੁਰਦਾਸ ਬੇਟਾ ਈਸਰ ਦਾਸ ਭੱਲੇ ਕਾ ਬੱਲੂ ਰਾਇ

---

48. ਭੱਟ ਵਹੀ ਤਲਉਂਡਾ (ਹਰਿਆਣਾ ਪ੍ਰਾਂਤ) ਪ੍ਰਗਨਾ ਜੀਂਦ।
49. ਭਾਈ ਸੀਤਲ ਸਿੰਘ ਹਜ਼ੂਰੀ, *ਉਕਤ ਰਚਨਾ* (ਅਰਦਾਸ ਛੇਵੀਂ)।
50. ਬਾਬਾ ਪ੍ਰਿਥੀ ਚੰਦ ਦਾ ਦਿਹਾਂਤ ਸੰਮਤ 1676 ਬਿ: ਵੈਸਾਖ ਸੁਦੀ ਦੁਆਦਸੀ ਮੁਤਾਬਿਕ 15 ਅਪ੍ਰੈਲ ਸੰਨ 1619 ਈ: ਨੂੰ ਹੋਇਆ।
*(ਡਾ. ਕ੍ਰਿਪਾਲ ਸਿੰਘ, 'ਮਨੋਹਰ ਦਾਸ (ਮੇਹਰਵਾਨ) ਜੀਵਨ ਤੇ ਰਚਨਾਵਾਂ', ਸਫ਼ਾ 32, ਪੰਜਾਬੀ ਯੂਨੀਵਰਸਿਟੀ, ਪਟਿਆਲਾ)*
51. ਬਾਬਾ ਹਰਿ ਜੀ, *ਗੋਸ਼ਟ ਗੁਰੂ ਮੇਹਰਬਾਨ*, ਤੇ ਬਾਬਾ ਦਰਬਾਰੀ* (ਚੇਲਾ ਬਾਬਾ ਅਭੈ ਰਾਮ† ਜੀ ਕਾ), *ਗੁਰੂ ਪ੍ਰਿਥੀ ਚੰਦ ਗੁਰ ਬੰਸਾਵਲੀ*, 1698 ਈ:।
* ਬਾਬਾ ਪ੍ਰਿਥੀ ਚੰਦ ਜੀ ਤੋਂ ਛੇਵੀਂ ਜਗ੍ਹਾ।
† ਇਸ ਨੇ ਖੰਡੇ ਦਾ ਅੰਮ੍ਰਿਤ ਸੰਨ 1707 ਈ: ਨੂੰ ਸਾਬੋ ਕੀ ਤਲਵੰਡੀ (ਮਾਲਵੇ), ਸ੍ਰੀ ਦਸਮੇਸ਼ ਜੀ ਪਾਸੋਂ ਪਾਨ ਕੀਤਾ ਸੀ।
*(ਕਵਿ ਰਤਨ ਸਿੰਘ, 'ਪ੍ਰਾਚੀਨ ਪੰਥ ਪ੍ਰਕਾਸ਼', ਤੀਜੀ ਛਾਪ, 1841 ਈ:, ਸਫ਼ਾ 72)*

ਬੇਟਾ ਮੂਲ ਚੰਦ ਜਲਹਾਨੇ ਪ੍ਰਮਾਰ ਕਾ ਕੌਲ ਜੀ ਦਾਸ ਬੇਟਾ ਅੰਬੀਏ ਹਜਾਬਤ ਚਾਹਿਮਾਨ (ਚੁਹਾਨ) ਕਾ ਹੋਰ ਸਿੱਖ ਫਕੀਰ ਆਏ।[52]

ਗੁਰੂ ਜੀ ਦਾ ਹੇਹਰੀ ਆਉਣਾ ਸੁਣ ਕੇ ਚਾਰੋਂ ਦਿਸ਼ਾ ਦੀਆਂ ਸੰਗਤਾਂ ਦਰਸ਼ਨ ਪਾਉਣ ਆਈਆਂ। ਕੁਝ ਦਿਨ ਹੇਹਰੀ ਨਿਵਾਸ ਕਰ ਕੇ ਸ੍ਰੀ ਅੰਮ੍ਰਿਤਸਰ ਜਾਣ ਦੀ ਤਿਆਰੀ ਕੀਤੀ:

ਗੁਰੂ ਹਰਿ ਗੋਬਿੰਦ ਜੀ ਮਹਲ ਛਟਮਾਂ ਬੇਟਾ ਗੁਰੂ ਅਰਜਨ ਜੀ ਕਾ...ਸੂਰਜ ਬੰਸੀ ਗੋਸ਼ਲ ਗੋਤ੍ਰਾ ਸੋਢੀ ਖੱਤ੍ਰੀ ਸੰਬਤ ਸੋਲਾ ਸੈ ਸਤਤ੍ਰਾ ਮਾਘ ਪ੍ਰਬਿਸ਼ਟੇ ਪਹਿਲੀ ਸੰਗਰਾਂਦ ਕੇ ਦਿਹੁ ਹੇਹਰ ਨਗਰੀ ਸੇ ਚਲ ਗਾਮ ਗੁਰੂ ਕਾ ਚੱਕ[53] ਪ੍ਰਗਨਾ ਨਿਝਰਆਲਾ[54] ਆਏ ਮੈਲੋ ਗੁਰੂ[55] ਅਰਜਾਨੀ ਸਾਹਿਬ ਬੇਟਾ ਗੁਰੂ ਮੋਹਰੀ ਜੀ ਕਾ[56] ਗੁਰੂ ਮੇਹਰਬਾਨ ਬੇਟਾ ਗੁਰੂ ਪ੍ਰਿਥੀ ਚੰਦ ਕਾ ਬਾਵਾ ਬੁਢਾ 'ਰਾਮ ਦਾਸ' ਬੇਟਾ ਬਾਬਾ ਸੁਘੇ ਰੰਧਾਬੇ ਕਾ ਗੁਰਦਾਸ ਬੇਟਾ ਈਸਰ ਦਾਸ 'ਭੱਲੇ' ਕਾ ਬਲੂ ਰਾਇ ਮੂਲ ਚੰਦ 'ਜਲਹਾਨੇ' ਪ੍ਰਮਾਰ ਕਾ। ਕੌਲ ਜੀ ਦਾਸ ਬੇਟਾ ਅੰਬੀਏ ਹਜਾਬਤ ਚਾਹਿਮਾਨ (ਚੁਹਾਨ) ਕਾ ਹੋਰ ਸਿੱਖ ਫਕੀਰ ਆਏ ਗੁਰੂ ਜੀ ਕੇ ਆਨੇ ਕੀ ਖੁਸ਼ੀ ਮੇਂ ਦੀਪ ਮਾਲਾ ਕੀ ਗਈ। ਗੁਰੂ ਜੀ ਨੇ ਹਰਿ ਮੰਦ੍ਰ ਜੀ ਮੇਂ ਦੀਆਂ ਬਾਤੀ ਦੀ ਸੇਬਾ ਗੁਰੂ ਮੇਹਰਬਾਨ ਕੀ ਲਾਈ[57]। ਆਪ ਜੀ ਤੀਜੇ ਦਿਹੁ ਗੁਰੂ ਚੱਕ ਸੇ ਬਿਦਿਆ ਹੋਇ ਗੋਇੰਦ ਬਾਲ[58] ਮੇਂ ਆਏ ਬਰਾਜੇ।

ਗੁਰੂ ਜੀ ਸ੍ਰੀ ਅੰਮ੍ਰਿਤਸਰ ਸਿੱਖ ਸੰਗਤਾਂ ਦੇ ਬੁਲਾਵੇ 'ਤੇ ਕਦੇ ਕਦੇ ਬਾਬਾ ਮੇਹਰਬਾਨ ਦੇ ਕਹਿਣ 'ਤੇ ਆ ਜਾਂਦੇ ਸਨ। ਅੰਮ੍ਰਿਤਸਰ ਗੋਇੰਦਵਾਲ ਕਿਤੇ ਇਕ ਜਗ੍ਹਾ ਨਹੀਂ ਸੀ ਠਹਿਰਦੇ। ਜੈਸਾ ਕਿ ਭਾਈ ਗੁਰਦਾਸ ਜੀ ਲਿਖਦੇ ਹਨ:

ਧਰਮ ਸਾਲ ਕਰਿ ਬਹੀਦਾ, ਇਕਤ ਥਾਉਂ ਨ ਟਿਕੈ ਟਿਕਾਇਆ।<br>
ਪਾਤਿਸਾਹ ਘਰਿ ਆਵਦੇ, ਗੜਿ ਚੜਿਆ ਪਾਤਿਸਾਹ ਚੜਾਇਆ।<br>
ਉਮਤਿ ਮਹਲ ਨ ਪਾਵਦੀ ਨਠਾ ਫਿਰੈ ਨ ਡਰੈ ਡਰਾਇਆ।<br>
ਮੰਜੀ ਬਹਿ ਸੰਤੋਖਦਾ, ਕੁਤੇ ਰਖਿ ਸਿਕਾਰੁ ਖਿਲਾਇਆ।<br>
ਬਾਣੀ ਕਰਿ ਸੁਣਿ ਗਾਵਦਾ, ਕਥੈ ਨ ਸੁਣੈ ਨ ਗਾਵਿ ਸੁਣਾਇਆ।<br>
ਸੇਵਕ ਪਾਸ ਨ ਰਖੀਅਨਿ ਦੋਖੀ, ਦੁਸਟ ਆਗੂ ਮੁਹਿ ਲਾਇਆ।<br>
ਸਚੁ ਨ ਲੁਕੈ ਲੁਕਾਇਆ ਚਰਣ ਕਵਲ ਸਿਖ ਭਵਰ ਲੁਭਾਇਆ।<br>
ਅਜਰੁ ਜਰੇ ਨ ਆਪੁ ਜਣਾਇਆ।੨੪।[59]

ਇਸ ਤਰ੍ਹਾਂ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਸਤਿਗੁਰਾਂ ਇਧਰ ਉਧਰ

---

52. ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਹਜਾਬਤ ਚੁਹਾਨੋਂ ਕਾ ਲਿਖਤ ਭੱਟ ਕੀਰਤ ਕੀ ਬੇਟਾ ਬਾਬਾ ਭਿਖਾ ਜੀ ਕਾ।
53. ਸ੍ਰੀ ਅੰਮ੍ਰਿਤਸਰ।
54. ਅਜਨਾਲਾ।
55. ਪੰਡੇ ਤੇ ਭੱਟ ਰਵਾਜਨ ਬੇਦੀ ਸੋਢੀ ਭੱਲੇ ਤੇ ਸੋਢੀਆਂ ਦੇ ਨਾਮਾਂ ਨਾਲ ਹੁਣ ਤਕ 'ਗੁਰੂ' ਸ਼ਬਦ ਲਾਉਂਦੇ ਹਨ ਤੇ ਸਤਿਗੁਰਾਂ ਦੇ ਨਾਮਾਂ ਨਾਲ 'ਮਹੱਲਾ' ਲਿਖਦੇ ਸੀ।
56. ਪੋਤਾ ਗੁਰੂ ਅਮਰਦਾਸ ਜੀ ਦਾ।
57. ਸ੍ਰੀ ਹਰਿਮੰਦਰ ਸਾਹਿਬ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਬਾਦ ਬਾਰਾਂ ਸਾਲ ਬੰਦ ਰਿਹਾ ਤੇ ਛੇਵੇਂ ਗੁਰੂ ਜੀ ਦੀ ਨਜ਼ਰਬੰਦੀ ਖ਼ਤਮ ਹੋਣ ਦੇ ਬਾਦ ਵਾ ਗੁਜਾਰ ਹੋਇਆ ਸੀ।
58. ਇਥੇ ਵੀ ਟਿੱਕ ਕੇ ਨਹੀਂ ਰਹੇ।
59. *ਗਿਆਨ ਰਤਨਾਵਲੀ ਵਾਰਾਂ ਭਾਈ ਗੁਰਦਾਸ ਜੀ*, ਵਾਰ ਛੱਬੀਵੀਂ।

ਫਿਰ ਕੇ ਸਮਾਂ ਬਤੀਤ ਕੀਤਾ ਤੇ ਅਚਾਨਕ ਪਿੰਡ ਰੁਹੀਲਾ (ਗੁਰਦਾਸਪੁਰ) ਦੇ ਬਾਸ਼ਿੰਦੇ ਘੇਰੜ ਗੋਤ੍ਰੇ ਖਤ੍ਰੀਆਂ ਨਾਲ ਟੱਕਰ ਹੋ ਗਈ, ਜੈਸਾ ਕਿ ਲਿਖਿਆ ਹੈ :

> ਮਾਂਡਨ ਬੇਟਾ ਊਦੇ ਕਾ ਪੋਤਾ ਨਾਥੂ ਕਾ ਪੜਪੋਤਾ ਸਲ੍ਹੇ ਕਾ ਬਿਹਾਰੀ ਬੇਟਾ ਮਾਂਡਨ ਕਾ...ਧੂੜਾ ਬੇਟਾ ਗੋਦੜੀ ਕਾ ਪੋਤਾ ਰਨਮੱਲ ਕਾ ਪੜਪੋਤਾ ਰਾਮਾਂ ਕਾ ਸੂਰਜ ਬੰਸੀ ਗੌਤਮ ਗੋਤ੍ਰੇ ਰਾਠੌਰ...ਬਾਸੀ ਲਾਡਬਾ ਪ੍ਰਗਨਾ ਥਨੇਸਰ ਸੰਮਤ ਸੋਲਾ ਸੈ ਆਠਤ੍ਰਾ ਅਸੁਬ ਪ੍ਰਬਿਸ਼ਟੇ ਅਠਾਈਸ ਕੇ ਦਿਬਸ ਗਾਮ ਰੁਹੀਲਾ ਪ੍ਰਗਨਾ ਬਟਾਲਾ ਮੇਂ ਭਗਮਾਂ ਨਾਂ ਬੇਟਾ ਕਾਨੇ ਕਾ ਘੇਰੜ ਗੋਤ੍ਰਾ ਖਤ੍ਰੀ ਕੇ ਗੈਲ ਜੂਝ ਕੇ ਘਾਇਲ ਹੂਏ ਭਗਮਾਂ ਨਾਂ ਘਰੇੜ ਮਰਾ ਇਸ ਕਾ ਬੇਟਾ ਰਤਨ ਚੰਦ ਘਾਇਲ ਹੂਆ।[60]

ਇਹ ਕੋਈ ਖ਼ਾਸ ਜੰਗ ਨਹੀਂ, ਐਵੇਂ ਮਾਮੂਲੀ ਜਿਹੀ ਗੱਲ ਤੋਂ ਬਾਤ ਦਾ ਬਤੰਗੜ ਬਣ ਗਿਆ। ਰੁਹੀਲਾ ਵਾਸੀ ਖਤ੍ਰੀਆਂ ਇਸ ਉਕਤ ਝਗੜੇ ਨੂੰ ਬੜੀ ਤਰਜੀਹ ਦਿੱਤੀ। ਚਾਰੇ ਤਰਫ਼ ਸਾਕ ਸੈਨਾ ਨੂੰ ਖ਼ਬਰਾਂ ਭੇਜ ਦਿੱਤੀਆਂ। ਤਿੰਨ ਕੱਤਕ ਨੂੰ ਫਿਰ ਝਗੜਾ ਹੋਇਆ। ਅਖ਼ੀਰ ਦੋਹਾਂ ਤਰਫ਼ਾਂ ਤੋਂ ਨੌਬਤ ਜੰਗ 'ਤੇ ਆ ਪਹੁੰਚੀ। ਸੂਰੇ ਲੜਨ ਵਾਸਤੇ ਮੈਦਾਨ ਵਿਚ ਆ ਨਿਤਰੇ, ਜੈਸਾ ਕਿ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਪਤਾ ਚੱਲਦਾ ਹੈ :

(ੳ) ਨਾਨੂੰ[61] ਬੇਟਾ ਮੂਲੇ ਕਾ ਪੋਤਾ ਰਾਉ ਕਾ ਪੜਪੋਤਾ ਚਾਹੜ ਕਾ ਬੰਸ ਬੀਝੇ ਕਾ ਚੰਦਰ ਬੰਸੀ ਭਾਰਦੁਆ ਜੀ ਗੋਤ੍ਰਾ ਪ੍ਰਮਾਰ ਬੰਝਰਾਵਤ ਜਲਹਾਨਾ ਬਾਸੀ ਅਲੀਪੁਰ ਪ੍ਰਗਨਾ ਮੁਲਤਾਨ। ਸਾਲ ਸੋਲਾਂ ਸੈ ਅੱਠਤ੍ਰਾ ਕਤਿਕ ਪ੍ਰਬਿਸ਼ਟੇ ਤੀਜ ਕੇ ਦਿਹੁ ਰਾਮ ਰੁਹੀਲਾ ਪ੍ਰਗਨਾ ਬਟਾਲਾ ਕੇ ਮਲਹਾਨ ਰਤਨਾਂ ਬੇਟਾ ਭਗਮਾਨੇ ਕਾ ਬਾਸੀ ਰੁਹੀਲਾ ਕਰਮ ਚੰਦ ਬੇਟਾ ਚੰਦੂ ਲਾਲ[62] ਕਾ ਬਾਸੀ ਕਲਾਨੌਰ ਕੋ ਮਾਰ ਕੇ ਮਰਾ। ਮੈਲੋ ਮਥਰਾ[63] ਬੇਟਾ ਭਿਖੇ[64] ਕਾ ਕੌਸ਼ਿਕ ਗੋਤ੍ਰਾ ਮੋੜ ਬ੍ਰਾਹਮਨ ਪ੍ਰਾਗਾ ਬੇਟਾ ਗੌਤਮ ਕਾ ਭਾਰਗਵ ਗੋਤ੍ਰਾ ਛਿਬਰ ਬ੍ਰਾਹਮਨ ਹੋਰ ਰਨ ਜੁਝੰਤੇ ਗੁਰੂ ਕੇ ਜੋਧੇ ਸਾਮੇ ਮਾਥੇ ਹਨ ਮੇਂ ਜੂਝ ਕਰ ਮਰੇ ਇਕ ਪਹਿਰ ਦੂੰਹ ਤ੍ਰਫ਼ੀਂ ਘੋਰ ਜੁਧ ਹੂਆ ਆਗੈ ਗੁਰੂ ਕੀ ਮੱਤ ਗੁਰੂ ਜਾਨੈ ਗੁਰੂ ਆਪ ਭਾਨੇ ਕਾ ਖਾਬਿੰਦ।

ਬਚਨ ਗੁਰੂ ਜੀ ਕਾ

ਰੁਹੀਲਾ ਨਾਮ ਕਹੇ ਇਸ ਜੋਈ।
ਤਾਂ ਕਾ ਕਾਮ ਢੀਲਾ ਸਭ ਹੋਈ।
ਸ੍ਰੀ ਹਰਿਗੋਬਿੰਦ ਪੁਰਾ ਨਾਮ ਪ੍ਰਭ ਰਾਖਾ।
ਸ੍ਰੀ ਮੁਖ ਥੀਂ ਸਤਿਗੁਰ ਪੁਨ ਭਾਖਾ।
ਮਨ ਬੱਚ ਮਾਨ ਬਸੈ ਈਹਾਂ ਆਇ।
ਅੱਨ ਧੱਨ ਕੀ ਰਹੇ ਕਮੀ ਨਾਂ ਕਾਇ।[65]

(ਅ) ਪ੍ਰਭ ਜੀ ਕੇ ਅਗਰਜ ਆਇ।
ਸਾਹਿਬ ਬੁਢੈ ਬਚਨ ਅਲਾਇ।

---

60. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ (ਹਰਿਆਣਾ)।
61. ਭਾਈ ਬੱਲੂ ਰਾਇ ਸ਼ਹੀਦ ਦਾ ਛੋਟਾ ਭਾਈ।
62. ਇਹ ਕਲਾਨੌਰ ਦਾ ਵਾਸੀ ਹੱਟਵਾਣੀਆ ਸੀ। ਇਸ ਦੀ ਬੰਸ ਵਿੱਚੋਂ ਮਾਸਟਰ ਗਿਆਨ ਸਿੰਘ ਅੰਮ੍ਰਿਤਸਰ, ਗੁਰੂ ਰਾਮਦਾਸ ਖ਼ਾਲਸਾ ਹਾਇਰ ਸੈਕੰਡਰੀ ਸਕੂਲ, ਨਜ਼ਦੀਕ ਗੁਰਦੁਆਰਾ ਬਿਬੇਕਸਰ ਲੱਗੇ ਹੋਏ ਸਨ। ਮੈਨੂੰ ਮਿਲਿਆਂ ਨੂੰ ਪੰਦਰਾਂ ਕੁ ਵਰ੍ਹੇ ਹੋ ਗਏ ਹਨ।
63. ਜਿਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ।
64. ਇਹ ਸੋਲਾਂ ਭੱਟਾਂ ਦੇ ਮੁਖ ਬਾਬੇ ਹਨ।
65. ਭੱਟ ਵਹੀ ਤਲਉਂਡਾ* ਪ੍ਰਗਨਾ ਜੀਂਦ (ਹਰਿਆਣਾ)।
 * ਭੱਟ ਵਹੀ ਦਾ ਲਿਖਾਰੀ ਸਮਕਾਲੀ ਹੈ ਸ੍ਰੀ ਗੁਰੂ ਹਰਿਗੋਬਿੰਦ ਪੁਰਾ ਖ਼ੁਦ ਸਤਿਗੁਰਾਂ ਰਾਖਾ।

ਹਰਿ ਗੋਬਿੰਦ ਪੁਰਾ ਜਾਂਕਾ ਨਾਮਾਂ।
ਬਸੈ ਧਨਾਢ ਸੁ ਅਚੱਲ ਮੁਦਾਮਾਂ।੧੦੬।[66]

(ੲ) ਸੰਮਤ ਸੋਲਾਂ ਸੈ ਚਉਂਹਟਿ[67] ਭਏ।
ਸਾਹਿਬ ਉਥੋਂ ਆਏ ਤਾ ਗਿਰਾਉਂ ਰੁਹੀਲਾ ਮੁਲਿ[68] ਲਏ।੫੪।
ਤਿਸ ਦਾ ਨਾਉ ਸ੍ਰੀ ਹਰਿਗੋਬਿੰਦ ਪੁਰ ਧਰਿਆ।
ਡੇਰਾ ਜਾਇ ਉਥੇ ਹੀ ਕਰਿਆ[69]।...੫੫।[70]

ਸਿੱਖ ਇਤਿਹਾਸਕਾਰਾਂ ਦੀਆਂ ਲਿਖਤਾਂ ਦੇ ਮੁਤਾਬਿਕ ਸਤਿਗੁਰਾਂ ਦੇ ਚਾਰ ਵਿਆਹ ਸਨ। ਇਨ੍ਹਾਂ ਵਿੱਚੋਂ ਪਹਿਲਾ ਵਿਆਹ ਮਾਤਾ ਦਮੋਦਰੀ ਨਾਲ ਸੰਮਤ 1661 ਬਿ: ਭਾਦਰੋਂ ਦਿਨ 22 ਗਿਆਂ ਸੀ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਪਹਿਲਾਂ ਹੋ ਗਿਆ ਸੀ। ਬਾਕੀ ਤਿੰਨ ਸ਼ਾਦੀਆਂ ਗੜ੍ਹ ਗਵਾਲੀਅਰ ਦੀ ਯਾਤਰਾ ਤੋਂ ਬਾਦ ਸੰਨ 1623 ਈ: ਤਕ ਹੋ ਗਈਆਂ ਸਨ। ਇਨ੍ਹਾਂ ਦੇ ਨਾਮ ਮਾਤਾ ਮਹਾਂ ਦੇਈ, ਮਾਤਾ ਨਾਨਕੀ, ਅਖ਼ੀਰ ਚੌਥਾ ਡੋਲਾ ਮਾਤਾ ਕੌਲਾਂ ਜੀ ਦਾ ਆਇਆ। ਚੌਥੇ ਡੋਲੇ ਮੁਤੱਲਕ ਇੰਜ ਲਿਖਿਆ ਮਿਲਦਾ ਹੈ:

(ੳ) ਗੁਰੂ ਹਰਿ ਗੋਬਿੰਦ ਜੀ ਮਹਿਲ ਛਟਮਾਂ ਬੇਟਾ ਗੁਰੂ ਅਰਜਨ ਦੇਵ ਜੀ ਕਾ ਪੋਤਾ ਗੁਰੂ ਰਾਮ ਦਾਸ ਜੀ ਕਾ ਪੜਪੋਤਾ ਬਾਬਾ ਹਰਿਦਾਸ ਜੀ ਕਾ ਬੰਸ ਬਾਬਾ ਠਾਕਰ ਦਾਸ ਜੀ ਕੀ ਸੂਰਜ ਬੰਸੀ ਗੋਸਲ ਗੋਤ੍ਰਾ ਸੋਢੀ ਖੱਤ੍ਰੀ ਬਾਸੀ ਗੁਰੂ ਕਾ ਚੱਕ[72] ਪ੍ਰਗਨਾ ਨਿਝ਼ਰ ਆਲਾ ਕਾ ਬਿਵਾਹ ਪਟੀ ਨਿਵਾਸੀ ਕਿਸ਼ਨ ਚੰਦ ਕੁਮਰਾਉ ਗੋਤ੍ਰਾ ਖੱਤ੍ਰੀ ਕੀ ਬੇਟੀ ਕਮਲਾ ਦੇਈ (ਕੌਲਾਂ) ਕੇ ਸਾਥ ਹੂਆ। ਮਾਤਾ ਗੰਗਾ ਦੇਈ ਨੇ ਗ੍ਰੀਬ ਗੁਰਬੇ ਕੋ ਘਨਾਂ ਦਾਨ ਕੀਆ। ਗੁਰੂ ਕੀ ਕਰਾਹੀ ਕੀ ਨਾਰੀਆਂ ਮਿਲ ਕੇ ਮੰਗਲ ਕੇ ਗੀਤ ਗਾਏ।[73]

(ਅ) ਏਕ ਸਮੇਂ ਸੰਬਤ ਸੋਲਾ ਸੈ ਇਕਾਸੀਆ[74] ਚੇਤ ਬਦੀ ਨਾਮੀਂ ਕੇ ਦਿਬਸ ਅਕਾਲ ਬੰਗਾ[75] ਸ੍ਰੀ ਰਾਮਦਾਸ ਪੁਰੇ ਗੁਰੂ ਕਾ ਦਰਬਾਰ ਹੂਆ ਚਮਾਂ ਦਿਸਾ ਕੀਆਂ ਸਿੱਖ ਸੰਗਤਾਂ ਦਰਸ਼ਨ ਪਾਨੇਂ ਆਈਆਂ ਪੱਟੀ[76] ਸੇ ਆਈ ਸੰਗਤ ਕੇ ਸਾਥ ਕਿਸ਼ਨ ਚੰਦ ਖੱਤ੍ਰੀ ਬੇਟੀ ਕਮਲਾ ਦੇਈ (ਕੌਲਾਂ) ਕੋ ਲੈ ਕੇ ਆਇਆ। ਇਸੇ ਖਲੇ ਹੋਇ ਅਰਦਾਸ ਕੀ ਜੀ ਸੱਚੇ ਪਾਤਸ਼ਾਹ ਮੇਰੀ ਬੇਟੀ ਕੋ ਸਵੀਕਾਰ ਕਰੀਏ। ਗੁਰੂ ਜੀ ਨੇ ਇਸ ਕੀ ਅਧੀਨਗੀ ਦੇਖ ਚੇਤ੍ਰ ਬਦੀ ਨਾਮੀ ਕੇ ਦਿਬਸ ਬਿਵਾਹ ਕਰ ਲੀਆ।

---

66. ਭਾਈ ਸੋਹਨ ਸਿੰਘ ਗੁਲਾਟੀ, *ਗੁਰਬਿਲਾਸ ਪਾਤਿਸ਼ਾਹੀ ਛੇਵੀਂ*, ਵਾਸੀ ਝੰਗ, ਅਧਿ: ਪੰਦਰ੍ਹਵਾਂ, 1718 ਈ:।
67. ਨਹੀਂ, ਸੰਮਤ 1678 ਬਿ: (1621 ਈ:) ਸੀ।
68. ਨਹੀਂ, ਜੰਗ ਹੋਣ ਤੋਂ ਬਾਦ ਮੱਲਿਆ ਸੀ।
*(ਗਿ: ਗਿਆਨ ਸਿੰਘ ਜੀ, 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਤੇ 'ਤਵਾਰੀਖ਼ ਖ਼ਾਲਸਾ')*
69. ਹਾਂ, ਕੁਝ ਸਮਾਂ ਨਵੇਂ ਨਗਰ ਸ੍ਰੀ ਹਰਿਗੋਬਿੰਦ ਪੁਰਾ ਠਹਿਰੇ ਸਨ।
70. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਛੇਵਾਂ।
71. ਸੰਨ 1604 ਈ:।
72. ਸ੍ਰੀ ਅੰਮ੍ਰਿਤਸਰ।
73. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ।
74. ਸੰਨ 1674 ਈ:।
75. ਇਹ ਅਸਥਾਨ ਗੜ੍ਹ ਗਵਾਲੀਅਰ ਤੋਂ ਮੁਕਤ ਹੋ ਕੇ ਸਤਿਗੁਰਾਂ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਤਿਆਰ ਕੀਤਾ ਸੀ। ਇਮਾਰਤ ਹੌਲੀ ਹੌਲੀ ਬਣੀ।
76. ਪੱਟੀ ਪ੍ਰਗਨਾ ਹੇਹਰ, ਜ਼ਿਲ੍ਹਾ ਅੰਮ੍ਰਿਤਸਰ ਵਿਚ ਹੈ।

ਗੁਰੂ ਕੀ ਕੜਾਹੀ—ਕੀ ਗਈ ਨਾਰੀਆਂ ਮਿਲ ਕੇ ਮੰਗਲ ਕੇ ਗੀਤ ਗਾਏ। ਮਾਤਾ ਗੰਗਾ ਦੇਈ ਨੇ ਆਏ ਗ਼ੀਬ ਗੁਰਬੇ ਕੋ ਘਨਾਂ ਦਾਨ ਕੀਆ।[77]

(ੲ) ਬੇਟੀ ਕੁਮਰਾਵਾਂ ਦੀ ਮਾਤਾ ਕਉਲੋਂ ਚਉਥਾ ਡੋਲਾ ਵਿਆਹਿਆ।
ਅਗੋਂ ਸਾਹਿਬ ਸਿੱਖਾਂ ਨੂੰ ਐਸੇ ਫੁਰਮਾਇਆ:
"ਭਾਈ ਸਿੱਖੋ! ਫੇਰ ਨ ਕੋਈ ਡੋਲਾ ਇਥੇ ਲਿਆਵੈ।"
ਸਿੱਖਾਂ ਕਹਿਆ: "ਗਰੀਬ ਨਿਵਾਜ, ਜੋ ਤੁਧ ਭਾਵੈ"।੧੦੬।[78]

ਅਸਾਂ ਮਾਤਾ ਕਮਲਾਂ ਦੇਈ (ਕੌਲਾਂ) ਦੀ ਖੋਜ ਭਰੀ ਤੇ ਸਹੀ ਸਾਖੀ ਵਿਦਵਾਨਾਂ ਦੇ ਸਾਹਮਣੇ ਰੱਖੀ ਹੈ। ਅਸਾਂ ਹੁਣ ਭੱਟ ਵਹੀ ਤੇ ਭਾਈ ਸੀਤਲ ਸਿੰਘ ਨੂੰ ਛੱਡ ਕੇ ਪਹਿਲੇ ਦੋ ਸਿੱਖ ਲਿਖਾਰੀਆਂ ਨੂੰ ਲੈਂਦੇ ਹਾਂ, ਉਹ ਇਹ ਹਨ—ਭਾਈ ਸੋਹਣ ਸਿੰਘ, ਜਿਹਨੇ ਅਸਲ ਵਾਕਿਆ ਤੋਂ 94 ਸਾਲ ਬਾਦ *ਗੁਰਬਿਲਾਸ ਪਾ: ਛੇਵੀਂ* ਨੂੰ ਜਨਮ ਦਿੱਤਾ। ਦੂਜਾ ਲਿਖਾਰੀ ਕੇਸਰ ਸਿੰਘ ਛਿੱਬਰ ਹੈ, ਇਹ 145 ਸਾਲ ਬਾਦ ਇਸ ਘਟਨਾ ਨੂੰ *ਬੰਸਾਵਲੀਨਾਮੇ* ਵਿਚ ਲਿਖਦਾ ਹੈ। ਇਹ ਦੋਵੇਂ ਲਿਖਾਰੀ ਪਹਿਲੇ ਹਨ, ਜਿਨ੍ਹਾਂ ਸੁਣੇ-ਸੁਣਾਏ ਆਧਾਰ 'ਤੇ ਇਨ੍ਹਾਂ ਗ੍ਰੰਥਾਂ ਨੂੰ ਲਿਖਿਆ, ਇਨ੍ਹਾਂ ਪਾਸ ਪਹਿਲੋਂ ਦਾ ਲਿਖਿਆ ਕੋਈ ਗ੍ਰੰਥ ਨਹੀਂ ਸੀ। ਸੁਣੇ-ਸੁਣਾਏ ਆਧਾਰ 'ਤੇ ਲਿਖਣ ਨਾਲ ਬਹੁਤ ਫ਼ਰਕ ਪੈ ਜਾਂਦਾ ਹੈ। ਸੋਹਣ ਸਿੰਘ ਦੀ ਲਿਖਤ ਛਿੱਬਰ ਤੋਂ 51 ਸਾਲ ਪਹਿਲੋਂ ਦੀ ਹੈ, ਪਰੰਤੂ ਇਸ ਨੂੰ ਨਹੀਂ ਮਿਲੀ। ਛਿੱਬਰ ਸਾਰੇ *ਬੰਸਾਵਲੀਨਾਮੇ* ਵਿਚ ਸੋਹਣ ਸਿੰਘ ਦਾ ਕਿਤੇ ਜ਼ਿਕਰ ਨਹੀਂ ਕਰਦਾ, ਨਾ ਹੀ ਸੋਹਣ ਸਿੰਘ ਕ੍ਰਿਤ ਕੋਈ ਛੰਦ ਹੈ। ਪ੍ਰਾਚੀਨ ਵਾਕਿਆਤ ਲਿਖਣ ਵਿਚ ਬਹੁਤ ਫ਼ਰਕ ਹੈ। ਅਸੀਂ ਇਥੇ ਮਾਤਾ ਕੌਲਾਂ ਸੰਬੰਧੀ ਲਿਖਿਆ ਕੁਝ ਸਾਰ-ਅੰਸ਼ ਦੱਸਦੇ ਹਾਂ। ਲਿਖਣ ਲੱਗਿਆਂ ਕਲਮ ਰੁਕਦੀ ਹੈ, ਪਰੰਤੂ ਫਿਰ ਵੀ ਵਿਦਵਾਨਾਂ ਦਾ ਇਸ ਪਾਸੇ ਧਿਆਨ ਦਿਵਾਉਣਾ ਜ਼ਰੂਰੀ ਸਮਝਦੇ ਹਾਂ।

ਭਾਈ ਸੋਹਣ ਸਿੰਘ ਝਾਂਗੀ ਲਿਖਦੇ ਹਨ ਕਿ ਰਾਤ ਦੇ ਸਮੇਂ ਗੁਰੂ ਹਰਿ ਗੋਬਿੰਦ ਜੀ ਇਕੱਠੇ ਕਾਜ਼ੀ ਦੇ ਮਕਾਨ 'ਤੇ ਲਾਹੌਰ ਪਹੁੰਚ ਕੇ ਕਮੰਦ ਸੁੱਟ ਕੌਲਾਂ ਨੂੰ ਨੀਚੇ ਲਾਹ ਲਿਆ। ਇਥੇ ਦੱਸਣਾ ਜ਼ਰੂਰੀ ਹੈ ਕਿ ਗੁਰੂ ਜੀ ਨੇ ਕਿਸੇ ਰਾਹੀਂ ਪ੍ਰੋਗਰਾਮ ਬਣਾਇਆ ਜਾਂ ਖ਼ੁਦ ਮਿਲ ਕੇ ਕੌਲਾਂ ਨਾਲ ਗੱਲ ਕੀਤੀ ਹੋਵੇਗੀ। ਗੁਰੂ ਜੀ ਕੌਲਾਂ ਨੂੰ ਘੋੜੇ ਚੜ੍ਹਾ ਕੇ ਅੰਮ੍ਰਿਤਸਰ ਲੈ ਆਏ। ਇਸ ਦੇ ਲਿਆਉਣ ਤੇ ਪਾਸ ਰੱਖਣ ਬਾਰੇ ਸਾਰੀ ਸਿੱਖ ਸੰਗਤ ਵਿਚ ਚਰਚਾ ਹੋਣ ਲੱਗ ਗਈ। ਅਖ਼ੀਰ ਬਾਬਾ ਬੁੱਢਾ ਜੀ ਨੇ ਸਤਿਗੁਰਾਂ ਨੂੰ ਸਮਝਾਇਆ ਤੇ ਬੁਝਾਇਆ ਤੇ ਕੌਲਾਂ ਨੂੰ ਕਰਤਾਰਪੁਰੇ ਭੇਜ ਦਿੱਤਾ। ਸਿੱਖ ਸੰਗਤ ਨੇ ਸਤਿਗੁਰਾਂ ਨੂੰ ਬਿਬੇਕ (ਡੰਨ) ਲਾਇਆ, ਜਿਸ ਦੀ ਯਾਦ ਵਿਚ ਗੁਰਦੁਆਰਾ ਬਿਬੇਕਸਰ ਹੈ। ਇਸ ਫ਼ਰਜ਼ੀ ਕਹਾਣੀ ਨੂੰ ਅੱਜ ਅਜੋਕੇ ਸਮੇਂ ਦਾ ਕੋਈ ਵੀ ਵਿਦਵਾਨ ਮੰਨਣ ਨੂੰ ਤਿਆਰ ਨਹੀਂ। *ਗੁਰਬਿਲਾਸ ਪਾ: ਛੇਵੀਂ* ਦੀ ਰਚਨਾ ਤੋਂ 125 ਸਾਲ ਬਾਦ

---

77. ਭਾਈ ਸੀਤਲ ਸਿੰਘ ਹਜ਼ੂਰੀ*, *ਉਕਤ ਰਚਨਾ* (ਅਰਦਾਸ ਛੇਵੀਂ):
* ਸੋ ਪਹਿਲੇ ਉਸ ਦਾ ਉਤਾਰਾ ਸੀਤਲ ਸਿੰਘ ਬਹੁਰੂਪੀਏ ਲਿਖਾਇਆ।
ਉਪਰ ਦਸਖਤ ਸਹੀ ਲਏ ਪਵਾਇਆ।...।੫੨੬।...
ਅਠਾਰਾਂ ਸੈ ਤਨਖਾਹ ਅਤੇ ਰਹਿਤ ਲਿਖਣ ਵਿਚ ਆਈ।...।੫੨੭।
*(ਕੇਸਰ ਸਿੰਘ ਛਿੱਬਰ, ਉਕਤ ਰਚਨਾ, ਚਰਨ ਦਸਵਾਂ)*

78. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਛੇਵਾਂ।

ਕਵਿ ਸੰਤੋਖ ਸਿੰਘ ਪਾਸ ਇਹ ਉਕਤ ਗ੍ਰੰਥ ਸੀ, ਇਸ ਨੇ ਛੰਦਾਂ ਦੇ ਛੰਦ ਆਪਣੀ ਲਿਖੀ ਪੁਸਤਕ *ਗੁਰਪ੍ਰਤਾਪ ਸੂਰਜ* ਵਿਚ ਦਿੱਤੇ ਹਨ ਤੇ ਇਸ ਨੇ ਇਸ ਵਾਕਿਆ ਨੂੰ ਕਵਿ ਸੋਹਣ ਸਿੰਘ ਦੇ ਪਿੱਛੇ ਇੰਨ-ਬਿੰਨ ਲਿੱਖ ਦਿੱਤਾ ਹੈ।

ਅਜੋਕੇ ਸਮੇਂ ਦੇ ਲਿਖਾਰੀਆਂ ਵਿੱਚੋਂ ਗਿ: ਗਿਆਨ ਸਿੰਘ ਤੇ ਮਿਸਟਰ ਮੈਕਾਲਿਫ਼ ਨੇ ਇਸ ਕਹਾਣੀ ਨੂੰ ਇੰਜ ਬਿਆਨ ਕੀਤਾ ਹੈ ਕਿ ਕਾਜ਼ੀ ਲਾਹੌਰ ਪਾਸ ਕੌਲਾਂ ਤੇ ਇਸ ਦੀ ਮਾਈ ਪਕੜ ਕੇ ਲਿਆਂਦੀ ਹੋਈ ਸੀ। ਇਹ ਦੋਵੇਂ ਗੁਪਤ ਤੇ ਸਵੇਰੇ ਉਠ ਕੇ ਗੁਰਬਾਣੀ ਦਾ ਪਾਠ ਕਰਦੀਆਂ ਹੁੰਦੀਆਂ ਸਨ। ਸਾਈਂ ਮੀਆਂ ਮੀਰ ਦੇ ਜ਼ਰੀਏ ਇਹ ਦੋਵੇਂ ਲਾਹੌਰ ਤੋਂ ਸਾਈਂ ਜੀ ਨੇ ਆਪਣਾ ਬੰਦਾ ਦੇ ਕੇ ਇਨ੍ਹਾਂ ਨੂੰ ਗੁਰੂ ਸਰ ਸਤਲਾਣੀ ਭਿਜਵਾ ਦਿੱਤਾ, ਸਤਿਗੁਰੂ ਜੀ ਇਥੇ ਆਏ ਹੋਏ ਸਨ। ਇਕ ਵਾਰੀ ਕੌਲਾਂ ਦਾ ਗੁਰੂ ਜੀ ਦੇ ਸਾਹਿਬਜ਼ਾਦਿਆਂ ਨੂੰ ਦੇਖ ਕੇ ਮਨ ਲਲਚਾਇਆ। ਸੋਚਣ ਲੱਗੀ ਕਿ ਜੇ ਮੈਂ ਵੀ ਸ਼ਾਦੀ ਕਰਾਈ ਹੁੰਦੀ ਤਾਂ ਮੇਰੇ ਵੀ ਧੀ-ਪੁੱਤਰ ਹੁੰਦਾ। ਗੁਰੂ ਜੀ ਇਸ ਦੇ ਮਨ ਦੀ ਅਵਸਥਾ ਨੂੰ ਸਮਝ ਗਏ। ਕਹਾ—ਬੇਟੀ ਅਸੀਂ ਤੇਰਾ ਨਾਮ ਸਦੀਵ ਕਾਲ ਅਟੱਲ ਰੱਖਣ ਵਾਸਤੇ ਤੇਰੇ ਨਾਮ ਦੀ ਯਾਦ ਕਾਇਮ ਕਰਦੇ ਹਾਂ। ਸਤਿਗੁਰਾਂ ਕੌਲਾਂ ਦੇ ਨਾਮ ਕੌਲਸਰ ਕਾਇਮ ਕੀਤਾ ਤੇ ਬਚਨ ਹੋਇਆ ਕਿ ਜਿਹੜਾ ਸਿੱਖ ਬਾਹਰੋਂ ਆਵੇ, ਪਹਿਲਾਂ ਕੌਲਸਰ ਵਿਖੇ ਇਸ਼ਨਾਨ ਕਰੇ, ਫਿਰ ਅੰਮ੍ਰਿਤ ਸਰੋਵਰ ਵਿਚ ਜਾ ਕੇ ਚੁੱਭੇ ਲਾਵੇ ਤਾਂ ਇਸ਼ਨਾਨ ਕਰੇ ਦਾ ਫਲ ਪ੍ਰਾਪਤ ਹੋਵੇਗਾ।

ਅਸਾਂ ਇਹ ਉਪਰੋਕਤ ਲਿਖਤਾਂ ਨੂੰ ਦੇ ਕੇ ਅਸਲੀਅਤ ਨੂੰ ਸਾਹਮਣੇ ਲਿਆਂਦਾ ਹੈ। ਭੱਟ ਕੀਰਤ ਭਾਈ ਸੀਤਲ ਸਿੰਘ ਹਜ਼ੂਰੀ ਤੇ *ਬੰਸਾਵਲੀਨਾਮੇ* ਦਾ ਹਵਾਲਾ ਵੇਖ ਕੇ ਦੱਸਿਆ ਹੈ ਕਿ ਛੇਵੇਂ ਸਤਿਗੁਰਾਂ ਦੇ ਚਾਰ ਮਹੱਲ ਸਨ। ਅਸੀਂ ਹੁਣ ਸਿੱਖ ਸੰਗਤ ਦਾ ਧਿਆਨ ਸ੍ਰੀ ਅਕਾਲ ਤਖ਼ਤ ਵੱਲ ਦਿਵਾਉਂਦੇ ਹਾਂ। ਇਸ ਦੀ ਬੁਨਿਆਦ ਸਤਿਗੁਰਾਂ ਗੜ੍ਹ ਗਵਾਲੀਅਰ ਤੋਂ ਆ ਕੇ ਰੱਖੀ ਸੀ। ਭਾਈ ਸੋਹਣ ਸਿੰਘ ਗੁਲਾਟੀ ਵਾਸੀ ਝੰਗ ਨੇ ਸੰਮਤ ਸੰਨ 1606 ਈ: ਦਾ ਦਿੱਤਾ ਹੈ, ਜੋ ਕਦਾਚਿਤ ਠੀਕ ਨਹੀਂ ਬੈਠਦਾ। ਇਸ ਦੀ ਬੁਨਿਆਦ ਗੁਰੂ ਜੀ ਨੇ ਗੜ੍ਹ ਗਵਾਲੀਅਰ ਦੀ ਨਜ਼ਰਬੰਦੀ ਤੋਂ ਮੁਕਤ ਹੋ ਕੇ ਸੰਨ 1622 ਈ: ਨੂੰ ਪਿੰਡ ਰੁਹੀਲਾ (ਸ੍ਰੀ ਹਰਿ ਗੋਬਿੰਦਪੁਰਾ) ਤੋਂ ਆ ਕੇ ਰੱਖੀ ਸੀ। ਇਹ ਸੰਮਤ 1679 ਬਿ: 5 ਹਾੜ ਦਾ ਦਿਨ ਬਣਦਾ ਹੈ। ਅਬਦੁੱਲਾ ਤੇ ਨਥਾ ਢਾਢੀ ਨੇ ਗੁਰੂ ਜੀ ਦੇ ਜੱਸ ਵਿਚ ਇੰਜ ਗਾਇਆ :

ਸੱਚਾ ਤਖਤ ਸੁਹਾਯੋ ਸ੍ਰੀ ਗੁਰ ਪਾਇ ਕੈ।
ਛਬ ਬਰਨੀ ਨਹਿ ਜਾਇ, ਕਹੋ ਕਿਆ ਗਾਇ ਕੈ।
ਰੱਵ[79] ਸਸ[80] ਭਏ ਮਲੀਨ, ਸੁਦਰਸ ਦਿਖਾਇ ਕੈ।
ਸ੍ਰੀ ਗੁਰ ਤਖਤ ਬਿਰਾਜ ਪ੍ਰਭੂ, ਧਿਆਇ ਕੈ।
ਮੀਰ ਅਬਦੁਲਾ ਔ ਨੱਥਾ[81] ਜੱਸ ਕਰੈ ਬਨਾਇ ਕੈ।[82]

ਅਸੀਂ ਪਿੱਛੇ ਦੱਸ ਆਏ ਹਾਂ ਕਿ ਗੁਰੂ ਹਰਿ ਗੋਬਿੰਦ ਜੀ ਰੁਹੀਲੇ (ਸ੍ਰੀ ਹਰਿ ਗੋਬਿੰਦ

79. ਸੂਰਜ।
80. ਚਾਂਦ।
81. ਇਹ ਦੋਵੇਂ ਰੋਜ਼ਾਨਾ ਯੋਧਿਆਂ ਦੀਆਂ ਵਾਰਾਂ ਗਾਉਂਦੇ ਸਨ।
82. ਭਾਈ ਸੋਹਨ ਸਿੰਘ ਗੁਲਾਟੀ, *ਉਕਤ ਰਚਨਾ*, ਅਧਿ: ਪਹਿਲਾ।

ਪੁਰੇ) ਪਿੰਡ ਦੀ ਜੰਗ ਲੜ ਕੇ ਤੇ ਥੋੜਾ ਚਿਰ ਰਹਿ ਕੇ ਇਹ ਸ੍ਰੀ ਅੰਮ੍ਰਿਤਸਰ ਆ ਗਏ ਸਨ। ਇਥੇ ਇਨ੍ਹਾਂ ਦੇ ਹਕੀਕੀ ਤਾਏ ਬਾਬਾ ਪ੍ਰਿਥੀ ਚੰਦ ਦੇ ਸਪੁੱਤਰ ਬਾਬਾ ਮੇਹਰਵਾਨ ਦਾ ਨਿਵਾਸ ਸੀ। ਬਾਬਾ ਮੇਹਰਵਾਨ ਜੀ ਦਾ ਸ੍ਰੀ ਹਰਿਮੰਦਰ ਸਾਹਿਬ ਤੇ ਇਨ੍ਹਾਂ ਦੇ ਸ੍ਰੀ ਅਕਾਲ ਤਖ਼ਤ ਦੇ ਸਾਹਮਣੇ ਦੀਵਾਨ ਸਜਣ ਲੱਗੇ। ਇਸ ਤਰ੍ਹਾਂ ਦਸ ਸਾਲ ਗੁਰੂ ਜੀ ਰਾਮਦਾਸ ਪੁਰੇ ਰਹੇ। ਇਸ ਦੌਰਾਨ ਤਾਲ ਸ੍ਰੀ ਬਿਬੇਕਸਰ ਤੇ ਕੌਲਸਰ ਦੀ ਸੇਵਾ ਕਰਾਈ।

ਇਨ੍ਹਾਂ ਸਾਲਾਂ ਵਿਚ ਸ੍ਰੀ ਤੇਗ ਬਹਾਦਰ ਜੀ ਦਾ ਸ਼ੁਭ ਅਵਤਾਰ ਹੋਇਆ ਤੇ ਬਾਬਾ ਅਟੱਲ ਰਾਇ ਜੀ ਪ੍ਰਲੋਕ ਪਿਆਨਾ ਕਰ ਗਏ। ਸ਼ਸਤਰਧਾਰੀ ਸਿੱਖਾਂ ਦੀ ਗਿਣਤੀ ਵਧਣ, ਕਬੱਡੀ, ਗਤਕਾ ਤੇ ਹੋਰ ਸ਼ਸਤਰਾਂ ਦੀ ਸਿਖਲਾਈ ਰੋਜ਼ਾਨਾ ਹੋਣ ਲੱਗੀ, ਜਿਸ ਦਾ ਕੋਈ ਸ਼ੁਮਾਰ ਨਹੀਂ ਸੀ ਆ ਰਿਹਾ। ਗੁਰੂ ਹਰਿ ਗੋਬਿੰਦ ਜੀ[83] ਬਾਬਾ ਮੇਹਰਵਾਨ ਜੀ[84] ਨਾਲੋਂ 9 ਸਾਲ ਛੋਟੇ ਸਨ। ਇਹ ਦੋਵੇਂ ਭਰਾ ਇਕੱਠੇ ਰਹੇ। ਕਦੇ ਕੋਈ ਝਗੜਾ ਨਹੀਂ ਹੋਇਆ। ਬਾਬਾ ਮੇਹਰਵਾਨ ਰੋਜ਼ਾਨਾ 21 ਪਾਠ ਸ੍ਰੀ ਜਪੁਜੀ ਸਾਹਿਬ ਦੇ ਕਰਦੇ ਤੇ ਲੰਮੇ ਪੈ ਕੇ ਡੰਡਉਤ ਕਰਦੇ ਸਨ:

> ਲਮੋਂ ਆਸਨ ਹੋਇ ਕਰਿ ਡੰਡਉਤ ਕਰਤਾ ਅਰ ਚਾਰ ਪਹਿਰ ਦਿਨ ਅਰ ਰਾਤ ਕੋ ਚਾਰ ਪਹਿਰ ਇਕੀਸ ਬਾਰ ਜਪੁ ਪੜਤਾ।[85]

ਸ੍ਰੀ ਖ਼ੁਸ਼ਵਕਤ ਰਾਇ ਇੰਜ ਲਿਖਦਾ ਹੈ:

> ਅਜ ਪ੍ਰਿਥੀ ਮਲ ਮਿਹਰਬਾਨ ਪਿਸਰੈ ਬੂਦਵ ਊ ਬਦੂ ਸੁਬਹ ਯੱਮ ਉਲ ਤਮੀਜ਼ਮ ਸੁਹਬਤ-ਇ ਫ਼ੁਕਰਾ-ਇ ਕਾਮਲ ਵਾ ਮੁਸ਼ਾਗਲ ਇ ਇਲਮ ਵਾ ਅਦਬੁ ਮੇ ਦਾਸ਼ਤ ਨਜਰ ਬਰਾਂ ਗੁਰੂ ਅਰਜਨ ਅਜ ਬਸ ਮੁੱਤਵਜਾ ਅਹਿਵਾਲ ਮੇ ਬੂਦ।[86]
>
> [*ਅਰਥਾਤ:* ਪ੍ਰਿਥੀ ਮਲ ਦਾ ਪੁੱਤਰ ਮਿਹਰਬਾਨ ਨਾਮ ਦਾ ਸੀ। ਜਦ ਉਸ ਨੇ ਹੋਸ਼ ਸੰਭਾਲੀ ਤੇ ਸਵੇਰ ਹੋਣ ਤੋਂ ਹੀ ਉਹ ਪਹੁੰਚੇ ਹੋਏ ਫ਼ਕੀਰਾਂ ਦੀ ਸੰਗਤ ਤੇ ਪੜ੍ਹਨ-ਲਿਖਣ ਵਿਚ ਰੁਝ ਜਾਂਦਾ ਸੀ। ਇਸ ਵਾਸਤੇ ਗੁਰੂ ਅਰਜਨ ਸਾਹਿਬ ਉਸ ਵੱਲ ਜ਼ਿਆਦਾ ਧਿਆਨ ਰੱਖਦੇ ਸੀ।]

ਮੇਹਰਵਾਨ ਜੀ ਦਾ ਦੇਹਾਂਤ 18 ਜਨਵਰੀ, 1640 ਈ: ਮੁਤਾਬਿਕ 1696 ਬਿ: ਮਾਘ ਸੁਦੀ (ਬਸੰਤ) ਪੰਚਮੀ ਨੂੰ ਹੋਇਆ ਤੇ ਆਪ ਨੇ ਪੂਰੀ ਉਣਾਹਠ ਸਾਲ ਦੀ ਉਮਰ ਭੋਗੀ। ਆਪ ਦੇ ਬਾਦ ਇਨ੍ਹਾਂ ਦੇ ਪੁੱਤਰ ਬਾਬਾ ਹਰਿ ਜੀ ਹਰਿਮੰਦਰ ਜੀ (ਸ੍ਰੀ ਅੰਮ੍ਰਿਤਸਰ) ਦੇ ਮੁਖ ਸੇਵਾਦਾਰ ਹੋਏ। ਇਨ੍ਹਾਂ ਦੇ ਸਮੇਂ ***ਗੋਸਟਿ ਗੁਰੂ ਮੇਹਰਬਾਨ*** ਲਿਖੀ ਗਈ, ਜਿਸ ਦੇ ਆਰੰਭ ਵਿਚ ਇੰਜ ਲਿਖਿਆ ਹੈ:

> ਬੋਲਹੁ ਭਾਈ ਵਾਹਗੁਰੂ ਨਾਨਕ, ਸਤਿਗੁਰੂ ਅੰਗਦ, ਸਤਿਗੁਰੂ ਅਮਰਦਾਸ, ਸਤਿਗੁਰੂ ਰਾਮ ਦਾਸ, ਸਤਿਗੁਰੂ ਅਰਜਨ...।[87]

ਅੱਗੋਂ ਇਨ੍ਹਾਂ ਦੀ ਪ੍ਰਣਾਲੀ ਵਿੱਚੋਂ ਬਾਬਾ ਦਰਬਾਰੀ ਜੀ ਹੋਏ ਹਨ, ਉਹ ਇੰਜ ਲਿਖਦੇ ਹਨ:

---

83. ਇਨ੍ਹਾਂ ਦਾ ਸ਼ੁਭ ਜਨਮ ਸੰਨ 1590 ਈ: ਮੁਤਾਬਿਕ 1647 ਬਿ: 21 ਹਾੜ ਨੂੰ ਹੋਇਆ ਸੀ।
84. ਜਨਮ 9 ਜਨਵਰੀ, 1581 ਈ: ਮੁਤਾਬਿਕ 1637 ਬਿ: ਮਾਘ ਸੁਦੀ ਪੰਚਮੀ ਨੂੰ ਹੋਇਆ ਸੀ।
85. ਬਾਬਾ ਹਰਿ ਜੀ (ਪੁੱਤਰ ਬਾਬਾ ਮੇਹਰਵਾਨ ਜੀ ਕਾ), *ਗੋਸਟਿ ਗੁਰੂ ਮੇਹਰਬਾਨ*, ਸਫ਼ਾ 19, ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਸ੍ਰੀ ਅੰਮ੍ਰਿਤਸਰ।
86. *ਤਾਰੀਖ਼-ਏ-ਸਿੱਖਾਂ*, 1811 ਈ:।
87. ਬਾਬਾ ਹਰਿ ਜੀ, *ਉਕਤ ਰਚਨਾ*, ਸਫ਼ਾ 2.

ਗੁਰੂ ਅਰਜਨ ਭਗਤ ਕਮਾਵਨ ਲਗਾ ਸਤਿਗੁਰ[88] ਸੱਚ ਪਹਿਨਾਇਆ ਬਾਗਾ
ਸ਼ਿਵ ਸੰਤੋਖ ਖਿਮਾ ਸੱਚ ਧੀਰਜ ਇਹ ਸਰਕਾਰ ਬਨਾਈ ਜੀ।੧।
ਸੁਧ ਕਰ ਸੋਧ ਭਣਾਈ ਬਾਣੀ, ਪੜ੍ਹੈ ਸੁਣੈ ਮਿਟੈ ਆਵਨ ਜਾਣੀ,
ਭਗਤਾਂ ਮਹਿਲਾਂ ਕੀ ਕਰ ਇਕੱਠੀ, ਬਾਣੀ ਗ੍ਰੰਥ ਸੁਹਾਈ ਜੀ।੨।
ਸਗਨੀ ਸੰਗਤ ਮਾਰਗ ਪਾਈ, ਸੱਚ ਦ੍ਰਿੜ੍ਹਾਇਆ ਸਿਮਰਨ ਲਾਈ
ਕਥਾ[89] ਕੀਰਤਨ ਸੋਦਰ ਸੋਹਲਾ ਭਲੇ ਬੰਧੇਜ[90] ਬੰਧਾਈ ਜੀ।੩।
ਸਭਨਾ ਨੂੰ ਸੱਚ ਪੰਥ ਬਤਾਇਆ, ਗੁਰ ਸਬਦੀ ਦਗੜਾ ਰਾਹ ਦਿਖਾਇਆ
ਪੰਥ ਪਾਏ ਸੇ ਜਾਇ ਪਹੂਤੇ ਮਿਟ ਗਈ ਸਗਲੀ ਪਾਈ ਜੀ।੪।
ਸਤਿਗੁਰ ਅਰਜਨ ਸ਼ਰਨ ਤੁਮਾਰੀ ਰਾਖਲਿਹੁ ਪ੍ਰਭ ਅਬ ਕੀ ਬਾਰੀ,
ਕਾਟਹੁ ਜਮਕੀ ਫਾਸੀ ਮੋਰੀ ਬਹੁਰ ਨਾਂ ਆਵੈ ਜਾਈ ਜੀ।੫।[91]

ਗੁਰੂ ਜੀ ਨੂੰ ਸ੍ਰੀ ਅੰਮ੍ਰਿਤਸਰ ਆਇਆਂ ਅਜੇ ਤਿੰਨ ਕੁ ਸਾਲ ਹੋਏ ਸਨ ਕਿ ਰਾਜਾ ਕਲਿਆਨ ਚੰਦ ਬੇਟੇ ਤਾਰਾ ਚੰਦ ਨੂੰ ਸਾਥ ਲੈ ਕੇ ਆਇਆ। ਬੇਨਤੀ ਕੀਤੀ ਕਿ ਤੁਸੀਂ ਆਪਣਾ ਨਿਵਾਸ ਸਾਡੇ ਨਜ਼ਦੀਕ ਕਰੋ ਤਾਂ ਕਿ ਅਸੀਂ ਦਰਸ਼ਨ ਪਾਉਂਦੇ ਰਹੀਏ। ਗੁਰੂ ਜੀ ਨੇ ਇਸ ਦੀ ਬੇਨਤੀ ਨੂੰ ਪ੍ਰਵਾਨ ਕਰ ਲਿਆ :

> ਰਾਜਾ ਕਲਿਆਨ ਚੰਦ[92] ਚੰਦਰ ਬੰਸੀ ਚੰਦੇਲ ਗੋਤ੍ਰਾ ਕਹਿਲੂਰ ਪਤੀ ਬੇਟੇ ਤਾਰਾ ਚੰਦ ਕੋ ਗੈਲ[93] ਲੈ ਸਾਲ ਸੋਲਾ ਸੈ ਇਕਾਸੀਆ ਬੈਸਾਖ ਸੁਦੀ ਚਉਥ (12 ਅਪ੍ਰੈਲ 1625 ~~1924~~ ਈ:) ਕੇ ਦਿਹੁ ਗੁਰੂ ਚੱਕ ਕੇ ਮਲਹਾਨ ਲਿਆ[94] ਗਾਮ ਬਸਾਨੇ ਕੇ ਲੀਏ ਗੁਰੂ ਹਰਿ ਗੋਬਿੰਦ ਜੀ ਮਹਿਲ ਛਟਮ ਕੋ ਨਗਰ ਜਊਵਾਲ ਕਲਿਆਨਪੁਰ ਭਟੋਲੀਆ ਭਗੂਵਾਲ ਕੀ ਧਰਤੀ ਪੁਨ ਅਰਥ ਭੇਟ ਕੀ।[95]

ਗੁਰੂ ਜੀ ਨੇ ਰਾਜਾ ਕਲਿਆਨ ਚੰਦ ਦੇ ਨਾਲ ਆਪਣੇ ਵੱਡੇ ਬੇਟੇ ਬਾਬਾ ਗੁਰਦਿੱਤਾ ਜੀ[96] ਨੂੰ ਭੇਜਿਆ, ਨਾਲ ਇਨ੍ਹਾਂ ਦੇ ਬਾਬਾ ਸ੍ਰੀ ਚੰਦਰ ਜੀ[97] ਆਏ :

> ਗੁਰੂ ਹਰਿ ਗੋਬਿੰਦ ਜੀ ਮਹਿਲ ਛਟਮ ਨੇ ਬੇਟਾ ਗੁਰਦਿੱਤਾ ਜੀ ਕੋ ਨਗਰ ਜਊਬਾਲ ਭਾਈ ਹਰੀਏ ਬੜੌਰਾ ਕੇ ਘਰ ਭੇਜਾ ਗੈਲ ਗੁਰੂ ਬਾਬਾ ਸ੍ਰੀ ਚੰਦ੍ਰ ਜੀ[97] ਆਏ

---

88. ਗੁਰੂ ਅਰਜਨ ਦੇਵ ਜੀ।
89. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।
90. ਦੋ ਵੇਲੇ ਦੇ ਪੂਰੇ ਬੰਧੇਜ ਕਾਇਮ ਕੀਤੇ।
91. ***ਗੁਰੂ ਪ੍ਰਿਥੀ ਚੰਦ ਗੁਰ ਬੰਸਾਵਲੀ***, 1698 ਈ:, ਨਿਜੀ ਲਾਇਬ੍ਰੇਰੀ, ਡਾ. ਗੰਡਾ ਸਿੰਘ, ਪਟਿਆਲਾ।
92. ਸੰਮਤ ਸੋਲਾਂ ਸੈ ਤ੍ਰਿਆਨਮੇਂ ਫਗਨ ਬਦੀ ਤੇਰਸ ਕੋ ਰਾਜਾ ਕਲਿਆਨ ਚੰਦ ਕਹਿਲੂਰ ਪੱਤੀ ਕੀ ਮਿਰਤੂ ਹੋਈ। *(ਭੱਟ ਵਹੀ ਭਾਦਸੋਂ ਪ੍ਰਗਨਾ ਥਨੇਸਰ)*
93. ਸਾਥ।
94. ਨਵਾਂ।
95. ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਉਦਾਨਿਆ ਕਾ।
96. ਸੰਮਤ 1695 ਚੇਤ੍ਰ ਸੁਦੀ ਦਸਮੀ ਸ੍ਰੀ ਬਾਬਾ ਗੁਰਦਿਤਾ ਜੀ ਸਮਾਣੇਂ ਕੀਰਤਪੁਰ। *(ਕਵਿ ਸਰੂਪ ਦਾਸ ਭੱਲਾ, ਉਕਤ ਰਚਨਾ, ਸਫ਼ਾ 531)*
97. ਗੁਰੂ ਬਾਬਾ ਸ੍ਰੀ ਚੰਦਰ ਜੀ ਬੇਟਾ ਗੁਰੂ ਨਾਨਕ ਜੀ ਮਹਿਲ ਪਹਿਲੇ ਕਾ। ਦਿਹਾਂਤ ਸਾਲ ਸੋਲਾਂ ਸੈ ਇਕਾਸੀਆ ਮਾਘ ਸੁਦੀ ਏਕਮ ਕੇ ਦਿਬਸ ਸਵਾ ਪਹਿਰ ਰੈਨ ਰਹੀ ਸਮਾਏ ਕੀਰਤਪੁਰ ਪ੍ਰਗਨਾ ਕਹਿਲੂਰ ਸਰਬੱਤ ਸੰਗਤ ਨੇ ਮਿਲ ਕੇ ਦਾਗ ਕੀਆ ਆਗੇ ਗੁਰੂ ਆਪ ਭਾਨੇ ਕਾ ਖਾਬਿੰਦ ਗੁਰੂ ਗੁਰੂ ਗੁਰੂ ਜਪੁਨਾਂ ਗੁਰੂ ਆਪ ਭਾਨੇ ਕਾ ਖਾਬਿੰਦ।... *(ਭੱਟ ਵਹੀ ਮੁਲਤਾਨੀ ਸਿੰਧੀ)*

ਕਮਲੀਏ ਅਲਮਸਤ ਕੋ ਸਾਥ ਲੈ ਕੇ। ਗੈਲ ਬਾਬਾ ਬੁਢਾ[98] ਰਾਮ ਦਾਸ ਸਿੰਘਾਂ ਪ੍ਰੋਹਤ, ਖੇਮਾਂ, ਚੰਦਨੀਆ ਆਇਆ। ਸੋਲਾ ਸੈ ਇਕਾਸੀਆ ਬੈਸਾਖ ਮਾਸ ਕੀ ਪੂਰਨਮਾਸ਼ੀ ਕੇ ਦਿਹੁ ਗੁਰੂ ਬਾਬਾ ਸ੍ਰੀ ਚੰਦੂ ਜੀ ਕੇ ਪਾਵਨ ਹਾਥੋਂ ਸੇ ਪੋੜੀ ਗਾਡੀ ਬਉਲੀ ਕਾ ਟੱਕ ਲਾਇਆ ਨਗਰੀ ਕਾ ਨਾਉਂ ਕੀਰਤਪੁਰ ਰਾਖਾ।[99]

ਅਸੀਂ ਪਿੱਛੇ ਦੱਸ ਆਏ ਹਾਂ ਕਿ ਸਤਿਗੁਰਾਂ ਸ੍ਰੀ ਅੰਮ੍ਰਿਤਸਰ ਰਹਿ ਕੇ ਬਿਬੇਕਸਰ ਤੇ ਕੌਲਸਰ ਦੋਵੇਂ ਤਾਲ ਲਵਾਏ। ਸ੍ਰੀ ਅਕਾਲ ਤਖ਼ਤ ਦੀ ਸਥਾਪਨਾ ਕੀਤੀ ਤੇ ਇਸੇ ਨਗਰੀ ਸ੍ਰੀ ਤੇਗ ਬਹਾਦਰ ਜੀ ਦਾ ਜਨਮ ਹੋਇਆ। ਇਥੇ ਹੀ ਬਾਬਾ ਅਟੱਲ ਰਾਇ ਜੀ ਦਾ ਦੇਹਾਂਤ ਹੋਇਆ ਸੀ। ਗੁਰੂ ਜੀ ਨੂੰ ਗੜ੍ਹ ਗਵਾਲੀਅਰ ਤੋਂ ਆਇਆਂ ਅਜੇ ਸੱਤ ਕੁ ਸਾਲ ਦਾ ਅਰਸਾ ਹੋਇਆ ਸੀ ਕਿ ਸੰਨ 1627 ਈ: ਵਿਚ ਬਾਦਸ਼ਾਹ ਜਹਾਂਗੀਰ ਇਸ ਫ਼ਾਨੀ ਦੁਨੀਆ ਤੋਂ ਚਲਾਣਾ ਕਰ ਗਿਆ। ਗੱਦੀ 'ਤੇ ਇਸ ਦਾ ਪੁੱਤਰ ਸ਼ਾਹਜਹਾਨ ਬੈਠਾ। ਇਹ ਨਵਾਂ ਬਾਦਸ਼ਾਹ ਆਪਣੇ ਪਿਉ ਨਾਲੋਂ ਘੱਟ ਸਹਿਨਸ਼ੀਲਤਾ ਵਾਲਾ ਸੀ। ਸਿੱਟੇ ਵਜੋਂ ਇਸ ਨੇ ਛੇਤੀ ਹੀ ਸਿੱਖਾਂ ਪ੍ਰਤੀ ਰਵੱਈਆ ਬਦਲ ਲਿਆ। ਪਰ ਮਨ ਦੇ ਖੋਟੇ ਮੰਤਰੀਆਂ ਦੁਆਰਾ ਇਸ ਪਾਸ ਸਿੱਖਾਂ ਸੰਬੰਧੀ ਸ਼ਿਕਾਇਤਾਂ ਆਉਣ ਲੱਗ ਗਈਆਂ। ਗੁਰੂ ਜੀ ਰੁਹੀਲੇ (ਸ੍ਰੀ ਹਰਿਗੋਬਿੰਦ ਪੁਰਾ) ਦੀ ਜੰਗ ਦੇ ਇਕ ਸਾਲ ਬਾਦ 1621 ਈ: ਨੂੰ ਸ੍ਰੀ ਅੰਮ੍ਰਿਤਸਰ ਆ ਗਏ ਸਨ।

ਗੁਰੂ ਜੀ ਨੇ ਹਰਿਮੰਦਰ ਸਾਹਿਬ ਦੇ ਸਾਹਮਣੇ ਇਕ ਉੱਚੇ ਚਬੂਤਰੇ 'ਤੇ ਜਿਸ ਦਾ ਨਾਮ ਸ੍ਰੀ ਅਕਾਲ ਤਖ਼ਤ ਰੱਖਿਆ ਤੇ ਇਸ 'ਤੇ ਬੈਠ ਦੋ ਕ੍ਰਿਪਾਨਾਂ ਮੀਰੀ ਤੇ ਪੀਰੀ ਦੀਆਂ ਪਹਿਣ ਹੁਕਮ ਹਾਸਲ ਕਰਨੇ ਲੱਗੇ। ਢਾਢੀਆਂ ਨੇ ਰੋਜ਼ਾਨਾ ਪਿਛਲੇ ਪਹਿਰ ਜੋਧਿਆਂ ਦੀਆਂ ਵਾਰਾਂ ਤਖ਼ਤ ਸਾਹਿਬ ਦੇ ਅੱਗੇ ਸੁਣਾਉਣੀਆਂ ਸ਼ੁਰੂ ਕੀਤੀਆਂ। ਗੁਰੂ ਜੀ ਨੇ ਸ਼ਸਤਰਧਾਰੀ ਜੋਧਿਆਂ ਨੂੰ ਰੱਖਣਾ ਸ਼ੁਰੂ ਕੀਤਾ। ਕੀਰਤਪੁਰ ਪੁੱਜਣ ਤਕ ਸੰਨ 1630 ਈ: ਤਕ ਇਨ੍ਹਾਂ ਦੀ ਗਿਣਤੀ ਬਾਈ ਸੌ ਤਕ ਪੁੱਜ ਗਈ ਸੀ। ਸਰਕਾਰੀ ਕਰਮਚਾਰੀਆਂ ਵੱਲੋਂ ਇਹ ਖ਼ਬਰਾਂ ਲਾਹੌਰ ਸੂਬੇਦਾਰ ਪਾਸ ਜਾਣ ਲੱਗ ਗਈਆਂ। *ਸ਼ਾਹਨਾਮੇ* ਦੇ ਮੁਤਾਬਿਕ ਬਾਦਸ਼ਾਹ ਸ਼ਾਹਜਹਾਨ ਜਦੋਂ ਲਾਹੌਰ ਆਇਆ ਤਾਂ ਇਥੋਂ ਦੇ ਹਾਕਮ ਨੇ ਗੁਰੂ ਹਰਿ ਗੋਬਿੰਦ ਦੀ ਸਾਰੀ ਵਿਥਿਆ ਸੁਣਾਈ। ਇਸ ਨੇ ਦੱਸਿਆ ਕਿ ਉਸ ਨੇ ਰਾਮ ਦਾਸ ਪੁਰੇ ਇਕ ਉੱਚਾ ਜਿਹਾ ਚਬੂਤਰਾ ਬਣਾ ਕੇ ਉਸ ਦਾ ਨਾਮ ਅਕਾਲ (ਰੱਬੀ) ਤਖ਼ਤ ਰੱਖਿਆ ਹੈ। ਆਪ ਦੋ ਤਲਵਾਰਾਂ ਸੱਜੇ ਖੱਬੇ ਪਾ ਕੇ ਇਸ ਉਕਤ ਤਖ਼ਤ 'ਤੇ ਬਹਿ ਕੇ ਬਾਦਸ਼ਾਹ ਦੀ ਤਰ੍ਹਾਂ ਹੁਕਮ ਹਾਸਲ ਕਰਦਾ ਹੈ।

ਇਹ ਸਿਰ 'ਤੇ ਜਿਗਹ ਕਲਗ਼ੀ ਤੇ ਹੱਥ ਉੱਤੇ ਬਾਜ ਰੱਖਦਾ ਹੈ। ਇਹਦੇ ਪੈਰੋਕਾਰ ਇਸ ਨੂੰ ਸੱਚਾ ਪਾਤਸ਼ਾਹ ਕਹਿੰਦੇ ਹਨ। ਇਹ ਸਾਰੇ ਆਪਣੇ ਸੇਵਕਾਂ ਪਾਸੋਂ ਦਸਵਾਂ ਹਿੱਸਾ ਉਨ੍ਹਾਂ ਦੀ ਕਮਾਈ ਵਿੱਚੋਂ ਲੈਂਦਾ ਤੇ ਹਰ ਇਕ ਨੂੰ ਕਹਿੰਦਾ ਹੈ ਕਿ ਜਦੋਂ ਫਿਰ ਆਵੇ ਸ਼ਸਤਰਧਾਰੀ ਹੋ ਕੇ ਆਉਣਾ। ਇਸ ਨੇ ਆਪਣੇ ਸੇਵਕਾਂ ਵਿਚ ਜੰਗੀ ਭਾਵਨਾ

---

98. ਬਾਬਾ ਬੁਢਾ ਜੀ ਰਾਮਦਾਸ ਬੇਟਾ ਬਾਬਾ ਸੁਘੇ ਰੰਧਾਬੇ ਕਾ ਬਾਸੀ ਰਾਮਦਾਸ ਪ੍ਰਗਨਾ ਗੁਰੂ ਕਾ ਚੱਕ ਦਾ ਦਿਹਾਂਤ ਹੂਆ ਸਾਲ ਸੋਲਾਂ ਅਠਾਸੀਆ ਮਗਹਰ ਸੁਦੀ ਚਉਥ ਦਿਹੁ ਬੁਧਵਾਰ ਪਹੁ ਫੁਟਾਲੇ ਨਾਲ ਸਵਾਸ ਪੂਰੇ ਹੋਏ। ਸਰਬੱਤ ਸੰਗਤ ਨੇ ਮਿਲ ਕੇ ਦਾਗ ਦੀਆ। ਸਭਨਾਂ ਭਾਨੇ ਕੋ ਮਾਨਾਂ। *(ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ)*

99. ਭੱਟ ਵਹੀ ਮੁਲਤਾਨੀ ਸਿੰਧੀ।

(Spirit) ਭਰਨ ਵਾਸਤੇ ਢਾਢੀ ਰੱਖੇ ਹੋਏ ਹਨ। ਇਹ ਰੋਜ਼ਾਨਾ ਤੀਜੇ ਪਹਿਰ ਬਣੇ ਚਬੂਤਰੇ ਦੇ ਸਾਹਮਣੇ ਪ੍ਰਾਚੀਨ ਜੋਧਿਆਂ ਦੀਆਂ ਵਾਰਾਂ ਗਾ ਕੇ ਸੁਣਾਉਂਦੇ ਹਨ। ਅਸਾਂ ਜੋ ਕੁਝ ਸੁਣਿਆ ਤੇ ਦੇਖਿਆ, ਉਹ ਜਨਾਬ ਨੂੰ ਦੱਸ ਦਿੱਤਾ ਹੈ। ਬਾਦਸ਼ਾਹ ਇਹ ਸੁਣ ਕੇ ਅੱਗ ਬਬੂਲਾ ਹੋ ਗਿਆ। ਹੁਕਮ ਦਿੱਤਾ ਕਿ ਉਸ ਨੂੰ ਪਕੜ ਕੇ ਮੇਰੇ ਰੂ-ਬ-ਰੂ ਪੇਸ਼ ਕੀਤਾ ਜਾਏ। ਸ਼ਾਹੀ ਹੁਕਮ ਪਾ ਕੇ ਸੂਬਾ ਲਾਹੌਰ ਨੇ ਸਤਿਗੁਰਾਂ ਦੇ ਖ਼ਿਲਾਫ਼ ਫ਼ੌਰੀ ਫ਼ੌਜ ਭੇਜੀ। ਇਹ 15 ਅਪ੍ਰੈਲ ਸੰਨ 1634 ਈ: ਮੁਤਾਬਿਕ ਸੰਮਤ 1691 ਬਿ: 17 ਵੈਸਾਖ ਨੂੰ ਸ੍ਰੀ ਅੰਮ੍ਰਿਤਸਰ ਪਹੁੰਚ ਗਈ। ਦੋਹਾਂ ਤਰਫ਼ ਜੰਗ ਹੋਣ ਲੱਗੀ[100] :

> ਬਲੂ[101] ਮੂਲੇ ਕਾ ਪੋਤਾ ਰਾਉ ਕਾ ਪੜਪੋਤਾ ਚਾਹੜ ਕਾ ਬੰਸ ਬੀਝੇ ਕੀ ਚੰਦ੍ਰ ਬੰਸੀ ਭਾਰ ਦੁਆਜੀ ਗੋਤ੍ਰਾ ਪ੍ਰਮਾਰ ਬੰਝ ਰਾਵਤ ਜਲਹਾਨਾਂ ਸੰਮਤ ਸੋਲਾ ਸੈ ਅਕਾਨਮੈ ਬੈਸਾਖ ਪ੍ਰਬਿਸ਼ਟੇ ਸਤਾਰਾਂ ਗੁਰੂ ਚੱਕ[102] ਕੇ ਮਲਹਨ ਗੁਰੂ ਕੇ ਹੁਕਮ ਗੈਲ ਮੁਰਤਜਾ ਖ਼ਾਂ[103] ਕੋ ਮਾਰ ਕੇ ਸ਼ਹਾਦਤ ਪਾਇ ਗਿਆ। ਗੈਲੇ ਕੀਰਤ[104] ਬੇਟਾ ਭਿਖੇ ਭੱਟ ਕਾ ਪੋਤਾ ਰਈਆ ਕਾ ਪੜਪੋਤਾ ਨਰਸੀ ਕਾ ਬੰਸ ਭਗੀਰਥ ਕੀ ਕੌਸ਼ਿਕ ਗੋਤ੍ਰਾ ਗਉੜ ਬ੍ਰਾਹਮਣ ਰਨ ਮੇਂ ਜੂਝ ਕਰ ਮਰਾ।[105]

ਇਸ ਜੰਗ ਵਿਚ ਸਤਿਗੁਰਾਂ ਵੱਲੋਂ ਮੁਖੀਆਂ ਜਥੇਦਾਰ ਭਾਈ ਬੱਲੂ ਰਾਇ ਜੀ ਸਨ, ਜਿਹੜੇ ਸ਼ੇਖ਼ ਫ਼ਰੀਦ ਬੁਖਾਰੀ ਨੂੰ ਮਾਰ ਕੇ ਸ਼ਹੀਦ ਹੋਏ ਸੀ, ਇਹ ਆਪਣੇ ਸਮੇਂ ਦੇ ਚੰਗੇ ਮੰਨੇ ਹੋਏ ਬਹਾਦਰ ਹੋ ਚੁੱਕੇ ਹਨ, ਜੈਸਾ ਕਿ ਕਵੀ ਸੇਵਾ ਸਿੰਘ ਜੀ ਇੰਜ ਲਿਖਦੇ ਹਨ :

> ਨਿਕਟ ਮੁਲਤਾਨ ਅਲੀਪੁਰ[106] ਜੋਊ।
> ਰਹਨੇ ਹਾਰ ਤਹਾਂ ਕਾ ਸੋਊ।
> ਇਨ ਕੇ ਵਡੇ ਵਡੇਰੇ ਸਾਰੇ।
> ਥੇ ਆਦੀ ਸਿੱਖ ਗੁਰ ਕੇ ਭਾਰੇ।
> ਬਲੂ ਰਾਉ ਇੱਕ ਬੀਰ ਬਹਾਦਰ।
> ਰਹਿਯੋ ਖਸ਼ਟਮ ਗੁਰ ਕੇ ਸਾਦਰ।
> ਹੋਇ ਅਗਰ ਮਾਰੇ ਤੁਰਕੇਰੀ।
> ਸਾਂਗ ਹੁਤੋ ਕਰ ਦ੍ਵਾਦਸ ਸੇਰੀ।
> ਹੁਤੋ ਬਲੰਦ ਬਾਹੁਬਲਿ ਭਾਰੀ।
> ਉਦੇ ਦੀਪ ਕੇ ਬੰਸ ਮਝਾਰੀ।
> ਬੱਲੂ ਕਾ ਸੁਤ ਮਾਈਦਾਸ।[107]
> ਹਿਯੇ ਗੁਰ ਦਰਸਨ ਜਿਹ ਪਯਾਸ।[108]

---

100. ਇਸ ਦਿਨ ਪਿੰਡ ਮੱਲਾ (ਬਠਿੰਡਾ) ਤੋਂ ਜਨੇਤ ਆਈ ਹੋਈ ਸੀ। ਸਤਿਗੁਰਾਂ ਦੀ ਪੁੱਤਰੀ ਬੀਬੀ ਵੀਰੋ ਦਾ ਵਿਆਹ ਸਾਧੂ ਰਾਮ ਪੁੱਤਰ ਕਰਮ ਚੰਦ ਖੋਸਲੇ ਖਤ੍ਰੀ ਨਾਲ ਹੋਣਾ ਸੀ। ਇਹ ਬਾਦ ਵਿਚ ਝਬਾਲ ਜਾ ਕੇ ਹੋਇਆ।
101. ਇਹ ਭਾਈ ਮਾਈ ਦਾਸ ਦਾ ਪਿਤਾ ਤੇ ਭਾਈ ਮਨੀ ਸਿੰਘ ਸ਼ਹੀਦ ਦਾ ਦਾਦਾ ਸੀ।
102. ਸ੍ਰੀ ਅੰਮ੍ਰਿਤਸਰ।
103. ਇਸ ਦਾ ਪੂਰਾ ਨਾਮ ਸ਼ੇਖ਼ ਬੁਖਾਰੀ ਮੁਰਤਜ਼ਾ ਖ਼ਾਂ ਸੀ।
104. ਇਸ ਦੀ ਤੇ ਇਸ ਦੇ ਪਿਤਾ ਬਾਬਾ ਭਿਖਾ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ।
105. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ (ਹਰਿਆਣਾ)।
106. ਇਹ ਸਮਾਲੀ ਹੈ, ਘਲਵਾਂ ਵਾਲਾ ਅਲੀਪੁਰ ਨਹੀਂ।
107. ਇਸ ਦੇ ਭਾਈ ਦਿਆਲ ਦਾਸ ਮਨੀ ਸਿੰਘ ਆਦਿ 12 ਪੁੱਤਰ ਸਨ।
108. ਕਵੀ ਸੇਵਾ ਸਿੰਘ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, 1860 ਬਿ: (1803 ਈ:), ਸੰਸਕਰਣ 2007, ਸਫ਼ਾ 51, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ।

ਇਹ ਰੁਹੀਲਾ[109] (ਸ੍ਰੀ ਹਰਿਗੋਬਿੰਦ ਪੁਰਾ) ਜੰਗ ਦੇ 13 ਸਾਲ ਬਾਦ ਦੂਜੀ ਬੜੀ ਡੱਟ ਕੇ ਲਹੂ ਡੋਲਵੀਂ ਲੜਾਈ ਹੋਈ। ਇਸ ਵਿਚ ਦੋਹਾਂ ਤਰਫ਼ਾਂ ਦੋਹਾਂ ਧਿਰਾਂ ਦੇ ਲੜਾਕੇ ਸੂਰਮੇ ਬਹੁਤ ਸਾਰੇ ਸ਼ਹਾਦਤ ਦਾ ਜਾਮ ਪੀ ਗਏ ਸੀ। ਸੂਰਜ ਅਸਤ ਹੋ ਜਾਣ ਦੇ ਬਾਦ ਜੰਗ ਬੰਦ ਹੋ ਗਈ। ਦੋਹਾਂ ਤਰਫ਼ੋਂ ਸਾਰੇ ਆਪੋ-ਆਪਣਿਆਂ ਟਿਕਾਣਿਆਂ 'ਤੇ ਆ ਗਏ।

ਇਸ ਹੋਈ ਜੰਗ ਤੋਂ ਬਾਦ ਇਸੀ ਦਿਹੁ ਰਾਤ ਨੂੰ ਗੁਰੂ ਜੀ ਨੇ ਸ੍ਰੀ ਅੰਮ੍ਰਿਤਸਰ ਤੋਂ ਚਾਲੇ ਪਾ ਦਿੱਤੇ ਤੇ ਝਬਾਲ ਨਗਰੀ ਆ ਗਏ ਸਨ। ਇਥੋਂ ਦਰਿਆਇ ਬਿਆਸ ਸਤਲੁਜ ਪਾਰ ਹੋ ਕੇ ਕੁਝ ਸਮਾਂ ਭਾਈ ਕੀ ਡਰੋਲੀ ਭਾਈ ਸਾਈਂ ਦਾਸ ਕੋਲ ਬਤੀਤ ਕੀਤਾ। ਇਥੋਂ ਚੱਲ ਕੇ ਮਾਲਵੇ ਦੇਸ ਦਾ ਦੌਰਾ ਕਰ ਕੇ ਮਹਿਰਾਜ (ਲਹਿਰਾ) ਨਗਰੀ ਜਾ ਬਿਰਾਜੇ। ਇਸ ਤਰ੍ਹਾਂ ਅੱਠ ਮਹੀਨੇ ਗੁਜਰ ਗਏ ਕੋਈ ਘਟਨਾ ਨਹੀਂ ਵਾਪਰੀ। ਸੰਨ 1634 ਈ: ਮੁਤਾਬਿਕ ਸੰਮਤ 1791 ਈ: 17 ਪੋਹ ਨੂੰ ਬਾਦਸ਼ਾਹੀ ਫ਼ੌਜਾਂ ਨੇ ਅਚਾਨਕ ਗੁਰੂ ਜੀ 'ਤੇ ਹਮਲਾ ਕਰ ਦਿੱਤਾ, ਜੈਸਾ ਕਿ ਲਿਖਿਆ ਹੈ:

> ਸੁਖਾ ਬੇਟਾ ਮਾਂਡਨ ਕਾ ਪੋਤਾ ਊਦੇ ਕਾ ਪੜਪੋਤਾ ਨਾਥੂ ਕਾ ਬੰਸ ਲਾਖਨ ਕੀ ਸੂਰਜ ਬੰਸੀ ਗੌਤਮ ਗੋਤ੍ਰਾ ਰਠੌਰ ਉਦਾਨਾ ਬਾਸੀ ਲਾਡਵਾ ਪੁਰਾਨ ਥਨੇਸਰ ਸਾਲ ਸੋਲਾਂ ਸੈ ਇਕਾਨਮੇ ਪੋਖ ਪ੍ਰਬਿਸ਼ਟੇ ਸਤਾਰਾ ਮੰਗਲ ਬਾਰ ਕੇ ਦਿਹੁ ਮਹਿਰਾਜ ਗਾਮ ਕੇ ਮਲਿਹਾਨ ਸ਼ਾਹੀ ਫਉਜ ਕੇ ਗੈਲ ਗੁਰੂ ਕਾ ਬਚਨ ਪਾਇ ਦੋ ਘਰੀਆ ਦਿਬਸ ਥਲੇ ਸਾਮੇ[110] ਮਾਥੇ ਜਨ ਮੇਂ ਜੂਝ ਕੇ ਸ਼ਹੀਦੀ ਪਾਈ। ਮੈਲੋ ਕਈ ਰਨ ਜੂਝਤੇ ਸੂਰਿਆਂ ਸਾਮੇ ਮਾਥੇ ਰਨ ਮੇਂ ਜੂਝ ਕੇ ਸ਼ਹਾਦਤਾਂ ਪਾਈਆਂ ਅਰੁ ਗੁਰੂ ਕੀ ਗੱਤ ਗੁਰੂ ਜਾਨੇ ਗੁਰੂ ਗੁਰੂ ਜਪੁਨਾਂ।[111]

ਇਸ ਹੋਈ ਫ਼ਤਹਿ ਦੇ ਬਾਦ ਸਤਿਗੁਰਾਂ ਵਾਪਸ ਸ੍ਰੀ ਅੰਮ੍ਰਿਤਸਰ ਜਾਣ ਦਾ ਇਰਾਦਾ ਬਣਾ ਲਿਆ, ਪਰੰਤੂ ਹਕੂਮਤ ਇਨ੍ਹਾਂ ਨੂੰ ਪਕੜਨਾ, ਮਾਰਨਾ ਤੇ ਦੇਸੋਂ ਕੱਢ ਦੇਣ 'ਤੇ ਤੁਲੀ ਹੋਈ ਸੀ। ਗੁਰੂ ਜੀ ਅਜੇ ਕਰਤਾਰਪੁਰ ਹੀ ਪੁੱਜੇ ਸਨ ਕਿ ਦੁਸ਼ਮਣ ਨੂੰ ਇਨ੍ਹਾਂ ਬਾਰੇ ਸੂਹ ਮਿਲ ਗਈ। ਉਨ੍ਹਾਂ ਫ਼ੌਰੀ ਗੁਰੂ ਜੀ 'ਤੇ ਹਮਲਾ ਕਰ ਦਿੱਤਾ:

> ਫੱਤਾ ਬੇਟਾ ਧਰਮੇ ਕਾ ਅੰਬੀਆ ਬੇਟਾ ਧਰਮੇ ਕਾ ਪੋਤੇ ਭੋਜੇ ਕੇ ਪੜਪੋਤੇ ਰਣ ਮੱਲ ਕੇ ਬੰਸ ਰਾਮੇ ਕਾ ਸੂਰਜ ਬੰਸੀ ਗੌਤਮ ਗੋਤ੍ਰੇ ਰਾਠੌਰ ਰਮਾਨੇ ਬਾਸੀ ਲਾਡਵਾ ਪ੍ਰਗਨਾ ਥਨੇਸਰ ਸਿੱਖ ਸਾਥੀਆਂ ਗੈਲ ਵਧੀ ਆ ਰਹੀ ਤੁਰਕਾਨੀ ਫਉਜ ਕੋ ਜਾਇ ਰੋਕਾ ਸਾਲ ਸੋਲਾ ਸੈ ਬਾਨਮੇ ਬੈਸਾਖ ਪ੍ਰਬਿਸ਼ਟੇ ਉਨਤੀਸ ਰਬੀਵਾਰ[112] ਕੇ ਦਿਹੁ ਦੂੰਹ ਤ੍ਰਫੀ ਘਮਸਾਨ ਕੀ ਜੰਗ ਹੋਈ ਕਈ ਸਿੱਖ ਸਾਮੇ ਮਾਥੇ ਜੂਝ ਕੇ ਸਹਾਦਤਾ ਪਾਇ ਗਏ। ਭਾਈ ਫਤਾ ਤੇ ਅੰਬੀਏ ਨੂੰ ਕਈ ਜ਼ਖ਼ਮ ਆਏ ਆਖ਼ਰ ਦੋਵੇਂ ਗੁਰੂ ਗੁਰੂ ਭਣੰਤੇ ਦੇਵ ਲੋਕ ਨੂੰ ਪਧਾਰ ਗਏ।[113]

ਆਈ ਰਾਤ ਦੋਹਾਂ ਪਾਸਿਆਂ ਵੱਲੋਂ ਰਣ ਜੂਝਤੇ ਸੂਰਿਆਂ ਬਤੀਤ ਕੀਤੀ। ਸਵੇਰ ਤੀਹ ਪੋਹ ਨੂੰ ਦੋਹਾਂ ਤਰਫ਼ਾਂ ਵੱਲੋਂ ਨਗਾਰੇ 'ਤੇ ਚੋਟ ਲੱਗ ਗਈ। ਦਲਾਂ ਦੇ ਕਮਾਂਡਰ ਆਪੋ-ਆਪਣੀ ਫ਼ੌਜ ਨੂੰ ਲੈ ਕੇ ਆਹਮੋ-ਸਾਹਮਣੇ ਖੜੇ ਹੋਏ। ਜੰਗ ਹੋਣ ਲੱਗੀ। 'ਫੜੋ—

109. ਜ਼ਿਲ੍ਹਾ ਗੁਰਦਾਸਪੁਰ ਦਾ ਇਕ ਪਿੰਡ।
110. ਖਿੜੇ।
111. ਭੱਟ ਵਹੀ ਮੁਲਤਾਨੀ ਸਿੰਧੀ।
112. ਐਤਵਾਰ।
113. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ।

ਮਾਰ ਲੌ' ਦੀਆਂ ਆਵਾਜ਼ਾਂ ਦੋਨੋਂ ਤਰਫ਼ੋਂ ਗੂੰਜਣ ਲੱਗੀਆਂ। ਕਾਈ ਦਕੀਕਾ ਬਾਕੀ ਨਾ ਰਿਹਾ, ਜੈਸਾ ਕਿ ਭੱਟ ਵਹੀ ਦਾ ਲਿਖਾਰੀ ਇੰਜ ਦੱਸਦਾ ਹੈ:

(ੳ) ਕਿਸ਼ਨਾ ਬੇਟਾ ਕਉਲੇ ਕਾ ਪੋਤਾ ਅੰਬੀਏ ਕਾ ਪੜਪੋਤਾ ਉਦੇ ਕਰਨ ਕਾ ਬੰਸ ਬੀਕਮ ਕੀ ਚੰਦਰ ਬੰਸੀ ਬਤੇਂਸ ਗੋਤਰਾ ਚਾਹਿਮਾਨ (ਚੁਹਨ) ਆਠ ਮੇਂ ਕੁਰਾ ਹਜਾਬਤ ਆਂਬ ਆਨਾਂ ਬਾਸੀ ਦਬੁਰਜੀ ਉਦੇ ਕਰਨ ਕੀ[114] ਪ੍ਰਗਨਾ ਸ਼ੋਹਦ੍ਰਾ[115] ਸਾਲ ਸੋਲਾ ਸੈ ਬਾਨਮੇ[116] ਬੈਸਾਖ ਪ੍ਰਬਿਸ਼ਟੇ ਤੀਸ ਸੋਮਬਾਰ ਕੇ ਦਿਹੁ ਗੁਰੂ ਕਾ ਬਚਨ ਪਾਇ ਕਰਤਾਰਪੁਰ ਕੇ ਮਲਹਾਨ ਪ੍ਰਗਨਾ ਜਲੰਧਰ ਸਾਮੇ ਮਾਥੇ ਜੂਝ ਕਰ ਮਰਾ[117]। ਆਗੇ ਗੁਰੂ ਆਪ ਭਾਨੇ ਕਾ ਖਾਬਿੰਦ ਗੁਰੂ ਕੀ ਗੱਤ ਗੁਰੂ ਜਾਨੇ।[118]

(ਅ) ਨਠੀਆ ਬੇਟਾ ਬਲੂ ਕਾ ਮਾਧੋ ਬੇਟਾ ਬੱਲੂ ਕਾ ਪੋਤੇ ਮੂਲੇ ਕੇ ਪੜਪੋਤੇ ਰਾਊ ਕੇ ਬੰਸ ਬੀਝੇ ਕਾ ਭਾਰਦੁਆਜੀ ਗੋਤ੍ਰੇ ਪ੍ਰਮਾਰ ਬੰਝਰਉਤ ਜਲਹਾਨੇ ਬਾਸੀ ਅਲੀਪੁਰ ਪ੍ਰਗਨਾ ਮੁਲਤਾਨ ਸੰਮਤ ਸੋਲਾਂ ਸੈ ਬਾਨਮੇ[119] ਬੈਸਾਖ ਪ੍ਰਬਿਸਟੇ ਇਕਤੀਸ ਮੰਗਲਬਾਰ ਕੇ ਦਿਹੁ ਕਰਤਾਰਪੁਰ ਪ੍ਰਗਨਾ ਜਲੰਧਰ ਫੌਜਦਾਰ ਅਸਮਾਨ ਖਾਂ 'ਜਾਂਗੜੀ' ਗੈਲ ਭਿੜੇ ਤੀਨ ਪਹਿਰ ਘੋਰ ਜੁਧ ਹੂਆ। ਜਾਂਗੜੀ ਮਾਰਾ ਗਿਆ ਪੈਂਦੇ ਖਾਂ ਨੇ ਆਗੇ ਵਧ ਗੁਰੂ ਜੀ ਤੇ ਵਾਰ ਕੀਆ ਜੋ ਖਾਲੀ ਗਿਆ ਉਪਰੰਤ ਗੁਰੂ ਜੀ ਕੇ ਪ੍ਰਤਾਮੇ ਵਾਰ ਸੇ ਪੈਂਦੇ ਖਾਂ ਮਾਰਾ ਗਿਆ ਗੁਰੂ ਕਿਆ ਕੀ ਜੀਤ ਹੁਈ। ਭਾਈ ਮਾਧੋ ਰਨ ਭੂਮੀ ਮੇ ਸਾਮੇ ਮਾਥੇ ਜੂਝ ਕੇ ਮਰਾ। ਨਠੀਆਂ ਕਈ ਰਨ ਜੂੰਝਦੇ ਸੂਰਿਆਂ ਗੈਲ ਲਰ ਕੇ ਘੱਲ (ਘਾਇਲ) ਹੂਆ। ਕਈ ਹੋਰ ਜੋਧੇ ਸਾਮੇ ਮਾਥੇ ਲਰ ਕੇ ਸ਼ਹਾਦਤਾਂ ਪਾਇ ਗਏ।[120]

ਗੁਰੂ ਜੀ ਨੇ ਸਮੇਂ ਦੀ ਨਜ਼ਾਕਤ ਨੂੰ ਦੇਖ ਕੇ ਇਸੀ ਰਾਤ ਕੀਰਤਪੁਰ ਦੀ ਤਰਫ਼ ਚਾਲੇ ਪਾ ਦਿੱਤੇ। ਗੁਰੂ ਜੀ ਦੇ ਮੁਖੀਏ, ਸਿੱਖ ਫ਼ੌਜਾਂ ਦੇ ਅੱਗੇ ਅੱਗੇ ਹੋ ਕੇ ਚੱਲੇ। ਰਸਤੇ ਵਿਚ ਫਗਵਾਂੜੇ ਦੇ ਨਜ਼ਦੀਕ ਪਿੱਛੋਂ ਤੁਰਕ ਫ਼ੌਜ ਨੇ ਹਮਲਾ ਕਰ ਦਿੱਤਾ, ਜੈਸਾ ਕਿ ਭੱਟ ਵਹੀ ਵਿਚ ਲਿਖਿਆ ਹੈ:

ਦਾਸਾ ਬੇਟਾ ਬੱਲੂ ਕਾ ਸੁਹੇਲਾ ਬੇਟਾ ਬੱਲੂ ਕਾ ਪੋਤੇ ਮੂਲੇ ਕੇ ਪੜਪੋਤੇ ਰਈਆ ਕੇ ਬੰਸ ਬੀਝੇ ਕਾ ਚੰਦਰ ਬੰਸੀ ਭਾਰਦੁਆਜੀ ਗੋਤ੍ਰੇ ਪ੍ਰਮਾਰ ਬੰਝਰਾਵਤ ਜਲਹਾਨੋਂ ਬਾਸੀ ਅਲੀਪੁਰ ਪ੍ਰਗਨਾ ਮੁਲਤਾਨ ਸਾਲ ਸੋਲਾ ਸੈ ਬਾਨਮੇਂ।[119] ਜੇਠ ਮਾਸ ਕੀ ਸੰਕਰਾਤ ਬੁਧਵਾਰ ਕੇ ਦਿਹੁ ਗਾਮ ਫਗਵਾੜਾ ਪ੍ਰਗਨਾ ਜਲੰਧਰ ਕੇ ਮਲਹਾਨ ਪਾਛੇ ਆਇ ਰਹੀ ਤੁਰਕ ਫਉਜ ਗੈਲ ਸਾਮੇ-ਮਾਥੇ ਜੂਝ ਕਰ ਸੁਆਸ ਦੀਏ। ਗੁਰੂ ਜੀ ਅਗਲੇ ਦਿਬਸ ਜੇਠ ਪ੍ਰਬਿਸ਼ਟੇ ਦੂਜ ਵੀਰਬਾਰ ਕੇ ਦਿਹੁ ਤੀਸਰੇ ਪਹਿਰ ਕੀਰਤ ਪੁਰ ਜਾਇ ਪਹੁੰਚੇ। ਆਗੇ ਸੇ ਭਾਈ ਗੁਰਦਾਸ[121] ਆਦਿ ਸਿੱਖਾਂ ਗੁਰੂ ਜੀ ਕੇ ਆਏ ਕਾ ਬਡਾ ਆਉ ਭਗਤ ਕੀਆ।...[122]

---

114. ਚੌਥੇ ਹਮਲੇ ਅਹਿਮਦ ਸ਼ਾਹ ਅਬਦਾਲੀ ਨੇ ਇਹ ਪਿੰਡ ਉਜਾੜ ਦਿੱਤਾ ਸੀ, ਹੁਣ ਥੇਹ ਸੀ।
115. ਇਹ ਪਿੰਡ ਉਦੈ ਕਰਨ ਦੇ ਥੇਹ ਤੋਂ ਤਿੰਨ ਮੀਲ ਹੈ।
116. 1634 ਈ:।
117. ਸਣੇ ਸਾਥੀ ਸਿੱਖਾਂ।
118. ਭੱਟ ਵਹੀ ਮੁਲਤਾਨੀ ਸਿੰਧੀ।
119. 1635 ਈ:।
120. ਭੱਟ ਵਹੀ ਭਾਦਸੋਂ ਪ੍ਰਗਨਾ ਥਨੇਸਰ।
121. ਭਾਈ ਗੁਰਦਾਸ ਬੇਟਾ ਈਸਰ ਦਾਸ ਭੱਲੇ ਕਾ ਸਾਲ ਸੋਲਾਂ ਤ੍ਰਿਆਨਮੇਂ ਭਾਦਉ ਸੁਦੀ ਪੰਚਮੀ ਬੀਰਬਾਰ ਕੇ ਦਿਹੁ ਏਕ ਘਰੀ ਦਿਬਸ ਚਢੇ ਸੁਆਸ ਪੂਰੇ ਹੋਏ ਗੋਇੰਦਵਾਲ ਬਿਆਸ ਨਦੀ ਕੇ ਕਿਨਾਰੇ ਦਾਗ ਦੀਆ। *(ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ)*
122. ਭੱਟ ਵਹੀ ਮੁਲਤਾਨੀ ਸਿੰਧੀ।

ਗੁਰੂ ਜੀ ਨੂੰ ਕੀਰਤਪੁਰ ਆਇਆਂ ਅਜੇ ਦੋ ਕੁ ਮਹੀਨੇ ਹੋਏ ਸਨ ਕਿ ਰਾਜਾ ਹਿੰਮਤ ਚੰਦ ਹੰਡੂਰੀ (ਨਾਲਾਗੜ੍ਹ) ਦੀਵਾਨ ਧਰਮ ਚੰਦ ਨੂੰ ਨਾਲ ਲੈ ਕੇ ਕੀਰਤਪੁਰ ਵਿਚ ਆਇਆ। ਇਸ ਨੇ ਬੇਨਤੀ ਕੀਤੀ ਕਿ ਮਹਾਰਾਜ ਰੋਪੜੀਆ ਨਵਾਬ ਨਾਸਰ ਅਲੀ ਖ਼ਾਂ ਸਾਨੂੰ ਨਜਾਇਜ਼ ਤੰਗ ਕਰਦਾ ਹੈ। ਉਹਨੇ ਸਰਸਾ ਨਦੀ ਦੇ ਕਿਨਾਰੇ ਦਾ ਇਲਾਕਾ ਸਾਥੋਂ ਜ਼ਬਰਦਸਤੀ ਖੋਹ ਲਿਆ ਹੈ, ਸਹਾਈ ਹੋਵੋ ਜੀ। ਸਤਿਗੁਰਾਂ ਇਸ ਦੀ ਬੇਨਤੀ ਨੂੰ ਸਵੀਕਾਰ ਕਰਕੇ ਇਸ ਦੇ ਸਾਥ ਆਪਣੇ ਵੱਡੇ ਬੇਟੇ ਗੁਰਦਿੱਤਾ ਜੀ ਨੂੰ ਬੁਲਾ ਕੇ ਇਸ ਦੀ ਮਦਦ ਦੇ ਲਈ ਭੇਜਿਆ, ਜਿਸ ਦਾ ਪਤਾ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਲੱਗਦਾ ਹੈ :

(ੳ) ਬਾਬਾ ਗੁਰਦਿਤਾ ਬੇਟਾ ਗੁਰੂ ਹਰਿ ਗੋਬਿੰਦ ਜੀ ਮਹਿਲ ਛਟਮ ਕਾ ਪੋਤਾ ਗੁਰੂ ਅਰਜਨ ਦੇਵ ਜੀ ਕਾ ਪੜਪੋਤਾ ਗੁਰੂ ਰਾਮਦਾਸ ਜੀ ਕਾ ਬੰਸ ਬਾਬਾ ਹਰਿਦਾਸ ਜੀ ਕੀ ਸੂਰਜ ਬੰਸੀ ਗੋਸਲ ਗੋਤ੍ਰਾ ਸੋਢੀ ਖੱਤ੍ਰੀ ਬਾਸੀ ਕੀਰਤਪੁਰ ਪ੍ਰਗਨਾ ਕਹਿਲੂਰ ਗੁਰੂ ਕਾ ਬਚਨ ਪਾਇ ਇਕ ਸੌ ਸਿੱਖਾਂ ਕੋ ਗੈਲ ਲੈ ਰਾਜਾ ਹਿਮਤ ਚੰਦ 'ਹੰਡੂਰੀ' ਕੀ ਇਮਦਾਦ ਕਰਨੇ ਸਾਲ ਸੋਲਾ ਸੈ ਬਾਨਮੇ ਸਾਮਨ ਪ੍ਰਬਿਸ਼ਟੇ ਪਹਿਲੀ ਕੇ ਦਿਹੁ ਨੰਗਲ ਗੁਜਰਾਂ ਕੇ ਮਲਹਾਨ ਸਰਸਾ ਨਦੀ ਨੇ ਤੀਰ ਹਾਕਮ ਨਾਸਰ ਅਲੀ ਖਾਂਨ ਰੋਪਰੀ ਕੇ ਭਧੀਜੇ[123] ਮੁਹਮਦ ਬੇਗ ਗੈਲ ਏਕ ਪਹਿਰ ਘੋਰ ਜੁਧ ਹੂਆ ਸੂਰਜ ਅਸਤ ਹੋਨੇ ਸੇ ਪਹਿਲੇ ਮੁਹਮਦ ਬੇਗ ਮੈਦਾਨ ਛੋਰ ਕੇ ਭਾਗ ਗਿਆ। ਸਿੱਖਾਂ ਨੇ ਬਾਬਾ ਜੀ ਕਾ ਬਚਨ ਪਾਇ ਮਲਕਪੁਰ ਹੰਘਰਾ ਤੀਕ ਪੀਛਾ ਕੀਆ।[124]

(ਅ) ਬਾਬਾ ਗੁਰਦਿਤਾ ਜੀ—ਗੁਰੂ ਜੀ ਕਾ ਬਚਨ ਪਾਇ ਸੰਮਤ ਸੋਲਾ ਸੈ ਬਾਨਮੇ ਸਾਵਨ ਪ੍ਰਬਿਸੰਟੇ ਪਹਿਲੀ ਕੇ ਕਿ ਦਿਹੁ ਸੌ ਸਿੱਖਾਂ ਕੋ ਸਾਥ ਲੈ ਰਾਜਾ ਹਿਮਤ ਚੰਦ ਕੇ ਸਾਥ ਸਰਸਾ ਨਦੀ ਕੇ ਤੱਟ ਪਰ ਆਏ। ਤੀਜੇ ਪਹਿਰ ਨੰਗਲ ਗੁਜਰਾਂ ਕੇ ਮੈਦਾਨ ਮੇ ਦੂੰਹ ਤ੍ਰਫਾਂ ਥੀਂ ਜੰਗ ਸ਼ੁਰੂ ਹੋਈ। ਏਕ ਪਹਿਰ ਲੋਹੇ ਕੇ ਸਾਥ ਲੋਹਾ ਖੜਕਿਆ। ਫੜੋ ਮਾਰ ਲੋ ਕੇ ਨਾਹਰੇ ਦੂੰਹਾਂ ਤ੍ਰਫਾਂ ਸੇ ਲਾਏ ਗਏ। ਕਾਈ ਦਕੀਕਾ ਬਾਕੀ ਨਾਂ ਛੋਰਾ। ਨਬਾਬ ਕਾ ਭਤੀਜਾ ਮੁਹਮਦ ਬੇਗ ਬੰਦੇ ਮਰਵਾਇ ਹਾਰ ਖਾਇ ਮੈਦਾਨ ਛੋਰ ਕੇ ਭਾਗ ਗਿਆ।[125]

ਅਖ਼ੀਰ ਨਾਸਰ ਅਲੀ ਖ਼ਾਨ ਨੇ ਕੋਟ ਪਠਾਨਾਂ ਦੇ ਚੌਧਰੀ ਸ਼ਮਸ ਖ਼ਾਂ ਨੂੰ ਬੁਲਾ ਕੇ ਇਸੇ ਕੀਰਤਪੁਰ ਭੇਜਿਆ। ਗੁਰੂ ਜੀ ਨੇ ਰਾਜਾ ਹਿੰਮਤ ਚੰਦ ਤੇ ਨਾਸਰ ਅਲੀ ਖ਼ਾਂ ਦਾ ਸਮਝੌਤਾ ਕਰਾ ਦਿੱਤਾ। ਬਾਦ ਸਮਝੌਤਾ ਚੌਧਰੀ ਸ਼ਮਸ ਖ਼ਾਂ ਸਤਿਗੁਰਾਂ ਨੂੰ ਨਾਲ ਲੈ ਕੇ ਕੋਟ ਪਠਾਨਾਂ (ਕੋਟਲਾ ਨਿਹੰਗ ਖ਼ਾਂ) ਆ ਗਿਆ, ਜੈਸਾ ਕਿ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਪਤਾ ਚੱਲਦਾ ਹੈ :

(ੳ) ਸ਼ਮਸ ਖਾਂ ਬੇਟਾ ਨਬਾਬ ਸ਼ਮਸ਼ੇਰ ਖਾਂ ਕਾ ਪੋਤਾ ਸੁਲਤਾਨ ਖ਼ਾਂ ਕਾ ਪੜਪੋਤਾ ਮੁਹਮਦ ਇਸਹਾਕ ਖਾਂ ਕਾ ਬੰਸ ਸੁਲੇਮਾਨ ਕੀ...ਬਾਸੀ ਕੋਟ ਪਠਾਨਾਂ (ਕੋਟਲਾ ਨਿਹੰਗ ਖਾਂ) ਪ੍ਰਗਨਾ ਰੋਪਰ ਸੰਬਤ ਸੋਲਾ ਸੈ ਬਾਨਮੇ (1635 ਈ:) ਸਾਮਨ ਮਾਸ ਕੀ ਪੂਰਨਮਾਸੀ ਕੇ ਦਿਹੁ ਗੁਰੂ ਹਰਿ ਗੋਬਿੰਦ ਜੀ ਮਹਿਲ ਛੱਟਮ ਕੋ ਸਾਥ ਲੈ ਕੇ ਆਪਨੇ ਗ੍ਰਿਹਿ ਆਇਆ। ਏਸ ਕੀ ਬੇਗਮ ਨਸੀਰਾ ਨੇ ਬੇਟੇ ਆਲਿਮ[126] ਕੋ ਗੈਲ ਲੈ

---

123. ਭਤੀਜੇ।

124. ਭੱਟ ਵਹੀ ਮੁਲਤਾਨੀ ਸਿੰਧੀ।

125. ਸ੍ਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ*, ਸਾਖੀ ਤੀਜੀ, 1790 ਈ:।

126. ਇਹ ਪਹਿਲਾ ਆਲਿਮ ਹੈ, ਦੂਜਾ ਸ੍ਰੀ ਦਸਮੇਸ਼ ਜੀ ਦੇ ਸਮੇਂ ਹੋਇਆ ਹੈ।

ਗੁਰੂ ਜੀ ਕੌ ਆਇ ਸਿਜਦਾ ਕੀਆ। ਇਨ ਕਾ ਕੋਟ ਪਠਾਨਾਂ ਮੇਂ ਆਨਾ ਸੁਨ ਚਮਾਂ ਦਿਸਾ ਕੀਆਂ ਸਿੱਖ ਸੰਗਤਾਂ ਹੁਮ ਹਮਾਇ ਕੇ ਦਰਸ਼ਨ ਪਾਨੇਂ ਆਈਆਂ। ਬਡਾ ਕੰਤੂਹਲ ਹੂਆ ਕਾਈ ਬਾਰਾ ਪਾਰ ਨਹੀਂ ਸੀ ਆਇ ਰਹਾ। ਗੁਰੂ ਜੀ ਨੇ ਸਬਸ ਕੀ ਮਨੋਂ ਕਾਮਨਾ ਪੂਰਨ ਕੀਂ।[127]

(ਅ) ਸਾਲ ਸੋਲਾਂ ਸੈ ਬਾਨਮੇ (1635 ਈ:) ਸਾਵਨ ਮਾਸ ਕੀ ਪੂਰਨਮਾਸੀ ਕੇ ਦਿਹੁ ਤੀਜੇ ਪਹਿਰ ਨਬਾਬ ਨਾਸਰ ਅਲੀ ਖਾਂ ਸੇ-ਬਦਾਇਗੀ ਲੀ। ਕੋਟ ਪਠਾਨਾਂ (ਕੋਟਲਾ ਨਿਹੰਗ ਖਾਂ) ਕਾ ਚੋਧਰੀ ਸ਼ਮਸ ਖਾਂ ਬੇਨਤੀ ਕਰਕੇ ਸਤਿਗੁਰਾਂ ਕੋ ਆਪਨੇ ਗਾਉ ਮੇ ਲੈ ਆਇਆ। ਗੁਰੂ ਜੀ ਕਾ ਕੋਟ ਪਠਾਨਾਂ ਮੇ ਆਨਾਂ ਸੁਨ ਚਮਾਂ ਤ੍ਰਫਾਂ ਕੀਆਂ ਸਿੱਖ ਸੰਗਤਾਂ ਹੁਮ ਹਮਾਇ ਕੇ ਦਰਸ਼ਨ ਪਾਨੇ ਆਈਆਂ।...ਕਾਈ ਬਾਰਾ ਪਾਰ ਨਾ ਰਹਾ।[128]

ਇਸ ਉਪਰੋਕਤ ਵਾਕਿਆਂ ਤੋਂ ਪੰਜ ਸਾਲ ਬਾਦ ਗੁਰੂ ਹਰਿ ਰਾਇ ਜੀ ਦਾ ਸ਼ੁਭ ਵਿਆਹ ਸਾਲ ਸੋਲਾਂ ਸੈ ਸਤਾਨਮੇ ਬਿ: (1640 ਈ:) ਹਾੜ ਦਿਨ ਸਤਾਰਾਂ ਨੂੰ ਅਰੂਪ ਨਗਰੀ (ਗੁਜਰਾਂਵਾਲਾ) ਵਿਖੇ ਭਾਈ ਦੈਆ ਰਾਮ ਸਿੱਲੀ ਖਤ੍ਰੀ ਕੀ ਬੇਟੀ ਸ੍ਰੀ ਸੁਲਖਣੀ[129] ਜੀ ਨਾਲ ਹੋਇਆ, ਜਿਸ ਦਾ ਪਤਾ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਲੱਗਦਾ ਹੈ :

(ੳ) ਸ੍ਰੀ ਹਰਿ ਰਾਇ ਬੇਟਾ ਬਾਬਾ ਗੁਰਦਿਤਾ ਜੀ ਕਾ ਪੋਤਾ ਗੁਰੂ ਹਰਿ ਗੋਬਿੰਦ ਜੀ ਮਹਿਲ ਛਟਮ ਕਾ...ਬਿਵਾਹ ਸਾਲ ਸੋਲਾ ਸੈ ਸਤਾਨਮੇ ਅਸਾਢ ਮਾਸ ਕੀ ਸਤਾਰਮੀਂ ਕੇ ਦਿਹੁ ਗਾਮ ਅਰੂਪ ਪ੍ਰਗਨਾ ਐਮਨਾਬਾਦ ਮੇ ਭਾਈ ਦੈਆ ਰਾਮ ਸਿਲੀ ਖਤ੍ਰੀ ਕੀ ਪੁਤ੍ਰੀ ਸ੍ਰੀ ਸੁਲਖਣੀ ਸੇ ਹੂਆ। ਬਾਬਾ ਅਨੀ ਰਾਇ ਨੇ ਇਸ ਸ਼ੁਭ ਸਮਾਗਮ ਸਮੇਂ ਆਏ ਗ੍ਰੀਬ ਗੁਰਬੇ ਕੋ ਦਾਨ ਕੀਆ। ਤੀਜੇ ਦਿਬਸ ਬਰਾਤ ਅਰੂਪ ਗਾਮ ਸੇ ਚੱਲ ਕੀਰਤਪੁਰ ਆਇ ਗਈ। ਮਾਤਾ ਨੇਤੀ (ਬਸੀ) ਨੇ ਸਿਰ ਬਾਰਨਾ ਕੀਆ।...[130]

(ਅ) ਦੀਵਾਨ ਜੀ ਨੇ ਸਾਹੇ ਚਿਠੀ ਬਾਚ ਕੇ ਸੁਨਾਈ ਕਿ ਸ੍ਰੀ ਹਰਿ ਰਾਇ ਜੀ ਕੇ ਬਿਬਾਹ ਕਾ ਸ਼ੁਭ ਦਿਬਸ ਸਾਲ ਸੋਲਾ ਸੈ ਸਤਾਨਮੇ ਸਤ੍ਰਾਂ ਹਾੜ ਕਾ ਹੈ ਤਿਆਰੀ ਕਰਨੀ ਚਾਹੀਏ।...ਗੁਰੂ ਜੀ ਨੇ ਬੇਟੇ ਅਨੀਰਾਇ ਕੋ ਸਾਰੀ ਬਾਰਤਾ ਸਮਝਾਇ ਕੇ ਤਿਆਰ ਕੀਆ। ਜਨੇਤ ਸਾਥ ਸ੍ਰੀ ਸੂਰਜ ਮਲ ਸ੍ਰੀ ਤੇਗ ਬਹਾਦਰ ਤੇ ਧੀਰ ਮੱਲ ਆਦਿ ਆਏ।...ਦੈਆ ਰਾਮ ਸਿੱਲੀ ਨੇ ਦਿਨ ਕੇ ਆਇ ਕਾ ਬਡਾ ਆਉ ਭਗਤ ਕੀਆ। ਅਗਲੇ ਦਿਹੁ ਇਸ ਕੀ ਬੇਟੀ ਸ੍ਰੀ ਸੁਲਖਨੀ ਕਾ ਸ਼ੁਭ ਬਿਬਾਹ ਸ੍ਰੀ ਹਰਿ ਰਾਇ ਜੀ ਸੇ ਹੂਆ।[131]

(ੲ) ਸੰਮਤ ਸੋਲਾਂ ਸੈ ਸਤਾਨਵੇ ਜਬ ਗਏ।
ਤਬ ਗੁਰੂ ਹਰਿ ਰਾਇ ਜੀ ਅਰੂਪ ਗਾਉਂ ਮੇਂ ਬਿਆਹੁ ਕਰਤੇ ਭਏ।...੨।[132]

---

127. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ ਲਿਖਤ ਭੱਟ ਕੀਰਤ ਕੀ ਬੇਟਾ ਬਾਬਾ ਭਿਖੇ ਕਾ।

128. ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ ਤੀਜੀ।

129. (ੳ) ਬਾਬਾ ਗੁਰਦਿਤਾ ਪਿਤਾ ਰਾਜ ਕੌਰ ਜੀ ਮਾਤਾ ਹਰਿ ਰਾਇ ਸੁਲਖਣੀ ਪਤਿ...ਗੁਰ ਹਰਿ ਕ੍ਰਿਸ਼ਨ ਰਾਮ ਰਾਇ ਤਾਤ। *(ਕਵਿ ਸਰੂਪ ਦਾਸ 'ਭੱਲਾ', ਉਕਤ ਰਚਨਾ, ਸਫ਼ਾ 623)*

(ਅ) 1787 ਬਿ: (1730 ਈ:) ਨੂੰ ਮਾਤਾ ਸੁਲਖਣੀ ਜੀ ਸਮਾਣੇ ਕੀਰਤਪੁਰ...। ਸਾਵਨ ਵਦੀ ਛਟ ਛਨਿਛਰ ਵਾਰ ਕੋ।
*('ਸ੍ਰੀ ਸਤਿਗੁਰੂ ਜੀ ਕੇ ਮੁਹਿ ਕੀਆਂ ਸਾਖੀਆਂ', ਪੋਥੀ ਬੀਬੀ ਰੂਪ ਕੁਇਰ ਪੁੱਤਰੀ ਗੁਰੂ ਹਰਿ ਰਾਇ ਜੀ ਵਾਲੀ, ਪੱਤਰਾ 560, ਕੀਰਤਪੁਰ ਗੁਰਦੁਆਰਾ ਮੰਜੀ ਸਾਹਿਬ)*

130. ਭੱਟ ਵਹੀ ਤਲਉਂਡਾ ਪ੍ਰਗਨਾ ਤਲਉਂਡਾ (? ਜੀਂਦ)

131. ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ ਚੌਥੀ।

132. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਸਤਵਾਂ।

ਇਸ ਵੇਲੇ ਗੁਰੂ ਹਰਿ ਰਾਇ ਜੀ ਦੀ ਆਯੂ ਕੇਵਲ ਯਾਰਾਂ ਸਾਲਾਂ ਦੀ ਸੀ, ਇਨ੍ਹਾਂ ਦਾ ਸ਼ੁਭ ਜਨਮ ਸੰਮਤ 1686 ਬਿ: (1629 ਈ:) ਨੂੰ ਹੋਇਆ ਸੀ, ਜੈਸਾ ਕਿ ਕਵਿ ਰਾਮ ਸੁਖ ਰਾਉ ਜੀ ਇੰਜ ਲਿਖਦੇ ਹਨ :

> ਸ੍ਰੀ ਗੁਰੂ ਹਰਿ ਰਾਇ ਜੀ...ਬਾਬਾ ਗੁਰਦਿਤਾ ਜੀ ਦੇ ਘਰ...ਸੰਮਤ 1636 ਮਾਘ ਦਿਨ 13...ਯਾਰਾਂ ਘੜੀਆ ਰਾਤ ਗਈ (ਕੀਰਤਪੁਰ ਪੈਦਾ ਹੂਏ) ਫੇਰ ਵਿਆਹ ਹੋਇਆ ਅਰੂਪ ਗਿਰਾਇ...। ਸੰਮਤ 1703[133] (1646 ਈ: ਚੇਤ੍ਰ ਦਿਨਿ 17... ਰਾਮ ਰਾਇ ਜੀ ਜਨਮੇ।...ਕੀਰਤਪੁਰ ਮੇਂ।[134]

ਇਹੋ ਤਰੀਖ਼ ਤੇ ਸੰਮਤ ਡਾ. ਗੰਡਾ ਸਿੰਘ ਨੇ *ਏ ਸ਼ਾਰਟ ਹਿਸਟਰੀ ਆਫ਼ ਦੀ ਸਿਖਜ਼* ਵਿਚ ਮੰਨਿਆ ਹੈ, "ਸਾਹਿਬਜ਼ਾਦਾ ਬਾਬਾ ਰਾਮ ਰਾਇ ਜੀ ਦੀ ਪੈਦਾਇਸ਼ ਤਕ ਸਤਿਗੁਰਾਂ ਦੀ ਉਮਰ ਕੇਵਲ 17 ਕੁ ਸਾਲਾਂ ਦੀ ਬਣਦੀ ਹੈ। ਬਾਬਾ ਰਾਮ ਰਾਇ ਜੀ ਦੇ ਜਨਮ ਤੋਂ ਪੰਦਰਾਂ ਸਾਲ ਬਾਦ ਸੰਮਤ 1718 ਬਿ: (1661 ਈ:) ਕੱਤਕ ਵਦੀ ਨੌਵੀਂ ਐਤਵਾਰ ਨੂੰ ਗੁਰੂ ਹਰਿ ਰਾਇ ਜੀ ਕੀਰਤਪੁਰ ਵਿਚ ਜੋਤੀ ਜੋਤਿ ਸਮਾ ਗਏ ਸੀ। ਉਸ ਸਮੇਂ ਸ੍ਰੀ ਰਾਮ ਰਾਇ ਜੀ ਦੀ ਆਯੂ ਕੇਵਲ ਪੰਦਰਾਂ ਵਰ੍ਹਿਆਂ ਦੀ ਸੀ, ਇਸੀ ਸਾਲ ਸਤਿਗੁਰਾਂ ਦੇ ਜੋਤੀ ਜੋਤਿ ਸਮਾਉਣ ਤੋਂ 7 ਮਹੀਨੇ ਪਹਿਲੋਂ ਬਾਬਾ ਰਾਮ ਰਾਇ ਜੀ ਦਿੱਲੀ ਗਏ ਸਨ। ਇਸ ਤਰ੍ਹਾਂ ਸਾਨੂੰ ਸਾਰੀ ਸੰਗਲੀ ਨੂੰ ਜੋੜਨ ਵਾਸਤੇ ਸੰਨ 1629 ਈ: ਨੂੰ ਗੁਰੂ ਹਰਿ ਰਾਇ ਜੀ ਦਾ ਅਵਤਾਰ ਹੋਣਾ ਮੰਨਣਾ ਚਾਹੀਦਾ ਹੈ।

ਸਤਿਗੁਰਾਂ ਆਪਣਾ ਅੰਤਿਮ ਸਮਾਂ ਜਾਣ ਕੇ ਬਾਬਾ ਗੁਰਦਿੱਤਾ ਜੀ ਦੇ ਦੋਹਾਂ ਬੇਟਿਆਂ ਸ੍ਰੀ ਧੀਰ ਮੱਲ[135] ਤੇ ਸ੍ਰੀ ਹਰਿ ਰਾਇ ਜੀ[136] ਨੂੰ ਬਿਠਾ ਕੇ ਆਦਿ ਬੀੜ[137] ਵੱਡੇ ਸਾਹਿਬਜ਼ਾਦੇ ਨੂੰ ਤੇ ਗੁਰਿਆਈ ਸ੍ਰੀ ਹਰਿ ਰਾਇ ਸਾਹਿਬ ਨੂੰ ਦਿੱਤੀ। ਆਪ 1644 ਈ: ਮੁਤਾਬਿਕ ਸੰਮਤ 1701 ਬਿ: ਗੁਰਪੁਰੀ ਪਧਾਰ ਗਏ :

> ਸੰਮਤ ਸਤ੍ਰਹ ਸੈ ਏਕ ਚੇਤ ਸੁਦੀ ਥਿਤ ਪੰਚਮੀਂ।
> ਆਇਤ ਵਾਰ ਵਸੈਖ ਨੌ ਘਟਕਾ ਗਤ੍ਰ ਗਈ।੨੩।[138]



133. ਇਹੋ ਸੰਮਤ ਤੇ ਤਾਰੀਖ਼ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਦੇਹਰਾਦੂਨ (ਯੂ.ਪੀ.) ਵਿਖੇ ਓਥੋਂ ਦੇ ਮਹੰਤ ਸ੍ਰੀ ਇੰਦ੍ਰੇਸ ਚਰਨ ਦਾਸ ਜੀ ਮੰਨਦੇ ਹਨ।
134. ਕਵਿ ਰਾਮ ਸੁਖ ਰਾਉ, *ਉਕਤ ਰਚਨਾ*, ਅਧਿ: ਪੰਜਵਾਂ, ਪੱਤਰਾ 25 ਤੋਂ 29, ਐਮ. 712.
135. ਇਨ੍ਹਾਂ ਦੀ ਉਮਰ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਜੋਤੀ ਜੋਤਿ ਸਮਾਵਣ ਵੇਲੇ ਕੇਵਲ 18 ਕੁ ਸਾਲਾਂ ਦੀ ਸੀ।
136. ਗੁਰੂ ਹਰਿ ਰਾਇ ਜੀ ਦੀ ਅਵਸਥਾ ਛੇਵੇਂ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਵੇਲੇ ਪੰਦਰਾਂ ਕੁ ਸਾਲਾਂ ਦੀ ਸੀ।
137. (ੳ) ਇਹ ਬੀੜ ਸੰਨ 1606 ਈ: ਮੁਤਾਬਿਕ ਸੋਲਾਂ ਸੈ ਤ੍ਰੇਹਟ ਬਿ: ਜੇਠ ਵਦੀ ਅਮਾਵਸ ਦੇ ਦਿਨ, ਸਤਿਗੁਰਾਂ ਗੁਰੂ ਹਰਿ ਗੋਬਿੰਦ ਜੀ ਨੂੰ ਦੇ ਕੇ ਅਗਲੇ ਦਿਨ ਜੇਠ ਸੁਦੀ ਏਕਮ ਨੂੰ ਲਾਹੌਰ ਨੂੰ ਪਧਾਰੇ ਸੀ। *[ਬਾਬਾ ਦਰਬਾਰੀ ਚੇਲਾ ਸੋਢੀ ਅਭੈ ਰਾਮ (ਅਭੈ ਸਿੰਘ), 'ਗੁਰੂ ਪ੍ਰਿਥੀ ਚੰਦ ਗੁਰ ਬੰਸਾਵਲੀ', 1698 ਈ: (1755 ਬਿ:)]*

    (ਅ) ਗੁਰੂ ਹਰਿ ਗੋਬਿੰਦ ਜੀ ਲਾਹੌਰ ਜਾਂਦੇ ਇਹ ਪਾਵਨ ਬੀੜ ਬਾਬਾ ਬੁੱਢਾ ਸਾਹਿਬ ਜੀ ਨੂੰ ਦੇ ਗਏ ਸਨ। ਜਦ ਗੁਰੂ ਜੀ ਗੜ੍ਹ ਗਵਾਲੀਅਰ ਤੋਂ ਬੰਧਨ ਮੁਕਤ ਹੋ ਗਏ ਤਾਂ ਇਹ ਬੀੜ ਫਿਰ ਛੇਵੇਂ ਸਤਿਗੁਰਾਂ ਪਾਸ ਆ ਗਈ। ਗੁਰੂ ਜੀ ਨੇ ਪਾਵਨ ਬੀੜ ਵਿਚ ਨੌ ਧੁਨਾਂ ਦਰਜ ਕੀਤੀਆਂ।
138. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਾਖੀ ਬਾਈਵੀਂ।

# ਗੋਬਿੰਦ-ਪ੍ਰਸੰਗਾਵਲੀ

ਸਿੱਖ ਇਤਿਹਾਸ ਹਾਲਾਂ ਤਕ ਸਹੀ ਤੇ ਵਿਗਿਆਨਕ ਤਾਰੀਖ਼ੀ ਸੇਧਾਂ ਉੱਤੇ ਨਹੀਂ ਲਿਖਿਆ ਗਿਆ। ਸ਼ਰਧਾਪੂਰਬਕ ਲਿਖੀਆਂ ਸਾਖੀਆਂ ਨੂੰ ਹੀ ਹਰ ਕੋਈ ਆਪਣੀ ਮਰਜ਼ੀ ਨਾਲ, ਅਟੇ-ਸਟੇ ਵਾਲਾ ਲੇਖਾ ਲਾ ਕੇ ਤਾਰੀਖ਼ੀ ਰੂਪ ਦੇ ਦੇਂਦਾ ਹੈ। ਇਹੋ ਕਾਰਨ ਹੈ ਕਿ ਕਿਸੇ ਵੀ ਗੁਰੂ ਸਾਹਿਬ ਦੇ ਜੀਵਨ-ਪ੍ਰਸੰਗ ਦੀਆਂ ਸਹੀ ਤਾਰੀਖ਼ਾਂ ਨਹੀਂ ਮਿਲਦੀਆਂ।

ਅਸਾਂ ਪ੍ਰਾਚੀਨ ਭੱਟਾਂ ਤੇ ਪੰਡਿਆਂ ਦੀਆਂ ਵਹੀਆਂ ਅਤੇ ਸਾਖੀ-ਨਵੀਸਾਂ ਦੀਆਂ ਲਿਖਤਾਂ ਦੀ ਛਾਣ-ਬੀਣ ਕਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੰਖੇਪ ਪ੍ਰਸੰਗਾਵਲੀ ਤਿਆਰ ਕੀਤੀ ਹੈ। ਆਸ ਹੈ ਪਾਠਕ ਇਸ ਦਾ ਯੋਗ ਮੁੱਲ ਪਾਉਣਗੇ।

## ਗੋਬਿੰਦ ਜਨਮਾਸੀ

ਦਸਮੇਸ਼ ਜੀ ਨੇ 'ਬਚਿੱਤ੍ਰ ਨਾਟਕ' ਗ੍ਰੰਥ ਦੇ ਆਰੰਭ ਵਿਚ ਆਪਣੀ ਕਥਾ ਦੱਸਦਿਆਂ ਇੰਜ ਫ਼ੁਰਮਾਇਆ ਹੈ :

ਮੁਰ ਪਿਤ ਪੂਰਬ ਕੀਯਸਿ ਪਯਾਨਾ॥
ਭਾਂਤਿ ਭਾਂਤਿ ਕੇ ਤੀਰਥਿ ਨਾਨਾ॥
ਜਬ ਹੀ ਜਾਤ 'ਤ੍ਰਿਬੇਣੀ' ਭਏ॥
ਪੁੰਨ ਦਾਨ ਦਿਨ ਕਰਤ ਬਿਤਏ॥੧॥
ਤਹੀ ਪ੍ਰਕਾਸ ਹਮਾਰਾ ਭਯੋ॥
ਪਟਨਾ ਸਹਰ ਬਿਖੈ ਭਵ ਲਯੋ॥...੨॥[1]

*ਰਹਿਤਨਾਮਾ* ਲਿਖਤੀ ਭਾਈ ਚਉਪਾ ਸਿੰਘ ਹਜ਼ੂਰੀ ਤੇ ਕੇਸਰ ਸਿੰਘ ਛਿੱਬਰ ਕ੍ਰਿਤ *ਬੰਸਾਵਲੀਨਾਮਾ* ਅਨੁਸਾਰ ਗੁਰਿਆਈ ਮਿਲਣ ਤੋਂ 8 ਸਾਲ ਪਹਿਲੇ (ਗੁਰੂ) ਤੇਗ ਬਹਾਦਰ ਜੀ ਸਮੇਤ ਪਰਿਵਾਰ 1713 ਬਿ: ਦੇ ਚੁਮਾਸੇ ਦੇ ਆਰੰਭ ਵਿਚ ਕੀਰਤਪੁਰ ਤੋਂ ਤੀਰਥ ਯਾਤਰਾ ਲਈ ਚੱਲੇ। ਬਨਭੌਰੀ, ਪਰਗਨਾ ਜੀਂਦ ਦੀ ਭੱਟ ਵਹੀ ਅਨੁਸਾਰ 1714 ਬਿ: ਦੀ ਵੈਸਾਖੀ ਨੂੰ ਹਰਿਦੁਆਰ ਤੇ1718 ਬਿ: ਵੈਸਾਖ ਮਹੀਨੇ ਦੀ ਪੂਰਨਮਾਸ਼ੀ ਨੂੰ ਪ੍ਰਯਾਗ, ਤ੍ਰਿਬੇਣੀ ਸੰਗਮ ਉੱਤੇ ਪਹੁੰਚੇ। ਦਸਮੇਸ਼ ਜੀ ਦੇ ਆਪਣੇ ਕਥਨ ਅਨੁਸਾਰ ਇਸ ਮੌਕੇ 'ਸਪਤਸ੍ਰਿੰਗ' ਪਰਬਤ ਉੱਤੇ ਪ੍ਰਭੂ ਆਰਾਧਨਾ ਕਰ ਕੇ, ਦ੍ਵੈ ਤੋਂ ਏਕ ਰੂਪ ਹੋਏ ਮਹਾਂਪੁਰਖ ਦੀ ਆਤਮਾ ਨੇ ਮਾਤਾ ਗੁਜਰੀ ਜੀ ਦੇ ਉਦਰ ਵਿਚ ਨਿਵਾਸ ਕੀਤਾ। 1718 ਬਿ: ਹਾੜ ਸੁਦੀ ਪੰਚਮੀ ਨੂੰ ਬਨਾਰਸ ਪਹੁੰਚੇ ਅਤੇ ਗੁਰੂ ਤੇਗ਼ ਬਹਾਦਰ ਜੀ ਇਸ ਤਰ੍ਹਾਂ ਤੀਰਥ ਯਾਤਰਾ ਕਰਦੇ ਪਟਨੇ ਸ਼ਹਿਰ ਜਾ ਬਿਰਾਜੇ।

---

1. ਬਚਿੱਤ੍ਰ ਨਾਟਕ, ਅਧਿਆਇ ਸੱਤਵਾਂ।

ਸੰਮਤ 1718 ਬਿ: ਪੋਹ ਸੁਦੀ ਸੱਤਵੀਂ (1661 ਈ:) ਨੂੰ ਗੁਰੂ ਤੇਗ਼ ਬਹਾਦਰ ਜੀ ਦੇ ਘਰ ਮਾਤਾ ਗੁਜਰੀ ਦੇ ਉਦਰ ਤੋਂ ਸ੍ਰੀ ਦਸਮ ਪਾਤਸ਼ਾਹ ਜੀ ਦਾ ਅਵਤਾਰ ਹੋਇਆ।[2] ਨੌਵੇਂ ਗੁਰੂ ਸਾਹਿਬ ਦੇ ਇਕ ਹੁਕਮਨਾਮੇ ਅਨੁਸਾਰ ਇਸ ਲਾਲ-ਗੋਪਾਲ ਦਾ ਨਾਮ ਗੋਬਿੰਦ ਦਾਸ ਰੱਖਿਆ ਸੀ। ਇਸ ਤੋਂ ਅੱਗੇ ਗੁਰੂ ਸਾਹਿਬ ਦੇ ਜੀਵਨ ਦਾ ਮਿਤੀ ਵਾਰ ਵੇਰਵਾ ਇਸ ਤਰ੍ਹਾਂ ਹੈ :

ਸੰਮਤ 1718 ਬਿ:, ਕੱਤਕ ਵਦੀ ਨੌਵੀਂ (1661 ਈ:) ਐਤਵਾਰ ਨੂੰ ਗੁਰੂ ਹਰਿ ਰਾਇ ਸਾਹਿਬ ਪਾ: ਸੱਤਵੀਂ, ਨਗਰ ਕੀਰਤਪੁਰ ਪ੍ਰਗਨਾ ਕਹਿਲੂਰ ਵਿਚ ਜੋਤੀ ਜੋਤਿ ਸਮਾ ਗਏ।[3]

ਸੰਮਤ 1719 ਬਿ:, ਮਾਘ ਸੁਦੀ ਪੰਚਮੀ (1662 ਈ:) ਗੁਰੂ ਹਰਿ ਰਾਇ ਜੀ ਦਾ ਜੋਤੀ ਜੋਤਿ ਸਮਾਉਣਾ[4] ਸੁਣ ਕੇ ਗੁਰੂ ਤੇਗ਼ ਬਹਾਦਰ ਜੀ ਪਟਨੇ ਤੋਂ ਪੰਜਾਬ ਆਉਂਦੇ, ਦੂਜੀ ਵਾਰ ਪ੍ਰਯਾਗ ਆਏ।[5]

ਸੰਮਤ 1720 ਬਿ:, ਚੇਤ ਸੁਦੀ ਪੰਚਮੀ (1664 ਈ:) ਸੋਮਵਾਰ ਨੂੰ ਗੁਰੂ ਤੇਗ਼ ਬਹਾਦਰ ਜੀ, ਸੱਤਵੇਂ ਗੁਰੂ ਜੀ ਦਾ ਜੋਤੀ ਜੋਤਿ ਸਮਾਉਣਾ ਸੁਣ ਕੇ ਪਟਨੇ ਤੋਂ ਪੰਜਾਬ ਆਉਂਦੇ, ਦਿੱਲੀ ਭਾਈ ਕਲਿਆਣੇ ਸਿੱਖ ਦੀ ਧਰਮਸਾਲਾ ਕੂਚਾ ਦਿਲ ਵਾਲੀ ਸਿੱਖਾਂ ਵਿਚ ਠਹਿਰੇ। ਇਥੇ ਹੀ ਪੂਜ ਮਾਤਾ ਸੁਲੱਖਣੀ ਜੀ ਆਪਣੇ ਪੁੱਤਰ ਸ੍ਰੀ ਰਾਮ ਰਾਇ ਸਮੇਤ ਗੁਰੂ ਬਾਬਾ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਗੁਰੂ ਹਰਿ ਕ੍ਰਿਸ਼ਨ ਜੀ ਪਾ: ਅੱਠਵੀਂ ਦਾ ਦਿੱਲੀ ਆਉਣ ਦਾ ਕਾਰਨ ਦੱਸਿਆ।[6]

ਸੰਮਤ 1721 ਬਿ:, ਚੇਤ ਸੁਦੀ 14, ਪ੍ਰਵਿਸ਼ਟੇ 3 ਵੈਸਾਖ (1664 ਈ:) ਗੁਰੂ ਹਰਿ ਕ੍ਰਿਸ਼ਨ ਜੀ, ਰਾਜਾ ਜੈ ਸਿੰਘ ਦੇ ਬੰਗਲੇ ਵਿਚ ਜੋਤੀ ਜੋਤਿ ਸਮਾਏ।[7]

ਸੰਮਤ 1721 ਬਿ:, ਭਾਦਰੋਂ ਦੀ ਅਮਾਵਸ (1664 ਈ:) ਮਾਤਾ ਸੁਲੱਖਣੀ ਦੇ ਬੁਲਾਉਣ ਉੱਤੇ ਬਾਬਾ ਦੁਵਾਰਕਾ ਦਾਸ ਭੱਲਾ ਪੁੱਤਰ ਬਾਬਾ ਅਰਜਾਣੀ ਸਾਹਿਬ, ਪੋਤਾ ਬਾਬਾ ਮੋਹਰੀ ਜੀ ਨੇ ਗੁਰੂ ਤੇਗ਼ ਬਹਾਦਰ ਜੀ ਨੂੰ ਗੁਰਿਆਈ ਦਾ ਤਿਲਕ ਲਾਇਆ।[8]

ਸੰਮਤ 1722 ਬਿ: (1665 ਈ:) ਦੀ ਵਿਸਾਖੀ ਦਾ ਮੇਲਾ, ਗੁਰੂ ਤੇਗ਼ ਬਹਾਦਰ ਜੀ ਨੇ ਭਾਈ ਦਗੋ ਮਸੰਦ ਦੀ ਬੇਨਤੀ ਉੱਤੇ ਉਸ ਦੇ ਨਵੇਂ ਰਿਹਾਇਸ਼ੀ ਮਕਾਨ, ਨਗਰ ਧਮਧਾਨ, ਇਲਾਕਾ ਬਾਂਨਰ ਵਿਚ ਮਨਾਇਆ।[9]

---

2. ਚਉਪਾ ਸਿੰਘ ਹਜ਼ੂਰੀ, *ਰਹਿਤਨਾਮਾ* ਤੇ ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਸੰਪਾ. ਡਾ. ਰਤਨ ਸਿੰਘ ਜੱਗੀ, ਚਰਨ ਦਸਵਾਂ, 1826 ਬਿ: (1769 ਈ:), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।
3. ਚਲਿੱਤਰ ਜੋਤੀ ਜੋਤਿ ਸਮਾਵਣੇ ਕਾ, ਪ੍ਰਾਚੀਨ ਆਦਿ ਬੀੜਾਂ ਵਿਚ।
4. ਗੁਰੂ ਹਰਿ ਰਾਇ ਜੀ ਸੰਮਤ 1718 ਬਿ: ਕੱਤਕ ਵਦੀ 9 ਨੂੰ ਜੋਤੀ ਜੋਤਿ ਸਮਾ ਗਏ ਸਨ।
5. ਪੰਡਾ ਵਹੀ ਬਸੰਤ ਲਾਲ ਪ੍ਰਯਾਗ; ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਨੌਵਾਂ।
6. ਭੱਟ ਵਹੀ ਪੂਰਬੀ ਦੱਖਣੀ; ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਨੌਵਾਂ ਤੇ ਸ੍ਵਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ*।
7. ਚਲਿੱਤਰ ਜੋਤੀ ਜੋਤਿ ਸਮਾਵਣੇ ਕਾ, ਪ੍ਰਾਚੀਨ ਲਿਖਤੀ ਆਦਿ ਬੀੜਾਂ ਵਿਚ।
8. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ; ਕਵਿ ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਸੰਪਾ. ਡਾ. ਗੋਬਿੰਦ ਸਿੰਘ ਲਾਂਬਾ, 1776 ਈ: (1833 ਬਿ:), ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਤੇ ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
9. ਭੱਟ ਵਹੀ ਪੂਰਬੀ ਦੱਖਣੀ; ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ* ਤੇ ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ 26.

ਸੰਮਤ 1722 ਬਿ:, 9 ਜੇਠ (1665 ਈ:) ਨੂੰ ਨੌਵੇਂ ਗੁਰੂ ਜੀ ਬਾਂਗਰ ਦੇਸ ਵਿਚ ਵਿਸਾਖੀ ਮਨਾ ਕੇ ਕੀਰਤਪੁਰ ਪ੍ਰਗਨਾ ਕਹਿਲੂਰ ਆਪਣੇ ਭਤੀਜੇ ਬਾਬਾ ਸੁੰਦਰ ਮੱਲ ਦੇ ਪੁੱਤਰ ਦੀਪ ਚੰਦ ਪਾਸ ਪੁੱਜੇ।[10]

ਸੰਮਤ 1722 ਬਿ:, 1 ਵੈਸਾਖ, ਵਦੀ ਨੌਵੀਂ ਬੁੱਧਵਾਰ (1665 ਈ:) ਗੁਰੂ ਤੇਗ਼ ਬਹਾਦਰ ਜੀ ਲੱਖੀ ਜੰਗਲ ਦੇ ਦੌਰ 'ਤੇ ਵਾਪਸ ਸ੍ਰੀ ਕੀਰਤਪੁਰ ਆਏ।[11]

ਸੰਮਤ 1722 ਬਿ:, 30 ਵੈਸਾਖ, ਵੀਰਵਾਰ (1665 ਈ:) ਰਾਜਾ ਦੀਪ ਚੰਦ 'ਕਹਿਲੂਰੀ' ਪੁੱਤਰ ਰਾਜਾ ਤਾਰਾ ਚੰਦ ਇਸ ਦੁਨੀਆ ਤੋਂ ਚੱਲ ਵਸਿਆ।[12]

ਸੰਮਤ 1722 ਬਿ:, ਜੇਠ ਸੁਦੀ 11 (1665 ਈ:) ਸ੍ਰੀ ਗੋਬਿੰਦ ਦਾਸ ਜੀ ਦੇ ਸ਼ੁਭ ਜਨਮ ਤੋਂ 2 ਸਾਲ, 4 ਮਹੀਨੇ, 24 ਦਿਨ ਉਪਰੰਤ ਪਟਨਾ ਨਿਵਾਸੀ ਸਿੱਖਾਂ ਨੇ ਪਹਿਲੀ ਵਾਰ ਯਾਦਗਾਰ ਵਜੋਂ ਸ੍ਰੀ ਹਰਿਮੰਦਰ ਸਾਹਿਬ ਪਟਨਾ ਦੀ ਸੇਵਾ ਕੀਤੀ।[13]

ਸੰਮਤ 1722 ਬਿ:, 15 ਜੇਠ ਸ਼ਨੀਵਾਰ (1665 ਈ:) ਕੰਵਰ ਭੀਮ ਚੰਦ[14] ਦੀ ਮਾਤਾ ਰਾਣੀ ਚੰਪਾ ਦੇ ਸੱਦੇ ਉੱਤੇ ਗੁਰੂ ਤੇਗ਼ ਬਹਾਦਰ ਜੀ ਰਾਜਾ ਦੀਪ ਚੰਦ ਦੀ ਸਤਾਰ੍ਹਵੀਂ ਉੱਤੇ ਬਿਲਾਸਪੁਰ ਗਏ। ਰਾਣੀ ਨੇ ਸਤਿਗੁਰਾਂ ਨੂੰ ਨਵਾਂ ਪਿੰਡ ਆਬਾਦ ਕਰਨ ਲਈ ਪਿੰਡ ਮੀਆਂਪੁਰ ਲੋਦੀਪੁਰ ਤੇ ਸਹੋਟੇ ਨਗਰ ਦੀ ਨਾਲ ਲਗਦੀ ਕੁਝ ਜ਼ਮੀਨ ਦਿੱਤੀ।[15]

ਸੰਮਤ 1722 ਬਿ:, 29 ਹਾੜ ਸੋਮਵਾਰ (1665 ਈ:) ਗੁਰੂ ਤੇਗ਼ ਬਹਾਦਰ ਜੀ ਨੇ ਬਾਬਾ ਗੁਰਦਿੱਤਾ ਰੰਧਾਵਾ (ਬਾਬਾ ਬੁੱਢੇ ਦਾ) ਦੇ ਹਸਤ ਕਮਲਾਂ ਦੁਆਰਾ ਮਾਖੋਵਾਲ ਨਾਮੀ ਪੁਰਾਣੇ ਥੇਹ ਉੱਤੇ ਨਵੇਂ ਪਿੰਡ ਚੱਕ ਨਾਨਕੀ ਦੀ ਨੀਂਹ ਰਖਵਾਈ।[16]

ਸੰਮਤ 1722 ਬਿ:, ਕੱਤਕ ਸੁਦੀ 11 (1665 ਈ:) ਗੁਰੂ ਤੇਗ਼ ਬਹਾਦਰ ਜੀ ਦੀ ਪਹਿਲੀ ਗ੍ਰਿਫ਼ਤਾਰੀ ਨਗਰ ਧਮਧਾਨ ਇਲਾਕਾ ਬਾਂਗਰ ਤੋਂ ਆਲਿਮ ਖ਼ਾਨ ਰੁਹੇਲੇ ਨੇ ਕੀਤੀ। ਆਪ ਦੇ ਨਾਲ ਸਤੀ ਦਾਸ, ਮਤੀ ਦਾਸ ਬੇਟੇ ਹੀਰਾ ਮਲ ਦੇ, ਗਵਾਲ ਦਾਸ ਬੇਟਾ ਛੋਟੇ ਮੱਲ ਦਾ, ਗੁਰਦਾਸ ਬੇਟਾ ਕੀਰਤ ਕਾ, ਸੰਗਤ ਬੇਟਾ ਬਿਨੇ ਦਾ ਅਤੇ ਜੇਠਾ ਤੇ ਦਿਆਲ ਦਾਸ ਬੇਟੇ ਮਾਈ ਦਾਸ ਦੇ ਆਦਿ ਫੜੇ ਗਏ।[17]

ਸੰਮਤ 1722 ਬਿ:, ਮਾਂਹ ਕੱਤਕ (1665 ਈ:) ਰਾਜਾ ਜੈ ਸਿੰਘ ਮਿਰਜ਼ਾ ਦੇ

---

10. ਭੱਟ ਵਹੀ ਪੂਰਬੀ ਦੱਖਣੀ; ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ 26.
11. ਭੱਟ ਵਹੀ ਮੁਲਤਾਨੀ ਸਿੰਧੀ; ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
12. ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ* ਤੇ ਬੇਦੀ ਗਣੇਸ਼ਾ ਸਿੰਘ, *ਸ਼ਸ਼ੀ ਬੰਸ ਬਿਨੋਦ*।
13. *ਸ਼ਿਲਾਲੇਖ*, ਤਖ਼ਤ ਸ੍ਰੀ ਪਟਨਾ ਸਾਹਿਬ।
14. ਰਾਜਾ ਦੀਪ ਚੰਦ ਦੀ ਮ੍ਰਿਤੂ ਵੇਲੇ ਕੰਵਰ ਭੀਮ ਚੰਦ ਦੀ ਉਮਰ 10 ਸਾਲ ਦੀ ਸੀ। ਉਸ ਵੇਲੇ ਰਾਜ-ਪ੍ਰਬੰਧ ਇਸ ਦੇ ਚਾਚਾ ਮਾਣਕ ਚੰਦ ਪਾਸ ਸੀ।
15. ਭੱਟ ਵਹੀ ਮੁਲਤਾਨੀ ਸਿੰਧੀ; ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ* ਤੇ ਬੇਦੀ ਗਣੇਸ਼ਾ ਸਿੰਘ, *ਗੁਰੂ ਬੰਸ ਬਿਨੋਦ*, ਅਧਿ: 8.
16. ਭੱਟ ਵਹੀ ਮੁਲਾਤਾਨੀ ਸਿੰਧੀ; ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*; ਸੁਖਾ ਸਿੰਘ, *ਗੁਰਬਿਲਾਸ ਪਾਤਿਸ਼ਾਹੀ ੧੦*, ਅਧਿ: 1; ਗਿਆਨੀ ਗਿਆਨ ਸਿੰਘ, *ਤ੍ਵਾਰੀਖ਼ ਖ਼ਾਲਸਾ*, ਛਾਪ ਪਹਿਲੀ; ਬੇਦੀ ਗਣੇਸ਼ਾ ਸਿੰਘ, *ਉਕਤ ਰਚਨਾ* ਅਤੇ ਮਾ: ਸੰਤੋਖ ਸਿੰਘ ਅਨੰਦਪੁਰੀ, *ਅਨੰਦਪੁਰ ਦੀ ਕਹਾਣੀ*।
17. ਭੱਟ ਵਹੀ ਜਾਦੋ ਬੰਸੀ ਬਸਤੀਆਂ ਦੀ, ਦੋਵੇਂ *ਮਹਿਮਾ ਪ੍ਰਕਾਸ਼; ਬਾਦਸ਼ਾਹ ਬੁਰੰਜੀ*, ਸੰਪਾ. ਐਸ.ਕੇ. ਭੂਇਆਂ ਅਤੇ ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।

ਪੁੱਤਰ ਕੰਵਰ ਰਾਮ ਸਿੰਘ ਨੇ ਗੁਰੂ ਤੇਗ਼ ਬਹਾਦਰ ਜੀ ਨੂੰ ਜ਼ਮਾਨਤ ਉੱਤੇ ਰਿਹਾ ਕਰਵਾ ਕੇ ਦਿੱਲੀਓਂ ਬਾਹਰ ਭੇਜ ਦਿੱਤਾ, ਜਿਸ ਉੱਤੇ ਬਾਦਸ਼ਾਹ ਔਰੰਗਜ਼ੇਬ ਰਾਮ ਸਿੰਘ ਉੱਤੇ ਖ਼ਫ਼ਾ ਹੋਇਆ।[18]

ਸੰਮਤ 1723 ਬਿ:, ਭਾਦੋਂ ਵਦੀ 14 (1666 ਈ:) ਕੰਵਰ ਰਾਮ ਸਿੰਘ ਦੀ ਮਿਸਲ ਵਿੱਚੋਂ ਸ੍ਰੀ ਸ਼ਿਵਾ ਜੀ ਤੇ ਸੰਭਾ ਜੀ ਦੋਵੇਂ ਪਿਉ ਪੁੱਤਰ ਭੱਜ ਨਿਕਲਣ ਵਿਚ ਕਾਮਯਾਬ ਹੋਏ। ਇਸ ਦਾ ਇਲਜ਼ਾਮ ਕੰਵਰ ਰਾਮ ਸਿੰਘ ਉੱਤੇ ਲੱਗਾ ਤੇ ਔਰੰਗਜ਼ੇਬ ਨੇ ਕੰਵਰ ਨੂੰ ਦਿੱਤੇ ਹੋਏ ਸਾਰੇ ਇਖ਼ਤਿਆਰ ਜ਼ਬਤ ਕਰ ਲਏ।[19]

ਸੰਮਤ 1724 ਬਿ:, 10 ਸਾਵਣ (1667 ਈ:) ਕੰਵਰ ਰਾਮ ਸਿੰਘ ਦਾ ਪਿਤਾ ਰਾਜਾ ਜੈ ਸਿੰਘ ਮਿਰਜ਼ਾ ਦੱਖਣ ਤੋਂ ਵਾਪਸ ਆਉਂਦਾ ਰਸਤੇ ਵਿਚ ਬੁਰਹਾਨਪੁਰ (ਮੱਧ ਪ੍ਰਦੇਸ਼) ਵਿਚ ਚੱਲ ਵੱਸਿਆ।[20]

[*ਨੋਟ:* ਕੰਵਰ ਰਾਮ ਸਿੰਘ ਉੱਤੇ ਔਰੰਗਜ਼ੇਬ ਖ਼ੁਸ਼ ਨਹੀਂ ਸੀ। ਇਸ ਦੇ ਗੱਦੀ ਬੈਠਣ ਉੱਤੇ ਬਾਦਸ਼ਾਹ ਨੇ ਅੰਬੇਰ ਉੱਤੇ ਖ਼ਾਲਿਸਾ ਬਿਠਾ ਦਿੱਤਾ।[21]]

ਸੰਮਤ 1724 ਬਿ: (1667 ਈ:) ਸਾਹਿਬਜ਼ਾਦਾ ਸ੍ਰੀ ਗੋਬਿੰਦ ਦਾਸ ਜੀ ਨੂੰ ਗੁਰਮੁਖੀ ਅੱਖਰ ਪੜ੍ਹਾਉਣ ਵਾਸਤੇ ਭਾਈ ਚਉਪਤ ਰਾਇ (ਚਉਪਾ ਸਿੰਘ) ਦੀ ਸੇਵਾ ਲੱਗੀ।[22]

ਸੰਮਤ 1724 ਬਿ:, 25 ਪੋਹ (1667 ਈ:) ਦਿੱਲੀ ਰਾਜਧਾਨੀ ਵਿਚ ਇਤਲਾਹ ਪਹੁੰਚੀ ਕਿ ਅਸਾਮੀਆਂ ਨੇ ਮੁਗ਼ਲ ਸਰਕਾਰ ਦੇ ਥਾਣੇ ਗੁਹਾਟੀ ਉੱਤੇ ਹਮਲਾ ਕਰ ਕੇ ਓਥੋਂ ਦੇ ਫ਼ੌਜਦਾਰ ਸੱਯਦ ਫ਼ਿਰੋਜ਼ ਖ਼ਾਨ ਤੇ ਇਖ਼ਤਿਸਾਸ ਨੂੰ ਮਾਰ ਮੁਕਾਇਆ ਹੈ।[23]

ਸੰਮਤ 1725 ਬਿ: (1668 ਈ:) ਨੌਵੇਂ ਗੁਰੂ ਸਾਹਿਬ ਨੇ ਸਾਹਿਬਜ਼ਾਦਾ ਸ੍ਰੀ ਗੋਬਿੰਦ ਦਾਸ ਜੀ ਨੂੰ ਫ਼ਾਰਸੀ ਅੱਖਰ ਪੜ੍ਹਾਉਣ ਦੀ ਸੇਵਾ ਮੁਨਸ਼ੀ ਹਰਿ ਜਸਿ ਰਾਇ ਸਪੁੱਤਰ ਭਾਈ ਹਰਿ ਦਿਆਲ ਛਿੱਬਰ ਦੀ ਲਗਾਈ।[24]

ਸੰਮਤ 1726 ਬਿ: (1669 ਈ:) ਸਾਹਿਬਜ਼ਾਦਾ ਸ੍ਰੀ ਗੋਬਿੰਦ ਦਾਸ ਜੀ ਨੂੰ ਸੰਸਕ੍ਰਿਤ ਵਿੱਦਿਆ ਦੇਣ ਲਈ ਕ੍ਰਿਪਾ ਰਾਮ ਦੱਤ ਬ੍ਰਾਹਮਣ, ਮਟਨ ਨਿਵਾਸੀ ਦੀ ਸੇਵਾ ਲੱਗੀ।[25]

ਸੰਮਤ 1726 ਬਿ: (1669 ਈ:) ਵਰਖਾ ਰੁੱਤ ਤੋਂ ਬਾਦ—ਰਾਜਾ ਰਾਮ ਸਿੰਘ ਅੰਬੇਰ ਪਤੀ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਨਾਲ ਅਸਮ ਦੀ ਮੁਹਿੰਮ ਉੱਤੇ ਗਿਆ।[26]

---

18. ਚਉਪਾ ਸਿੰਘ ਹਜ਼ੂਰੀ, *ਰਹਿਤਨਾਮਾ* ਅਤੇ *ਬਾਦਸ਼ਾਹ ਬੁਰੰਜੀ*।
19. ਦੇਵੀ ਪ੍ਰਸ਼ਾਦ ਜੋਧਪੁਰੀ, *ਔਰੰਗਜ਼ੇਬਨਾਮਾ*, ਖੰਡ ਤੀਜਾ, ਸਫ਼ਾ 67.
20. *ਬਾਦਸ਼ਾਹ ਬੁਰੰਜੀ*, ਸਫ਼ੇ 163-64.
21. *ਹਿਤੈਸ਼ੀ*, ਹਿੰਦੀ ਮਾਸਿਕ ਪੱਤਰ, 'ਜੈਪੁਰ ਅੰਕ', ਦਸੰਬਰ-ਜਨਵਰੀ 1941 ਈ:।
22. ਚਉਪਾ ਸਿੰਘ ਹਜ਼ੂਰੀ, *ਉਕਤ ਰਚਨਾ;* ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਦਸਵਾਂ।
23. *ਮੁਆਸਿਰਿ ਆਲਮਗੀਰੀ*।
24. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਦਸਵਾਂ ਤੇ ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
25. ਚਉਪਾ ਸਿੰਘ ਹਜ਼ੂਰੀ, *ਉਕਤ ਰਚਨਾ*; ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਦਸਵਾਂ ਤੇ ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
26. *ਮੁਆਸਿਰਿ ਆਲਮਗੀਰੀ* ਤੇ *ਔਰੰਗਜ਼ੇਬਨਾਮਾ*।

ਸੰਮਤ 1726 ਬਿ: (1669 ਈ:)—ਕੰਵਰ ਰਾਮ ਸਿੰਘ ਨੂੰ ਅਸਮ ਮੁਹਿੰਮ ਉੱਤੇ ਜਾਣ ਲੱਗਿਆਂ ਮਾਤਾ ਵੱਲੋਂ ਹਿਦਾਇਤ ਹੋਈ ਕਿ ਤੂੰ ਗੁਰੂ ਤੇਗ਼ ਬਹਾਦਰ ਜੀ ਨੂੰ ਨਾਲ ਲੈ ਕੇ ਅਸਾਮ ਜਾ। ਕੰਵਰ ਰਾਮ ਸਿੰਘ ਇਕ ਹਫ਼ਤਾ ਅਸਾਮ ਜਾਂਦਿਆਂ ਰਸਤੇ ਵਿਚ ਪਟਨੇ ਸ਼ਹਿਰ ਠਹਿਰਿਆ।[27]

ਸੰਮਤ 1726 ਬਿ: (1669 ਈ:) ਪਾਤਸ਼ਾਹੀ ਨੌਵੀਂ ਦੇ ਹੁਕਮਨਾਮੇ ਦੇ ਮੁਤਾਬਿਕ ਗੁਰੂ ਸਾਹਿਬ ਪਟਨੇ ਨਹੀਂ ਸਨ ਤੇ ਰਾਜੇ ਦੇ ਮਿਲਣ ਉੱਤੇ ਇਕ ਹੁਕਮਨਾਮਾ ਪਟਨੇ ਦੀ ਸੰਗਤ ਦੇ ਨਾਮ ਲਿਖਿਆ ਕਿ 'ਅਸੀਂ ਪਰੈ ਰਾਜੇ ਜੀ ਕੇ ਸਾਥ ਗਏ ਹਾਂ।'[28]

ਸੰਮਤ 1726 ਬਿ:, ਚੇਤਰ ਪ੍ਰਵਿਸ਼ਟੇ 4 (1669 ਈ:)—ਗੁਰੂ ਜੀ ਰਾਜਾ ਰਾਮ ਸਿੰਘ ਨਾਲ ਅਸਾਮ ਪਹੁੰਚੇ, ਕੁਝ ਯੁੱਧ ਤੇ ਕੁਝ ਸੁਲਹ ਕਰਵਾ ਰੰਗਾ ਮਾਟੀ (ਖਾਰੂ ਪਤੀਆਂ ਘਾਟ) ਵੱਲ ਮੁੜ ਆਏ।[29]

ਸੰਮਤ 1727 ਬਿ: (1670 ਈ:)—ਗੁਰੂ ਜੀ ਤੇ ਰਾਜਾ ਰਾਮ ਸਿੰਘ ਕਲਕੱਤਾ ਤੇ ਗਯਾ ਦੇ ਰਸਤੇ ਪਿਛਾਂਹ ਪਰਤ ਆਏ। ਗੁਰੂ ਜੀ ਨੇ ਪਰਿਵਾਰ ਨੂੰ ਹੁਕਮ ਭੇਜ ਕੇ ਬੁਲਾ ਲਿਆ ਤੇ ਨਾਲ ਲੈ ਕੇ ਪ੍ਰਯਾਗ ਆ ਬਿਰਾਜੇ।[30]

ਸੰਮਤ 1727 ਬਿ: (1670 ਈ:)—ਗੁਰੂ ਜੀ ਨੇ ਆਪਣਾ ਪਰਿਵਾਰ ਤੇ ਵਾਧੂ ਵਹੀਰ ਪ੍ਰਯਾਗ ਤੋਂ ਅਜੁੱਧਿਆ, ਨਾਨਕ ਮਤਾ ਤੇ ਪਹੇਵੇ-ਕੁਰੂਕਸ਼ੇਤਰ ਦੇ ਰਸਤੇ ਪੰਜਾਬ ਨੂੰ ਤੋਰ ਦਿੱਤਾ। ਮਾਤਾ ਗੁਜਰੀ ਜੀ ਸਮੇਤ ਪਰਿਵਾਰ ਦੇ ਆਪਣੇ ਪਿਤਾ ਭਾਈ ਲਾਲ ਚੰਦ ਦੇ ਪਹਿਲੇ ਪਿੰਡ ਲਖਨੌਰ[31] (ਜ਼ਿਲ੍ਹਾ ਅੰਬਾਲਾ) ਵਿਚ ਅਸੂ ਸੁਦੀ ਨਾਵੀਂ, ਨਾਵੇਂ ਨਵਰਾਤੇ ਨੂੰ ਪਹੁੰਚ ਗਏ।[32]

ਸੰਮਤ 1727 ਬਿ:, ਅੱਸੂ ਸੁਦੀ ਨਾਵੀਂ, ਨਾਵਾਂ ਨੁਰਾਤਾ (1671 ਈ:)—ਮਾਤਾ ਗੁਜਰੀ ਸਮੇਤ ਪਰਿਵਾਰ ਪਹੇਵੇ ਤੋਂ ਚੱਲ ਕੇ ਅਖ਼ੀਰ ਲਖਨੌਰ (ਤਹਿਸੀਲ ਤੇ ਜ਼ਿਲ੍ਹਾ ਅੰਬਾਲਾ) ਆਪਣੇ ਪੇਕੇ ਆ ਠਹਿਰੀ। ਅਗਲੇ ਦਿਨ ਮਾਤਾ ਜੀ ਦੇ ਵੱਡੇ ਭਰਾ ਮਿਹਰ ਚੰਦ ਨੇ ਸਾਹਿਬਜ਼ਾਦੇ ਤੋਂ ਵਾਰਨਾ ਕੀਤੀ। ਜ਼ਮੁਰਦੀ ਰੰਗ ਦੀ ਪੋਸ਼ਾਕ ਪਹਿਨਾਈ, ਮੱਥੇ ਉੱਤੇ ਟਿੱਕਾ ਲਾਇਆ ਤੇ ਭੱਟਾਂ, ਬ੍ਰਾਹਮਣਾਂ ਨੂੰ ਦਾਨ ਦਿੱਤਾ। ਸਾਹਿਬਜ਼ਾਦਾ ਸ੍ਰੀ ਗੋਬਿੰਦ ਦਾਸ ਜੀ ਨੇ ਹੱਥ ਵਿਚ ਨਿੱਕਾ ਜਿਹਾ ਤੀਰ ਫੜ ਤੇ ਮੰਜੀ ਉੱਤੇ ਬੈਠ ਸੰਗਤਾਂ ਨੂੰ ਦਰਸ਼ਨ ਦਿੱਤੇ।[33]

ਸੰਮਤ 1728 ਬਿ: (1671 ਈ:)—ਗੁਰੂ ਤੇਗ਼ ਬਹਾਦਰ ਜੀ ਦਿੱਲੀ ਦੇ ਰਸਤੇ ਰਾਜਾ ਰਾਮ ਸਿੰਘ ਤੋਂ ਵਿਦਾਇਗੀ ਲੈ ਕੇ ਪੰਜਾਬ ਆਏ ਤੇ ਆਪਣੇ ਪਰਿਵਾਰ ਨੂੰ

27. *ਬਾਦਸ਼ਾਹ ਬੁਰੰਜੀ* ਤੇ ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*।
28. ਹੁਕਮਨਾਮਾ ਪਾਤਸ਼ਾਹੀ ਨਾਵੀਂ।
29. *ਪੁਰਾਣੀ ਲਿਖਤ ਅਸਮ ਬੁਰੰਜੀ*, ਸੰਪਾ. ਸ੍ਰੀ ਸ਼ਰਤ ਕੁਮਾਰ ਦੱਤ।
30. ਹੁਕਮਨਾਮਾ ਪਾਤਸ਼ਾਹੀ ਨੌਵੀਂ ਤੇ ਸੂਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
31. ਭਾਈ ਲਾਲ ਨੰਦ 'ਸਭਿਖੀ' ਸਹਿਤ ਪਰਿਵਾਰ ਲਖਨੌਰ ਤੋਂ ਕਰਤਾਰਪੁਰ (ਜ਼ਿਲ੍ਹਾ ਜਲੰਧਰ) ਵਿਚ ਆ ਗਿਆ ਸੀ।
32. ਪੰਡਾ ਵਹੀ ਨੀਲ-ਕੰਠ ਜੋਤਸ਼ੀ, ਪਹੇਵਾ; ਪੰਡਾ ਵਹੀ, ਮਹੇਸ਼ ਦੱਤ ਕੁਰੂਕਸ਼ੇਤਰ ਤੇ ਸੂਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
33. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ ਤੇ ਸੂਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।

ਲਖਨੌਰ ਤੋਂ ਲੈ ਕੇ ਕੁਝ ਦਿਨ ਕਰਤਾਰਪੁਰ (ਜ਼ਿਲ੍ਹਾ ਜਲੰਧਰ) ਆ ਬਿਰਾਜੇ। ਇਥੋਂ ਅੱਗੇ ਬਿਆਸਾ ਪਾਰ ਹੋ ਮਦਰ ਦੇਸ਼ ਦੇ ਪਿੰਡ ਬਕਾਲੇ ਆ ਗਏ।[34]

ਸੰਮਤ 1729 ਬਿ:, ਚੇਤਰ ਵਦੀ ਏਕਮ (1672 ਈ:)—ਸ੍ਰੀ ਗੋਬਿੰਦ ਦਾਸ ਪੂਰਬ ਦੀ ਵਾਪਸੀ ਤੋਂ ਬਕਾਲੇ ਦੇ ਰਸਤੇ ਜਦ ਚੱਕ ਨਾਨਕੀ (ਮਾਖੋਵਾਲ) ਆਏ ਤਾਂ ਇਨ੍ਹਾਂ ਆਨੰਦ ਸਾਹਿਬ ਦੀਆਂ ਪੰਜ ਪਉੜੀਆਂ ਪੜ੍ਹ ਕੇ ਅਨੰਦਪੁਰ ਨਾਮ ਰੱਖਿਆ।[35]

ਸੰਮਤ 1729 ਬਿ:, ਮਾਂਹ ਚੇਤਰ (1672 ਈ:)—ਭਾਈ ਮਨੀ ਸਿੰਘ ਆਪਣੇ ਨਗਰ ਅਲੀਪੁਰ ਸੁਮਾਲੀ (ਜ਼ਿਲ੍ਹਾ ਮੁਜ਼ੱਫ਼ਰਗੜ੍ਹ) ਤੋਂ ਸਮੇਤ ਪਰਿਵਾਰ ਸਾਹਿਬ ਸ੍ਰੀ ਗੋਬਿੰਦ ਦਾਸ ਜੀ ਦੇ ਦਰਸ਼ਨ ਕਰਨ ਚੱਕ ਨਾਨਕੀ (ਮਾਖੋਵਾਲ) ਗੁਰੂ ਤੇਗ਼ ਬਹਾਦਰ ਜੀ ਦੇ ਦਰਬਾਰ ਵਿਚ ਹਾਜ਼ਰ ਹੋਇਆ।[36]

ਸੰਮਤ 1730 ਬਿ: ਦੀ ਵੈਸਾਖੀ (1672 ਈ:)—ਗੁਰੂ ਸਾਹਿਬ ਨੇ ਦੇਵੀ ਦਾਸ ਛਿੱਬਰ ਨੂੰ ਬੁਲਾ ਕੇ ਸ਼ੁਭ ਘੜੀ, ਸ਼ੁਭ ਦਿਨ, ਸਾਹਿਬਜ਼ਾਦਾ ਸ੍ਰੀ ਗੋਬਿੰਦ ਦਾਸ ਜੀ ਨੂੰ ਘੋੜੇ ਦੀ ਅਸਵਾਰੀ ਤੇ ਸ਼ਸਤਰ-ਵਿੱਦਿਆ ਸਿਖਾਉਣ ਦੀ ਸੇਵਾ ਭਾਈ ਬੱਜਰ ਸਿੰਘ ਵਾਸੀ ਸ਼ਾਹਦਰਾ ਪ੍ਰਗਨਾ ਵਜ਼ੀਰਾਬਾਦ ਦੀ ਲਗਾਈ।[37]

ਸੰਮਤ 1730 ਬਿ:, 15 ਜੇਠ (1672 ਈ:)—ਸਾਹਿਬਜ਼ਾਦਾ ਸ੍ਰੀ ਗੋਬਿੰਦ ਦਾਸ ਦੀ ਪਹਿਲੀ ਸ਼ਾਦੀ ਭਾਈ ਹਰਿ ਜਸਿ ਰਾਇ ਸਭਿਖੀ ਖੱਤਰੀ ਦੀ ਪੁੱਤਰੀ ਮਾਤਾ ਜੀਤੋ ਜੀ ਨਾਲ ਹੋਈ। ਪੰਜਵੇਂ ਸਾਲ 1735 ਬਿ: (1777 ਈ:) ਨੂੰ ਮੁਕਲਾਵਾ ਆਇਆ।[38]

ਸੰਮਤ 1730 ਬਿ: (1673 ਈ:) ਦੀ ਵੈਸਾਖੀ ਉੱਤੇ ਨੌਵੇਂ ਗੁਰੂ ਜੀ ਨੇ ਸਾਹਿਬਜ਼ਾਦਾ ਸ੍ਰੀ ਗੋਬਿੰਦ ਦਾਸ ਜੀ ਨੂੰ ਸ਼ਸਤਰ-ਵਿੱਦਿਆ ਤੇ ਘੋੜ-ਸਵਾਰੀ ਦੀ ਸਿੱਖਿਆ ਦੇਣ ਵਾਸਤੇ ਭਾਈ ਬੱਜਰ ਸਿੰਘ ਸੋਹਦਰਾ (ਜ਼ਿਲ੍ਹਾ ਗੁਜਰਾਂਵਾਲਾ) ਨਿਵਾਸੀ ਦੀ ਸੇਵਾ ਲਗਾਈ।[39]

ਸੰਮਤ 1732 ਬਿ:, ਮਾਂਹ ਸਾਵਣ (1675 ਈ:)—ਭਾਈ ਕ੍ਰਿਪਾ ਰਾਮ ਪੁੱਤਰ ਭਾਈ ਅੜੂ ਦੱਤ ਬ੍ਰਾਹਮਣ ਮਟਨ (ਕਸ਼ਮੀਰ) ਨਿਵਾਸੀ ਫ਼ਰਿਆਦੀ ਜਥੇ ਦਾ ਆਗੂ ਬਣ ਕੇ ਅਨੰਦਪੁਰ ਵਿਚ ਗੁਰੂ ਤੇਗ਼ ਬਹਾਦਰ ਜੀ ਦੇ ਦਰਬਾਰ ਵਿਚ ਆ ਫ਼ਰਿਆਦੀ ਹੋਇਆ।[40]

ਸੰਮਤ 1732 ਬਿ:, ਮਾਂਹ ਸਾਵਣ (1675 ਈ:)—ਗੁਰੂ ਸਾਹਿਬ ਨੇ ਫ਼ਰਿਆਦੀ

---

34. ਬਚਿੱਤ੍ਰ ਨਾਟਕ, ਅਧਿਆਇ ਸੱਤਵਾਂ; ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਦਸਵਾਂ ਤੇ ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
35. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*; ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ* ਤੇ ਭੱਟ ਵਹੀ ਬੂਡਾਣਾ ਪ੍ਰਗਨਾ ਮੁਜ਼ੱਫ਼ਰ ਨਗਰ।
36. ਕਵੀ ਸੇਵਾ ਸਿੰਘ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, 1860 ਬਿ: (1803 ਈ:), ਸੰਸਕਰਣ 2007, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ।
37. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ ਅਤੇ ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
38. ਚਉਪਾ ਸਿੰਘ ਹਜ਼ੂਰੀ, *ਉਕਤ ਰਚਨਾ*; ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*; ਕਵਿ ਗੁਲਾਬ ਸਿੰਘ, *ਗੁਰਪ੍ਰਣਾਲੀ*; ਪੰਡਤ ਤਾਰਾ ਸਿੰਘ ਨਰੋਤਮ, *ਗੁਰ ਤੀਰਥ ਸੰਗ੍ਰਹਿ*, ਸਫ਼ਾ 102 ਤੇ ਗਿ: ਗਿਆਨ ਸਿੰਘ, *ਗੁਰਧਾਮ ਸੰਗ੍ਰਹਿ*।
39. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ।
40. ਕਵੀ ਸੇਵਾ ਸਿੰਘ, *ਉਕਤ ਰਚਨਾ*।

ਜਥੇ ਦੀ ਬੇਨਤੀ ਮੰਨ ਕੇ ਸਾਹਿਬਜ਼ਾਦੇ ਸ੍ਰੀ ਗੋਬਿੰਦ ਦਾਸ ਜੀ ਨੂੰ ਗੁਰਿਆਈ ਦਾ ਤਿਲਕ ਦਿੱਤਾ ਤੇ ਆਪ ਦਿੱਲੀ ਜਾਣ ਲਈ ਤਿਆਰ ਹੋਏ।[41]

ਸੰਮਤ 1732 ਬਿ:, 12 ਸਾਵਣ (1675 ਈ:)—ਗੁਰੂ ਤੇਗ਼ ਬਹਾਦਰ ਜੀ ਨੂੰ ਭਾਈ ਦਿਆਲ ਦਾਸ, ਸਤੀ ਦਾਸ ਤੇ ਮਤੀ ਦਾਸ ਸਮੇਤ ਮਿਰਜ਼ਾ ਨੂਰ ਮੁਹੰਮਦ ਖ਼ਾਨ ਨੇ ਪਿੰਡ ਮਲਕਪੁਰ ਪ੍ਰਗਨਾ ਰੋਪੜ ਤੋਂ ਗ੍ਰਿਫ਼ਤਾਰ ਕਰ ਕੇ ਸਰਹੰਦ ਪਹੁੰਚਾਇਆ ਤੇ ਬਹੁਤ ਸਮਾਂ ਪਿੰਜਰੇ ਵਿਚ ਬੰਦ ਰਹੇ।[42]

ਸੰਮਤ 1732 ਬਿ:, ਮੱਘਰ ਵਦੀ 7 (1675 ਈ:)—ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਤੋਂ 1 ਮਹੀਨਾ, 13 ਦਿਨ ਪਹਿਲੇ ਸ੍ਰੀ ਅਨੰਦਪੁਰ ਸਾਹਿਬ ਵਿਚ ਸ੍ਰੀ (ਗੁਰੂ) ਗ੍ਰੰਥ ਸਾਹਿਬ ਦੀ ਇਕ ਬੀੜ ਦੀ ਸਮਾਪਤੀ ਹੋਈ। ਇਸ ਵਿਚ ਨੌਵੇਂ ਪਾਤਸ਼ਾਹ ਦੀ ਸਾਰੀ ਬਾਣੀ ਰਾਗਾਂ ਵਾਰ ਦਰਜ ਹੈ। ਅਖ਼ੀਰ ਨਾਵੇਂ ਮਹੱਲ ਦੇ ਸਲੋਕਾਂ ਵਿਚ ਦਸਮ ਪਾਤਸ਼ਾਹ ਦੇ ਦੋਹਰੇ ਤੇ ਮਹਲਾ ੧੦ ਅੰਕਿਤ ਹੈ। ਬੀੜ ੧ੴ ਸਤਿਨਾਮ ਤੋਂ ਲੈ ਕੇ ਦਸ ਬੀਸ ਤਕ ਇੱਕੋ ਕਲਮ ਦੀ ਲਿਖੀ ਹੋਈ ਅਤੇ ਪ੍ਰਵਾਨਗੀ ਵਜੋਂ ਸ੍ਰੀ ਦਸਮੇਸ਼ ਜੀ ਦੀ ਸਹੀ ਪਈ ਹੋਈ ਹੈ।[43]

ਸੰਮਤ 1732 ਬਿ:, ਮੱਘਰ ਸੁਦੀ ਪੰਚਮ (1675 ਈ:)—ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ, ਭਾਈ ਦਿਆਲ ਦਾਸ ਸਤੀ ਦਾਸ ਤੇ ਭਾਈ ਮਤੀ ਦਾਸ ਸਮੇਤ ਦਿੱਲੀ ਦੇ ਚਾਂਦਨੀ ਚੌਕ ਵਿਚ ਹੋਈ।[44]

ਸੰਮਤ 1732 ਬਿ:, ਮੱਘਰ ਸੁਦੀ ਛੇ ਸ਼ੁਕਰਵਾਰ (1675 ਈ:)—ਗੁਰੂ ਤੇਗ਼ ਬਹਾਦਰ ਜੀ ਦੀ ਦੇਹ ਦਾ ਸਸਕਾਰ ਲਖੀਆ (ਲੱਖੀ ਸ਼ਾਹ) ਬੇਟੇ ਗੋਧ ਦੇ, ਨਿਗਾਹੀਆ, ਹੇਮਾ, ਹਾੜੀ ਬੇਟੇ ਲਖੀਏ ਦੇ ਨਾਇਕ ਧੂਮਾ ਬੇਟੇ ਦਾਨੇ ਦੇ ਨੇ ਰਾਤ ਨੂੰ ਆਪਣੇ ਘਰ ਰਾਇ ਸੀਲਾ (ਰਕਾਬ ਗੰਜ) ਨਗਰ ਵਿਚ ਲਿਜਾ ਕੇ ਕੀਤਾ।[45]

ਸੰਮਤ 1732 ਬਿ:, ਮੱਘਰ ਸੁਦੀ ਗਿਆਰ੍ਹਵੀਂ (1675 ਈ:)—ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਲੈ ਕੇ ਜੈਤਾ (ਜੀਵਨ ਸਿੰਘ) ਬੇਟਾ ਆਗਿਆ ਰਾਮ ਦਾ, ਨਾਨੂ ਰਾਮ ਬੇਟਾ ਬਾਘੇ ਦਾ, ਉਟਾ ਬੇਟਾ ਖੇਮੇ ਦਾ ਮੱਘਰ ਸੁਦੀ ਦਸਵੀਂ ਨੂੰ ਕੀਰਤਪੁਰ ਪਹੁੰਚੇ। ਅਗਲੇ ਦਿਨ ਆਨੰਦਪੁਰ ਵਿਚ ਸਸਕਾਰ ਹੋਇਆ।[46]

ਸੰਮਤ 1732 ਬਿ:, 30 ਚੇਤਰ (1675 ਈ:)—ਔਰੰਗਜ਼ੇਬ ਹਸਨ ਅਬਦਾਲ ਤੋਂ ਦਿੱਲੀ ਆਇਆ। ਗੁਰੂ ਸਾਹਿਬਾਂ ਦੀ ਸ਼ਹੀਦੀ ਵੇਲੇ ਔਰੰਗਜ਼ੇਬ ਦਿੱਲੀ ਨਹੀਂ ਸੀ।

[*ਨੋਟ :* ਗੁਰੂ ਤੇਗ਼ ਬਹਾਦਰ ਜੀ ਦੇ ਬਾਦਸ਼ਾਹ ਔਰੰਗਜ਼ੇਬ ਨਾਲ ਸਵਾਲ-ਜਵਾਬ

---

41. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 60; ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*; ਜੇ.ਡੀ. ਕਨਿੰਘਮ, *ਸਿੱਖ ਇਤਿਹਾਸ*, ਅਨੁ: ਗੁਰਮੁਖ ਸਿੰਘ ਗੁਰਮੁਖ, ਸਫ਼ਾ 131; ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ* ਤੇ ਪੰਡਤ ਤਾਰਾ ਸਿੰਘ ਨਰੋਤਮ, *ਉਕਤ ਰਚਨਾ*, ਸਫ਼ਾ 102.
42. ਭੱਟ ਵਹੀ ਮੁਲਤਾਨੀ ਸਿੰਧੀ; ਕੇਸਰ ਸਿੰਘ ਛਿੱਬਰ, *ਉਕਤ ਰਚਨਾ*; ਪੰਡਤ ਤਾਰਾ ਸਿੰਘ ਨਰੋਤਮ, *ਉਕਤ ਰਚਨਾ*, ਸਫ਼ਾ 102; ਗਿਆਨੀ ਗਿਆਨ ਸਿੰਘ, *ਉਕਤ ਰਚਨਾ*।
43. *ਪ੍ਰਾਚੀਨ ਬੀੜਾਂ*, ਸੰਪਾ. ਜੀ.ਬੀ. ਸਿੰਘ, ਸਫ਼ਾ 133 ਤੇ *ਗੁਰਦੁਆਰਾ ਗਜ਼ਟ*, ਜੂਨ 1954 ਈ:।
44. ਭੱਟ ਵਹੀ ਤਲਉਂਡਾ, ਪ੍ਰਗਨਾ ਜੀਂਦ; ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਨੌਵਾਂ।
45. ਭੱਟ ਵਹੀ ਜਾਦੋ ਬੰਸੀ ਬੜਤੀਏ ਕਨਾਵਤਾਂ ਦੀ।
46. ਭੱਟ ਵਹੀ ਮੁਲਤਾਨੀ ਸਿੰਧੀ।

ਪਹਿਲੀ ਗ੍ਰਿਫ਼ਤਾਰੀ ਵੇਲੇ ਹੋਏ ਸਨ। *ਮੁਆਸਿਰਿ ਆਲਮਗੀਰੀ* ਅਨੁਸਾਰ ਬਾਦਸ਼ਾਹ ਓਦੋਂ ਦਿੱਲੀ ਵਿਚ ਸੀ।[47]]

ਸੰਮਤ 1732 ਬਿ:, ਜੇਠ ਸੁਦੀ ਇਕਾਦਸੀ (ਨਿਰਜਲਾ) (1675 ਈ:)—ਭਾਈ ਕਿਰਪਾ ਰਾਮ ਦੱਤ 'ਮਟਨ' (ਕਸ਼ਮੀਰ) ਨਿਵਾਸੀ ਫ਼ਰਿਆਦੀ ਜਥੇ ਦਾ ਆਗੂ ਭਾਈ ਰਾਮ ਚੰਦ ਆਦਿ 17 ਕਸ਼ਮੀਰੀ ਸਾਥੀਆਂ ਸਮੇਤ ਚੱਕ ਨਾਨਕੀ (ਅਨੰਦਪੁਰ) ਗੁਰੂ ਤੇਗ਼ ਬਹਾਦਰ ਜੀ ਦੀ ਸ਼ਰਨ ਵਿਚ ਆਇਆ।[48]

ਸੰਮਤ 1732 ਬਿ:, ਜੇਠ ਸੁਦੀ ਇਕਾਦਸੀ (1675 ਈ:)—ਨੌਵੇਂ ਗੁਰੂ ਜੀ ਨੇ ਸ੍ਰੀ ਗੋਬਿੰਦ ਦਾਸ ਜੀ ਨੂੰ ਆਦਿ ਸਿੰਘਾਸਨ, ਸ੍ਰੀ ਦਮਦਮਾ ਸਾਹਿਬ (ਅਨੰਦਪੁਰ) ਵਿਚ ਗੁਰਿਆਈ ਦਾ ਤਿਲਕ ਦਿੱਤਾ।[49]

ਸੰਮਤ 1732 ਬਿ:, ਮੱਘਰ ਵਦੀ 7 (1675 ਈ:)—ਨੌਵੇਂ ਗੁਰੂ ਜੀ ਦੀ ਸ਼ਹੀਦੀ ਤੋਂ 13 ਦਿਨ ਪਹਿਲੋਂ ਸ੍ਰੀ ਦਸਮੇਸ਼ ਜੀ ਨੇ ਨੌਵੇਂ ਮਹਿਲ ਦੀ ਸਾਰੀ ਬਾਣੀ ਥਾਂ ਸਿਰ ਚਾੜ੍ਹ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਆਦਿ ਬੀੜ ਸੰਪੂਰਨ ਕੀਤੀ ਅਤੇ "ਬਲ ਹੋਆ ਬੰਧਨ ਛੁਟੇ..." ਦੋਹਰੇ ਤੇ ਮਹਲਾ ੧੦ ਅੰਕਿਤ ਕਰ ਕੇ ਆਪਣੀ ਸਹੀ ਪਾਈ।[50]

ਸੰਮਤ 1733 ਬਿ:, ਵੈਸਾਖੀ (1676 ਈ:)—ਸ੍ਰੀ ਗੋਬਿੰਦ ਦਾਸ ਜੀ ਨੇ ਆਦਿ ਸਿੰਘਾਸਣ, ਤਖ਼ਤ ਸ੍ਰੀ ਦਮਦਮਾ ਸਾਹਿਬ (ਅਨੰਦਪੁਰ) ਉੱਤੇ ਬਿਰਾਜਮਾਨ ਹੋ ਕੇ ਹੁਕਮ ਹਾਸਲ ਕਰਨਾ ਜਾਰੀ ਕੀਤਾ।[51]

ਸੰਮਤ 1733 ਬਿ:, ਅੱਸੂ ਵਦੀ ਦੁਆਦਸ਼ੀ (1676 ਈ:) ਨੂੰ ਬਾਬਾ ਬਕਾਲਾ ਤੋਂ ਬਾਬਾ ਧੀਰ ਮੱਲ ਜੀ ਦਿੱਲੀ ਸਰਕਾਰ ਦੇ ਬੁਲਾਵੇ ਦਿੱਲੀ ਨੂੰ ਗਏ।[52]

ਸੰਮਤ 1734 ਬਿ:, ਮੱਘਰ ਸੁਦੀ ਦੂਜ ਸ਼ੁਕਰਵਾਰ (1677 ਈ:)—ਬਾਬਾ ਧੀਰ ਮੱਲ ਜੀ, ਗੁਰੂ ਗੋਬਿੰਦ ਦਾਸ ਜੀ ਦੇ ਤਾਇਆ-ਜ਼ਾਦ ਭਾਈ ਗੜ੍ਹ ਰਣਥੰਭੋਰ ਵਿਚ ਇਕ ਸਾਲ ਦੋ ਮਹੀਨੇ ਪੰਜ ਦਿਨ ਨਜ਼ਰਬੰਦੀ ਵਿਚ ਰਹਿ ਕੇ ਡੇਢ ਪਹਿਰ ਦਿਨ ਚੜ੍ਹੇ ਗੁਰਪੁਰੀ ਪਧਾਰੇ।[53]

ਸੰਮਤ 1734 ਬਿ:, ਮੱਘਰ ਸੁਦੀ ਦੂਜ (1677 ਈ:)—ਸ਼ੁਕਰਵਾਰ ਨੂੰ ਇਕ

---

47. *ਮੁਆਸਿਰਿ ਆਲਮਗੀਰੀ* ਤੇ *ਔਰੰਗਜ਼ੇਬਨਾਮਾ*, ਖੰਡ ਤੀਜਾ।
48. ਭੱਟ ਵਹੀ ਮੁਲਤਾਨੀ ਸਿੰਧੀ; ਕਵੀ ਸੇਵਾ ਸਿੰਘ, *ਉਕਤ ਰਚਨਾ*, ਤੇ ਸ੍ਰਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
49. ਭੱਟ ਵਹੀ ਮੁਲਤਾਨੀ ਸਿੰਧੀ; ਸ੍ਰਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ* ਤੇ ਕਵੀ ਸੇਵਾ ਸਿੰਘ, *ਉਕਤ ਰਚਨਾ*।
50. ਜੀ.ਬੀ. ਸਿੰਘ, *ਪ੍ਰਾਚੀਨ ਬੀੜਾਂ*, ਸਫ਼ਾ 133.
51. ਚਉਪਾ ਸਿੰਘ ਹਜ਼ੂਰੀ, *ਉਕਤ ਰਚਨਾ*; ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਦਸਵਾਂ; ਕਵਿ ਕੌਇਰ ਸਿੰਘ ਲਾਹੌਰੀ, *ਗੁਰਬਿਲਾਸ ਪਾ: ੧੦*, ਸੰਪਾ. ਸ਼ਮਸ਼ੇਰ ਸਿੰਘ 'ਅਸ਼ੋਕ', ਅਧਿ: ਚੌਥਾ, 1808 ਬਿ: (1751 ਈ:); ਸੁਖਾ ਸਿੰਘ, *ਉਕਤ ਰਚਨਾ* ਅਧਿ: ਪੰਚਮੋਂ ਅਤੇ ਕਵਿ ਸੰਤੋਖ ਸਿੰਘ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, ਰਿਤੁ 1, ਅੰਸੂ 5.
52. ਦਉਲਤ ਰਾਇ ਭੱਟ, *ਗੁਰਪ੍ਰਣਾਲੀ ਕਰਤਾਰਪੁਰੀ ਸੋਢੀਆਂ*, ਲਾਹੌਰ ਨਿਵਾਸੀ।
53. ਭੱਟ ਵਹੀ ਮੁਲਤਾਨੀ ਸਿੰਧੀ ਤੇ ਚਲਿੱਤਰ ਜੋਤੀ ਜੋਤਿ ਸਮਾਵਣੇ ਕਾ, ਆਦਿ ਬੀੜ ਬੁੰਗਾ ਰਾਗੀਆਂ, ਹਜ਼ੂਰ ਸਾਹਿਬ।

ਸਾਲ ਦੋ ਮਹੀਨੇ ਪੰਜ ਦਿਨ ਦੀ ਨਜ਼ਰਬੰਦੀ ਤੋਂ ਉਪਰੰਤ ਬਾਬਾ ਧੀਰ ਮਲ ਜੀ ਕਿਲ੍ਹਾ ਰਣਥੰਭੋਰ ਵਿਚ ਸਮਾਏ।[54]

ਸੰਮਤ 1735 ਬਿ:, ਭਾਦੋਂ ਵਦੀ ਏਕਮ ਬੁਧਵਾਰ (1678 ਈ:)—ਬਾਬਾ ਰਾਮ ਚੰਦ ਜੀ ਪੁੱਤਰ ਸ੍ਰੀ ਧੀਰ ਮੱਲ ਜੀ ਸਮਾਏ। 1 ਘੜੀ ਦਿਨ ਚੜ੍ਹੇ ਦਿੱਲੀ ਵਿਚ 11 ਦਿਨ ਨਜ਼ਰਬੰਦੀ ਵਿਚ ਰਹੇ।[55]

[*ਨੋਟ:* ਬਾਦਸ਼ਾਹ ਔਰੰਗਜ਼ੇਬ ਸੰਮਤ 1736 ਬਿ:, 2 ਅੱਸੂ (1679 ਈ:) ਨੂੰ ਦਿੱਲੀਓਂ ਅਜਮੇਰ ਵੱਲ ਚੜ੍ਹਿਆ, ਪਰ ਅਗਾਂਹ ਦੱਖਣ ਵੱਲ ਚਲਾ ਗਿਆ ਤੇ ਸਾਰੀ ਉਮਰ ਉਧਰ ਦੀਆਂ ਮੁਹਿੰਮਾਂ ਵਿਚ ਹੀ ਰੁੱਝਾ ਰਿਹਾ। ਮੁੜ ਕੇ ਬਾਦਸ਼ਾਹ ਦਿੱਲੀ ਨਹੀਂ ਆਇਆ।[56]]

ਸੰਮਤ 1735 ਬਿ:, ਮਾਂਹ ਅੱਸੂ (1678 ਈ:)—ਗੁਰੂ ਗੋਬਿੰਦ ਦਾਸ ਜੀ ਨੇ ਸ਼ਰਾਧਾਂ ਦੇ ਦਿਨਾਂ ਵਿਚ ਸ੍ਰੀ ਧੀਰ ਮੱਲ ਦੇ ਛੋਟੇ ਪੁੱਤਰ ਭਾਗ ਮੱਲ ਪਾਸੋਂ ਗੁਰੂ ਪੰਚਮ ਪਾਤਸ਼ਾਹ ਵਾਲੀ ਬੀੜ ਮੰਗ ਭੇਜੀ। ਉਸ ਨੇ ਨਾ ਦਿੱਤੀ। ਗੁਰੂ ਜੀ ਨੇ ਝਗੜਨ ਦੀ ਬਜਾਇ ਇਸ ਬੀੜ ਤੋਂ ਉਤਾਰਾ ਕਰਵਾ ਕੇ ਮੰਗਵਾ ਲਿਆ।[57]

ਸੰਮਤ 1735 ਬਿ: (1678 ਈ:)—ਗੁਰੂ ਸਾਹਿਬ ਨੇ ਭਾਈ ਮਨੀ ਰਾਮ ਦੀ ਸੇਵਾ ਪੋਥੀਆਂ (ਗੁਰੂ ਗ੍ਰੰਥ ਸਾਹਿਬ) ਲਿਖਣ ਉੱਤੇ ਲਗਾਈ।[58]

ਸੰਮਤ 1735 ਬਿ:, ਜੇਠ ਸੁਦੀ ਪੰਚਮੀ (1678 ਈ:) ਨੂੰ ਪੂਜ ਮਾਤਾ ਜੀਤੋ ਜੀ ਦਾ ਮੁਕਲਾਵਾ ਆਇਆ।[59]

ਸੰਮਤ 1735 ਬਿ:, ਭਾਦੋਂ ਵਦੀ ਏਕਮ (1678 ਈ:)—ਬੁਧਵਾਰ ਦੇ ਦਿਨ ਬਾਬਾ ਧੀਰ ਮੱਲ ਜੀ ਦੇ ਵੱਡੇ ਸਪੁੱਤਰ ਬਾਬਾ ਰਾਮ ਚੰਦ ਜੀ ਦਿੱਲੀ ਦੀ ਕੋਤਵਾਲੀ ਵਿਚ 11 ਦਿਨ ਨਜ਼ਰਬੰਦੀ ਵਿਚ ਰਹਿ ਕੇ ਗੁਰਪੁਰੀ ਪਧਾਰੇ।[60]

ਸੰਮਤ 1736 ਬਿ:, 2 ਅੱਸੂ (3 ਸਤੰਬਰ, 1679) ਨੂੰ ਬਾਦਸ਼ਾਹ ਔਰੰਗਜ਼ੇਬ ਰਾਜਪੂਤਾਂ ਨੂੰ ਸੋਧਣ ਲਈ ਦਿੱਲੀਓਂ ਅਜਮੇਰ ਨੂੰ ਗਿਆ। ਮੁੜ ਸਾਰੀ ਉਮਰ ਬਾਦਸ਼ਾਹ ਨੂੰ ਦਿੱਲੀ ਦਾ ਅੰਨ-ਜਲ ਨਸੀਬ ਨਹੀਂ ਹੋਇਆ।

ਸੰਮਤ 1739 ਬਿ:, ਵੈਸਾਖੀ (1682 ਈ:)—ਭਾਈ ਨੰਦ ਲਾਲ 'ਗੋਯਾ' ਪੁੱਤਰ ਸ੍ਰੀ ਛੱਜੂ ਰਾਮ ਫ਼ਾਰਸੀ ਦੇ ਚੰਗੇ ਵਿਦਵਾਨ ਤੇ ਸ਼ਾਇਰ ਸਨ। ਮੁਲਤਾਨੀ ਸੰਗਤ ਨਾਲ ਅਨੰਦਪੁਰ ਆਏ। ਇਨ੍ਹਾਂ ਆਪਣੀ ਰਚੀ ਪੁਸਤਕ *ਬੰਦਗੀਨਾਮਾ* ਪੇਸ਼ ਕੀਤਾ। ਗੁਰੂ

---

54. ਭੱਟ ਵਹੀ ਮੁਲਤਾਨੀ ਸਿੰਧੀ; ਦਉਲਤ ਰਾਇ ਭੱਟ, *ਉਕਤ ਰਚਨਾ*।
55. ਭੱਟ ਵਹੀ ਮੁਲਤਾਨੀ ਸਿੰਧੀ ਤੇ ਚਲਿੱਤਰ ਜੋਤੀ ਜੋਤਿ ਸਮਾਵਣੇ ਕਾ, ਆਦਿ ਬੀੜ ਬੁੰਗਾ ਰਾਗੀਆਂ, ਹਜ਼ੂਰ ਸਾਹਿਬ।
56. *ਮੁਆਸਿਰਿ ਆਲਮਗੀਰੀ*।
57. ਚਉਪਾ ਸਿੰਘ ਹਜ਼ੂਰੀ, *ਉਕਤ ਰਚਨਾ*; ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਦਸਵਾਂ ਤੇ ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼*, ਛਾਪ ਪਹਿਲੀ, ਬਾਈਸਮੋਂ ਬਿਸਰਾਮ।
58. ਕਵੀ ਸੇਵਾ ਸਿੰਘ, *ਉਕਤ ਰਚਨਾ*।
59. ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ 52.
60. ਭੱਟ ਵਹੀ ਮੁਲਤਾਨੀ ਸਿੰਧੀ; ਦਉਲਤ ਰਾਇ ਭੱਟ, *ਉਕਤ ਰਚਨਾ* ਤੇ ਚਲਿੱਤਰ ਜੋਤੀ ਜੋਤਿ ਸਮਾਵਣੇ ਕਾ, ਆਦਿ ਬੀੜ ਬੁੰਗਾ ਰਾਗੀਆਂ, ਤਖ਼ਤ ਸ੍ਰੀ ਅਬਚਲ ਨਗਰ, ਨੰਦੇੜ।

ਸਾਹਿਬ ਨੇ ਇਸ ਦਾ ਨਾਮ *ਜ਼ਿੰਦਗੀਨਾਮਾ* ਰੱਖਿਆ ਤੇ ਨੰਦ ਲਾਲ ਨੂੰ ਆਪਣਾ ਸਿੱਖ ਬਣਾਇਆ।[61]

ਸੰਮਤ 1740 ਬਿ: (1683 ਈ:)—ਸੋਢੀ ਭਾਰ ਮੱਲ ਜੀ (ਪੁੱਤਰ ਸ੍ਰੀ ਮੱਲ) ਬਾਦਸ਼ਾਹ ਔਰੰਗਜ਼ੇਬ ਦੀ ਨੀਤੀ ਤੋਂ ਤੰਗ ਆ ਕੇ ਹਮੇਸ਼ਾ ਲਈ ਬਕਾਲਾ ਛੱਡ ਗਏ ਤੇ ਸਮੇਤ ਪਰਿਵਾਰ ਕਰਤਾਰਪੁਰ (ਜ਼ਿਲ੍ਹਾ ਜਲੰਧਰ) ਜਾ ਨਿਵਾਸ ਕੀਤਾ।[62]

ਸੰਮਤ 1740 ਬਿ: (1682 ਈ:) ਦੀ ਵੈਸਾਖੀ ਤੋਂ ਉਪਰੰਤ ਬਾਬਾ ਧੀਰ ਮੱਲ ਜੀ ਦੇ ਛੋਟੇ ਪੁੱਤਰ ਸੋਢੀ ਭਾਰ ਮੱਲ ਜੀ ਔਰੰਗਜ਼ੇਬ ਦੀ ਕੁਟਿਲ ਨੀਤੀ ਤੋਂ ਤੰਗ ਆ ਕੇ ਹਮੇਸ਼ਾ ਲਈ ਨਗਰ ਬਕਾਲਾ ਦਾ ਨਿਵਾਸ ਛੱਡ ਕੇ ਕਰਤਾਰਪੁਰ (ਜ਼ਿਲ੍ਹਾ ਜਲੰਧਰ) ਵਿਚ ਜਾ ਰਹੇ।[63]

ਸੰਮਤ 1741 ਬਿ:, ਵੈਸਾਖ ਪ੍ਰਵਿਸ਼ਟੇ 7 (1684 ਈ:) ਸ੍ਰੀ ਦਸਮੇਸ਼ ਜੀ ਦੀ ਦੂਜੀ ਸ਼ਾਦੀ ਦੁਆਬੇ ਵਿਚ ਮਾਤਾ ਸੁੰਦਰੀ ਜੀ ਨਾਲ ਬਜਰੂੜ ਨਗਰ ਵਿਚ ਹੋਈ।[64]

ਸੰਮਤ 1741 ਬਿ:, ਵੈਸਾਖ ਪ੍ਰਵਿਸ਼ਟੇ 17 (1684 ਈ:)—ਗੁਰੂ ਗੋਬਿੰਦ ਦਾਸ ਮਹਾਰਾਜ ਦੇਸ ਚਾਲ ਕਰਕੇ ਨਾਹਨ (ਸਿਰਮੌਰ) ਪਧਾਰੇ ਤੇ ਪਾਉਂਟੇ ਰਹੇ।[65]

ਸੰਮਤ 1741 ਬਿ:, ਵੈਸਾਖ ਪ੍ਰਵਿਸ਼ਟੇ 27 (1684 ਈ:)—ਗੁਰੂ ਸਾਹਿਬ ਨੇ ਪਾਉਂਟੇ ਸ਼ਹਿਰ ਪਹੁੰਚ ਕੇ ਸ੍ਰੀ ਰਾਮ ਰਾਇ ਨੂੰ ਬੁਲਾਉਣ ਲਈ ਪ੍ਰੋਹਤ ਦਯਾ ਰਾਮ ਨੂੰ ਨਗਰ ਖੁਰਵਧੀ (ਦੇਹਰਾਦੂਨ) ਭੇਜਿਆ। ਉਸ ਦੇ ਆਉਣ ਉੱਤੇ ਦੋਹਾਂ (ਚਾਚਾ ਭਤੀਜੇ) ਨੇ ਜਮਨਾ ਦੇ ਕਿਨਾਰੇ ਏਕਾਂਤ ਵਿਚ ਬੈਠ ਕੇ ਇਕ ਪ੍ਰੋਗਰਾਮ ਬਣਾਇਆ।[66]

ਸੰਮਤ 1741 ਬਿ:, 17 ਵੈਸਾਖ (1684 ਈ:) ਨੂੰ ਸ੍ਰੀ ਦਸਮੇਸ਼ ਜੀ ਦੇਸ ਚਾਲ ਕਰ ਕੇ ਆਨੰਦਪੁਰ ਤੋਂ ਨਾਹਨ ਜਾ ਪਹੁੰਚੇ।[67]

ਸੰਮਤ 1741 ਬਿ:, 27 ਵੈਸਾਖ (1684 ਈ:) ਨੂੰ ਨਗਰ ਪਾਉਂਟਾ, ਨਦੀ ਜਮਨਾ ਦੇ ਕਿਨਾਰੇ ਸਾਹਿਬ ਰਾਮ ਰਾਇ ਜੀ ਨਗਰ ਖੁਰਵਧੀ (ਦੇਹਰਾਦੂਨ) ਤੋਂ ਸ੍ਰੀ ਦਸਮੇਸ਼ ਜੀ ਨੂੰ ਆ ਕੇ ਮਿਲੇ।[68]

ਸੰਮਤ 1743 ਬਿ:, ਮਾਘ 29 (1686 ਈ:)—ਸਾਹਿਬ ਅਜੀਤ ਸਿੰਘ ਜੀ ਦਾ ਜਨਮ ਮਾਤਾ ਸੁੰਦਰੀ ਜੀ ਦੇ ਉਦਰ ਤੋਂ ਸ੍ਰੀ ਪਾਉਂਟਾ ਸਾਹਿਬ ਵਿਚ ਹੋਇਆ।[69]

---

61. ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
62. ਭੱਟ ਵਹੀ ਬੁਡਾਣਾ ਪ੍ਰਗਨਾ ਮੁਜ਼ੱਫ਼ਰ ਨਗਰ ਤੇ ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
63. ਦਉਲਤ ਰਾਇ ਭੱਟ, *ਉਕਤ ਰਚਨਾ*।
64. ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
65. ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*; ਕਵਿ ਵੀਰ ਸਿੰਘ 'ਬੱਲ', *ਸਿੰਘ ਸਾਗਰ*, ਅਧਿ: ਛੇਵਾਂ, 1884 ਬਿ: [1827 ਈ:] ਤੇ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*।
66. ਭੱਟ ਵਹੀ ਬਨਭੌਰੀ ਪ੍ਰਗਨਾ ਜੀਂਦ; ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*; ਕਵਿ ਵੀਰ ਸਿੰਘ 'ਬੱਲ', *ਉਕਤ ਰਚਨਾ*, ਅਧਿ: ਛੇਵਾਂ; ਬਿਸ਼ਨ ਦਾਸ, *ਸ੍ਰੀ ਗੁਰੂ ਨਾਨਕ ਬੰਸਾਵਲੀ*, ਸਫ਼ਾ 145.
67. ਭੱਟ ਵਹੀ ਮੁਲਤਾਨੀ ਸਿੰਧੀ ਤੇ ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
68. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ; ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ 57 ਤੇ ਕਵਿ ਵੀਰ ਸਿੰਘ 'ਬੱਲ', *ਉਕਤ ਰਚਨਾ*, ਅਧਿ: ਛੇਵਾਂ।
69. ਭੱਟ ਵਹੀ ਬਨਭੌਰੀ ਪ੍ਰਗਨਾ ਜੀਂਦ ਤੇ ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਦਸਵਾਂ।

ਸੰਮਤ 1744 ਬਿ:, ਭਾਦੋਂ ਸੁਦੀ ਅੱਠਵੀਂ, ਐਤਵਾਰ (1687 ਈ:)—ਸਾਹਿਬ ਰਾਮ ਰਾਇ ਜੀ ਖੁਰਵਧੀ (ਦੇਹਰਾਦੂਨ) ਲਾ-ਵਲਦ ਗੁਰਪੁਰੀ ਪਧਾਰੇ।[70]

ਸੰਮਤ 1744 ਬਿ:, ਅੱਸੂ ਵਦੀ ਨੌਵੀਂ (1687 ਈ:)—ਗੁਰੂ ਗੋਬਿੰਦ ਦਾਸ ਸਾਹਿਬ ਮਾਤਾ ਪੰਜਾਬ ਕੌਰ ਦੇ ਸੱਦੇ ਉੱਤੇ ਆਪਣੇ ਭਤੀਜੇ ਸ੍ਰੀ ਰਾਮ ਰਾਇ ਦੀ ਸਤਾਰ੍ਹਵੀਂ ਉੱਤੇ ਖੁਰਵਧੀ (ਦੇਹਰਾਦੂਨ) ਗਏ। ਮਾਤਾ ਜੀ ਦੇ ਦੱਸਣ ਉੱਤੇ ਚੰਦ ਮਸੰਦਾਂ ਦਾ ਸੁਧਾਰ ਕੀਤਾ।[71]

ਸੰਮਤ 1744 ਬਿ:, ਅੱਸੂ ਵਦੀ ਨੌਵੀਂ, ਸੋਮਵਾਰ (1687 ਈ:)—ਗੁਰੂ ਸਾਹਿਬ ਨੇ ਬਾਬਾ ਰਾਮ ਰਾਇ ਜੀ ਨਮਿੱਤ ਰੱਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਸਮਾਪਤੀ ਦੇ ਉਪਰੰਤ ਸ੍ਰੀ ਰਾਮ ਰਾਇ ਦੀ ਥਾਂ ਮਾਤਾ ਪੰਜਾਬ ਕੌਰ ਨੂੰ ਟਿੱਕਿਆ।[72]

ਸੰਮਤ 1745 ਬਿ:, ਸਾਵਣ ਸੁਦੀ 7 (1688 ਈ:)—ਸਾਹਿਬ ਗੁਰੂ ਗੋਬਿੰਦ ਦਾਸ ਜੀ ਨੇ ਜਮਨਾ ਦੇ ਕਿਨਾਰੇ ਨਗਰ ਪਾਉਂਟੇ 'ਸ੍ਰੀ ਕ੍ਰਿਸ਼ਨ ਅਵਤਾਰ' ਦੀ ਸਮਾਪਤੀ ਕੀਤੀ।[73]

ਸੰਮਤ 1745 ਬਿ:, ਭਾਦੋਂ ਸੁਦੀ ਅਸ਼ਟਮੀ (1688 ਈ:)—ਗੁਰੂ ਜੀ ਨੇ ਸ੍ਰੀ ਰਾਮ ਰਾਇ ਜੀ ਦੀ ਪਹਿਲੀ ਬਰਸੀ 'ਤੇ ਖੁਰਵਧੀ (ਦੇਹਰਾਦੂਨ) ਭਾਈ ਦਯਾ ਰਾਮ ਆਦਿ 50 ਸਿੱਖਾਂ ਨੂੰ ਭੇਜਿਆ। ਇਹ ਬਰਸੀ 'ਕ੍ਰਿਸ਼ਨਾਵਤਾਰ' ਦੀ ਸਮਾਪਤੀ ਤੋਂ 1 ਮਹੀਨਾ, 1 ਦਿਨ ਬਾਦ ਆਈ ਸੀ।[74]

ਸੰਮਤ 1745 ਬਿ:, ਭਾਦੋਂ ਸੁਦੀ ਅਸ਼ਟਮੀ (1688 ਈ:)—ਬਾਵਾ ਗੁਰਬਖ਼ਸ਼ ਰਾਇ, ਚੇਲਾ ਬਾਬਾ ਰਾਮ ਰਾਇ ਨੇ ਸ੍ਰੀ (ਗੁਰੂ) ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਗੁਰੂ ਸਾਹਿਬਾਂ ਦੀ ਸ਼ਾਨ ਵਿਚ ਕੁਝ ਫਿੱਕੇ ਸ਼ਬਦ ਬੋਲੇ, ਜਿਸ 'ਤੇ ਭਾਈ ਮਨੀ ਰਾਮ ਨੇ ਇਸ ਨੂੰ ਤਖ਼ਤ ਪੋਸ਼ ਤੋਂ ਥੱਲੇ ਚੁੱਕ ਮਾਰਿਆ।[75]

[*ਨੋਟ :* ਇਹ ਗੁਰਬਖ਼ਸ਼ ਰਾਇ ਬਾਬਾ ਸੰਗਤ ਸਾਹਿਬ ਦੀ ਪੱਧਤੀ ਵਿੱਚੋਂ ਨਹੀਂ। ਮਾਤਾ ਜੀ ਦੇ ਖ਼ਿਲਾਫ਼ ਹੋਣ ਕਰਕੇ ਇਹ ਸ੍ਰੀਨਗਰ (ਗੜ੍ਹਵਾਲ) ਚਲਾ ਗਿਆ, ਜਿਥੋਂ ਇਹ ਰਾਜਾ ਮਦਨ ਸਿੰਘ ਦੇ ਸਮੇਂ ਤਕ ਜ਼ਿੰਦਾ ਰਿਹਾ।]

ਸੰਮਤ 1745 ਬਿ:, 18 ਅੱਸੂ ਸੁਦੀ ਚੌਥ (1688 ਈ:)—ਸ੍ਰੀ ਰਾਮ ਰਾਇ ਦੀ ਬਰਸੀ ਤੋਂ 24 ਦਿਨ ਬਾਦ ਗੁਰੂ ਸਾਹਿਬ ਤੇ ਫ਼ਤੇ ਸ਼ਾਹ ਰਾਜੇ ਦੀ ਜੰਗ, ਗਿਰੀ ਤੇ ਜਮਨਾ ਨਦੀ ਦੇ ਵਿਚਕਾਰ ਡੇਢ ਪਹਿਰ ਹੋਈ। ਗੁਰੂ ਜੀ ਦੀ ਭੂਆ ਦੇ ਪੁੱਤਰ ਭਾਈ ਸੰਗੋ ਸ਼ਾਹ ਤੇ ਜੀਤ ਮੱਲ ਅਤੇ ਭਾਈ ਊਦਾ ਤੇ ਹਠੀ ਚੰਦ ਆਦਿ ਸ਼ਹੀਦ ਹੋਏ।[76]

---

70. ਚਲਿੱਤਰ ਜੋਤੀ ਜੋਤਿ ਸਮਾਵਣੇ ਕਾ, ਆਦਿ ਬੀੜ ਦੇਹਰਾਦੂਨ; *ਸ੍ਰੀ ਸਤਿਗੁਰੂ ਜੀ ਕੇ ਮੂਹੇ ਕੀਆਂ ਸਾਖੀਆਂ*, ਕੀਰਤਪੁਰ ਤੇ ਕਵਿ ਗੁਲਾਬ ਸਿੰਘ, *ਉਕਤ ਰਚਨਾ*, ।
71. ਕਵੀ ਸੇਵਾ ਸਿੰਘ, *ਉਕਤ ਰਚਨਾ*।
72. ਕਵਿ ਵੀਰ ਸਿੰਘ 'ਬੱਲ', *ਉਕਤ ਰਚਨਾ*, ਅਧਿ: ਛੇਵਾਂ; ਕਵੀ ਸੇਵਾ ਸਿੰਘ, *ਉਕਤ ਰਚਨਾ* ਅਤੇ ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
73. ਕ੍ਰਿਸ਼ਨ ਅਵਤਾਰ, ਪਾ: ੧੦ਵੀਂ ਤੇ ਕਵੀ ਸੇਵਾ ਸਿੰਘ, *ਉਕਤ ਰਚਨਾ*।
74. ਕਵੀ ਸੇਵਾ ਸਿੰਘ, *ਉਕਤ ਰਚਨਾ*।
75. ਕਵੀ ਸੇਵਾ ਸਿੰਘ, *ਉਕਤ ਰਚਨਾ* ਤੇ ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
76. ਬਚਿੱਤ੍ਰ ਨਾਟਕ, ਅਧਿਆਇ ਸੱਤਵਾਂ; ਭੱਟ ਵਹੀ ਮੁਲਤਾਨੀ ਸਿੰਧੀ ਤੇ ਕਵੀ ਸੇਵਾ ਸਿੰਘ, *ਉਕਤ ਰਚਨਾ*।

[*ਨੋਟ:* ਗੁਰੂ ਸਾਹਿਬ ਦੀ ਆਪਣੀ ਤੇ ਹੋਰ ਨੇੜੇ ਦੀਆਂ ਲਿਖਤਾਂ ਵਿਚ ਰਾਜਾ ਭੀਮ ਚੰਦ ਦਾ ਭੰਗਾਣੀ ਦੀ ਜੰਗ ਵਿਚ ਸ਼ਾਮਿਲ ਹੋਣਾ ਨਹੀਂ ਲਿਖਿਆ ਮਿਲਦਾ। ਨਾਹਨ ਤੇ ਗੜ੍ਹਵਾਲ ਦੀਆਂ ਦੋਵੇਂ ਰਿਆਸਤਾਂ ਬਾਈਧਾਰ ਦੀਆਂ ਰਿਆਸਤਾਂ ਤੋਂ ਵੱਖਰੀਆਂ ਹਨ।]

ਸੰਮਤ 1745 ਬਿ:, ਕੱਤਕ ਦੀ ਪੂਰਨਮਾਸ਼ੀ (1688 ਈ:)—ਗੁਰੂ ਸਾਹਿਬ ਇਸ ਮਹਾਂਵਾਕ ਅਨੁਸਾਰ "ਜੁਧ ਜੀਤ ਆਏ ਜਬੈ ਟਿਕੈ ਨ ਤਿਨ ਪੁਰ ਪਾਂਵ।" ਭੰਗਾਣੀ ਜੰਗ ਤੋਂ 1 ਮਹੀਨੇ, 10 ਦਿਨ ਬਾਦ ਨਗਰ ਪਾਉਂਟਾ ਛੱਡ ਕੇ ਕਪਾਲ ਮੋਚਨ ਤੀਰਥ ਉੱਤੇ ਆਏ ਤੇ ਏਥੋਂ ਅਨੰਦਪੁਰ ਨੂੰ ਗਏ।[77]

ਸੰਮਤ 1745 ਬਿ:, ਮੱਘਰ ਵਦੀ ਦਸਵੀਂ (1688 ਈ:)—ਗੁਰੂ ਸਾਹਿਬ ਕਪਾਲ ਮੋਚਨ ਤੋਂ ਚੱਲ ਕੇ ਰਾਣੀ ਦੇ ਰਾਇਪੁਰ ਥਾਣੀਂ ਹੁੰਦੇ ਹੋਏ ਸ੍ਰੀ ਰਾਮ ਰਾਇ ਜੀ ਦੀ ਦੂਜੀ ਪਤਨੀ ਰਾਜ ਕੌਰ ਪਾਸ ਮਨੀਮਾਜਰਾ ਪ੍ਰਗਨਾ ਚੰਡੀਗੜ੍ਹ ਆਏ।[78]

ਸੰਮਤ 1745 ਬਿ:, ਮੱਘਰ ਦੀ ਅਮਾਵਸ (1688 ਈ:)—ਗੁਰੂ ਜੀ ਪਹਿਲੀ ਵਾਰ ਕੋਟਲਾ ਨਿਹੰਗ ਬਾਬਾ ਰਾਮ ਰਾਇ ਜੀ ਦੇ ਅਸਥਾਨ ਉੱਤੇ ਠਹਿਰੇ।[79]

ਸੰਮਤ 1745 ਬਿ:, ਮਹੀਨਾ ਮੱਘਰ (1688 ਈ:)—ਗੁਰੂ ਸਾਹਿਬ 4 ਸਾਲ ਬਾਦ ਅਨੰਦਪੁਰ ਦੀ ਵੈਰਾਨ ਪਈ ਬਸਤੀ ਵਿਚ ਦਾਖ਼ਿਲ ਹੋਏ।[80]

ਸੰਮਤ 1745 ਬਿ:, ਮਾਘ ਸੁਦੀ ਏਕਮ (1689 ਈ:)—ਰਾਣੀ ਚੰਪਾ 'ਰਾਜ ਮਾਤਾ' ਦੇ ਸੱਦੇ ਉੱਤੇ ਗੁਰੂ ਜੀ ਬਿਲਾਸਪੁਰ ਗਏ। ਰਾਜਾ ਭੀਮ ਚੰਦ ਨੇ ਗੁਰੂ ਸਾਹਿਬ ਨੂੰ ਨਗਰ ਤਾਰਾਪੁਰ ਤੇ ਅਗਮਪੁਰੇ ਦੀ ਭੋਇੰ ਦਿੱਤੀ।[81]

[*ਨੋਟ: ਗੁਰੂ ਕੀਆਂ ਸਾਖੀਆਂ* ਦੇ ਮੁਤਾਬਿਕ ਰਾਜਾ ਭੀਮ ਚੰਦ ਦੀ ਮਾਤਾ ਰਾਣੀ ਚੰਪਾ ਮੰਡੀ ਵਾਲੇ ਰਾਜੇ ਦੀ ਲੜਕੀ ਸੀ। ਇਸ ਨੇ ਪਹਿਲੋਂ ਰਾਜਾ ਦੀਪ ਚੰਦ ਦੀ ਸਤਾਰ੍ਹਵੀਂ ਉੱਤੇ ਨਵਾਂ ਪਿੰਡ ਵਸਾਉਣ ਲਈ ਨੌਵੇਂ ਸਤਿਗੁਰਾਂ ਨੂੰ ਮੀਆਂਪੁਰ, ਲੋਦੀਪੁਰ ਤੇ ਸਹੋਟੇ ਪਿੰਡ ਦੀ ਜ਼ਮੀਨ ਦਿੱਤੀ ਸੀ।]

ਸੰਮਤ 1745 ਬਿ:, ਮੱਘਰ ਵਦੀ ਦਸਵੀਂ (1688 ਈ:) ਨੂੰ ਸ੍ਰੀ ਦਸਮੇਸ਼ ਜੀ ਮਨੀਮਾਜਰਾ (ਜ਼ਿਲ੍ਹਾ ਅੰਬਾਲਾ) ਵਿਚ ਪੂਜ ਮਾਤਾ ਰਾਜ ਕੌਰ (ਦੂਜੀ ਪਤਨੀ ਸ੍ਰੀ ਰਾਮ ਰਾਇ ਜੀ) ਪਾਸ ਆਏ।[82]

ਸੰਮਤ 1745 ਬਿ:, ਮੱਘਰ ਦੀ ਅਮਾਵਸ (1688 ਈ:) ਨੂੰ ਗੁਰੂ ਸਾਹਿਬ ਕੋਟਲਾ ਨਿਹੰਗ ਤੇ ਰੋਪੜ ਭਾਈ ਗੁਰੀਏ 'ਹਜਾਵਤ' ਦੇ ਘਰ ਮਹੱਲਾ ਬੇੜਾ ਵਿਚ ਠਹਿਰੇ।[83]

ਸੰਮਤ 1745 ਬਿ:, ਮੱਘਰ ਸੁਦੀ ਪੰਚਮੀ ਨੂੰ ਭਰਤ ਗੜ੍ਹ, ਕੀਰਤਪੁਰ ਆਦਿ ਨਗਰਾਂ ਵਿੱਚੋਂ ਹੁੰਦੇ ਹੋਏ ਅਨੰਦਪੁਰ ਜਾ ਬਿਰਾਜੇ।[84]

---

77. ਪਖਯਾਨੋ ਚਰਿੱਤ੍ਰ, ਪਾ: ੧੦, ਚਰਿੱਤ੍ਰ 71; ਕਵੀ ਸੇਵਾ ਸਿੰਘ, *ਉਕਤ ਰਚਨਾ*।
78. ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
79. ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*; ਸੰਤ ਬਿਸ਼ਨ ਦਾਸ ਰੋਪੜੀ, *ਸ੍ਰੀ ਗੁਰੂ ਨਾਨਕ ਬੰਸਾਵਲੀ*।
80. ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
81. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ; ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
82. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ।
83. ਸੰਤ ਬਿਸ਼ਨ ਦਾਸ, ਰੋਪੜੀ, *ਜੀਵਨ ਚਰਿਤ੍ਰ ਬਾਬਾ ਗੁਰਦਿੱਤਾ ਜੀ*।
84. ਭੱਟ ਵਹੀ ਮੁਲਤਾਨੀ ਸਿੰਧੀ।

ਸੰਮਤ 1745 ਬਿ:, ਮੱਘਰ ਸੁਦੀ ਇਕਾਦਸੀ (1689 ਈ:) ਨੂੰ ਸ੍ਰੀ ਦਸਮੇਸ਼ ਜੀ ਮੁਖੀ ਸਿੱਖਾਂ ਸਮੇਤ ਅਨੰਦਪੁਰ ਤੋਂ ਰਾਣੀ ਚੰਪਾ (ਮਾਤਾ ਰਾਜਾ ਭੀਮ ਚੰਦ) ਦੇ ਸੱਦੇ ਉੱਤੇ ਬਿਲਾਸਪੁਰ ਗਏ। ਰਾਣੀ ਨੇ ਸਤਿਗੁਰਾਂ ਨੂੰ ਪਿੰਡ ਤਾਰਾਪੁਰ ਤੇ ਅਗਮਪੁਰ ਦੀ ਜ਼ਮੀਨ ਹੋਰ ਦਿੱਤੀ।[85]

[*ਨੋਟ :* ਰਾਣੀ ਚੰਪਾ ਨੇ ਸੰਮਤ 1722 ਬਿ: 15 ਜੇਠ (1665 ਈ:) ਨੂੰ ਆਪਣੇ ਪਤੀ ਰਾਜਾ ਦੀਪ ਚੰਦ ਦੀ ਸਤਾਰ੍ਹਵੀਂ ਉੱਤੇ ਪਹਿਲੋਂ ਮੀਆਂਪੁਰ, ਲੋਦੀਪੁਰ ਤੇ ਸਹੋਟੇ ਪਿੰਡ ਦੀ ਜ਼ਮੀਨ ਨਵਾਂ ਨਗਰ (ਚੱਕ ਨਾਨਕੀ) ਵਸਾਉਣ ਵਾਸਤੇ ਗੁਰੂ ਤੇਗ਼ ਬਹਾਦਰ ਜੀ ਨੂੰ ਦਿੱਤੀ ਸੀ।]

ਸੰਮਤ 1747 ਬਿ: (1691 ਈ:)—ਗੁਰੂ ਸਾਹਿਬ ਨੇ ਪਹਿਲੋਂ ਕਿਲ੍ਹਾ ਅਨੰਦਗੜ੍ਹ ਦੀ ਨੀਂਹ ਰੱਖੀ। ਬਾਦ ਵਿਚ ਤਾਰਾ ਗੜ੍ਹ, ਅਗਮ ਗੜ੍ਹ, ਲੋਹਗੜ੍ਹ, ਹੋਲਗੜ੍ਹ, ਕੇਸਗੜ੍ਹ ਤੇ ਫ਼ਤੇਗ਼ਗੜ੍ਹ (ਬਿਜੈ ਗੜ੍ਹ) ਕਿਲ੍ਹੇ ਬਣਵਾਏ।[86]

ਸੰਮਤ 1747 ਬਿ:, ਚੇਤਰ ਵਦੀ ਦਸਵੀਂ, ਸ਼ਨੀਵਾਰ (1691 ਈ:)—ਸਾਹਿਬ ਜੁਝਾਰ ਸਿੰਘ ਜੀ ਦਾ ਜਨਮ ਮਾਤਾ ਜੀਤੋ ਜੀ ਦੇ ਉਦਰ ਥੀਂ ਅਨੰਦਪੁਰ ਵਿਚ ਹੋਇਆ।[87]

ਸੰਮਤ 1747 ਬਿ:, ਚੇਤਰ ਪ੍ਰਵਿਸ਼ਟੇ 22, ਸ਼ੁੱਕਰਵਾਰ (1691 ਈ:)—ਗੁਰੂ ਸਾਹਿਬ ਰਾਜਾ ਭੀਮ ਚੰਦ ਦੇ ਸੱਦੇ ਉੱਤੇ ਨਦੌਣ ਦੀ ਜੰਗ ਵਿਚ ਸ਼ਾਮਿਲ ਹੋਏ। ਇਸ ਜੰਗ ਵਿਚ ਸਤਿਗੁਰਾਂ ਵੱਲੋਂ ਭਾਈ ਸੋਹਨ ਚੰਦ ਤੇ ਮੂਲਾ ਆਦਿ ਸਿੱਖ ਸ਼ਹੀਦ ਹੋਏ। ਜੰਗ ਇਕ ਦਿਨ ਦੀ ਸੀ। ਗੁਰੂ ਜੀ ਰਾਜਾ ਭੀਮ ਚੰਦ ਦੇ ਕਹਿਣ ਉੱਤੇ 8 ਦਿਨ ਨਦੌਣ ਠਹਿਰੇ।[88]

ਸੰਮਤ 1748 ਬਿ:, ਵੈਸਾਖੀ (1691 ਈ:)—ਗੁਰੂ ਜੀ ਨੇ ਭਾਈ ਮਨੀ ਰਾਮ (ਮਨੀ ਸਿੰਘ) ਨੂੰ ਦੀਵਾਨਗੀ ਦੀ ਪਦਵੀ ਦਿੱਤੀ।[89]

ਸੰਮਤ 1748 ਬਿ:, ਵੈਸਾਖੀ (1692 ਈ:)—ਲਾਹੌਰ ਦੀ ਖਤ੍ਰਾਣੀ ਅਨੂਪ ਕੌਰ ਸੰਗਤ ਨਾਲ ਅਨੰਦਪੁਰ ਆਈ। ਇਸ ਨੇ ਸਤਿਗੁਰਾਂ ਨਾਲ ਚਲਿੱਤਰ ਖੇਡਿਆ।[90]

ਸੰਮਤ 1749 ਬਿ:, ਵੈਸਾਖੀ (1692 ਈ:)—ਗੁਰੂ ਗੋਬਿੰਦ ਦਾਸ ਜੀ, ਰਾਜਾ ਭੀਮ ਚੰਦ ਦੇ ਸੱਦੇ ਉੱਤੇ ਬਾਈਧਾਰ ਰਾਜਿਆਂ ਦੇ ਦਰਬਾਰ ਵਿਚ ਰਿਵਾਲਸਰ ਗਏ। ਇਥੋਂ ਰਾਜਾ ਗਜੈ ਸਿੰਘ ਜੰਮੂ ਨਾਲ ਪੁਰ ਮੰਡਲ, ਜੰਮੂ ਤੇ ਚੱਕ ਕਾਨ੍ਹੇ ਆਏ।[91]

ਸੰਮਤ 1749 ਬਿ:, 16 ਅੱਸੂ (1692 ਈ:)—ਰਾਜਾ ਭੀਮ ਚੰਦ ਚੰਦੇਲ

85. ਭੱਟ ਵਹੀ ਤਲਉਂਡਾ।
86. ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
87. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ ਤੇ ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
88. ਬਚਿੱਤ੍ਰ ਨਾਟਕ, ਪਾ: ੧੦ਵੀਂ, ਅਧਿ: ਨੌਵਾਂ; ਭੱਟ ਵਹੀ ਮੁਲਤਾਨੀ ਸਿੰਧੀ ਤੇ ਕਵੀ ਸੇਵਾ ਸਿੰਘ, *ਉਕਤ ਰਚਨਾ*।
89. ਕਵੀ ਸੇਵਾ ਸਿੰਘ, *ਉਕਤ ਰਚਨਾ*।
90. ਪਖਯਾਨੋ ਚਰਿਤ੍ਰ, ਪਾ: ੧੦ਵੀਂ, ਚਰਿਤ੍ਰ 22-23; ਚਉਪਾ ਸਿੰਘ ਹਜ਼ੂਰੀ, *ਉਕਤ ਰਚਨਾ* ਤੇ ਪੰਡਤ ਤਾਰਾ ਸਿੰਘ ਨਰੋਤਮ, *ਉਕਤ ਰਚਨਾ*, ਸਫ਼ਾ 117.
91. ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।

ਬਿਲਾਸਪੁਰੀ ਦੀ ਮਿਰਤੂ 37 ਸਾਲ ਦੀ ਉਮਰ ਵਿਚ ਹੋਈ ਤੇ ਰਾਜ ਗੱਦੀ ਉੱਤੇ ਇਸ ਦਾ ਪੁੱਤਰ ਅਜਮੇਰ ਚੰਦ ਬੈਠਾ।[92]

ਸੰਮਤ 1749 ਬਿ:, ਅੱਸੂ ਸੁਦੀ ਪੰਚਮੀ, ਮੰਗਲਵਾਰ (1692 ਈ:)—ਗੁਰੂ ਸਾਹਿਬ ਰਾਜਾ ਭੀਮ ਚੰਦ ਦੀ ਸਤਾਰ੍ਹਵੀਂ ਉੱਤੇ ਬਿਲਾਸਪੁਰ ਗਏ।[93]

ਸੰਮਤ 1750 ਬਿ:, 4 ਚੇਤਰ ਵਦੀ ਏਕਮ (1693 ਈ:)—ਭੱਟ ਦੇਸੂ ਨੇ ਅਨੰਦਪੁਰ ਪਹੁੰਚ ਕੇ ਭਾਈ ਮਨੀ ਰਾਮ ਦੇ ਤਿੰਨ ਪੁੱਤਰਾਂ (ਚਿੱਤਰ, ਸਚਿੱਤਰ ਤੇ ਉਦੇ) ਦੇ ਵਿਆਹ ਦੀ ਵਧਾਈ ਲਈ।[94]

ਸੰਮਤ 1751 ਬਿ:, 2 ਚੇਤਰ (1694 ਈ:)—ਗੁਰੂ ਗੋਬਿੰਦ ਰਾਇ ਜੀ ਦੀਵਾਨ ਮਨੀ ਰਾਮ ਆਦਿ ਸਿੱਖਾਂ ਸਮੇਤ ਹਰਿਦੁਆਰ ਗਏ।[95]

[*ਨੋਟ:* ਗੁਰੂ ਗੋਬਿੰਦ ਦਾਸ ਜੀ ਦਾ ਉਪ-ਨਾਮ ਗੁਰੂ ਗੋਬਿੰਦ ਰਾਇ। ਇਨ੍ਹਾਂ ਤਿੰਨਾਂ ਵਹੀਆਂ ਵਿਚ ਆਇਆ ਹੈ, ਹੋਰ ਕਿਤੇ ਨਹੀਂ ਮਿਲਿਆ।]

ਸੰਮਤ 1752 ਬਿ:, ਵੈਸਾਖੀ (1695 ਈ:)—ਗੁਰੂ ਗੋਬਿੰਦ ਰਾਇ ਜੀ ਨੇ ਪੰਜ ਪਿਆਰਿਆਂ ਦਾ ਚੁਣਾਉ ਕਰ ਕੇ ਇਨ੍ਹਾਂ ਨੂੰ ਖੰਡੇ ਦੀ ਪਾਹੁਲ ਦਿੱਤੀ। ਚਰਨ ਪਾਹੁਲ ਇਕ ਗਾਗਰ ਵਿਚ ਬੰਦ ਕਰ ਕੇ ਸਤਿਲੁਜ ਨਦੀ ਵਿਚ ਰੱਖ ਦਿੱਤੀ। ਸਭ ਨੂੰ ਪੰਜ ਕਕਾਰ (ਕੜਾ, ਕ੍ਰਿਪਾਨ, ਕੰਘਾ, ਕਛਹਿਰਾ ਤੇ ਕੇਸ) ਤੇ ਨੀਲੇ ਬਸਤਰ ਪੁਵਾਏ। ਇਹੀ ਵੇਸ ਆਪਣਾ ਕੀਤਾ।[96]

ਸੰਮਤ 1752 ਬਿ:, ਮੱਘਰ ਸੁਦੀ ਨੌਵੀਂ (1695 ਈ:)—ਸਿੱਖੀ ਰਹਿਤਨਾਮਾ, ਜਿਸ ਵਿਚ ਅੰਮ੍ਰਿਤਧਾਰੀ ਸਿੱਖਾਂ ਦੀ ਰਹਿਤ ਮਰਿਆਦਾ ਲਿਖੀ ਹੋਈ ਹੈ।[97]

ਸੰਮਤ 1752 ਬਿ:, ਵੈਸਾਖੀ (1695 ਈ:)—ਪੰਜਾਂ ਪਿਆਰਿਆਂ ਦੀ ਵਾਸੀ : ਭਾਈ ਦਯਾ ਸਿੰਘ ਸੋਬਤੀ, ਲਾਹੌਰ; ਭਾਈ ਸਾਹਿਬ ਸਿੰਘ, ਬਿਦਰ ਸ਼ਹਿਰ; ਭਾਈ ਹਿੰਮਤ ਸਿੰਘ, ਜਗਨ ਨਾਥ; ਭਾਈ ਧਰਮ ਸਿੰਘ, ਹਸਤਨਾਪੁਰ; ਭਾਈ ਮੋਹਕਮ ਸਿੰਘ, ਦੁਵਾਰਕਾ ਜੀ।[98]

ਸੰਮਤ 1752 ਬਿ:, 23 ਫੱਗਣ ਵੀਰਵਾਰ (1695 ਈ:)—ਗੁਲੇਰ ਦੀ ਜੰਗ ਵਿਚ ਗੁਰੂ ਜੀ ਨੇ ਰਾਜ ਸਿੰਘ 'ਗੋਪਾਲ' (ਗੁਲੇਰ ਪਤੀ) ਦੀ ਮਦਦ ਕੀਤੀ ਤੇ ਕਾਂਗੜੇ ਦੇ ਕਿਲ੍ਹੇਦਾਰ ਸੱਯਦ ਹੁਸੈਨ ਖ਼ਾਨ ਦੀ ਹਾਰ ਹੋਈ ਤੇ ਉਹ ਸਰੇ ਮੈਦਾਨ ਮਾਰਿਆ ਗਿਆ।

---

92. ਕਵੀ ਸੇਵਾ ਸਿੰਘ, *ਉਕਤ ਰਚਨਾ* ਤੇ ਬੇਦੀ ਗਣੇਸ਼ਾ ਸਿੰਘ, *ਉਕਤ ਰਚਨਾ*, ਅਧਿ: ਦਸਵਾਂ।
93. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ ਤੇ ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
94. ਭੱਟ ਵਹੀ ਮੁਲਤਾਨੀ ਸਿੰਧੀ ਤੇ ਕਵੀ ਸੇਵਾ ਸਿੰਘ, *ਉਕਤ ਰਚਨਾ*।
95. ਪੰਡਾ ਵਹੀ ਖੇਮ ਚੰਦ-ਕਪਲ ਦੇਵ; ਵਹੀ ਪੰਡਾ ਭਵਾਨੀ ਦਾਸ ਹਰਿਦੁਆਰ ਤੇ ਕਵੀ ਸੇਵਾ ਸਿੰਘ, *ਉਕਤ ਰਚਨਾ*।
96. ਭੱਟ ਵਹੀ ਮੁਲਤਾਨੀ ਸਿੰਧੀ ਤੇ ਤਲਉਂਡਾ, ਪ੍ਰਗਨਾ ਜੀਂਦ; ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*; ਕਵੀ ਸੇਵਾ ਸਿੰਘ, *ਉਕਤ ਰਚਨਾ*; ਖ਼ੁਸ਼ਵਕਤ ਰਾਇ, *ਤਵਾਰੀਖ਼ ਸਿੱਖਾਂ* ਤੇ ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*।
97. ਭਾਈ ਨੰਦ ਲਾਲ, *ਰਹਿਤਨਾਮਾ*, ਪੰਜਾਬ ਰੀਕਾਰਡ ਆਫ਼ਿਸ, ਪਟਿਆਲਾ।
98. ਚਉਪਾ ਸਿੰਘ ਹਜ਼ੂਰੀ, *ਉਕਤ ਰਚਨਾ* ਤੇ ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।

ਸਤਿਗੁਰਾਂ ਵੱਲੋਂ ਭਾਈ ਸੰਗਤੀਆ ਸਿੰਘ, ਹਨਵੰਤ ਸਿੰਘ, ਲਹਿਣਾ ਸਿੰਘ ਦਰਸੋਂ ਆਦਿ 8 ਸਿੱਖ ਸ਼ਹੀਦ ਹੋਏ।[99]

ਸੰਮਤ 1752 ਬਿ:, ਚੇਤਰ ਵਦੀ ਏਕਮ (1696 ਈ:)—ਭਾਈ ਉਦੇ ਸਿੰਘ ਪੁੱਤਰ ਮਨੀ ਸਿੰਘ ਨੇ ਸ਼ੇਰ ਦਾ ਸ਼ਿਕਾਰ ਖੇਡਿਆ। ਗੁਰੂ ਜੀ ਨੇ ਉਸ ਦੀ ਖੱਲੜੀ ਲੁਹਾ ਕੇ ਖੋਤੇ ਉੱਤੇ ਮੜ੍ਹ ਖ਼ਾਲਸੇ ਨੂੰ ਰਹਿਤ ਮਰਿਆਦਾ ਵਿਚ ਪੱਕੇ ਰਹਿਣ ਦਾ ਦ੍ਰਿਸ਼ਟਾਂਤ ਦਿੱਤਾ।[100]

ਸੰਮਤ 1753 ਬਿ:, ਵੈਸਾਖ ਵਦੀ ਇਕਾਦਮੀ (1696 ਈ:)—ਸੋਢੀ ਹਰਿ ਜੀ ਪੁੱਤਰ ਸੋਢੀ ਮੇਹਰਵਾਨ ਦਾ ਦੇਹਾਂਤ ਹੋਇਆ। ਇਸ ਦੇ ਮਗਰੋਂ ਇਸ ਦੇ ਤਿੰਨ ਵਾਰਿਸ (ਸੋਢੀ ਨਿਰੰਜਣ ਰਾਇ, ਹਰਿ ਗੋਪਾਲ ਤੇ ਕਵਲ ਨੈਨ) ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਦੀ ਸੇਵਾ ਛੱਡ ਕੇ ਮਾਲਵੇ ਜਾ ਵੱਸੇ।[101]

ਸੰਮਤ 1753 ਬਿ:, ਭਾਦੋਂ ਸੁਦੀ ਅੱਠਵੀਂ (1696 ਈ:)—ਗੁਰੂ ਸਾਹਿਬ ਨੇ 1748 ਬਿ: ਤੋਂ ਆਰੰਭਿਆ ਗ੍ਰੰਥ *ਚਰਿਤ੍ਰੋਪਾਖਯਾਨ* ਸੰਪੂਰਨ ਕੀਤਾ।[102]

ਸੰਮਤ 1753 ਬਿ:, ਮੱਘਰ ਸੁਦੀ ਤੀਜ (1696 ਈ:)—ਸਾਹਿਬ ਜ਼ੋਰਾਵਰ ਸਿੰਘ ਜੀ ਦਾ ਸ਼ੁਭ ਜਨਮ ਜੀਤੋ ਜੀ ਦੇ ਉਦਰ ਥੀਂ ਅਨੰਦਪੁਰ ਵਿਚ ਹੋਇਆ।[103]

ਸੰਮਤ 1754 ਬਿ:, 3 ਕੱਤਕ (1696 ਈ:)—ਗੁਰੂ ਜੀ ਨੇ ਦੀਪਮਾਲਾ ਵਾਲੇ ਦਿਨ ਭਰੇ ਸਮਾਗਮ ਵਿਚ ਮਸੰਦਾਂ ਦੀਆਂ ਕਈ ਚੋਰੀਆਂ ਫੜੀਆਂ, ਭੰਡਾਂ ਨੇ ਇਨ੍ਹਾਂ ਦੀ ਨਕਲ ਉਤਾਰ ਕੇ ਇਨ੍ਹਾਂ ਦੀਆਂ ਕਈ ਕੋਝੀਆਂ ਕਰਤੂਤਾਂ ਉੱਤੇ ਚਾਨਣਾ ਪਾਇਆ। ਅੱਗੋਂ ਮਸੰਦ ਪ੍ਰਬੰਧ ਖ਼ਤਮ ਕੀਤਾ।[104]

ਸੰਮਤ 1755 ਬਿ:, ਵੈਸਾਖੀ (1698 ਈ:)—ਗੁਰੂ ਸਾਹਿਬ ਨੇ ਸੋਢੀ ਹਰਿ ਜੀ ਦੇ ਦੇਹਾਂਤ ਉਪਰੰਤ ਸ੍ਰੀ ਹਰਿਮੰਦਰ ਸਾਹਿਬ ਤੇ ਤਖ਼ਤ ਅਕਾਲ ਬੁੰਗਾ ਆਦਿ (ਅੰਮ੍ਰਿਤਸਰ) ਦੀ ਸੇਵਾ ਵਾਸਤੇ ਭਾਈ ਮਨੀ ਸਿੰਘ ਨੂੰ ਨਿਯੁਕਤ ਕੀਤਾ। ਇਸ ਦੇ ਨਾਲ ਪੰਜ ਚੰਗੇ ਵਿਦਵਾਨ ਸਿੱਖ (ਭਾਈ ਗੁਲਜ਼ਾਰ ਸਿੰਘ, ਭੂਪਤ ਸਿੰਘ, ਕੋਇਰ ਸਿੰਘ 'ਚੰਦ', ਦਾਨ ਸਿੰਘ ਤੇ ਕੀਰਤ ਸਿੰਘ) ਕਰ ਦਿੱਤੇ ਤੇ ਇਕ ਨਿਸ਼ਾਨ ਸਾਹਿਬ ਤੇ ਇਕ ਬੀੜ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦੀ ਦੇ ਕੇ ਵਿਦਾ ਕੀਤਾ।[105]

ਸੰਮਤ 1755 ਬਿ:, ਜੇਠ ਸੁਦੀ ਚੌਥ (1698 ਈ:)—ਭਾਈ ਮਨੀ ਸਿੰਘ ਨੇ ਸ੍ਰੀ ਅੰਮ੍ਰਿਤਸਰ ਪਹੁੰਚ ਕੇ ਸ੍ਰੀ ਹਰਿਮੰਦਰ ਸਾਹਿਬ ਉੱਤੇ ਨਿਸ਼ਾਨ ਸਾਹਿਬ ਝੁਲਾਇਆ ਤੇ ਸ੍ਰੀ (ਗੁਰੂ) ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ।[106]

---

99. ਬਚਿਤ੍ਰ ਨਾਟਕ ਪਾ: ੧੦ਵੀਂ, ਅਧਿ: ਗਿਆਰ੍ਹਵਾਂ; ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ ਤੇ ਕਵੀ ਸੇਵਾ ਸਿੰਘ, *ਉਕਤ ਰਚਨਾ*।
100. ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ* ਤੇ ਕਵੀ ਸੰਤੋਖ ਸਿੰਘ, *ਉਕਤ ਰਚਨਾ*, ਰਿਤੁ 3, ਅੰਸੂ 22.
101. ਕਵੀ ਸੇਵਾ ਸਿੰਘ, *ਉਕਤ ਰਚਨਾ*।
102. ਸ੍ਰੀ ਦਸਮ ਗ੍ਰੰਥ, ਪਖਯਾਨੋ ਚਰਿਤ੍ਰ 405 ਤੇ ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
103. ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
104. ਭੱਟ ਵਹੀ ਤਲਉਂਡਾ।
105. ਕਵੀ ਸੇਵਾ ਸਿੰਘ, *ਉਕਤ ਰਚਨਾ* ਤੇ ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
106. ਕਵੀ ਸੇਵਾ ਸਿੰਘ, *ਉਕਤ ਰਚਨਾ*।

ਸੰਮਤ 1755 ਬਿ:, ਹਾੜ ਵਦੀ ਏਕਮ (1698 ਈ:)—ਸ੍ਰੀ ਦਸਮੇਸ਼ ਜੀ ਨੇ ਰਾਮਾਇਣ ਦੀ ਸਮਾਪਤੀ ਕੀਤੀ।[107]

ਸੰਮਤ 1755 ਬਿ:, ਹਾੜ ਵਦੀ ਦਸਵੀਂ (1698 ਈ:)—ਗੁਰੂ ਸਾਹਿਬ ਭਾਈ ਉਦੇ ਸਿੰਘ ਆਦਿ ਮੁਖੀ ਸਿੰਘਾਂ ਸਮੇਤ ਕਟੋਚਾਂ ਦੀ ਹੱਦ ਵੱਲ ਸ਼ਿਕਾਰ ਖੇਡਣ ਚੜ੍ਹੇ। ਰਾਜਾ ਆਲਮ ਚੰਦ ਤੇ ਬਲੀਆਂ ਚੰਦ ਦੀ ਸ਼ਿਕਾਰ ਪਾਰਟੀ ਨੇ ਸਤਿਗੁਰਾਂ ਉੱਤੇ ਅਚਾਨਕ ਹਮਲਾ ਕਰ ਦਿੱਤਾ। ਸਤਿਗੁਰਾਂ ਵੱਲੋਂ ਆਲਮ ਚੰਦ ਦੇ ਮੁਕਾਬਲੇ ਆਲਮ ਸਿੰਘ ਤੇ ਬਲੀਆਂ ਚੰਦ ਦੇ ਸਾਹਮਣੇ ਉਦੇ ਸਿੰਘ ਆਏ। ਦੋਵੇਂ ਪ੍ਰਚੰਡੀ ਮੁਖੀਏ ਸਿੰਘਾਂ ਹੱਥੋਂ ਘਾਇਲ ਹੋ ਕੇ ਜਾਨਾਂ ਬਚਾ ਕੇ ਨੱਸ ਗਏ।[108]

ਸੰਮਤ 1756 ਬਿ:, ਜੇਠ ਸੁਦੀ ਪੰਚਮੀ (1699 ਈ:) ਨੂੰ ਪੋਠੋਹਾਰ ਤੋਂ ਆ ਰਹੀ ਸੰਗਤ ਨੂੰ 'ਨੂੰਹਿ' ਦਿਆਂ ਰੰਘੜਾਂ ਤੇ ਗੁਜਰਾਂ ਨੇ ਮਿਲ ਕੇ ਲੁੱਟ ਲਿਆ। ਸਤਿਗੁਰਾਂ ਨੇ ਅਗਲੇ ਦਿਨ ਜੇਠ ਸੁਦੀ ਛਟਮ ਨੂੰ ਸਾਹਿਬ ਅਜੀਤ ਸਿੰਘ ਦੀ ਕਮਾਨ ਹੇਠ ਖ਼ਾਲਸਾ ਦਲ ਨੂੰ ਭੇਜ, ਉਨ੍ਹਾਂ ਦੀ ਚੰਗੀ ਖੁੰਬ ਠੱਪੀ ਤੇ ਉਨ੍ਹਾਂ ਦੇ ਆਗੂ ਕੇਸ਼ੋ ਨੂੰ ਫੜ ਕੇ ਅਨੰਦਪੁਰ ਲੈ ਆਂਦਾ ਤੇ ਉਸ ਨੂੰ ਭੁੱਲ ਮੰਨਣ ਉੱਤੇ ਛੱਡ ਦਿੱਤਾ।[109]

ਸੰਮਤ 1757 ਬਿ:, 29 ਭਾਦੋਂ ਵੀਰਵਾਰ (1700 ਈ:)—ਰਾਜਾ ਅਜਮੇਰ ਚੰਦ ਨੇ ਕਿਲ੍ਹਾ ਤਾਰਾਗੜ੍ਹ (ਅਨੰਦਪੁਰ) ਉੱਤੇ ਹਮਲਾ ਕੀਤਾ। ਖ਼ਾਲਸੇ ਨੇ ਸਾਹਿਬ ਅਜੀਤ ਸਿੰਘ ਦੀ ਕਮਾਨ ਹੇਠ ਪਰਬਤੀ ਦੇ ਚੰਗੇ ਦੰਦ ਖੱਟੇ ਕੀਤੇ। ਭਾਈ ਈਸ਼ਰ ਸਿੰਘ ਪੁੱਤਰ ਕੇਵਲ ਦਾ ਕਲਿਆਣ ਸਿੰਘ ਬੇਟਾ ਦਿਆਲ ਦਾਸ ਦਾ, ਮੰਗਤ ਸਿੰਘ ਬੇਟਾ ਬਿੰਨੇ ਦਾ ਆਦਿ ਸਿੰਘਾਂ ਨੇ ਸ਼ਹੀਦੀਆਂ ਪਾਈਆਂ। ਪਹਾੜੀਆਂ ਵੱਲੋਂ ਰਾਜਾ ਘੁਮੰਡ ਚੰਦ ਬੇਟਾ ਗੰਭੀਰ ਚੰਦ ਆਦਿ ਪਰਬਤੀ ਜੰਗ ਦੇ ਮੈਦਾਨ ਵਿਚ ਕੰਮ ਆਏ।[110]

ਸੰਮਤ 1757 ਬਿ:, 30 ਭਾਦੋਂ ਸ਼ੁਕਰਵਾਰ (1700 ਈ:)—ਕਿਲ੍ਹਾ ਫ਼ਤਹਿਗੜ੍ਹ (ਅਨੰਦਪੁਰ) ਦੀ ਜੰਗ ਵਿਚ ਭਾਈ ਭਗਵਾਨ ਸਿੰਘ ਬੇਟਾ ਮਨੀ ਸਿੰਘ ਦਾ, ਜਵਾਹਰ ਸਿੰਘ ਬੇਟਾ ਲਖੀ ਸ਼ਾਹ ਦਾ, ਨੰਦ ਸਿੰਘ ਬੇਟਾ ਆਲਮ ਸਿੰਘ ਦਾ ਪੋਤਾ ਦਰੀਏ ਦਾ ਆਦਿ ਸਿੰਘ ਸ਼ਹੀਦ ਹੋਏ।[111]

ਸੰਮਤ 1757 ਬਿ:, 30 ਭਾਦੋਂ ਸ਼ਨੀਵਾਰ (1700 ਈ:)—ਕਿਲ੍ਹਾ ਅਗਮਗੜ੍ਹ (ਅਨੰਦਪੁਰ) ਦੀ ਜੰਗ ਵਿਚ ਭਾਈ ਬਾਘ ਸਿੰਘ ਬੇਟਾ ਰਾਇ ਸਿੰਘ ਦਾ, ਘਰਬਾਰਾ ਸਿੰਘ ਬੇਟਾ ਨਾਨੂੰ ਸਿੰਘ ਦਾ ਆਦਿ ਸ਼ਹੀਦ ਹੋਏ। ਭਾਈ ਦੁਨੀ ਚੰਦ, ਸੇਵਾ ਸਿੰਘ ਆਦਿ ਚਾਰ ਪੰਜ ਸਿੱਖਾਂ ਸਮੇਤ ਰਾਤ ਨੂੰ ਕਿਲ੍ਹਾ ਅਨੰਦਗੜ੍ਹ ਵਿੱਚੋਂ ਭੱਜ ਗਿਆ।[112]

ਸੰਮਤ 1757 ਬਿ:, ਪਹਿਲੀ ਅੱਸੂ ਐਤਵਾਰ (1700 ਈ:)—ਕਿਲ੍ਹਾ ਲੋਹਗੜ੍ਹ (ਅਨੰਦਪੁਰ) ਵਿੱਚੋਂ ਨਿਕਲ ਕੇ ਖ਼ਾਲਸਾ ਦਲ ਨੇ ਭਾਈ ਮਨੀ ਸਿੰਘ ਦੀ ਕਮਾਨ ਹੇਠ

---

107. ਸ੍ਰੀ ਦਸਮ ਗ੍ਰੰਥ, ਰਾਮ ਅਵਤਾਰ, ਪਾ: ੧੦ਵੀਂ।
108. ਭੱਟ ਵਹੀ ਤਲਉਂਡਾ; *ਸੌ ਸਾਖੀ*, ਸਾਖੀ ਪਹਿਲੀ।
109. ਭੱਟ ਵਹੀ ਪੂਰਬੀ ਦੱਖਣੀ ਤੇ ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ 84.
110. ਭੱਟ ਵਹੀ ਬਿਜਲਉਤ ਤੂਰਾਂ ਦੀ।
111. ਭੱਟ ਵਹੀ ਜਾਦੋਂ ਬੰਸੀ ਬੜਤੀਆ ਕੀ।
112. ਭੱਟ ਵਹੀ ਮੁਲਤਾਨੀ ਸਿੰਧੀ ਤੇ ਤਲਉਂਡਾ; ਕਵਿ ਵੀਰ ਸਿੰਘ 'ਬੱਲ', *ਉਕਤ ਰਚਨਾ*, ਅਧਿ: 11 ਅਤੇ ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।

ਚਰਨ ਗੰਗਾ ਦੇ ਕਿਨਾਰੇ ਜੰਗ ਲੜਿਆ। ਭਾਈ ਬਚਿੱਤਰ ਸਿੰਘ ਨੇ ਬਰਛਾ ਮਾਰ ਕੇ ਹਾਥੀ ਨੂੰ ਭਜਾਇਆ। ਉਦੇ ਸਿੰਘ ਨੇ ਕੇਸਰੀ ਚੰਦ ਜਸਵਾਲੀਏ ਦਾ ਸਿਰ ਕੱਟਿਆ ਤੇ ਆਲਮ ਸਿੰਘ ਬੇਟਾ ਦਰੀਏ ਦਾ, ਸੁੱਖਾ ਸਿੰਘ ਬੇਟਾ ਰਾਇ ਸਿੰਘ ਦਾ, ਕੁਸ਼ਾਲ ਸਿੰਘ ਬੇਟਾ ਮੱਖਣ ਸ਼ਾਹ ਦਾ ਸ਼ਹੀਦ ਹੋਏ।[113]

ਸੰਮਤ 1757 ਬਿ:, ਮਾਂਹ ਕੱਤਕ (1700 ਈ:)—ਭਾਈ ਅਨੂਪ ਸਿੰਘ ਤੇ ਸਰੂਪ ਸਿੰਘ ਧਾਰੀਵਾਲ ਪੋਤੇ ਭਾਈ ਦੁਨੀ ਚੰਦ ਦਿਆਂ ਨੇ, ਨਿਰਮੋਹਗੜ੍ਹ ਪ੍ਰਗਨਾ ਕੀਰਤਪੁਰ ਪਹੁੰਚ ਕੇ ਆਪਣੇ ਦਾਦੇ ਦੀ ਭੁੱਲ ਗੁਰੂ ਸਾਹਿਬਾਂ ਪਾਸੋਂ ਬਖ਼ਸ਼ਾਈ।[114]

ਸੰਮਤ 1757 ਬਿ:, 7 ਕੱਤਕ ਮੰਗਲਵਾਰ (1700 ਈ:)—ਗੁਰੂ ਜੀ ਦਾ ਹੁਕਮ ਪਾ ਕੇ ਨਿਰਮੋਹਗੜ੍ਹ ਪ੍ਰਗਨਾ ਕੀਰਤਪੁਰ ਦੇ ਮੈਦਾਨ ਵਿਚ ਦੀਵਾਨ ਸਾਹਿਬ ਸਿੰਘ ਛਿੱਬਰ ਬੇਟਾ ਭਾਈ ਮਤੀ ਦਾਸ ਦਾ, ਮਥਰਾ ਸਿੰਘ ਬੇਟਾ ਭਾਈ ਦਿਆਲ ਦਾਸ ਦਾ, ਸੂਰਤ ਸਿੰਘ ਬੇਟਾ ਭਾਈ ਕੇਵਲ ਦਾ ਤੇ ਦੇਵਾ ਸਿੰਘ ਬੇਟਾ ਭਾਈ ਤੇਗੇ ਦਾ ਆਦਿ ਸਿੱਖਾਂ ਨੇ ਰਾਜਾ ਅਜਮੇਰ ਚੰਦ ਦੀ ਫ਼ੌਜ ਨਾਲ ਲੜ ਕੇ ਸ਼ਹੀਦੀ ਪਾਈ।[115]

ਸੰਮਤ 1757 ਬਿ:, 12 ਕੱਤਕ ਐਤਵਾਰ (1700 ਈ:)—ਰੁਸਤਮ ਖ਼ਾਨ ਦਾ ਚੜ੍ਹ ਕੇ ਆਉਣਾ ਸੁਣ ਕੇ ਭਾਈ ਚਿੱਤਰ ਸਿੰਘ ਅਤੇ ਬਚਿੱਤਰ ਸਿੰਘ ਨੇ ਇਸ ਨਾਲ ਅੱਗੇ ਹੋ ਕੇ ਲੜਨ ਦੀ ਪ੍ਰਤਿੱਗਿਆ ਕੀਤੀ। ਪਿਛਲੇ ਪਹਿਰ ਚੌਰ ਕਰਦਾ ਭਾਈ ਰਾਮ ਸਿੰਘ ਬੇਟਾ ਭਾਈ ਦੁਨੀ ਚੰਦ (ਕਸ਼ਮੀਰ) ਦਾ ਸ਼ਹੀਦ ਹੋਇਆ। ਗੁਰੂ ਜੀ ਨੇ ਰੁਸਤਮ ਖ਼ਾਨ ਨੂੰ ਤੀਰ ਨਾਲ ਪਾਰ ਬੁਲਾਇਆ, ਇਸ ਜੰਗ ਵਿਚ ਹਿੰਮਤ ਸਿੰਘ ਪੁੱਤਰ ਅਜੀਤ ਸਿੰਘ ਦਾ ਤੇ ਮੋਹਰ ਸਿੰਘ ਪੁੱਤਰ ਧੂਮੇਂ ਦਾ ਲੜ ਕੇ ਸ਼ਹੀਦ ਹੋਏ।[116]

ਸੰਮਤ 1757 ਬਿ:, 13 ਕੱਤਕ ਸੋਮਵਾਰ (1700 ਈ:)—ਨਿਰਮੋਹਗੜ੍ਹ ਦੀ ਤੀਜੀ ਜੰਗ ਵਿਚ ਗੁਰੂ ਸਾਹਿਬਾਂ ਦੇ ਹੁਕਮ ਨਾਲ ਭਾਈ ਅਜੀਤ ਸਿੰਘ ਤੇ ਨੇਤਾ ਸਿੰਘ ਬੇਟੇ ਰਾਮੇ ਦੇ ਤੇ ਹੋਰ ਸਿੱਖਾਂ ਨੇ ਲੜ ਕੇ ਸ਼ਹੀਦੀ ਪਾਈ।[117]

ਸੰਮਤ 1757 ਬਿ:, 14 ਕੱਤਕ ਮੰਗਲਵਾਰ (1700 ਈ:)—ਨਿਰਮੋਹਗੜ੍ਹ ਵਿਚ ਰਾਜਾ ਸਲਾਹੀ ਚੰਦ ਬਿਸਾਲੀ ਦੀ ਬੇਨਤੀ ਮੰਨ ਕੇ ਉਸ ਨਾਲ ਉਸ ਦੇ ਨਗਰ ਨੂੰ ਜਾਂਦਿਆਂ ਦਰਿਆ ਸਤਲੁਜ ਦੇ ਕਿਨਾਰੇ ਗੜ੍ਹ ਦੇ ਦੋਹੀਂ ਪਾਸੀਂ ਜੰਗ ਹੋਈ। ਕੇਸਰ ਸਿੰਘ ਬੇਟਾ ਛਬੀਲ ਸਿੰਘ ਦਾ, ਮੋਕਲ ਸਿੰਘ ਬੇਟਾ ਦਰੀਆ ਦਾ ਆਦਿ ਸਿੱਖਾਂ ਨੇ ਸ਼ਹੀਦੀਆਂ ਪਾਈਆਂ। ਗੁਰੂ ਜੀ ਦਰਿਆਓਂ ਪਾਰ ਬਿਸਾਲੀ ਪਹੁੰਚ ਗਏ।[118]

ਸੰਮਤ 1757 ਬਿ:, 19 ਕੱਤਕ ਐਤਵਾਰ (1700 ਈ:)—ਗੁਰੂ ਜੀ ਬਿਸਾਲੀ

---

113. ਭੱਟ ਵਹੀ ਤਲਉਂਡਾ; ਕਵਿ ਵੀਰ ਸਿੰਘ 'ਬੱਲ', *ਉਕਤ ਰਚਨਾ*, ਅਧਿ: 11 ਤੇ ਕਵੀ ਸੇਵਾ ਸਿੰਘ, *ਉਕਤ ਰਚਨਾ*।
114. ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*; ਕਵੀ ਸੰਤੋਖ ਸਿੰਘ, *ਉਕਤ ਰਚਨਾ* ਤੇ ਕਾਨ੍ਹ ਸਿੰਘ ਨਾਭਾ, *ਉਕਤ ਰਚਨਾ*, ਸਫ਼ਾ 451.
115. ਭੱਟ ਵਹੀ ਮੁਲਤਾਨੀ ਸਿੰਧੀ।
116. ਭੱਟ ਵਹੀ ਤਲਉਂਡਾ ਤੇ ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
117. ਭੱਟ ਵਹੀ ਮੋਹਰਾਂ ਵਾਲੀ ਸਿਰਸਿਮਾਂ ਪ੍ਰਗਨਾ ਥਾਨੇਸਰ।
118. ਭੱਟ ਵਹੀ ਮੁਲਤਾਨੀ ਸਿੰਧੀ ਤੇ ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।

ਤੋਂ ਸ਼ਿਕਾਰ ਖੇਡਣ ਗਏ ਤਾਂ ਨਗਰ ਕਲਮੋਟ ਦੇ ਗੁੱਜਰਾਂ ਨਾਲ ਜੰਗ ਹੋਈ। ਭਾਈ ਜੀਵਨ ਸਿੰਘ ਪੁੱਤਰ ਭਾਈ ਪ੍ਰੇਮੇ ਵਰਗੇ ਸਿੱਖਾਂ ਨੇ ਸ਼ਹੀਦੀਆਂ ਪਾਈਆਂ।[119]

ਸੰਮਤ 1757 ਬਿ:, 6 ਪੋਹ ਵੀਰਵਾਰ (1700 ਈ:)—ਮਾਤਾ ਜੀਤੋ ਜੀ ਅਨੰਦਪੁਰ ਵਿਚ ਗੁਰਪੁਰੀ ਪਧਾਰੇ ਤੇ ਇਨ੍ਹਾਂ ਦਾ ਸਸਕਾਰ ਗੁਰੂ ਜੀ ਨੇ ਅਗਮਪੁਰੇ ਦੀ ਜੂਹ ਵਿਚ ਕੀਤਾ।[120]

ਸੰਮਤ 1757 ਬਿ:, ਚੇਤ ਵਦੀ ਦੂਜ (1700 ਈ:) ਨੂੰ ਦਰਪ ਦੇਸ਼ ਤੋਂ ਆ ਰਹੀ ਸੰਗਤ ਨੂੰ ਬਜਰੂੜ ਨਿਵਾਸੀ ਰੰਘੜ ਤੇ ਗੁੱਜਰਾਂ ਨੇ ਮਿਲ ਕੇ ਲੁੱਟ ਲਿਆ। ਇਤਲਾਹ ਮਿਲਣ ਉੱਤੇ ਸਤਿਗੁਰਾਂ ਚੇਤ ਵਦੀ ਪੰਜਵੀਂ ਨੂੰ ਦਰਿਆ ਪਾਰ ਹੋ ਕੇ ਇਨ੍ਹਾਂ ਦੀ ਚੰਗੀ ਭੁਗਤ ਸਵਾਰੀ। ਇਨ੍ਹਾਂ ਦੇ ਦੋਵੇਂ ਮੁਖੀਏ ਚਿੱਤੂ ਤੇ ਮਿੱਤੂ ਮੈਦਾਨ ਵਿਚ ਲੜਦੇ ਮਾਰੇ ਗਏ। ਭੱਟ ਵਹੀ ਵਿਚ ਕੁਝ ਇਹ ਅੱਖਰ ਹਨ :

ਹਾਏ ਹਾਏ ਨੀਂ ਕੀਤੇ ਮਾਏ।
ਚਿੱਤੂ ਮਿਤੂ ਭੈੜੇ ਜਾਏ।
ਨੀਂ ਤੇਰੇ ਸਿੰਘ ਜਵਾਈ ਆਏ।
ਜਿਨ੍ਹਾਂ ਕੋਠੇ ਬਠਲੇ ਢਾਏ।[121]

ਸੰਮਤ 1757 ਬਿ:, ਹਾੜ ਸੁਦੀ ਚੌਥ (1700 ਈ:) ਨੂੰ ਸ਼ਿਕਾਰ ਖੇਡਣ ਗਿਆਂ ਕਟੋਚਾਂ ਦੀ ਹੱਦ ਉੱਤੇ ਗੁਰੂ ਸਾਹਿਬਾਂ ਦੀ ਰਾਜਾ ਆਲਮ ਚੰਦ ਤੇ ਬਲੀਆ ਚੰਦ ਦੀ ਸ਼ਿਕਾਰ ਪਾਰਟੀ ਨਾਲ ਮੁੱਠਭੇੜ ਹੋਈ।[122]

ਸੰਮਤ 1757 ਬਿ:, ਸਾਵਣ ਵਦੀ ਅੱਠੇ (1700 ਈ:) ਨੂੰ ਸਤਿਗੁਰਾਂ ਦੀ ਕਿਲ੍ਹਾ ਅਨੰਦਗੜ੍ਹ ਦੇ ਸਾਹਮਣੇ ਪੈਂਦੇ ਖ਼ਾਨ ਤੇ ਅਦੀਨਾ ਬੇਗ ਨਾਲ ਜੰਗ ਹੋਈ।[123]

ਸੰਮਤ 1757 ਬਿ:, ਕੱਤਕ ਦੀ ਪਹਿਲੀ (1700 ਈ:) ਨੂੰ ਪਹਿਰੇਦਾਰ ਨੇ ਗੁਰੂ ਜੀ ਨੂੰ ਖ਼ਬਰ ਦਿੱਤੀ ਕਿ ਪਹਾੜੀ ਰਾਜੇ ਕਿਲ੍ਹੇ ਦੇ ਬੂਹੇ ਅੱਗੇ ਇਕ ਜੀਊਂਦੀ ਗਊ ਬੰਨ੍ਹ ਕੇ ਤੇ ਇਕ ਪੱਤ੍ਰਿਕਾ ਲਿਖ ਕੇ ਰੱਖ ਗਏ ਹਨ।[124]

ਸੰਮਤ 1757 ਬਿ:, 15 ਕੱਤਕ (1700 ਈ:)—ਬੁੱਧਵਾਰ ਨੂੰ ਦਰਿਆਓਂ ਪਾਰ ਬਸ਼ਾਲੀ ਨਗਰ ਦੀ ਜੰਗ ਹੋਈ।[125]

ਸੰਮਤ 1758 ਬਿ:, ਚੇਤਰ ਵਦੀ ਏਕਮ (1701 ਈ:)—ਗੁਰੂ ਸਾਹਿਬ ਨੇ ਹੋਲੀਆਂ ਦੇ ਤਿਉਹਾਰ ਨੂੰ ਹੋਲੇ ਦੇ ਰੂਪ ਵਿਚ ਬਦਲਿਆ ਅਤੇ ਸਮਾਪਤੀ 'ਤੇ ਮਹੱਲਾ ਕੱਢਿਆ। ਇਸ ਦਾ ਨਾਮ ਹੋਲਾ ਮਹੱਲਾ ਪ੍ਰਚਲਿਤ ਹੋਇਆ। ਇਸ ਸਮੇਂ ਭਾਈ ਨੰਦ ਲਾਲ ਸਾਹਿਬ ਨੇ ਫ਼ਾਰਸੀ ਵਿਚ ਕੁਝ ਛੰਦ ਰਚੇ।[126]

---

119. ਭੱਟ ਵਹੀ ਤਲਉਂਡਾ।
120. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਦਸਵਾਂ ਤੇ ਸੂਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
121. ਭੱਟ ਵਹੀ ਭਾਦਸੋਂ ਪ੍ਰਗਨਾ ਥਾਨੇਸਰ ਤੇ ਸੂਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ 84.
122. ਭੱਟ ਵਹੀ ਭਾਦਸੋਂ ਤੇ *ਸੌ ਸਾਖੀ*, ਸਾਖੀ ਪਹਿਲੀ।
123. ਭੱਟ ਵਹੀ ਸਿਰਸਿਆਂ ਤੇ ਸੂਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ 88.
124. ਕਵਿ ਸੈਨਾਪਤਿ, *ਸ੍ਰੀ ਗੁਰ ਸੋਭਾ* ਤੇ ਸੂਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ 88.
125. ਭੱਟ ਵਹੀ ਮੋਹਰਾਂ ਵਾਲੀ ਤੇ ਸੂਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ ਸੌਵੀਂ।
126. ਭੱਟ ਵਹੀ ਮੁਲਤਾਨੀ ਸਿੰਧੀ ਤੇ ਸੂਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।

ਸੰਮਤ 1758 ਬਿ:, ਪੋਹ ਸੁਦੀ ਦੁਆਦਸੀ (1701 ਈ:) ਨੂੰ ਬਾਬਾ ਸੂਰਜ ਮੱਲ ਜੀ ਦੇ ਮਹਿਲ ਮਾਤਾ ਹਰੀ ਜੀ ਕੀਰਤਪੁਰ ਵਿਚ ਗੁਰਪੁਰੀ ਪਧਾਰ ਗਏ।[127]

ਸੰਮਤ 1759 ਬਿ:, 20 ਮਾਘ (1701 ਈ:)—ਗੁਰੂ ਸਾਹਿਬ ਦੀ ਕੁਰੂਕਸ਼ੇਤਰ ਸੂਰਜ ਗ੍ਰਹਿਣ ਦੇ ਮੇਲੇ ਤੋਂ ਵਾਪਸ ਅਨੰਦਪੁਰ ਆਉਂਦਿਆਂ ਚਮਕੌਰ ਦੇ ਪਾਸ ਸੈਦ ਬੇਗ ਤੇ ਅਲਿਫ਼ ਖ਼ਾਨ ਨਾਲ ਮੁੱਠਭੇੜ ਹੋਈ। ਗੁਰੂ ਜੀ ਵੱਲੋਂ ਭਾਈ ਉਦੇ ਸਿੰਘ ਆਦਿ ਮੁਖੀ ਸਿੱਖਾਂ ਨੇ ਇਨ੍ਹਾਂ ਦੇ ਚੰਗੇ ਦੰਦ ਖੱਟੇ ਕੀਤੇ।[128]

ਸੰਮਤ 1759 ਬਿ:, ਮੱਘਰ ਵਦੀ ਤੀਜ (1703 ਈ:)—ਮੰਗਲਵਾਰ ਨੂੰ ਬਾਬਾ ਧੀਰਮੱਲ ਦਾ ਪੋਤਰਾ ਤੇ ਸੋਢੀ ਭਾਰ ਮੱਲ ਦਾ ਪੁੱਤਰ ਨਿਰੰਜਨ ਰਾਇ ਕਰਤਾਰਪੁਰ (ਜ਼ਿਲ੍ਹਾ ਜਲੰਧਰ) ਵਿਚ ਪਰਲੋਕ ਗਮਨ ਕਰ ਗਿਆ।[129]

ਸੰਮਤ 1759 ਬਿ:, 8 ਮਾਘ (1703 ਈ:)—ਬੁੱਧਵਾਰ ਨੂੰ ਸੂਰਜ ਗ੍ਰਹਿਣ ਲੱਗੇ ਸਮੇਂ ਗੁਰੂ ਜੀ ਕੁਰੂਕਸ਼ੇਤਰ ਪਹੁੰਚੇ।[130]

ਸੰਮਤ 1759 ਬਿ:, 16 ਮਾਘ (1703 ਈ:) ਨੂੰ ਚਮਕੌਰ ਨਗਰ ਲਾਗੇ ਗੁਰੂ ਸਾਹਿਬਾਂ ਦੀ ਮੁੱਠਭੇੜ ਸੈਦ ਬੇਗ ਤੇ ਅਲਿਫ਼ ਖ਼ਾਨ ਨਾਲ ਹੋਈ।[131]

ਸੰਮਤ 1759 ਬਿ:, ਚੇਤ ਵਦੀ ਏਕਮ (1703 ਈ:) ਨੂੰ ਸਾਹਿਬ ਅਜੀਤ ਸਿੰਘ ਦੀ ਕਮਾਨ ਹੇਠ 100 ਸਿੰਘਾਂ ਨੇ ਬੱਸੀ (ਜ਼ਿਲ੍ਹਾ ਹੁਸ਼ਿਆਰਪੁਰ) ਦੇ ਪਠਾਣ ਜਬਰ ਜੰਗ ਖ਼ਾਨ ਨੂੰ ਫੜ ਕੇ ਅਨੰਦਪੁਰ ਲਿਆਂਦਾ। ਇਸ ਨੇ ਦੇਵਕੀ ਦਾਸ ਬ੍ਰਾਹਮਣ ਦੀ ਇਸਤਰੀ ਖੋਹ ਲਈ ਸੀ।[132]

ਸੰਮਤ 1761 ਬਿ:, ਮਾਘ ਸੁਦੀ ਏਕਮ (1704 ਈ:) ਨੂੰ ਸਤਿਗੁਰਾਂ ਦੇ ਸਾਹਿਬਜ਼ਾਦੇ ਅਜੀਤ ਸਿੰਘ ਦੀ ਸ਼ਾਦੀ ਜੇਠਾ ਸਿੰਘ ਬੁਰਹਾਨਪੁਰੀ ਦੀ ਪੁੱਤਰੀ ਤਾਰਾ ਬਾਈ ਨਾਲ ਅਨੰਦਪੁਰ ਹੋਈ।[133]

ਸੰਮਤ 1760 ਬਿ:, 1 ਕੱਤਕ (1703 ਈ:)—ਗੁਰੂ ਜੀ ਨੇ ਭਾਈ ਮਨੀ ਸਿੰਘ ਨੂੰ ਉਸਦੀ ਤੇ ਉਸਦੇ ਪਰਿਵਾਰ ਦੀ ਸੇਵਾ ਤੋਂ ਖ਼ੁਸ਼ ਹੋ ਕੇ ਹੁਕਮਨਾਮਾ ਬਖ਼ਸ਼ਿਆ।[134]

ਸੰਮਤ 1760 ਬਿ:, ਮੱਘਰ ਸੁਦੀ ਪੰਚਮੀ ਐਤਵਾਰ (1703 ਈ:)—ਰਾਜਾ ਅਜਮੇਰ ਚੰਦ ਕਹਿਲੂਰੀ ਦੀ ਫ਼ੌਜ ਨਾਲ ਲੜਦਿਆਂ ਮਾਨ ਸਿੰਘ ਨਿਸ਼ਾਨਚੀ ਦਾ ਨਿਸ਼ਾਨ ਟੁੱਟ ਗਿਆ। ਗੁਰੂ ਸਾਹਿਬ ਨੂੰ ਤਖ਼ਤ ਸ੍ਰੀ ਕੇਸਗੜ੍ਹ ਦੇ ਨਜ਼ਦੀਕ ਜਦ ਖ਼ਬਰ ਮਿਲੀ ਤਾਂ ਸਾਹਿਬਾਂ ਨੇ ਆਪਣੀ ਛੋਟੀ ਦਸਤਾਰ (ਕੇਸਕੀ) ਫ਼ਰਰਾ ਕੱਢ ਕੇ ਕਿਹਾ ਕਿ ਖ਼ਾਲਸੇ ਦਾ ਨਿਸ਼ਾਨ ਕਦੇ ਟੁੱਟੇਗਾ ਨਹੀਂ। ਪਹਿਲੋਂ ਕੋਲ ਬੈਠੇ ਪੰਜਾਂ ਸਿੱਖਾਂ ਭਾਈ ਹਿੰਮਤ ਸਿੰਘ, ਸਾਹਿਬ ਸਿੰਘ, ਮੋਹਕਮ ਸਿੰਘ, ਆਲਮ ਸਿੰਘ ਨਚਣਾ ਤੇ ਉਦੇ ਸਿੰਘ

---

127. ਚਲਿੱਤਰ ਜੋਤੀ ਜੋਤਿ ਸਮਾਵਣੇ ਕਾ; *ਸ੍ਰੀ ਗੁਰੂ ਜੀ ਕੇ ਮੁਹੈ ਕੀਆਂ ਸਾਖੀਆਂ*, ਕੀਰਤਪੁਰ।
128. ਭੱਟ ਵਹੀ ਮੁਲਤਾਨੀ ਸਿੰਧੀ ਤੇ ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
129. ਦਉਲਤ ਰਾਇ ਭੱਟ, *ਉਕਤ ਰਚਨਾ*।
130. ਭੱਟ ਵਹੀ ਤਲਉਂਡਾ ਤੇ ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ 108.
131. *ਉਹੀ*।
132. ਭੱਟ ਵਹੀ ਕਰ ਸਿੰਧੂ, ਪ੍ਰਗਨਾ ਸਫ਼ੀਦੋ।
133. ਭੱਟ ਵਹੀ ਮੁਲਤਾਨੀ ਸਿੰਧੀ ਤੇ ਕਵਿ ਕੋਇਰ ਸਿੰਘ ਲਾਹੌਰੀ, *ਉਕਤ ਰਚਨਾ*, ਅਧਿ: ਦਸਵਾਂ।
134. ਕਵੀ ਸੇਵਾ ਸਿੰਘ, *ਉਕਤ ਰਚਨਾ*।

ਨੂੰ ਫ਼ਰਰਾ ਦਿੱਤਾ ਤੇ ਬਾਦ ਵਿਚ ਸਾਹਿਬ ਫ਼ਤਹਿ ਸਿੰਘ ਨੇ ਸਜਾਇਆ। ਇਸ ਤਰ੍ਹਾਂ ਪੰਥ ਅੰਦਰ ਇਹ ਨਿਹੰਗੀ ਅਕਾਲੀ ਫ਼ਰਰਾ ਪ੍ਰਚਲਿਤ ਹੋਇਆ।[135]

ਸੰਮਤ 1761 ਬਿ:, ਮਾਘ ਸੁਦੀ ਏਕਮ (1704 ਈ:)—ਬੁਰਹਾਨਪੁਰੀ ਖੱਤਰੀ ਸਿੱਖ ਦੀ ਪੁੱਤਰੀ ਬੀਬੀ ਤਾਰਾ ਬਾਈ ਨਾਲ ਸਾਹਿਬ ਅਜੀਤ ਸਿੰਘ ਦੀ ਸ਼ਾਦੀ ਹੋਈ।[136]

ਸੰਮਤ 1761 ਬਿ:, 20-21 ਚੇਤਰ (1605 ਈ:)—ਅਨੰਦਪੁਰ ਤੇ ਰਾਜਾ ਅਜਮੇਰ ਚੰਦ ਦੀ ਕਮਾਨ ਹੇਠ ਬਹੁਤ ਵੱਡਾ ਹਮਲਾ ਹੋਇਆ। ਆਖ਼ਰ ਅਜਮੇਰ ਚੰਦ ਦੀ ਹਾਰ ਹੋਈ।[137]

ਸੰਮਤ 1761 ਬਿ:, 20-21 ਚੇਤਰ (1704 ਈ:) ਨੂੰ ਰਾਜਾ ਅਜਮੇਰ ਚੰਦ ਕਹਿਲੂਰੀ ਨੇ ਆਨੰਦਪੁਰ ਉੱਤੇ ਵੱਡਾ ਹਮਲਾ ਕੀਤਾ।[138]

ਸੰਮਤ 1762 ਬਿ:, ਪੰਜ ਜੇਠ (1705 ਈ:)—ਰਾਜਾ ਅਜਮੇਰ ਚੰਦ ਨੇ ਸਮੇਤ ਰਾਜਿਆਂ ਦੀ ਫ਼ੌਜ ਦੇ ਅਨੰਦਪੁਰ ਨੂੰ ਚਹੁੰ ਤਰਫ਼ੋਂ ਘੇਰ ਕੇ ਚਾਰ ਮੋਰਚੇ ਕਾਇਮ ਕੀਤੇ।[139]

ਸੰਮਤ 1762 ਬਿ:, 6 ਪੋਹ (1705 ਈ:)—ਔਰੰਗਜ਼ੇਬੀ ਪੱਤ੍ਰਿਕਾ ਆਉਣ ਉੱਤੇ ਕਿਲ੍ਹਾ ਅਨੰਦਗੜ੍ਹ ਵਿਚ ਰਹਿੰਦੇ 500 ਸਿੰਘਾਂ ਦੀਆਂ ਦੋ ਪਾਰਟੀਆਂ ਹੋ ਗਈਆਂ। ਇਨ੍ਹਾਂ ਵਿੱਚੋਂ ਇਕ ਪਾਰਟੀ ਨੂੰ ਮਾਤਾ ਗੁਜਰੀ ਦੀ ਅਗਵਾਈ ਪ੍ਰਾਪਤ ਸੀ ਤੇ ਦੂਸਰੀ ਨੂੰ ਸ੍ਰੀ ਦਸਮੇਸ਼ ਜੀ ਦੀ। ਗੁਰੂ ਸਾਹਿਬ ਅਜੇ ਕਿਲ੍ਹਾ ਛੱਡਣ ਦੇ ਹੱਕ ਵਿਚ ਨਹੀਂ ਸਨ। ਇਨ੍ਹਾਂ ਨਾਲ 500 ਸਿੱਖਾਂ ਵਿੱਚੋਂ ਕੇਵਲ ਭਾਈ ਉਦੇ ਸਿੰਘ ਆਦਿ 40 ਸਿੱਖ ਹੀ ਸਨ, ਜਿਨ੍ਹਾਂ ਨੂੰ ਸਤਿਗੁਰਾਂ ਮੁਕਤੇ ਦੀ ਪਦਵੀ ਬਖ਼ਸ਼ੀ। ਆਖ਼ਰ ਮਾਤਾ ਜੀ ਦੇ ਸਤਿਕਾਰ ਨੂੰ ਕਾਇਮ ਰੱਖਦਿਆਂ ਇਸੇ ਰਾਤ ਗੁਰੂ ਸਾਹਿਬ ਨੇ ਅਨੰਦਗੜ੍ਹ ਦਾ ਕਿਲ੍ਹਾ ਤਿਆਗ ਦਿੱਤਾ।[140]

ਸੰਮਤ 1762 ਬਿ:, 6 ਪੋਹ (1705 ਈ:)—ਅਨੰਦਗੜ੍ਹ ਤੋਂ ਨਿਕਲ ਕੇ ਦੋਵੇਂ ਪਾਰਟੀਆਂ ਕੀਰਤਪੁਰ ਤੇ ਨਿਰਮੋਹਗੜ੍ਹ ਦੇ ਦਰਮਿਆਨ ਇਕੱਠੀਆਂ ਹੋ ਗਈਆਂ।[141]

ਸੰਮਤ 1762 ਬਿ:, 7 ਪੋਹ (1705 ਈ:)—ਚਾਲੀ ਮੁਕਤਿਆਂ ਵਿੱਚੋਂ ਭਾਈ ਉਦੇ ਸਿੰਘ ਦੀ ਕਮਾਨ ਹੇਠ ਦੂਜੀ ਪਾਰਟੀ ਦੇ 50 ਸਿੱਖ ਪਿੰਡ ਝੱਖੀਆਂ ਦੀ ਜੂਹ

---

135. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 89; *ਦੁਮਾਲਨਾਮਾ ਪਾ: ੧੦ਵੀਂ* ਤੇ ਸੂਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
136. ਭੱਟ ਵਹੀ ਤਲਉਂਡਾ; ਚਉਪਾ ਸਿੰਘ ਹਜ਼ੂਰੀ, *ਉਕਤ ਰਚਨਾ*; ਕਵਿ ਕੋਇਰ ਸਿੰਘ ਲਾਹੌਰੀ, *ਉਕਤ ਰਚਨਾ*, ਅਧਿ: 16, ਛੰਦ 80 ਤੋਂ 84 ਤੇ ਸੂਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
137. ਭੱਟ ਵਹੀ ਮੁਲਤਾਨੀ ਸਿੰਧੀ ਤੇ ਸੂਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
138. ਭੱਟ ਵਹੀ ਮੁਲਤਾਨੀ ਸਿੰਧੀ।
139. ਭੱਟ ਵਹੀ ਤਲਉਂਡਾ ਤੇ ਸੂਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
140. ਸ੍ਰੀ ਦਸਮ ਗ੍ਰੰਥ, *ਜ਼ਫ਼ਰਨਾਮਾ ਪਾ: ੧੦ਵੀਂ*; ਭਾਈ ਸੋਹਨ ਸਿੰਘ, *ਗੁਰਬਿਲਾਸ ਪਾ: ਛੇਵੀਂ*, ਅਧਿ: 21; *ਸੌ ਸਾਖੀ*, ਸਾਖੀ ਨੰ: 55, 57, 58; ਕਵੀ ਸੰਤੋਖ ਸਿੰਘ, *ਉਕਤ ਰਚਨਾ*, ਰਿਤੁ 6, ਅੰਸੂ 30; ਕਨਿੰਘਮ, *ਉਕਤ ਰਚਨਾ*, ਸਫ਼ਾ 70.
141. ਸੂਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ* ਤੇ ਕਵੀ ਸੰਤੋਖ ਸਿੰਘ, *ਉਕਤ ਰਚਨਾ*, ਰਿਤੁ 6, ਅੰਸੂ 30.

ਵਿਚ ਸ਼ਾਹੀ ਟਿੱਬੀ ਉੱਤੇ 12 ਘੜੀਆਂ ਲੜ ਕੇ ਸਮੇਤ ਭਾਈ ਉਦੇ ਸਿੰਘ ਦੇ ਸ਼ਹੀਦ ਹੋਏ।[142]

ਸੰਮਤ 1762 ਬਿ:, 7 ਪੋਹ ਦੀ ਸਵੇਰ (1705 ਈ:)—ਚਾਲੀ ਮੁਕਤਿਆਂ ਵਿੱਚੋਂ ਭਾਈ ਜੀਵਨ ਸਿੰਘ ਦੀ ਕਮਾਨ ਹੇਠ ਸਿੰਘਾਂ ਸਰਸਾ ਨਦੀ 'ਤੇ ਜੰਗ ਲੜਿਆ, ਸਾਰੇ ਸ਼ਹੀਦ ਹੋਏ।[143]

ਸੰਮਤ 1762 ਬਿ:, 7 ਪੋਹ ਦੀ ਸਵੇਰ (1705 ਈ:)—ਚਾਲੀ ਮੁਕਤਿਆਂ ਵਿੱਚੋਂ ਭਾਈ ਬਚਿੱਤਰ ਸਿੰਘ ਦੀ ਕਮਾਨ ਹੇਠ 100 ਸਿੰਘ ਮਲਕਪੁਰ ਰੰਘੜਾਂ ਪ੍ਰਗਨਾ ਰੋਪੜ ਵਿਚ ਲੜ ਕੇ ਸ਼ਹੀਦ ਹੋਏ। ਭਾਈ ਬਚਿੱਤਰ ਸਿੰਘ ਸਮੇਤ ਪਾਲਕ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਦੇ ਜ਼ਖ਼ਮੀ ਹੋ ਕੇ ਕੋਟਲਾ ਨਿਹੰਗ ਪ੍ਰਗਨਾ ਰੋਪੜ ਭਾਈ ਨਿਹੰਗ ਸਿੰਘ ਖ਼ਾਨ ਦੇ ਘਰ ਪਹੁੰਚਿਆ।[144]

ਸੰਮਤ 1762 ਬਿ:, 7 ਪੋਹ ਸੁਦੀ ਦੂਜ ਦੀ ਸਵੇਰ (1705 ਈ:)—ਮਾਤਾ ਗੁੱਜਰੀ ਦੋਵੇਂ ਛੋਟੇ ਸਾਹਿਬਜ਼ਾਦਿਆਂ (ਸਾਹਿਬ ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ), ਟਹਿਲੀਏ ਭਾਈ ਦੁੱਨਾ ਸਿੰਘ ਅਤੇ ਇਕ ਦਾਸੀ ਦੇ ਨਾਲ ਗੁਰੂ ਸਾਹਿਬ ਦੀ ਆਗਿਆ ਅਨੁਸਾਰ ਸਰਸਾ ਪਾਰ ਹੋ ਚਮਕੌਰ ਦੀ ਤਰਫ਼ ਗਈ।[145]

ਸੰਮਤ 1762 ਬਿ:, 7 ਪੋਹ ਸੁਦੀ ਦੂਜ ਦੀ ਸਵੇਰ (1705 ਈ:)—ਗੁਰੂ ਜੀ ਸਾਥੀ ਮੁਕਤੇ ਸਿੰਘਾਂ ਸਮੇਤ ਸਰਸਾ ਨਦੀ ਪਾਰ ਹੋ ਕੇ ਰੋਪੜ ਦੇ ਨਜ਼ਦੀਕ ਭਾਈ ਨਿਹੰਗ ਖ਼ਾਨ ਪਠਾਣ ਦੇ ਕੋਟਲਾ ਨਿਹੰਗ ਖ਼ਾਨ ਪਹੁੰਚ ਗਏ।[146]

ਸੰਮਤ 1762 ਬਿ:, 7 ਪੋਹ ਸੁਦੀ ਦੂਜ ਦੀ ਰਾਤ (1705 ਈ:)—ਗੁਰੂ ਜੀ ਨੇ ਨਿਹੰਗ ਖ਼ਾਨ ਦੀ ਸੇਵਾ ਤੋਂ ਖ਼ੁਸ਼ ਹੋ ਕੇ ਗਾਤਰੇ ਦੀ ਕ੍ਰਿਪਾਨ, ਢਾਲ ਤੇ ਕਟਾਰ ਇਸ ਨੂੰ ਬਖ਼ਸ਼ੀ। ਭਾਈ ਬਚਿੱਤਰ ਸਿੰਘ ਤੇ ਪਾਲਕ ਜ਼ੋਰਾਵਰ ਸਿੰਘ ਨੂੰ ਜ਼ਖ਼ਮੀ ਦੀ ਹਾਲਤ ਵਿਚ ਕੋਟਲਾ ਨਿਹੰਗ ਖ਼ਾਨ ਛੱਡ ਕੇ ਆਪ ਨਿਹੰਗ ਖ਼ਾਨ ਦੇ ਪੁੱਤਰ ਆਲਮ ਖ਼ਾਨ ਨਾਲ ਲਖਮੀਪੁਰ ਤੇ ਬੂਰ ਮਾਜਰੇ ਦੇ ਰਸਤੇ ਚਮਕੌਰ ਪਹੁੰਚੇ।[147]

ਸੰਮਤ 1762 ਬਿ:, 8 ਪੋਹ ਸੁਦੀ ਤੀਜ ਦੀ ਸਵੇਰ (1705 ਈ:)—ਮਾਤਾ ਗੁਜਰੀ ਜੀ ਸਮੇਤ ਦੋਹਾਂ ਸਾਹਿਬਜ਼ਾਦਿਆਂ ਦੇ ਕੁਮੇਂ ਮਾਛੀ ਦੇ ਘਰੋਂ ਚਮਕੌਰ ਤੋਂ ਧੁਮਾਂ

---

142. ਭੱਟ ਵਹੀ ਤਲਉਂਡਾ; ਕਵਿ ਕੋਇਰ ਸਿੰਘ ਲਾਹੌਰੀ, *ਉਕਤ ਰਚਨਾ*, ਅਧਿ: 16 ਤੇ ਕਵੀ ਸੰਤੋਖ ਸਿੰਘ, *ਉਕਤ ਰਚਨਾ*, ਰਿਤੁ 6, ਅੰਸੂ 31.

143. ਭੱਟ ਵਹੀ ਤਲਉਂਡਾ; ਭੱਟ ਵਹੀ ਮੁਲਤਾਨੀ ਸਿੰਧੀ; ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*; ਕਵੀ ਸੰਤੋਖ ਸਿੰਘ, *ਉਕਤ ਰਚਨਾ*, ਰਿਤੁ 6, ਅੰਸੂ 31; ਬਾਬਾ ਸੁਮੇਰ ਸਿੰਘ 'ਭੱਲਾ', *ਗੁਰਪਦਿ ਪ੍ਰੇਮ ਪ੍ਰਕਾਸ਼*, 1938 ਬਿ: [1881 ਈ:], ਸਫ਼ਾ 504.

144. ਭੱਟ ਵਹੀ ਤਲਉਂਡਾ; ਭੱਟ ਵਹੀ ਮੁਲਤਾਨੀ ਸਿੰਧੀ; ਕਵਿ ਵੀਰ ਸਿੰਘ 'ਬੱਲ', *ਉਕਤ ਰਚਨਾ*, ਅਧਿ: 13; ਰਤਨ ਸਿੰਘ ਭੰਗੂ, *ਉਕਤ ਰਚਨਾ*, ਸਫ਼ਾ 61; ਪੰਡਤ ਤਾਰਾ ਸਿੰਘ ਨਰੋਤਮ, *ਉਕਤ ਰਚਨਾ*, ਸਫ਼ਾ 191.

145. ਕਵਿ ਸੈਨਾਪਤਿ, *ਉਕਤ ਰਚਨਾ*; ਕਵਿ ਕੋਇਰ ਸਿੰਘ ਲਾਹੌਰੀ, *ਉਕਤ ਰਚਨਾ*; ਭੱਟ ਵਹੀ ਤਲਉਂਡਾ; ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*; ਕਵਿ ਵੀਰ ਸਿੰਘ 'ਬੱਲ', *ਉਕਤ ਰਚਨਾ*, ਅਧਿ: 13 ਤੇ *ਗੁਰੂ ਜੀ ਕੇ ਸੁਤਨ ਕੀਆਂ ਸਾਖੀਆਂ*।

146. ਭੱਟ ਵਹੀ ਤਲਉਂਡਾ ਤੇ ਮੁਲਤਾਨੀ ਸਿੰਧੀ; ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।

147. ਭੱਟ ਵਹੀ ਤਲਉਂਡਾ ਤੇ ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।

ਤੇ ਦਰਵਾਰੀ ਮਸੰਦ ਨਾਲ ਚੌਤੇ ਨਗਰ ਦੇ ਰਸਤੇ ਸਹੇੜੀ ਪ੍ਰਗਨਾ ਕਾਈ ਨੌਰ ਪਹੁੰਚੀ।[148]

ਸੰਮਤ 1762 ਬਿ:, 8 ਪੋਹ ਸੁਦੀ ਤੀਜ (1705 ਈ:)—ਨਿਹੰਗ ਖ਼ਾਨ ਦੇ ਕੋਟਲੇ ਨਿਹੰਗ ਪਠਾਨ ਦੀ ਤਲਾਸ਼ੀ ਹੋਈ। ਇਕ ਕੋਠੜੀ ਦੀ ਤਲਾਸ਼ੀ ਹੋਣੋਂ ਰਹਿ ਗਈ, ਜਿਸ ਵਿਚ ਨਿਹੰਗ ਖ਼ਾਨ ਦੀ ਪੁੱਤਰੀ ਉਮਰੀ ਤੇ ਜ਼ਖ਼ਮੀ ਬਚਿੱਤਰ ਸਿੰਘ ਜੀ ਸਨ।[149]

ਸੰਮਤ 1762 ਬਿ:, 8 ਪੋਹ ਸੁਦੀ ਤੀਜ ਸ਼ੁਕਰਵਾਰ (1705 ਈ:)—ਚਮਕੌਰ ਦੀ ਜੰਗ ਸੂਰਜ ਅਸਤ ਹੋਣ ਤਕ ਕੇਵਲ ਇਕ ਪਹਿਰ ਹੋਈ। ਵੱਡੇ ਦੋਵੇਂ ਸਾਹਿਬਜ਼ਾਦੇ ਸਾਹਿਬ ਅਜੀਤ ਸਿੰਘ ਤੇ ਜੁਝਾਰ ਸਿੰਘ, ਭਾਈ ਆਲਮ ਸਿੰਘ ਨਚਣਾ ਆਦਿ ਸਾਥੀ ਸਿੰਘਾਂ ਸਮੇਤ ਸ਼ਹੀਦੀਆਂ ਪਾ ਗਏ। ਗੁਰੂ ਜੀ ਰਾਤ ਨੂੰ ਪੰਜਾਂ ਸਿੱਖਾਂ (ਭਾਈ ਦਇਆ ਸਿੰਘ, ਪ੍ਰੋਹਤ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ ਤੇ ਰਾਮ ਸਿੰਘ ਪੁੱਤਰ ਬਚਿੱਤਰ ਸਿੰਘ) ਸਮੇਤ ਚਮਕੌਰ ਦੀ ਗੜ੍ਹੀ ਵਿੱਚੋਂ ਨਿਕਲ ਕੇ ਮਾਛੀਵਾੜੇ ਦੀ ਤਰਫ਼ ਗਏ।[150]

ਸੰਮਤ 1762 ਬਿ:, 8 ਪੋਹ ਸੁਦੀ ਤੀਜ ਦੀ ਰਾਤ (1705 ਈ:)—ਪਾਲਕ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਪੁੱਤਰ ਭਾਈ ਨੱਥੂ ਰਾਮ ਲੋਟਾ ਤਰਖਾਣ ਬੱਸੀ ਪਠਾਣਾਂ ਨੂੰ ਕੋਟਲਾ ਨਿਹੰਗ ਤੋਂ ਜ਼ਖ਼ਮੀ ਹਾਲਤ ਵਿਚ ਕੋਟਲਾ ਨਿਵਾਸੀ ਭਾਈ ਗੁਰਸਾ ਸਿੰਘ ਆਦਿ ਸਿੱਖਾਂ ਨੇ ਬੈਲ ਗੱਡੀ ਵਿਚ ਬੈਠ ਕੇ 9 ਪੋਹ ਸੁਦੀ ਚਉਥ ਨੂੰ ਡਡ ਹੇੜੀ ਪ੍ਰਗਨਾ ਗੋਬਿੰਦਗੜ੍ਹ ਮਾਈ ਪੂਪਾਂ ਦੇ ਘਰ ਪਹੁੰਚਾਇਆ।[151]

ਸੰਮਤ 1762 ਬਿ:, 9 ਪੋਹ ਸੁਦੀ ਚੌਥ (1705 ਈ:)—ਭਾਈ ਬਚਿੱਤਰ ਸਿੰਘ ਜੀ ਕੋਟਲਾ ਨਿਹੰਗ ਪ੍ਰਗਨਾ ਰੋਪੜ ਵਿਚ ਗੁਰਪੁਰੀ ਸਿਧਾਰ ਗਏ।[152]

ਸੰਮਤ 1762 ਬਿ:, 9 ਪੋਹ ਸੁਦੀ ਚੌਥ (1705 ਈ:)—ਭਾਈ ਸੰਤ ਸਿੰਘ ਛਾਬੜਾ ਗੋਤ ਦਾ ਅਰੋੜਾ ਸਿੱਖ ਵਾਸੀ ਪੱਟੀ ਪ੍ਰਗਨਾ ਤਰਨ ਤਾਰਨ ਤੇ ਭਾਈ ਸੰਗਤ ਸਿੰਘ ਬੰਗੇਸਰੀ ਦੋਵੇਂ ਚਮਕੌਰ ਵਿਚ ਸ਼ਹੀਦ ਹੋਏ।[153]

ਸੰਮਤ 1762 ਬਿ:, 9 ਪੋਹ ਸੁਦੀ ਚੌਥ (1705 ਈ:)—ਮਾਤਾ ਪੂਪਾਂ ਨੇ ਨਗਰ ਡੱਡਹੇੜੀ ਪਾਲਕ ਜ਼ੋਰਾਵਰ ਸਿੰਘ ਦੇ 22 ਜ਼ਖ਼ਮ ਧੋ ਕੇ ਉਪਰ ਪੱਟੀਆਂ ਬੰਨ੍ਹੀਆਂ।[154]

ਸੰਮਤ 1762 ਬਿ:, 9 ਪੋਹ ਸੁਦੀ ਚੌਥ (1705 ਈ:)—ਮਾਤਾ ਗੁਜਰੀ

---

148. *ਗੁਰੂ ਜੀ ਕੇ ਸੁਤਨ ਕੀ ਸਾਖੀ*।
149. ਭੱਟ ਵਹੀ ਤਲਉਂਡਾ ਤੇ ਮੁਲਤਾਨੀ ਸਿੰਧੀ ਤੇ ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
150. ਭੱਟ ਵਹੀ ਤਲਉਂਡਾ; ਪੰਜਾਬ ਸਿੰਘ ਭਾਈ ਕੇ ਫਫੜੇ, *ਹਕਾਇਤ ਪੰਜਵੀਂ*; ਕਵਿ ਵੀਰ ਸਿੰਘ 'ਬੱਲ', *ਉਕਤ ਰਚਨਾ*, ਅਧਿ: 13; ਕਵੀ ਸੰਤੋਖ ਸਿੰਘ, *ਉਕਤ ਰਚਨਾ* ਤੇ ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
151. ਭੱਟ ਵਹੀ ਤਲਉਂਡਾ।
152. ਭੱਟ ਵਹੀ ਤਲਉਂਡਾ ਤੇ ਮੁਲਤਾਨੀ ਸਿੰਧੀ।
153. ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ* ਤੇ ਕਵੀ ਸੰਤੋਖ ਸਿੰਘ, *ਉਕਤ ਰਚਨਾ*।
154. ਭੱਟ ਵਹੀ ਤਲਉਂਡਾ।

ਸਮੇਤ ਦੋਵੇਂ ਛੋਟੇ ਸਾਹਿਬਜ਼ਾਦਿਆਂ ਦੇ ਸਹੇੜੀ ਤਅੱਲਕਾ ਕਾਈਨੌਰ ਤੋਂ ਫੜੀ ਗਈ।[155]

ਸੰਮਤ 1762 ਬਿ:, ਪੋਹ ਸੁਦੀ ਸੱਤਵੀਂ (1705 ਈ:)—ਗੁਰੂ ਜੀ ਨੂੰ ਦੁਰਾਹੇ ਦੀ ਚਉਂਕੀ ਵਾਲੇ ਵਲ ਕੇ ਦੁਰਾਹਾ ਸਰਾਂ ਵਿਚ ਲੈ ਗਏ। ਇਥੇ ਮੁਸਲਿਮ ਖਾਣੇ ਵਿਚ ਕ੍ਰਿਪਾਨ ਭੇਟ ਹੋਈ ਤੇ ਨੂਰਪੁਰੀਏ ਸੱਯਦ ਨੇ ਗੁਰੂ ਸਾਹਿਬ ਦੇ ਹੱਕ ਵਿਚ ਗਵਾਹੀ ਦੇਂਦਿਆਂ ਕਿਹਾ ਕਿ ਇਹ ਉੱਚ ਸ਼ਰੀਫ਼ ਦੇ ਪੀਰ ਹਨ।[156]

ਸੰਮਤ 1762 ਬਿ:, 13 ਪੋਹ ਸੁਦੀ 8 (1705 ਈ:)—ਸਾਹਿਬ ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ ਦੋਹਾਂ ਨੂੰ ਨੀਹਾਂ ਵਿਚ ਚਿਣ ਕੇ ਸ਼ਹੀਦ ਕੀਤਾ ਤੇ ਮਾਤਾ ਗੁਜਰੀ ਨੇ ਸ਼ਹੀਦੀ ਪਾਈ। ਭਾਈ ਟੋਡਰ ਮਲ ਕਪੂਰ ਆਦਿ ਸਿੱਖਾਂ ਨੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਦਾ ਸਸਕਾਰ ਕੀਤਾ।[157]

ਸੰਮਤ 1762 ਬਿ:, 29 ਪੋਹ ਮਾਘ ਵਦੀ ਨੌਵੀਂ (1705 ਈ:)—ਗੁਰੂ ਜੀ ਨੂੰ ਮਾਝੇ ਦੀ ਪੰਚਾਇਤ ਵਿੱਚੋਂ ਜਿਨ੍ਹਾਂ ਦੀ ਗਿਣਤੀ ਸਮੇਤ ਮਾਈ ਭਾਗੋਂ 41 ਸੀ। ਨਗਰ ਰੁਪੇਆਣੇ (ਮੱਲਣ ਸੋਢੀਆਂ) ਦੀ ਜੂਹ ਵਿਚ ਪੰਜਾਂ ਸਿੱਖਾਂ ਬੇਦਾਵਾ ਪੱਤਰ ਲਿਖ ਕੇ ਦਿੱਤਾ।[158]

ਸੰਮਤ 1762 ਬਿ:, 30 ਪੋਹ ਮਾਘ ਵਦੀ ਦਸਵੀਂ (1705 ਈ:)—ਰਾਇ ਸਿੰਘ ਆਦਿ 40 ਸਿੰਘਾਂ ਤੇ ਮਾਤਾ ਭਾਗੋਂ ਨੇ ਖਿਦਰਾਣਾ ਨਗਰ ਦੀ ਢਾਬ ਈਸਰ ਸਰ ਦੇ ਕਿਨਾਰੇ ਜਿਥੇ ਸ਼ਿਵਾਂ ਦਾ ਅਸਥਾਨ ਸੀ, ਪਿਛਲੇ ਪਹਿਰ ਹਾਕਮ ਸਰਹੰਦ ਦੀ ਫ਼ੌਜ ਨਾਲ ਜੰਗ ਕੀਤੀ। ਸੂਰਜ ਅਸਤ ਹੋਣ ਤਕ 37 ਸਿੰਘ ਸ਼ਹੀਦ ਹੋ ਗਏ। ਗੁਰੂ ਜੀ ਦੇ ਆਉਣ ਉੱਤੇ 4 ਜ਼ਖ਼ਮੀ ਸਹਿਕਦੇ ਮਿਲੇ, ਜਿਨ੍ਹਾਂ ਦੇ ਪਾਵਨ ਨਾਮ ਸਨ:

(1) ਮਾਤਾ ਭਾਗੋ ਪੱਟੀ, ਵਾਸੀ ਭਾਈ ਨਿਧਾਨ ਸਿੰਘ ਵੜੈਚ ਦੀ ਸੁਪਤਨੀ।
(2) ਰਾਇ ਸਿੰਘ ਸ਼ੈਰ ਪੁਰੀ ਵਾਸੀ ਮਰਲ ਤਹਿਸੀਲ ਤੇ ਜ਼ਿਲ੍ਹਾ ਲਾਹੌਰ।
(3) ਮਹਾਂ ਸਿੰਘ ਪੁੱਤਰ ਭਾਈ ਰਾਇ ਸਿੰਘ ਦਾ, ਤਹਿਸੀਲ ਤੇ ਜ਼ਿਲ੍ਹਾ ਲਾਹੌਰ।
(4) ਸਾਰਸੁਤ ਬ੍ਰਾਹਮਣ ਪੁੱਤਰ ਭਾਈ ਬੂੜ ਸਿੰਘ ਦਾ ਵਾਸੀ ਝੱਲੀਆਂ, ਜ਼ਿਲ੍ਹਾ ਲਾਹੌਰ।[159]

ਸੰਮਤ 1762 ਬਿ:, 1 ਮਾਘ ਵਦੀ ਇਕਾਦਸੀ (1705 ਈ:)—ਰਾਇ ਸਿੰਘ ਆਦਿ 4 ਜ਼ਖ਼ਮੀਆਂ ਵਿੱਚੋਂ ਮਾਤਾ ਭਾਗੋਂ ਬਚੀ। ਗੁਰੂ ਸਾਹਿਬਾਂ ਨੇ ਚਾਲੀ ਸਿੰਘਾਂ

---

155. ਦੁੱਨਾ ਸਿੰਘ, *ਗੁਰੂ ਜੀ ਕੇ ਸੁਤਨ ਕੀ ਸਾਖੀ* ਤੇ ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
156. ਭੱਟ ਵਹੀ ਮੁਲਤਾਨੀ ਸਿੰਧੀ; ਰਤਨ ਸਿੰਘ ਭੰਗੂ, *ਉਕਤ ਰਚਨਾ*, ਸਫ਼ਾ 60 ਤੇ ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
157. ਕਵਿ ਕੌਇਰ ਸਿੰਘ ਲਾਹੌਰੀ, *ਉਕਤ ਰਚਨਾ* ਤੇ ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
158. ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ* ਤੇ ਕਵੀ ਸੰਤੋਖ ਸਿੰਘ, *ਉਕਤ ਰਚਨਾ*, ਐਨ 1, ਅੰਸੂ 9.
159. ਭੱਟ ਵਹੀ ਤਲਉਂਡਾ ਤੇ ਮੁਲਤਾਨੀ ਸਿੰਧੀ; ਕਵਿ ਕੌਇਰ ਸਿੰਘ ਲਾਹੌਰੀ, *ਉਕਤ ਰਚਨਾ*, ਅਧਿ: 17; ਕਵਿ ਵੀਰ ਸਿੰਘ 'ਬੱਲ', *ਉਕਤ ਰਚਨਾ*, ਅਧਿ: 13; *ਮਾਲਵਾ ਦੇਸ ਰਟਨ ਕੀ ਸਾਖੀ ਪੋਥੀ*, ਸਾਖੀ 54; ਰਤਨ ਸਿੰਘ ਭੰਗੂ, *ਉਕਤ ਰਚਨਾ* ਤੇ ਪੰਡਤ ਤਾਰਾ ਸਿੰਘ ਨਰੋਤਮ, *ਉਕਤ ਰਚਨਾ*।

ਦਾ ਸਸਕਾਰ ਕਰ ਕੇ ਮੁਕਤੇ ਪਦਵੀ ਬਖ਼ਸ਼ੀ ਤੇ ਈਸ਼ਰ (ਸ਼ਿਵ) ਸਰ ਦਾ ਨਾਮ ਮੁਕਤਸਰ ਰੱਖਿਆ।[160]

ਸੰਮਤ 1762 ਬਿ:, 20 ਮਾਘ (1705 ਈ:)—ਗੁਰੂ ਸਾਹਿਬ ਖਿਦਰਾਣੇ ਦੀ ਜੰਗ ਤੋਂ ਉਪਰੰਤ ਬਹਾਦਰ ਸ਼ਾਹ ਦੇ ਪੁੱਤਰ ਮਾਯੁਦੀਨ ਹਾਕਮ ਮੁਲਤਾਨ ਦੇ ਇਲਾਕੇ ਲੱਖੀ ਜੰਗਲ ਦੇਸ਼ ਵਿਚ ਸਾਬੋਂ ਕੀ ਤਲਵੰਡੀ ਜਾ ਠਹਿਰੇ।[161]

ਸੰਮਤ 1762 ਬਿ:, 6 ਚੇਤਰ (1705 ਈ:)—ਗੁਰੂ ਸਾਹਿਬ ਨੇ ਹਾਕਮ ਸਰਹੰਦ ਦੀ ਸ਼ਰਾਰਤ ਨੂੰ ਸਮਝਦਿਆਂ ਸਿੱਖ ਸੰਗਤਾਂ ਦੇ ਨਾਮ ਹੁਕਮਨਾਮੇ ਜਾਰੀ ਕੀਤੇ, ਜਿਨ੍ਹਾਂ ਵਿੱਚੋਂ ਚੋਲੇ ਪਿੰਡ ਵਾਲਾ ਵੀ ਹੈ, ਜਿਸ 'ਤੇ ਅੰਕ 99 ਪਿਆ ਹੋਇਆ ਹੈ।[162]

ਸੰਮਤ 1762 ਬਿ:, 5 ਜੇਠ (1705 ਈ:) ਨੂੰ ਰਾਜਾ ਅਜਮੇਰ ਚੰਦ ਨੇ ਸ਼ਾਹੀ ਫ਼ੌਜ ਨਾਲ ਮਿਲ ਕੇ ਅਨੰਦਪੁਰ ਨੂੰ ਘੇਰੇ ਵਿਚ ਲਿਆ।[163]

ਸੰਮਤ 1762 ਬਿ:, 12 ਪੋਹ ਸੁਦੀ ਸੱਤੇ ਮੰਗਲਵਾਰ (1705 ਈ:) ਨੂੰ ਦੁਰਾਹੇ ਨਗਰ ਦੀ ਸਰਾਂ ਵਿਚ ਉਥੋਂ ਦੀ ਮੁਗ਼ਲ ਚੌਂਕੀ ਨੇ ਸਤਿਗੁਰਾਂ ਪਾਸੋਂ ਉੱਚ ਦੇ ਪੀਰ ਹੋਣ ਦੀ ਸਫ਼ਾਈ ਮੰਗੀ ਤੇ ਇਥੇ ਹੀ ਮੁਸਲਿਮ ਖਾਣੇ ਵਿਚ ਕ੍ਰਿਪਾਨ ਭੇਟ ਹੋਈ।[164]

ਸੰਮਤ 1762 ਬਿ:, ਵੈਸਾਖੀ (1706 ਈ:)—ਭਾਈ ਮਨੀ ਸਿੰਘ ਅੰਮ੍ਰਿਤਸਰ, ਸਾਹਿਬ ਰਾਮ ਕੌਰ (ਗੁਰਬਖ਼ਸ਼ ਸਿੰਘ) ਰਾਮਦਾਸ, ਪਾਲਕ ਜ਼ੋਰਾਵਰ ਸਿੰਘ ਬੱਸੀ ਪਠਾਣਾਂ ਆਦਿ ਸਿੱਖ ਸੰਗਤਾਂ ਸਮੇਤ ਹੁੰਮ-ਹੁਮਾ ਕੇ ਸਾਬੋ ਕੀ ਤਲਵੰਡੀ ਪਹੁੰਚੇ।[165]

ਸੰਮਤ 1763 ਬਿ:, (1706 ਈ:)—ਭਾਈ ਦਯਾ ਸਿੰਘ ਦਾ ਦੱਖਣ ਤੋਂ ਪੱਤਰ ਆਇਆ ਕਿ ਬਾਦਸ਼ਾਹ ਨਾਲ ਮੁਲਾਕਾਤ ਨਹੀਂ ਹੋ ਸਕੀ, ਜਿਸ 'ਤੇ ਸਤਿਗੁਰਾਂ ਕਾਸਿਦ ਹੱਥ ਦੋ ਵਾਰੀ ਹੁਕਮ ਲਿਖ ਕੇ ਭੇਜਿਆ ਤੇ ਮੁਲਾਕਾਤ ਹੋਈ।[166]

ਸੰਮਤ 1763 ਬਿ:, 20 ਕੱਤਕ ਵਦੀ ਗਿਆਰਸ (1706 ਈ:)—ਦੱਖਣ ਪਿਆਨੇ ਤੋਂ ਦਸ ਦਿਨ ਪਹਿਲੋਂ ਗੁਰੂ ਸਾਹਿਬਾਂ ਸਿੱਖ ਸੰਗਤਾਂ ਦੇ ਨਾਮ ਸੱਦਾ ਪੱਤਰ ਜਾਰੀ ਕੀਤਾ।[167]

ਸੰਮਤ 1763 ਬਿ:, 20 ਕੱਤਕ ਵਦੀ ਗਿਆਰਸ (1706 ਈ:)—ਗੁਰੂ ਸਾਹਿਬ ਨੇ ਦੱਖਣ-ਪਿਆਨੇ ਦਾ ਹਵਾਲਾ ਦੇ ਕੇ ਭਾਈ ਰੂਪੇ ਦੀ ਸੰਗਤ ਨੂੰ ਹੁਕਮਨਾਮਾ ਲਿਖਿਆ ਕਿ ਚਾਰ ਬੈਲ ਅੱਛੇ ਭੇਜੋ ਤੇ ਜਿਨ੍ਹਾਂ ਸਾਡੇ ਨਾਲ ਚੱਲਣਾ ਹੈ, ਆ ਜਾਵੋ।[168]

---

160. ਭੱਟ ਵਹੀ ਤਲਉਂਡਾ ਤੇ ਮੁਲਤਾਨੀ ਸਿੰਧੀ; ਅਹਿਵਾਲ ਮੁਤੱਲਕਾ ਖ਼ਾਨਦਾਨਿ ਸਰਦਾਰਾਨਿ ਖੇੜੀ ਨੌਧ ਸਿੰਘ ਵ ਥਾਨੇਸਰ; ਕਵਿ ਕੋਇਰ ਸਿੰਘ ਲਾਹੌਰੀ, *ਉਕਤ ਰਚਨਾ*, ਅਧਿ: 17; ਕਵੀ ਸੇਵਾ ਸਿੰਘ, *ਉਕਤ ਰਚਨਾ*।
161. ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ* ਤੇ ਕਵੀ ਸੇਵਾ ਸਿੰਘ, *ਉਕਤ ਰਚਨਾ*।
162. *ਹੁਕਮਨਾਮਾ*, ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ।
163. ਭੱਟ ਵਹੀ ਮੁਲਤਾਨੀ ਸਿੰਧੀ।
164. ਭੱਟ ਵਹੀ ਮੁਲਤਾਨੀ ਸਿੰਧੀ ਤੇ ਰਤਨ ਸਿੰਘ ਭੰਗੂ, *ਉਕਤ ਰਚਨਾ*, ਛਾਪ ਤੀਜੀ, ਸਫ਼ਾ 60.
165. ਭੱਟ ਵਹੀ ਮੁਲਤਾਨੀ ਸਿੰਧੀ; ***ਮਾਲਵਾ ਦੇਸ ਰਟਨ ਕੀ ਸਾਖੀ ਪੋਥੀ***, ਸਾਖੀ 19; ਰਤਨ ਸਿੰਘ ਭੰਗੂ, *ਉਕਤ ਰਚਨਾ*, ਦੂਜੀ ਵਾਰੀ ਸੋਧਿਆ ਹੋਇਆ ਪੱਤਰਾ 92.
166. ਕਵਿ ਸੈਨਾਪਤਿ, *ਉਕਤ ਰਚਨਾ*, ਅਧਿ: 13.
167. ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*; ***ਮਾਲਵਾ ਦੇਸ ਰਟਨ ਕੀ ਸਾਖੀ ਪੋਥੀ***, ਸਾਖੀ 105 ਤੇ ਕਵੀ ਸੇਵਾ ਸਿੰਘ, *ਉਕਤ ਰਚਨਾ*।
168. *ਹੁਕਮਨਾਮਾ*, ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ।

ਸੰਮਤ 1763 ਬਿ:, 29 ਕੱਤਕ ਸੁਦੀ ਪੰਚਮੀ (1706 ਈ:)—ਗੁਰੂ ਜੀ ਨੇ ਮਨੀ ਸਿੰਘ ਆਦਿ ਸਿੱਖਾਂ ਸਮੇਤ ਸਾਬੋ ਕੀ ਤਲੰਵਡੀ ਤੋਂ ਦੱਖਣ ਵੱਲ ਕੂਚ ਕੀਤਾ।[169]

ਸੰਮਤ 1763 ਬਿ:, 19-20 ਤੇ 21 ਚੇਤਰ (1706 ਈ:)—ਗੁਰੂ ਸਾਹਿਬ ਨਾਲ ਬਘੌਰ ਸ਼ਹਿਰ (ਰਾਜਸਥਾਨ) ਵਿਚ ਤਿੰਨ ਦਿਨ ਜੰਗ ਹੋਈ। ਤੀਸਰੇ ਦਿਨ ਬਘੌਰ ਦਾ ਸਰਦਾਰ ਮਹਾਂ ਨੰਦ ਤੇ ਇਸ ਦਾ ਭਰਾ ਮੋਖ ਰਾਇ ਮਾਰੇ ਗਏ।[170]

ਸੰਮਤ 1763 ਬਿ:, 22 ਚੇਤਰ (1706 ਈ:)—ਗੁਰੂ ਸਾਹਿਬ ਨੇ ਭਾਈ ਮਨੀ ਸਿੰਘ ਤੇ ਸਾਹਿਬ ਰਾਮ ਕੌਰ (ਗੁਰਬਖ਼ਸ਼ ਸਿੰਘ) ਆਦਿ ਮੁਖੀ ਸਿੱਖਾਂ ਨੂੰ ਵਾਪਸ ਪੰਜਾਬ ਭੇਜਿਆ।[171]

ਸੰਮਤ 1764 ਬਿ:, 9 ਹਾੜ ਐਤਵਾਰ (1707 ਈ:)—ਚੰਬਲ ਨਦੀ ਦੇ ਕੰਢੇ ਜਾਜਊ ਪਿੰਡ ਪਾਸ ਬਹਾਦਰ ਸ਼ਾਹ ਤੇ ਆਜ਼ਮ ਸ਼ਾਹ ਦੀ ਜੰਗ ਹੋਈ। ਸਤਿਗੁਰੂ ਜੀ ਸਮੇਤ ਸਾਥੀ ਸਿੰਘਾਂ ਦੇ ਇਸ ਜੰਗ ਵਿਚ ਸ਼ਾਮਿਲ ਹੋਏ। ਆਜ਼ਮ ਸ਼ਾਹ ਤੇ ਇਸ ਦਾ ਪੁੱਤਰ ਬੇਦਾਰੂ ਬਖ਼ਸ਼ ਦੋਵੇਂ ਜੰਗ ਵਿਚ ਮਾਰੇ ਗਏ।[172]

ਸੰਮਤ 1764 ਬਿ:, 19 ਕੱਤਕ ਸੋਮਵਾਰ (1707 ਈ:)—ਸਾਹਿਬ ਜ਼ੋਰਾਵਰ ਸਿੰਘ ਜੀ ਪਾਲਕ ਸ੍ਰੀ ਦਸਮੇਸ਼ ਜੀ ਦੀ ਸੇਵਾ ਵਿਚ ਆਗਰੇ ਤੋਂ ਪੰਜ ਕੋਹ ਏਤਮਾਦ ਪੁਰ ਦੇ ਤਲਾ ਉੱਤੇ ਹਾਜ਼ਰ ਹੋਏ।[173]

[*ਨੋਟ: ਸ੍ਰੀ ਗੁਰ ਤੀਰਥ* ਸੰਗ੍ਰਹਿ ਦੇ ਲਿਖਾਰੀ ਤਾਰਾ ਸਿੰਘ ਨਰੋਤਮ ਨੇ ਸਫ਼ਾ 191 'ਤੇ ਪਾਲਕ ਜ਼ੋਰਾਵਰ ਸਿੰਘ ਦਾ ਮਿਲਣਾ ਮੱਥਰਾ ਜੀ ਲਿਖਿਆ ਹੈ। ਪਰੰਤੂ ਕਵੀ ਸੈਨਾਪਤਿ ਤੇ ਸੁੱਖਾ ਸਿੰਘ ਦੋਵੇਂ ਪਹਿਲੋਂ ਹੋਏ ਹਨ, ਸੋ ਇਨ੍ਹਾਂ ਦੀ ਕਥਨੀ ਠੀਕ ਹੈ।]

ਸੰਮਤ 1765 ਬਿ:, 6 ਵੈਸਾਖ ਸ਼ਨੀਵਾਰ (1708 ਈ:)—ਸਾਹਿਬ ਜ਼ੋਰਾਵਰ ਸਿੰਘ ਪਾਲਕ ਪੁੱਤਰ ਭਾਈ ਨੱਥੂ ਰਾਮ ਲੋਟਾ ਤਰਖਾਣ ਵਾਸੀ ਬੱਸੀ ਪਠਾਣਾਂ (ਸਰਹੰਦ), ਭਾਈ ਮਾਨ ਸਿੰਘ ਆਦਿ 20 ਸਾਥੀਆਂ ਸਮੇਤ ਗੰਭੀਰ ਨਦੀ ਦੇ ਕੰਢੇ ਚਤੌੜਗੜ੍ਹ ਕਿਲ੍ਹੇ ਦੇ ਸਾਹਮਣੇ ਕਿਲ੍ਹੇ ਦੀ ਰਖਵਾਲੀ ਫ਼ੌਜ ਨਾਲ ਲੜ ਕੇ ਸ਼ਹੀਦ ਹੋਏ।[174]

ਸੰਮਤ 1765 ਬਿ:, 15 ਜੇਠ ਵੀਰਵਾਰ (1708 ਈ:)—ਗੁਰੂ ਗੋਬਿੰਦ ਸਿੰਘ ਜੀ ਨਗਰ ਬੁਰਹਾਨ ਪੁਰ (ਮੱਧ ਪ੍ਰਦੇਸ਼) ਪਹੁੰਚੇ। ਗੁਰੂ ਜੀ ਦਾ ਆਉਣਾ ਸੁਣ ਕੇ ਗੁਰੂ

---

169. *ਮਾਲਵਾ ਦੇਸ ਰਟਨ ਕੀ ਸਾਖੀ ਪੋਥੀ*, ਸਾਖੀ 105; ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ* ਤੇ ਕਵੀ ਸੇਵਾ ਸਿੰਘ, *ਉਕਤ ਰਚਨਾ*।

170. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ; ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ* ਤੇ ਕਵੀ ਸੇਵਾ ਸਿੰਘ, *ਉਕਤ ਰਚਨਾ*।

171. ਕਵੀ ਸੇਵਾ ਸਿੰਘ, *ਉਕਤ ਰਚਨਾ*।

172. ਕਵਿ ਕੋਇਰ ਸਿੰਘ ਲਾਹੌਰੀ, *ਉਕਤ ਰਚਨਾ*, ਅਧਿ: 19 ਤੇ ਠਾਕਰ ਨਗੀਨਾ, ਰਾਮ ਪਰਮਾਰ, *ਤਵਾਰੀਖ਼ ਕਦੀਮ ਆਗੀਆ ਵਰਤ*।

173. ਕਵਿ ਸੈਨਾਪਤਿ, *ਉਕਤ ਰਚਨਾ*, ਅਧਿ: 16; ਸੁਖਾ ਸਿੰਘ, *ਉਕਤ ਰਚਨਾ*, ਅਧਿ: 27.

174. ਭੱਟ ਵਹੀ ਤਲਉਂਡਾ ਤੇ ਮੁਲਤਾਨੀ ਸਿੰਧੀ; ਕਵਿ ਸੈਨਾਪਤਿ, *ਉਕਤ ਰਚਨਾ*, ਅਧਿ: 17; *ਤਾਰੀਖ਼ਿ ਮੁਅੱਜ਼ਮ ਸ਼ਾਹ* (ਫ਼ਾਰਸੀ ਲਿਖਤੀ), ਪੱਤਰਾ 6 ਤੋਂ 9 ਤਕ; ਕਵੀ ਸੇਵਾ ਸਿੰਘ, *ਉਕਤ ਰਚਨਾ*।

ਜੀ ਦੇ ਮਹਿਲ ਮਾਤਾ ਸੁੰਦਰੀ ਸਮੇਤ ਨੂੰਹ ਤਾਰਾਂ ਬਾਈ ਤੇ ਪੋਤਰੇ ਹਰੀ ਸਿੰਘ ਨੂੰ ਨਾਲ ਲੈ ਕੇ ਗੁਰ-ਚਰਨਾਂ ਵਿਚ ਹਾਜ਼ਰ ਹੋਏ।[175]

ਸੰਮਤ 1765 ਬਿ:, 15 ਜੇਠ ਵੀਰਵਾਰ (1708 ਈ:)—ਮਾਤਾ ਸੁੰਦਰੀ ਜੀ ਨੇ ਸਤਿਗੁਰਾਂ ਅੱਗੇ ਬੇਨਤੀ ਕੀਤੀ ਕਿ ਮੇਰਾ ਅਜੀਤ ਸਿੰਘ ਕਿਥੇ ਹੈ। ਗੁਰੂ ਜੀ ਨੇ ਇਸ ਦੀ ਦਸ਼ਾ ਨੂੰ ਦੇਖ ਕੇ ਇਕ ਪਾਸੇ ਖਲੋਤੇ ਖੱਤਰੀ ਬੁਰਹਾਨਪੁਰੀ ਸਿੱਖ ਦੇ ਲੜਕੇ ਅਜੀਤ ਸਿੰਘ ਦੀ ਬਾਂਹ ਫੜ ਕੇ ਇਸ ਦੇ ਹਵਾਲੇ ਕੀਤਾ ਤੇ ਕਿਹਾ ਕਿ ਇਸ ਨੂੰ ਆਪਣਾ ਅਜੀਤ ਸਿੰਘ ਕਰਕੇ ਜਾਣੀ।[176]

ਸੰਮਤ 1765 ਬਿ:, 19 ਜੇਠ ਸੋਮਵਾਰ (1708 ਈ:)—ਭਾਈ ਧਰਮ ਸਿੰਘ ਨਰਸਉਤ ਕਾਨ੍ਹਾ ਮੁਛਾਲ, ਭਾਈ ਬੀਕਾ ਭੂਕੀਆ ਆਦਿ ਨਗਰ ਬੋਰਾ ਖੇੜਾ, ਪਾਂਡਵਾਂ, ਖੂੰਟੀਆਂ, ਬੀਲਉਧ, ਛਾਲਪਾ, ਸਿੰਧ ਖਾਲ, ਮਾਤਾਪੁਰ, ਡੋਈਫੋੜੀਆ ਆਦਿ ਦੀ ਸੰਗਤ ਸਮੇਤ ਸ੍ਰੀ ਦਸਮੇਸ਼ ਜੀ ਦੀ ਹਜ਼ੂਰੀ ਵਿਚ ਬੁਰਹਾਨਪੁਰ ਹਾਜ਼ਰ ਹੋਏ।[177]

ਸੰਮਤ 1765 ਬਿ:, 3 ਅੱਸੂ (1708 ਈ:)—ਗੁਰੂ ਸਾਹਿਬ ਸੂਰਜ ਗ੍ਰਹਿਣ ਦੇ ਮੇਲੇ ਉੱਤੇ ਨਾਂਦੇੜ ਵਿਚ ਮਾਧੋ ਦਾਸ ਬੈਰਾਗੀ ਦੇ ਡੇਰੇ ਗਏ ਤੇ ਉਸ ਨੂੰ ਆਪਣਾ ਸਿੱਖ ਬਣਾਇਆ।[178]

ਸੰਮਤ 1765 ਬਿ:, 2 ਕੱਤਕ ਸੁਦੀ ਏਕਮ ਐਤਵਾਰ (1708 ਈ:)—ਭੱਟ ਕੇਸ਼ੋ ਸਿੰਘ ਨੇ ਆਪਣੇ ਜਜਮਾਨ ਭਗਵਾਨ ਸਿੰਘ ਦੀ ਪੰਚਾਇਤ ਵਿਚ ਬਾਣ ਗੰਗਾ ਦੇ ਕਿਨਾਰੇ ਦੋਹਾ ਉਚਾਰਿਆ।[179]

ਸੰਮਤ 1765 ਬਿ:, 3 ਕੱਤਕ ਸੁਦੀ ਦੂਜ ਸੋਮਵਾਰ (1708 ਈ:)—ਗੁਰੂ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇ ਕੇ ਪੰਥ ਨੂੰ ਇਸ ਦੀ ਤਾਬਿਆ ਕੀਤਾ।[180]

ਸੰਮਤ 1765 ਬਿ:, 4 ਕੱਤਕ ਸੁਦੀ ਤੀਜ, ਮੰਗਲਵਾਰ (1708 ਈ:)—ਬਾਬਾ ਬੰਦਾ ਸਿੰਘ ਸਾਹਿਬ ਨਾਂਦੇੜ ਤੋਂ ਭਾਈ ਭਗਵੰਤ ਸਿੰਘ, ਕੋਇਰ ਸਿੰਘ, ਬਾਜ ਸਿੰਘ, ਰਣ ਸਿੰਘ, ਰਾਮ ਸਿੰਘ, ਬਿਨੋਦ ਸਿੰਘ, ਕਾਹਨ ਸਿੰਘ ਆਦਿ ਮੁਖੀ ਸਿੱਖਾਂ ਸਮੇਤ ਪੰਜਾਬ ਨੂੰ ਆਇਆ।[181]

ਸੰਮਤ 1765 ਬਿ:, 6 ਕੱਤਕ ਸੁਦੀ ਪੰਚਮੀ (1708 ਈ:)—ਗੁਰੂ ਗੋਬਿੰਦ ਸਿੰਘ ਜੀ ਨਾਂਦੇੜ ਵਿਚ ਜੋਤੀ ਜੋਤਿ ਸਮਾਏ।[182]

---

175. ਭੱਟ ਵਹੀ ਬੂਡਾਣਾ ਪ੍ਰਗਨਾ ਮੁਜ਼ੱਫ਼ਰ ਨਗਰ, ਯੂ.ਪੀ.; ਭੱਟ ਵਹੀ ਬਨਭੌਰੀ ਪ੍ਰਗਨਾ ਜੀਂਦ; ਕਵਿ ਕੋਇਰ ਸਿੰਘ ਲਾਹੌਰੀ, *ਉਕਤ ਰਚਨਾ*, ਅਧਿ: 20.
176. ਭੱਟ ਵਹੀ ਬਨਭੌਰੀ, ਪ੍ਰਗਨਾ ਜੀਂਦ ਤੇ ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਦਸਵਾਂ।
177. ਭੱਟ ਵਹੀ ਬੂਡਾਣਾ ਤੇ ਬਨਭੌਰੀ।
178. *ਅਮਰਨਾਮਾ ਫ਼ਾਰਸੀ*, ਸੰਪਾ. ਡਾ. ਗੰਡਾ ਸਿੰਘ, ਪਟਿਆਲਾ।
179. ਭੱਟ ਵਹੀ ਤਲਉਂਡਾ।
180. ਭੱਟ ਵਹੀ ਤਲਉਂਡਾ; ਕਵਿ ਕੋਇਰ ਸਿੰਘ ਲਾਹੌਰੀ, *ਉਕਤ ਰਚਨਾ*, ਅਧਿ: 21; ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ* ਤੇ ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 99.
181. ਭੱਟ ਵਹੀ ਤਲਉਂਡਾ; ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਦਸਵਾਂ; ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ* ਤੇ *ਲੁਬਾਣਾ ਭਾਈਚਾਰਾ*, ਸੰਪਾ. ਸ: ਰਣਧੀਰ ਸਿੰਘ (ਹਿ.ਗੀ. ਸਕਾਲਰ), ਸਫ਼ਾ 32.
182. ਚਲਿੱਤਰ ਜੋਤੀ ਜੋਤਿ ਸਮਾਵਣੇ ਕਾ, ਲਿਖਤੀ ਆਦਿ ਬੀੜਾਂ।

ਸੰਮਤ 1765 ਬਿ:, 27 ਕੱਤਕ (1708 ਈ:)—ਜਮਸ਼ੀਦ ਖ਼ਾਨ ਅਫ਼ਗਾਨ (ਜਿਸ ਨੇ ਗੁਰੂ ਸਾਹਿਬਾਂ ਦੇ ਖ਼ੰਜਰ ਮਾਰਿਆ ਸੀ) ਦੀ ਮੌਤ ਦਾ ਪਤਾ ਜ਼ਫ਼ਰਾਬਾਦ (ਬਿਦਰ) ਸ਼ਹਿਰ ਦੇ ਮੁਕਾਮ ਉੱਤੇ ਬਹਾਦਰ ਸ਼ਾਹ ਨੂੰ ਮਿਲਿਆ। ਬਾਦਸ਼ਾਹ ਨੇ ਜਮਸ਼ੀਦ ਖ਼ਾਨ ਦੇ ਪੁੱਤਰ ਨੂੰ ਸੋਗੀ ਜੋੜਾ ਜਾਮਾਂ ਦਿੱਤਾ।[183]

ਸੰਮਤ 1765 ਬਿ:, 29 ਕੱਤਕ (1708 ਈ:)—ਬਾਦਸ਼ਾਹ ਬਹਾਦਰ ਸ਼ਾਹ ਨੂੰ ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਵਣ ਦੀ ਖ਼ਬਰ ਜ਼ਫ਼ਰਾਬਾਦ (ਬਿਦਰ) ਸ਼ਹਿਰ ਮਿਲੀ। ਬਾਦਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਪੁਤਰੇਲੇ ਅਜੀਤ ਸਿੰਘ ਨੂੰ ਸੋਗੀ ਜੋੜਾ ਜਾਮਾ ਦਿੱਤਾ।[184]

ਸੰਮਤ 1765 ਬਿ:, 11 ਮੱਘਰ, ਵੀਰਵਾਰ (1708 ਈ:)—ਬਾਦਸ਼ਾਹ ਬਹਾਦਰ ਸ਼ਾਹ ਨੂੰ ਖ਼ਬਰ ਪਹੁੰਚੀ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਮਾਲ ਅਸਬਾਬ ਬਹੁਤ ਹੈ, ਜ਼ਬਤ ਕੀਤੇ ਜਾਣ ਦਾ ਹੁਕਮ ਬਖ਼ਸ਼ਿਆ ਜਾਵੇ। ਹੁਕਮ ਹੋਇਆ ਕਿ ਇਹ ਮਾਲ ਦਰਵੇਸ਼ਾਂ ਦਾ ਹੈ, ਇਸ ਨੂੰ ਨਾ ਛੇੜਿਆ ਜਾਵੇ। ਇਹੋ ਜਿਹੇ ਮਾਲ ਨਾਲ ਖ਼ਜ਼ਾਨਾ ਨਹੀਂ ਭਰਦਾ।[185]

ਸੰਮਤ 1765 ਬਿ:, 15 ਜੇਠ, ਵੀਰਵਾਰ (1708 ਈ:)—ਬੁਰਹਾਨਪੁਰ (ਮੱਧ ਪ੍ਰਦੇਸ਼) ਦੇ ਮੁਕਾਮ ਉੱਤੇ ਸਤਿਗੁਰਾਂ ਦਾ ਕੁੜਮ ਭਾਈ ਜੇਠਾ ਸਿੰਘ ਆਪਣੀ ਧੀ ਤਾਰਾ ਬਾਈ ਤੇ ਦੋਹਤਰੇ ਹਰੀ ਸਿੰਘ ਸਮੇਤ ਗੁਰ-ਚਰਨਾਂ ਵਿਚ ਹਾਜ਼ਿਰ ਹੋਇਆ।[186]

## ਪ੍ਰਸੰਗਾਵਲੀ ਦਾ ਪਰਿਸ਼ਿਸ਼ਟ

ਅਸੀਂ ਇਥੇ ਕੁਝ ਪ੍ਰਾਚੀਨ ਵਹੀਆਂ ਵਿੱਚੋਂ ਭਟਾਛਰੀ ਅੱਖਰਾਂ ਵਿਚ ਹੋਏ ਇੰਦਰਾਜਾਂ ਦਾ ਗੁਰਮੁਖੀ ਲਿਪੀ ਵਿਚ ਉਤਾਰਾ ਪੇਸ਼ ਕਰ ਰਹੇ ਹਾਂ। ਇਨ੍ਹਾਂ ਟੂਕਾਂ ਦਾ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨਾਲ ਗੂੜ੍ਹਾ ਸੰਬੰਧ ਹੈ। ਇਨ੍ਹਾਂ ਵਿਚ ਆਈ ਸਾਰੀ ਵਾਕਫ਼ੀ ਪੂਰੀ ਤਰ੍ਹਾਂ ਪ੍ਰਮਾਣਿਕ ਮੰਨੀ ਜਾਂਦੀ ਹੈ।

## ਟੂਕ ਪਹਿਲੀ

> ਮਾਈ ਦਾਸ ਬਲੂ ਕਾ, ਜੇਠਾ ਮਾਈ ਦਾਸ ਕਾ, ਦਿਆਲ ਦਾਸ ਮਾਈ ਦਾਸ ਕਾ। ਹਰੀ ਚੰਦ ਜੇਠਾ ਕਾ, ਮਥਰਾ ਦਿਆਲ ਦਾਸ ਕਾ।
>
> ਗੁਰੂ ਤੇਗ ਬਹਾਦਰ ਜੀ ਬੇਟਾ ਗੁਰੂ ਹਰਿ ਗੋਬਿੰਦ ਜੀ ਮਹਲ ਛਟੇ ਕਾ ਬਨਾਰਸ ਆਏ। ਸਾਲ ਸਤਰਾਂ ਸੈ ਅਠਾਰਾਂ ਅਸਾਢ ਸੁਦੀ ਪੰਚਮੀ ਗੈਲੋ ਨਾਨਕੀ ਜੀ ਆਈ ਮਾਤਾ ਗੁਰੂ ਤੇਗ ਬਹਾਦਰ ਜੀ ਕੀ। ਮਾਤਾ ਹਰੀ ਜੀ ਆਈ, ਇਸਤਰੀ ਗੁਰੂ ਸੂਰਜ ਮਲ ਜੀ ਕੀ। ਭਾਈ ਕਿਰਪਾਲ ਚੰਦ ਆਇਆ, ਬੇਟਾ ਲਾਲ ਚੰਦ ਸਭਿੱਖੀ ਕਾ। ਬਾਵਾ ਦਿਆਲ ਦਾਸ ਆਇਆ, ਬੇਟਾ ਮਾਈ ਦਾਸ ਜਲਹਾਣੇ ਕਾ।

---

183. *ਅਖ਼ਬਾਰਾਤਿ ਦਰਬਾਰਿ ਮੁਅੱਲਾ* ।
184. *ਉਹੀ* ।
185. *ਉਹੀ* ।
186. ਭੱਟ ਵਹੀ ਬੂਡਾਣਾ ਪ੍ਰਗਨਾ, ਮੁਜ਼ੱਫ਼ਰ ਨਗਰ, ਉੱਤਰ ਪ੍ਰਦੇਸ਼; ਭੱਟ ਵਹੀ ਬਨਭੌਰੀ, ਪ੍ਰਗਨਾ ਜੀਂਦ; ਕਵਿ ਕੋਇਰ ਸਿੰਘ ਲਾਹੌਰੀ, *ਉਕਤ ਰਚਨਾ*, ਅਧਿ: ਵੀਹਵਾਂ।

ਗਵਾਲ ਦਾਸ ਆਇਆ, ਬੇਟਾ ਛੁਟੇ ਮਲ ਛਿਬਰ ਕਾ, ਚਉਪਤ ਰਾਇ ਆਇਆ ਬੇਟਾ ਛਿਬਰ ਕਾ। ਸੰਗਤ ਆਇਆ ਬੇਟਾ ਬਿਨੇ ਉਪਲ ਕਾ। ਸਾਧੁ ਰਾਮ ਆਇਆ, ਬੇਟਾ ਧਰਮੇਂ ਖੋਸਲੇ ਕਾ।[187]

*ਨੋਟ:* ਇਸ ਉਪਰੋਕਤ ਲਿਖਤ ਤੋਂ ਉਪਰੰਤ ਸ੍ਰੀ ਦਸਮੇਸ਼ ਜੀ ਦਾ ਅਵਤਾਰ ਪੰਜ ਮਹੀਨੇ ਦੋ ਦਿਨ ਬਾਦ ਪਟਨੇ ਸ਼ਹਿਰ ਵਿਚ ਹੋਇਆ। ਮੈਂ ਅੱਗੇ *ਰਹਿਤਨਾਮਾ ਭਾਈ ਚਉਪਾ ਸਿੰਘ* ਤੇ *ਬੰਸਾਵਲੀਨਾਮਾ* ਕੇਸਰ ਸਿੰਘ ਛਿੱਬਰ ਦਾ ਹਵਾਲਾ ਦੇ ਕੇ ਲਿਖ ਚੁੱਕਾ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਸੰਮਤ 1718 ਬਿ: (1661 ਈ:) ਨੂੰ ਹੋਇਆ ਸੀ। ਮੈਨੂੰ ਹੁਣੇ ਜੱਸਾ ਸਿੰਘ ਬਿਨੋਦ ਦੇਖਣ ਦਾ ਸੁਭਾਗ ਪ੍ਰਾਪਤ ਹੋਇਆ ਹੈ। ਉਸ ਦੀ ਇਬਾਰਤ ਇਸ ਤਰ੍ਹਾਂ ਹੈ:

> ਜਗਤ ਕੇ ਕਰਨ ਵਾਲੇ ਜੋ ਪੂਰਨ ਬ੍ਰਹਮ ਤਿਨੋਂ ਨੇ ਜਗਤ ਕੇ ਪਵਿਤ੍ਰ ਕਰਨ ਵਾਸਤੇ ਦਸਮੀ ਬਾਦਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਭਾਵ ਪ੍ਰਕਾਸ ਕੀਆ ਹੈ ਸ੍ਰੀ ਪਟਨੇ ਨਗਰ ਮੇਂ। ਸ੍ਰੀ ਗੁਰੂ ਤੇਗ ਬਹਾਦਰ ਜੀ ਕੇ ਘਰ ਮਾਤਾ ਗੁਜਰੀ ਜੀ ਕੇ ਉਦਰ ਤੇ ਸੰਮਤ 1718 ਪੋਹ ਸੁਦੀ ਸਪਤਮੀਂ ਸ਼ੁਕਲ ਪਖ ਧਨੇਸਰਾ ਨਛੱਤ੍ਰ ਤੀਸਰੇ ਚਰਨ ਮੇਂ।...[188]

## ਟੂਕ ਦੂਜੀ

ਦੁਨੀਆ ਮਾਈਦਾਸ ਕਾ, ਮੱਨਾਂ ਮਾਈ ਦਾਸ ਕਾ, ਅਮਰ ਚੰਦ ਮਾਈ ਦਾਸ ਕਾ।

ਗੁਰੂ ਤੇਗ ਬਹਾਦਰ ਜੀ ਮਹਲ ਨਾਂਵੇ ਕੀਰਤਪੁਰ ਸੇ ਬਿਲਾਸ ਪੁਰ ਆਏ ਰਾਜਾ ਦੀਪ ਚੰਦ ਕੀ ਸਤਾਰਮੀਂ ਤੇ ਸਾਲ ਸਤਰਾਂ ਸੈ ਬਾਈਸ ਜੇਠ ਪਰਵਿਸ਼ਟੇ ਪੰਦਰਾਂ ਕੇ ਸਾਥ ਦੀਪ ਚੰਦ—ਨੰਦ ਚੰਦ ਬੇਟੇ ਗੁਰੂ ਸੂਰਜ ਮਲ ਕੇ ਮਾਤਾ ਹਰੀ ਜੀ ਇਸਤਰੀ ਗੁਰੂ ਸੂਰਜ ਮਲ ਕੀ। ਮਾਤਾ ਸੁਲਖਣੀ ਇਸਤਰੀ ਗੁਰੂ ਹਰਿ ਰਾਇ ਸਾਹਿਬ ਮਹਲ ਸਤਵੇਂ ਜੀ ਕੀ। ਦੀਵਾਨ ਦਰਘਾ ਮਲ ਬੇਟਾ ਦਵਾਰਕਾ ਦਾਸ ਛਿੱਬਰ ਕਾ। ਜੇਠਾ, ਦਿਆਲ ਦਾਸ, ਬੇਟੇ ਮਾਈ ਦਾਸ ਕੇ। ਦਰੀਆ ਬੇਟਾ ਮੂਲੇ ਕਾ ਜਲਹਾਣਾਂ ਸਾਥ ਆਏ।[189]

## ਟੂਕ ਤੀਜੀ

ਗੋਧੂ ਠਾਕਰ ਕਾ, ਕੀਰਤ ਗੋਧੂ ਕਾ, ਲਖੀਆ ਗੋਧੂ ਕਾ, ਹਰਦਾਸ ਕੀਰਤ ਕਾ, ਗੁਰਦਾਸ ਕੀਰਤ ਕਾ।

ਗੁਰੂ ਤੇਗ ਬਹਾਦਰ ਜੀ, ਮਹਲ ਨਾਂਵੇ ਕੋ ਨਗਰ ਧਮਧਾਨ ਪਰਗਨਾਂ ਬਾਂਗਰ ਸੇ ਆਲਮ ਖਾਨ ਰੁਹੇਲਾ ਸ਼ਾਹੀ ਹੁਕਮ ਗੈਲ ਦਿਲੀ ਕੋ ਲੈ ਕਰ ਆਇਆ। ਸਾਲ ਸਤਰਾਂ ਸੈ ਬਾਈਸ ਕਾਤਿਕ ਸੁਦੀ ਗਿਆਰਹ ਕੋ। ਸਾਥ ਸੱਤੀ ਦਾਸ ਮੱਤੀ ਦਾਸ ਬੇਟਾ ਹੀਰਾ ਮੱਲ ਕੇ। ਗਵਾਲ ਦਾਸ ਬੇਟਾ ਛਟੇ ਮਲ ਕਾ ਛਿੱਬਰ। ਗੁਰਦਾਸ ਬੇਟਾ ਕੀਰਤ ਬੜਤੀਏ ਕਾ, ਸੰਗਤ ਬੇਟਾ ਬਿਨੇ ਉਪਲ ਕਾ। ਜੇਠਾ ਦਿਆਲ ਦਾਸ ਬੇਟੇ ਮਾਈ ਦਾਸ ਕੇ ਜਲਹਾਣੇ ਬਲਉਤ। ਹੋਰ ਸਿੱਖ ਫ਼ਕੀਰ ਆਏ।[190]

---

187. ਭੱਟ ਵਹੀ ਪੂਰਬੀ ਦੱਖਣੀ ਖਾਤਾ ਬੰਝਰਉਤ ਜਲਹਾਣੋਂ ਕਾ, ਪੱਤਰਾ 63.
188. ਕਵੀ ਰਾਮਸੁਖ ਰਾਓ, *ਜੱਸਾ ਸਿੰਘ ਬਿਨੋਦ*, ਪੱਤਰਾ 27, 1860 ਬਿ: (1803 ਈ:), ਆਰਕਾਈਵਜ਼ ਪਟਿਆਲਾ।
189. ਭੱਟ ਵਹੀ ਪੂਰਬੀ ਦੱਖਣੀ, ਖਾਤਾ ਜਲਹਾਣੋਂ ਕਾ, ਪੱਤਰਾ 63.
190. ਭੱਟ ਵਹੀ ਪੂਰਬੀ ਦੱਖਣੀ, ਖਾਤਾ ਬੜਤੀਏ ਕਨਉਤੋਂ ਕਾ, ਪੱਤਰਾ 64.

## ਟੂਕ ਚੌਥੀ

ਨਠੀਆ ਬੱਲੂ ਕਾ, ਮਾਈ ਦਾਸ ਬੱਲੂ ਕਾ, ਭਾਗੂ ਨਠੀਆ ਕਾ, ਕੁਰੀਆ ਨਠੀਆ ਕਾ, ਬਾਜੂ ਨਠੀਆ ਕਾ, ਸੁਖੂ ਨਠੀਆ ਕਾ।

ਗੁਰੂ ਤੇਗ ਬਹਾਦਰ ਜੀ ਮਹਲ ਨਾਵਾਂ ਕੋ ਨੂਰ ਮੁਹੰਮਦ ਖਾਨ ਮਿਰਜਾ, ਚਉਂਕੀ ਰੋਪੜ ਬਾਲੋ ਨੇ ਸਾਲ ਸਤਰਾਂ ਸੈ ਬਤੀਸ ਸਾਵਨ ਪਰਬਿਸਟੈ ਬਾਰਾਂ ਕੋ ਮਲਕ ਪੁਰ ਪਰਗਨਾਂ ਘਨੌਲਾ ਸੇ ਪਕੜ ਕਰ ਸਰਹੰਦ ਪਹੁੰਚਾਇਆ। ਸਾਥ ਸੱਤੀ ਦਾਸ ਮੱਤੀ ਦਾਸ ਬੇਟੇ ਹੀਰਾ ਮਲ ਛਿੱਬਰ ਕੇ, ਸਾਥ ਦਿਆਲ ਦਾਸ ਬੇਟਾ ਮਾਈ ਦਾਸ 'ਬਲਉਤ' ਕਾ ਪਕੜਿਆ ਸਰਹੰਦ ਆਇਆ। ਚਾਰ ਮਾਂਹ ਸਰਹੰਦ ਔਰ ਦਿਲੀ ਕੇ ਬੰਦੀਖ਼ਾਨੇ ਮੇਂ ਰਹੇ।[191]

## ਟੂਕ ਪੰਜਵੀਂ

ਧਰਮਾ ਭੋਜੇ ਕਾ, ਖੇਮਾਂ ਧਰਮੇਂ ਕਾ, ਹਰਿਬੰਸ ਧਰਮੇਂ ਕਾ, ਜਗਾ ਧਰਮੇਂ ਕਾ, ਫਤਾ ਧਰਮੇਂ ਕਾ, ਅਮੀਆ ਧਰਮੇਂ ਕਾ, ਊਦਾ ਖੇਮੇ ਕਾ, ਬੀਰ ਸਿੰਘ ਊਦਾ ਕਾ, ਅਮਰ ਸਿੰਘ ਊਦਾ ਕਾ।

ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮੇਂ ਕੇ ਬੇਟੇ ਅਜੀਤ ਸਿੰਘ ਕਾ ਬਿਆਹ ਜੇਠਾ ਸਿੰਘ ਬਾਸੀ ਬੁਰਹਾਨ ਪੁਰ ਕੀ ਬੇਟੀ ਤਾਰਾ ਬਾਈ ਸੇ ਹੋਆ। ਸਾਲ ਸਤਰਾਂ ਸੇ ਇਕਾਸਠ ਮਾਘ ਸੁਦੀ ਏਕਮ ਕੋ ਅਨੰਦਪੁਰ ਕੇ ਮਲਹਾਨ।[192]

## ਟੂਕ ਛੇਵੀਂ

ਮਾਈ ਦਾਸ ਬੱਲੂ ਕਾ, ਜੇਠਾ ਮਾਈ ਦਾਸ ਕਾ, ਦਿਆਲ ਦਾਸ ਮਾਈ ਦਾਸ ਕਾ, ਮਨੀ ਸਿੰਘ ਮਾਈ ਦਾਸ ਕਾ, ਦਾਨ ਸਿੰਘ ਮਾਈ ਦਾਸ ਕਾ। ਮਾਨ ਸਿੰਘ ਮਾਈ ਦਾਸ ਕਾ, ਅਮਰ ਚੰਦ ਮਾਈ ਦਾਸ ਕਾ। ਜਗਤ ਸਿੰਘ ਮਾਈ ਦਾਸ ਕਾ, ਸੋਹਨ ਚੰਦ ਮਾਈ ਦਾਸ ਕਾ। ਲਹਿਣਾ ਸਿੰਘ ਮਾਈ ਦਾਸ ਕਾ, ਰਾਇ ਸਿੰਘ ਮਾਈ ਦਾਸ ਕਾ। ਹਰੀ ਚੰਦ ਮਾਈ ਦਾਸ ਕਾ।

ਮਾਨ ਸਿੰਘ ਬੇਟਾ ਮਾਈ ਦਾਸ ਕਾ, ਪੋਤਾ ਬੱਲੂ ਕਾ ਪੜਪੋਤਾ ਮੂਲੇ ਕਾ, ਚੰਦਰ ਬੰਸੀ ਭਾਰਦਵਾਜੀ ਗੋਤਰਾ ਪੰਵਾਹ, ਬੰਸ ਬੀਝੇਂ ਕਾ ਬੰਝਰਉਤ, ਰਦਉਤ, ਜਲਹਾਨਾਂ ਬਲਉਤ, ਸਾਲ ਸਤਰਾਂ ਸੈਂ ਪੈਂਸਠ ਮਿਤੀ ਬੈਸਾਖ ਪਰਬਿਸ਼ਟੈ ਛਟ ਗੰਭੀਰ ਨਦੀ ਕੇ ਕਿਨਾਰੇ ਗੰਢ ਚਤੌੜ ਮੇਂ ਤੁਹਕੋ ਗੈਲ ਸਾਮੇਂ ਮਾਥੇ ਜੂਝ ਕਰ ਮਰਾ। ਗੈਲੇ ਜ਼ੋਰਾਵਰ ਸਿੰਘ ਬੇਟਾ ਨੱਥੂ ਕਾ ਬਾਸੀ ਬੱਸੀ ਪਠਾਣਾਂ ਬਾਢੀ ਸੁਤ ਮਰਾ। ਉਨੀਸ ਸਾਥੀ ਹੋਰ ਮਰੇ। ਗੰਭੀਰ ਨਦੀ ਕੇ ਕਿਨਾਰੇ ਦਾਗ ਦੀਆਂ।[193]

•

191. ਭੱਟ ਵਹੀ ਪੂਰਬੀ ਦੱਖਣੀ, ਖਾਤਾ ਜਲਹਾਣੇ ਬਲਉਤੋਂ ਕਾ, ਪੱਤਰਾ 67.
192. ਭੱਟ ਵਹੀ ਪੂਰਬੀ ਦੱਖਣੀ, ਖਾਤਾ ਰਮਾਣੇ ਰਣ ਮੱਲ ਵਾਲੋਂ ਕਾ, ਪੱਤਰਾ 73.
193. ਭੱਟ ਵਹੀ ਪੂਰਬੀ ਦੱਖਣੀ, ਖਾਤਾ ਜਲਹਾਣੇ ਬਲਉਤੋਂ ਕਾ, ਪੱਤਰਾ 87.

# ਘੁੜਾਮ (ਕੁਹੜਾਮ) ਤੇ ਪੀਰ ਭੀਖਣ ਸ਼ਾਹ

ਘੁੜਾਮ ਨਗਰੀ, ਜਿਸ ਬਾਰੇ ਪ੍ਰਾਚੀਨ ਲਿਖਤਾਂ ਵਿਚ ਕਹੁ[1]-ਰਾਮ[2] (ਕੁਹੜਾਮ) ਲਿਖਿਆ ਮਿਲਦਾ ਹੈ, ਵਿਚ ਭਗਵਾਨ ਰਾਮ ਚੰਦਰ ਜੀ ਦੇ ਨਾਨਕੇ ਤੇ ਮਾਤਾ ਕੁਸ਼ਲਿਆ ਦੇਵੀ ਦਾ ਪੇਕਾ ਘਰ ਸੀ। ਗੁਰੂ ਗੋਬਿੰਦ ਦਾਸ ਜੀ ਆਪਣੀ ਮਾਤਾ ਸਮੇਤ ਸੰਮਤ 1727 ਬਿ: (1670 ਈ:) ਨੂੰ ਕੁਰੂਕਸ਼ੇਤਰ[3]-ਪਹੇਵਾ[4] ਆਦਿ ਸਥਾਨਾਂ ਤੋਂ ਹੁੰਦੇ ਹੋਏ ਸੰਮਤ 1727 ਬਿ: ਅੱਸੂ ਸੁਦੀ ਨੌਵੀਂ ਨੂੰ ਆਪਣੇ ਨਾਨਕੇ ਘਰ ਮਾਮਾ ਮੇਹਰ ਚੰਦ ਜੀ[5] ਪਾਸ ਲਖਨੌਰ ਆ ਕੇ ਠਹਿਰੇ ਸਨ। ਭੱਟ ਵਹੀ ਮੁਲਤਾਨੀ ਸਿੰਧੀ ਦਾ ਸਮਕਾਲੀ ਲਿਖਾਰੀ ਇੰਜ ਲਿਖਦਾ ਹੈ :

> ਗੁਰੂ ਗੋਬਿੰਦ ਦਾਸ ਜੀ ਬੇਟਾ ਗੁਰੂ ਤੇਗ ਬਹਾਦਰ ਜੀ ਮਹਿਲ ਨਾਂਵਾਂ ਕਾ ਪੋਤਾ ਗੁਰੂ ਹਰਿ ਗੋਬਿੰਦ ਜੀ ਕਾ ਪੜਪੋਤਾ ਗੁਰੂ ਅਰਜਨ ਜੀ ਕਾ ਬੰਸ ਗੁਰੂ ਰਾਮ ਦਾਸ ਜੀ ਕੀ ਸੂਰਜ ਬੰਸੀ ਗੋਸਲ ਗੋਤ੍ਰਾ ਸੋਢੀ ਖਤਰੀ ਬਾਸੀ ਚੱਕ ਨਾਨਕੀ[6] ਪ੍ਰਗਨਾ ਕਹਿਲੂਰ ਲਖਨੌਰ ਨਾਨਕੇ ਘਰ ਪ੍ਰਗਨਾ ਅੰਬਾਲਾ ਆਏ ਸੰਮਤ ਸਤਰਾਂ ਸੈ ਸਤਾਈਸ[7] ਅਸਵਮਾਸੇ ਸ਼ੁਕਲਾ ਪਖੇ ਨਾਮੀ ਕੇ ਦਿਹੁ। ਗੈਲੋਂ ਮਾਤਾ ਗੁਜਰੀ ਜੀ[8] ਆਏ ਇਸਤਰੀ ਗੁਰੂ ਤੇਗ ਬਹਾਦਰ ਜੀ ਕੀ। ਕ੍ਰਿਪਾਲ ਚੰਦ ਆਇਆ ਬੇਟਾ ਲਾਲ ਚੰਦ 'ਸੁਭਿੱਖੀ' ਕਾ ਸਾਧੂ ਰਾਮ[9] ਆਇਆ ਬੇਟਾ ਧਰਮ ਚੰਦ ਖੋਸਲੇ ਕਾ। ਚਉਪਤ ਰਾਇ[10] ਆਇਆ ਬੇਟਾ ਪੇਰੇ 'ਛਿਬਰ' ਕਾ ਗੁਆਲ ਦਾਸ[11] ਆਇਆ ਬੇਟਾ ਛੁਟੇ ਮਲ 'ਛਿਬਰ' ਕਾ ਕ੍ਰਿਪਾ ਰਾਮ[12] ਆਇਆ ਬੇਟਾ ਅੜੂ

---

1. ਉੱਚਾ ਕਿਲ੍ਹਾ।
2. ਭਗਵਾਨ ਰਾਮ ਚੰਦਰ ਜੀ।
3. ਦੇਖੋ ਪੰਡਾ ਵਹੀ ਪੰਡਤ ਮਹੇਸ਼ ਦੱਤ ਬੇਟਾ ਪੰਡਤ ਠਾਕਰ ਦਾਸ ਕਾ ਕੁਰੂਕਸ਼ੇਤਰ।
4. ਪੰਡਾ ਵਹੀ ਪੰਡਤ ਨੀਲ ਕੰਠ ਬੇਟਾ ਪੰਡਤ ਆਤਮਾ ਰਾਮ ਦਾ।
5. ਇਨ੍ਹਾਂ ਦੇ ਪਿਤਾ ਸ੍ਰੀ ਲਾਲ ਚੰਦ 'ਸੁਭਿਖੀ', ਇਹ ਲਖਨੌਰ ਛੱਡ ਕੇ ਕਰਤਾਰਪੁਰ ਪ੍ਰਗਨਾ ਜਲੰਧਰ ਚਲਾ ਗਿਆ ਸੀ।
6. ਅਨੰਦਪੁਰ ਦੇ ਇਕ ਹਿੱਸੇ ਦਾ ਨਾਮ ਹੈ।
7. 1670 ਈ: ਨੂੰ।
8. ਇਨ੍ਹਾਂ ਦਾ ਪੇਕਾ ਨਗਰ ਲਖਨੌਰ ਤੇ ਸ਼ਾਦੀ ਇਨ੍ਹਾਂ ਦੀ ਇਨ੍ਹਾਂ ਦੇ ਪਿਤਾ ਨੇ ਕਰਤਾਰਪੁਰ (ਦੁਆਬਾ) ਰਿਹਾਇਸ਼ ਕਾਇਮ ਕਰ ਕੇ ਕੀਤੀ ਸੀ।
9. ਸ੍ਰੀ ਦਸਮੇਸ਼ ਜੀ ਦਾ ਹਕੀਕੀ ਬਹਿਨੋਈ।
10. ਸ੍ਰੀ ਦਸਮੇਸ਼ ਜੀ ਦਾ ਖਿਡਾਵਾ, ਜਿਸ ਦਾ ਉਪ-ਨਾਮ ਚੌਪਾ ਸਿੰਘ ਹੋਇਆ।
11. ਇਹ ਭਾਈ ਮਤੀ ਦਾਸ ਜੀ ਦੇ ਖ਼ਾਨਦਾਨ ਵਿੱਚੋਂ ਕਰਿਆਲਾ ਜ਼ਿਲ੍ਹਾ ਜੇਹਲਮ ਦਾ ਸੀ।
12. ਇਹ ਸ੍ਰੀ ਦਸਮੇਸ਼ ਜੀ ਦਾ ਸੰਸਕ੍ਰਿਤ ਦਾ ਉਸਤਾਦ ਤੇ ਸੰਨ 1775 ਵਿਚ ਕਸ਼ਮੀਰੀ ਪੰਡਤਾਂ ਦਾ ਆਗੂ ਹੋ ਕੇ ਅਨੰਦਪੁਰ ਆਇਆ ਸੀ।

ਰਾਮ ਦੱਤ ਕਾ ਦਸਮੀ ਕੇ ਦਿਹੁ ਮਾਮੂ ਮੇਹਰ ਚੰਦ ਨੇ ਜਮੁਰਦੀ ਰਾਗ[13] ਕੀ ਪਾਗ ਬੰਧਾਈ ਸਿਰ ਬਾਰਨਾ ਕੀਆ।

ਲਖਨੌਰ ਦੇ ਨਜ਼ਦੀਕ ਇਕ ਕੁਹੜਾਮ ਨਗਰ ਸੀ। ਇਥੇ ਇਕ ਸੱਯਦ ਪੀਰ ਭੀਖਣ ਸ਼ਾਹ ਰਹਿੰਦਾ ਸੀ। ਇਸ ਦੇ ਪਿਤਾ-ਪਿਤਾਮਾ ਦਾ ਪਿਛੋਕੜ ਸਢੋਰਾ ਗ੍ਰਾਮ ਦਾ ਸੀ। ਪੀਰ ਬਦਰ ਦੀਨ (ਬੁਧੂ ਸ਼ਾਹ) ਸ਼ਰੀਕੇ ਵਿੱਚੋਂ ਚਾਚੇ ਬਾਬਿਓਂ ਭਰਾ ਲੱਗਦਾ ਸੀ। ਪੀਰ ਭੀਖਣ ਸ਼ਾਹ ਨੇ ਸੰਮਤ 1718 ਬਿ: (ਸੰਨ 1641 ਈ:) ਪੋਹ ਸੁਦੀ ਸਤਵੀਂ ਨੂੰ ਦਸਮੇਸ਼ ਜੀ ਦੇ ਜਨਮ ਦਿਨ 'ਤੇ ਫ਼ਜ਼ਰ ਦੀ ਨਿਮਾਜ਼ ਪੂਰਬ ਦਿਸ਼ਾ ਵੱਲ ਮੂੰਹ ਕਰ ਕੇ ਪੜ੍ਹੀ ਸੀ। ਮੁਰੀਦਾਂ ਦੇ ਪੁੱਛਣ 'ਤੇ ਦੱਸਿਆ ਕਿ ਅੱਲ੍ਹਾ ਦਾ ਨੂਰ, ਜਿਹੜਾ ਮੱਕੇ ਵਿਚ ਸੀ, ਅੱਜ ਪਟਨੇ ਨਗਰੀ ਪ੍ਰਗਟ ਹੋਇਆ ਹੈ। ਇਸ ਦੇ ਬਾਦ ਕੁਹੜਾਮ ਤੋਂ 11 ਮੁਰੀਦਾਂ ਨਾਲ ਸਫ਼ਰ-ਦਰ-ਸਫ਼ਰ ਤਹਿ ਕਰ ਕੇ ਪਟਨੇ ਜਾ ਪਹੁੰਚਾ। ਇਸ ਸਮੇਂ ਸਾਹਿਬਜ਼ਾਦਾ ਸ੍ਰੀ ਗੋਬਿੰਦ ਦਾਸ ਜੀ ਦੀ ਆਯੂ ਕੇਵਲ ਤਿੰਨ ਮਹੀਨਿਆਂ ਦੀ ਸੀ। ਜਿਵੇਂ ਕਿ ਕਵੀ ਸੰਤੋਖ ਸਿੰਘ ਲਿਖਦੇ ਹਨ:

ਸ਼ਾਹਿ ਭੀਖ ਜੋ ਪਟਣੇ ਗਯੋ।
ਤੀਨ ਮਾਸ ਕੇ ਦਰਸਤਿ ਭਯੋ।...੧੦।[17]

ਆਸਾਮ ਦੀ ਜੰਗ ਰਾਜਾ ਰਾਮ ਸਿੰਘ 'ਕਛਵਾਹਾ'[18] ਨੇ 6 ਚੇਤਰ ਸੰਮਤ 1592 ਸਾਕਾ (1726 ਬਿ:, 4 ਚੇਤਰ, 2 ਮਾਰਚ ਸੰਨ 1670 ਈ:) ਨੂੰ ਕੁਝ ਸੁਲਹ ਕੁਝ ਜੰਗ ਕਰ ਕੇ ਜਿੱਤ[19] ਲਈ। ਆਸਾਮੀ ਰਾਜਾ ਸੁਰਗ ਦੇਉ[20] ਨੇ ਰਾਜਾ ਰਾਮ ਸਿੰਘ ਦਾ ਸਤਿਕਾਰ ਕੀਤਾ। ਗੁਰੂ ਤੇਗ਼ ਬਹਾਦਰ ਜੀ ਰਾਜਾ ਰਾਮ ਸਿੰਘ ਦੇ ਨਾਲ ਸਨ। ਜਿਵੇਂ ਕਿ ਲਿਖਿਆ ਹੈ:

ਗੁਰੂ ਤਿਆਗ ਮਨ ਧਾ ਨਸ਼ੀਨ ਗੁਰੂ ਨਾਨਕ
ਦੂਰ ਅਸਾਮ ਰਾਜਾ ਸਿੰਘ ਰਾਮ ਸਿੰਘ ਬੂਦ।[21]

---

13. ਸ੍ਰੀ ਦਸਮੇਸ਼ ਜੀ ਦੇ ਗਾਤਰੇ ਦੀ ਸਿਰੀ ਸਾਹਿਬ, ਹੱਥ ਵਿਚ ਰੱਖਣ ਵਾਲਾ ਇਕ ਤੀਰ, ਦੋ ਮੰਜੇ ਸਫ਼ਰੀ ਜੋੜੇ ਇਕੱਠੇ ਹੋ ਜਾਂਦੇ ਸਨ। ਮਾਤਾ ਜੀ ਸਮੇਤ ਇਨ੍ਹਾਂ ਦੇ ਹੁਣ ਗੁਰਦੁਆਰਾ ਲਖਨੌਰ ਸਾਹਿਬ ਵਿਚ ਬਿਰਾਜਮਾਨ ਹਨ।
14. ਭੱਟ ਵਹੀ ਮੁਲਤਾਨੀ ਸਿੰਧੀ ਖ਼ਾਤਾ ਜਲਹਾਨੋਂ ਕਾ।
15. ਇਹ ਸੰਮਤ 1745 ਬਿ: (1688 ਈ:) 18 ਅੱਸੂ ਨੂੰ ਕੁਝ ਮੁਰੀਦਾਂ ਤੇ ਬੇਟਿਆਂ ਨਾਲ ਭੰਗਾਣੀ (ਪਾਉਂਟਾ) ਜੰਗ ਵਿਚ ਸ਼ਾਮਲ ਹੋਇਆ ਸੀ।
16. ਚਉਪਾ ਸਿੰਘ ਹਜ਼ੂਰੀ, *ਰਹਿਤਨਾਮਾ*, 1700 ਈ:।
17. ਕਵਿ ਸੰਤੋਖ ਸਿੰਘ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, ਰਾਸਿ ਬਾਰ੍ਹਵੀਂ, 1843 ਈ:; ਭਾਈ ਸੀਤਲ ਸਿੰਘ ਹਜ਼ੂਰੀ, *ਰਹਿਤਨਾਮਾ ਤੇ ਅਰਦਾਸਾ*, 1701 ਈ:; ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਸੰਪਾ. ਡਾ. ਰਤਨ ਸਿੰਘ ਜੱਗੀ, ਚਰਨ ਦਸਵਾਂ, 1826 ਬਿ: (1769 ਈ:), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।
18. ਰਾਜਾ ਜੈ ਸਿੰਘ ਮਿਰਜ਼ਾ ਦਾ ਪੁੱਤਰ।
19. ਦੇਵੀ ਪ੍ਰਸਾਦਿ ਜੋਧਪੁਰੀ, *ਮੁਆਸਿਰਿ ਆਲਮਗੀਰੀ ਔਰੰਗਜ਼ੇਬਨਾਮਾ*।
20. ਇਸ ਦਾ ਪੁੱਤਰ ਰਾਜਾ ਰਤਨ ਚੰਦ ਆਪਣੀ ਮਾਤਾ ਸਮੇਤ ਏਕ ਪ੍ਰਸ਼ਾਦੀ ਹਾਥੀ ਕੁਝ ਕੀਮਤੀ ਵਸਤਾਂ ਲੈ ਕੇ ਅਨੰਦਪੁਰ ਆਇਆ ਸੀ।
21. *ਅਖ਼ਬਾਰਾਤਿ ਦਰਬਾਰਿ ਮੁਅੱਲਾ*।

ਗੁਰੂ ਤੇਗ਼ ਬਹਾਦਰ ਜੀ ਰਾਜਾ ਰਾਮ ਸਿੰਘ ਤੋਂ ਵੱਖਰੇ ਹੋ ਕੇ ਨਵਾਬ ਸੈਫ਼ ਦੀਨ ਨਾਲ ਆਸਾਮ ਤੋਂ ਵਾਪਸ ਮਧੁਰ ਦੇਸ[22] ਨੂੰ ਆਏ। ਰਸਤੇ ਵਿਚ ਦੀਵਾਨ ਮਤੀ ਦਾਸ ਨੂੰ ਪਟਨਾ ਭੇਜ ਕੇ ਸਾਰਾ ਪਰਿਵਾਰ ਬੁਲਾਇ ਲਿਆ।[23] ਬਚਨ ਹੋਆ : "ਕ੍ਰਿਪਾਲ ਚੰਦ ਤੁਸਾਂ ਸਾਰੇ ਪ੍ਰਵਾਰ ਕੋ ਗੈਲ ਲੈ ਕੇ ਲਖਨੌਰ ਠਹਿਰਨਾਂ, ਅਸੀਂ ਨਵਾਬ ਸੈਫ਼ ਖ਼ਾਨ ਨਾਲ ਦੇਹਲੀ ਸੇ ਹੋ ਕੇ ਲਖਨੌਰ ਆ ਰਹੇ ਹਾਂ।" ਸਤਿਗੁਰੂ ਜੀ ਦੀਵਾਨ ਦਰਘਾ ਮਲ ਆਦਿ ਕੁਝ ਮੁਖੀ ਸਿੱਖਾਂ ਸਮੇਤ ਪ੍ਰਥਮੇ ਰਸੀਨਾਂ ਨਗਰ ਦੇਹਲੀ ਰਾਜਾ ਰਾਮ ਸਿੰਘ ਦੀ ਮਾਤਾ ਪੁਸ਼ਪਾ ਦੇਵੀ ਨੂੰ ਮਿਲੇ। ਫਿਰ ਮਹੱਲਾ ਦਿਲਵਾਲੀ ਸਿੱਖਾਂ ਦੇਹਲੀ ਭਾਈ ਕਲਿਆਨੇ ਦੀ ਧਰਮਸ਼ਾਲਾ ਜਾ ਠਹਿਰੇ। ਇਥੇ ਪਟਨੇ ਨਗਰੀ ਇਕ ਹੁਕਮਨਾਮਾ ਜਾਰੀ ਕੀਤਾ :

> ੧ੴ ਗੁਰੂ ਸਤਿ
> ਭਾਈ ਦਿਆਲ ਦਾਸ ਭਾਈ ਰਾਮ ਰਾਇ ਭਾਈ ਦਰਬਾਰੀ...ਸਰਬਤਿ ਸੰਗਤਿ ਪਟਨਾ ਕੀ ਗੁਰੂ ਬਹੁੜੀ ਕਰੇਗਾ। ਪੰਜ ਖਾਂਚੇ ਬਾਸਣਾਂ...ਸੁਰਾਹੀ ਪਿਆਲੇ ਹਛੈ ਕਹਾਰਾਂ ਕੋ ਦੇ ਕੇ ਦਿੱਲੀ ਭਾਈ ਕਲਿਆਨੇ ਕੀ ਧਰਮ ਸਾਲਾ ਪਹੁੰਚਾਵਣੇ ਨਬਾਬ ਸੈਫ ਖਾਂ ਕੋ ਦੇਣੇ ਹਨਿ...ਸੰਗਤਿ ਕੀ ਬਹੁੜੀ ਹੋਗ।[24]

ਗੁਰੂ ਜੀ ਦੋ ਮਾਸ ਦਿਲੀ ਭਾਈ ਕਲਿਆਨੇ ਦੀ ਧਰਮਸ਼ਾਲਾ ਵਿਚ ਠਹਿਰੇ। ਭੱਟ ਵਹੀ ਪੂਰਬੀ ਦਖਨੀ ਦਾ ਸਮਕਾਲੀ ਲਿਖਾਰੀ ਇੰਜ ਲਿਖਦਾ ਹੈ :

> ਗੁਰੂ ਤੇਗ ਬਹਾਦ੍ਰ ਜੀ ਮਹਲ ਨਾਮਾ ਬੇਟਾ ਗੁਰੂ ਹਰਿ ਗੋਬਿੰਦ ਜੀ ਕਾ ਪੋਤਾ ਗੁਰੂ ਅਰਜਨ ਜੀ ਕਾ ਬੰਸ ਗੁਰੂ ਰਾਮ ਦਾਸ ਜੀ ਕੀ ਸੂਰਜ ਬੰਸੀ ਗੋਸਲ ਗੋਤ੍ਰਾ ਸੋਢੀ ਖਤ੍ਰੀ ਬਾਸੀ ਚੱਕ ਨਾਨਕੀ (ਅਨੰਦਪੁਰ) ਪ੍ਰਗਨਾ ਕਹਿਨੂਰ ਦਿਲੀ ਆਏ ਭਾਈ ਕਲਿਆਨੇ ਕੀ ਧਰਮਸਾਲਾ ਸਾਲ ਸਤਰਾਂ ਸੈ ਸਤਾਈਸ ਅਸਾਢ ਸੁਦੀ ਪੰਚਮੀ ਕੇ ਦਿਹੁ ਅਸਾਮ ਦੇਸ ਸੇ ਨਬਾਬ ਸੈਫ਼ ਖਾਂ ਕੇ ਗੈਲ। ਸਾਥ ਦੀਵਾਨ ਦਰਘਾ ਮਲ ਆਇਆ ਬੇਟਾ ਦਬਾਰਕਾ ਦਾਸ ਛਿਬਰ ਕਾ ਦੋ ਮਾਸ ਦਿੱਲੀ ਰਹੇ...[25]

ਸਤਿਗੁਰੂ ਜੀ ਦਿੱਲੀ ਦੇ ਰਸਤੇ ਦਾ ਪੰਧ ਮੁਕਾ ਕੇ ਰਮਾ ਰਮੀ ਲਖਨੌਰ ਪ੍ਰਗਨਾ ਅੰਬਾਲਾ ਵਿਚ ਆ ਪਹੁੰਚੇ।[26] ਭਾਈ ਕ੍ਰਿਪਾਲ ਚੰਦ ਤੇ ਭਾਈ ਮੇਹਰ ਚੰਦ 'ਸੁਭਿੱਖੀ' ਸਾਹਿਬਜ਼ਾਦਾ ਸ੍ਰੀ ਗੋਬਿੰਦ ਦਾਸ ਜੀ ਭਾਈ ਜੇਠਾ ਤੇ ਝੰਡੇ ਆਦਿ ਮਸੰਦਾਂ ਨੂੰ ਨਾਲ ਲੈ ਗੁਰੂ ਜੀ ਦੇ ਆਉਣ ਦਾ ਆਉ ਭਗਤ ਕੀਤਾ। ਚਾਰੇ ਦਿਸ਼ਾਵਾਂ ਦੀਆਂ ਸਿੱਖ ਸੰਗਤਾਂ ਹੁੰਮ-ਹੁਮਾ ਕੇ ਦਰਸ਼ਨਾਂ ਲਈ ਆਈਆਂ। ਪੀਰ ਭੀਖਣ ਸ਼ਾਹ, ਜਿਸ ਦੀ ਰਿਹਾਇਸ਼ ਕੁਹੜਾਮ ਠੱਸਕਾ ਤੇ ਸਿਆਣੇ[27] ਗਰਾਮ ਵਿਚ ਸੀ, ਗੁਰੂ ਜੀ ਤੇ ਸਾਹਿਬਜ਼ਾਦਾ ਸ੍ਰੀ ਗੋਬਿੰਦ ਦਾਸ ਜੀ ਦਾ ਆਉਣਾ ਸੁਣ ਲਖਨੌਰ ਨਗਰੀ ਵਿਚ ਆਇਆ। ਗਿ: ਗਿਆਨ ਸਿੰਘ ਜੀ ਇੰਜ ਲਿਖਦੇ ਹਨ :

---

22. ਪੰਜਾਬ।
23. ੧ੴ ਗੁਰੂ ਸਤਿ
    ਭਾਈ ਦਿਆਲ ਦਾਸ ਭਾਈ ਰਾਮ ਰਾਇ ਸਰਬਤਿ ਸੰਗਤਿ।
24. 'ਹੁਕਮਨਾਮਾ ਪਾ: ਨੌਵੀਂ', *ਹੁਕਮਨਾਮੇ*, ਸੰਪਾ. ਡਾ. ਗੰਡਾ ਸਿੰਘ (ਹਿ.ਰੀ. ਸਕਾਲਰ), ਸਫ਼ਾ 104.
25. ਭੱਟ ਵਹੀ ਪੂਰਬੀ ਦੱਖਣੀ ਖ਼ਾਤਾ ਹਜਾਬਤੋਂ ਕਾ।
26. ਕਵਿ ਕੋਇਰ ਸਿੰਘ ਲਾਹੌਰੀ, *ਗੁਰਬਿਲਾਸ ਪਾ: ੧੦*, ਸੰਪਾ. ਸ਼ਮਸ਼ੇਰ ਸਿੰਘ 'ਅਸ਼ੋਕ', ਅਧਿ: ਤੀਜਾ, 1808 ਬਿ: (1751 ਈ:)।
27. ਇਨ੍ਹਾਂ ਤਿੰਨਾਂ ਗ੍ਰਾਮਾਂ ਵਿਚ ਪੀਰ ਭੀਖਣ ਸ਼ਾਹ ਦੇ ਡੇਰੇ ਸਨ।

ਏਸੇ ਸਮੇਂ ਕਸਬਾ ਘੁੜਾਮ ਵਿਚ ਸੱਯਦ ਭੀਖਨ ਸ਼ਾਹ ਵਡਾ ਕਰਾਮਾਤੀ ਫ਼ਕੀਰ ਥਾ। ਸਾਹਿਬਜ਼ਾਦਾ ਗੁਰੂ ਗੋਬਿੰਦ ਦਾਸ ਜੀ ਕੀ ਮਹਮਾਂ ਸੁਨ ਕੇ ਲਖਨੌਰ ਨਗਰੀ ਮੇਂ ਆਇਆ। ਉਨੇਂ ਸੱਤ ਸਲਾਮਾਂ ਕੀਤੀਆਂ ਝੁਕ ਕੇ ਸਿਜਦਾ ਕੀਆ। ਪੀਰ ਭੀਖਨ ਸ਼ਾਹ ਨੇ ਦੋ ਬਰਤਨ ਮਠਿਆਈ ਦੇ ਮੰਗਵਾਏ। ਸਾਹਿਬਜ਼ਾਦੇ ਨੇ ਦੋਨਾਂ ਬਰਤਨਾਂ ਤੇ ਹੱਥ ਰੱਖ ਕੇ ਤੀਜਾ ਏਕ ਔਰ ਬਰਤਨ ਮਠਿਆਈ ਦਾ ਬੀਚ ਰਖ ਕੇ ਏਸ ਤੇ ਸਾਹਿਬਜ਼ਾਦੇ ਨੇ ਦੋਏ ਹਾਥ ਰਾਖ ਦੀਏ।...[28]

ਮੁਰੀਦਾਂ ਦੇ ਪੁੱਛਣ 'ਤੇ ਪੀਰ ਜੀ ਨੇ ਕਿਹਾ ਕਿ ਇਹ ਹਿੰਦੂ-ਮੁਸਲਮਾਨਾਂ ਦੋਹਾਂ ਨੂੰ ਇਕ ਅੱਖ ਨਾਲ ਦੇਖੇਗਾ ਤੇ ਤੀਜਾ ਪੰਥ ਹੋਰ ਪ੍ਰਗਟ ਕਰੇਗਾ, ਜਿਸ ਦੀ ਬੁਨਿਆਦ ਗੁਰੂ ਨਾਨਕ ਦੇਵ ਜੀ ਨੇ ਰੱਖੀ ਸੀ। ਉਸ ਨੂੰ ਹੋਰ ਮਜ਼ਬੂਤ ਕਰੇਗਾ। ਸ੍ਰੀ ਦਸਮੇਸ਼ ਜੀ ਇੰਜ ਲਿਖਦੇ ਹਨ :

(ੳ) ਦੁਹੂੰ ਪੰਥ ਮੇਂ ਕਪਟ ਬਿਦਆ ਚਲਾਨੀ।
ਬਹੁੜ ਤੀਸਰੋ ਪੰਥ ਕੀਜੈ ਪ੍ਰਧਾਨੀ।...
ਕਰੂੰ ਖਾਲਸਾ ਪੰਥ ਤੀਸਰ ਪ੍ਰਵੇਸਾ।
ਜਗੇ ਸਿੰਘ ਜੋਧਾ ਧਰੈ ਨੀਲ ਭੇਸਾ।[29]

(ਅ) ਯੌਂ ਉਪਜੇ ਸਿੰਘ ਭੁਜੰਗੀਏ ਨੀਲੰਬਰ ਧਾਰਾ।
ਤੁਰਕ ਦੁਸਟ ਸਭ ਛੈ ਕੀਏ ਹਰਿ ਨਾਮ ਉਚਾਰਾ।...
ਇਉਂ ਦੋਨੋਂ ਫਿਰਕੇ ਕਪਟ ਮੇਂ ਰਚ ਰਹੇ ਨਿਦਾਨਾ।
ਇਹ ਤੀਸਰ ਮਜ਼ਹਬ ਖਾਲਸਾ ਉਪਜਿਓ ਪਰਧਾਨਾ।[30]

ਪੀਰ ਭੀਖਣ ਸ਼ਾਹ ਨੇ ਸਣੇ ਮੁਰੀਦੀ ਗੁਰੂ ਤੇਗ਼ ਬਹਾਦਰ ਜੀ ਤੇ ਸਾਹਿਬਜ਼ਾਦਾ ਸ੍ਰੀ ਗੋਬਿੰਦ ਦਾਸ ਜੀ ਦੇ ਦੋ ਦਿਨ ਲਖਨੌਰ ਰਹਿ ਕੇ ਸੁਬ੍ਹਾ-ਸ਼ਾਮ ਰੱਜ ਕੇ ਦਰਸ਼ਨ ਕੀਤੇ।[31] ਅਖ਼ੀਰ ਹੱਥ ਬੰਨ੍ਹ ਕੇ ਪੀਰ ਭੀਖਣ ਸ਼ਾਹ ਨੇ ਬੇਨਤੀ ਕੀਤੀ, "ਮਹਾਰਾਜ, ਸਮੇਤ ਸਾਹਿਬਜ਼ਾਦੇ ਦੇ ਸਣੇ ਪਰਿਵਾਰ ਮੇਰੇ ਗ੍ਰਹਿ ਵਿਖੇ ਚਰਨ ਪਾ ਕੇ ਨਿਵਾਜਣਾ।" ਸਤਿਗੁਰਾਂ ਇਸ ਦੀ ਭਾਵਨਾ ਨੂੰ ਦੇਖ ਇਸ ਨੂੰ ਕਿਹਾ, "ਭੀਖਣ ਸ਼ਾਹ, ਅਸੀਂ ਜ਼ਰੂਰ ਆਵਾਂਗੇ।"

ਪੀਰ ਭੀਖਣ ਸ਼ਾਹ ਸਤਿਗੁਰਾਂ ਦੀ ਆਗਿਆ ਪਾ ਕੇ ਵਾਪਸ ਸਣੇ ਚੇਲਿਆਂ ਆਪਣੇ ਗਾਉਂ ਕੁਹੜਾਮ ਆ ਗਿਆ। ਇਧਰ ਸਤਿਗੁਰਾਂ ਮਾਤਾ ਨਾਨਕੀ ਜੀ ਤੇ ਸ੍ਰੀ ਗੁਜਰੀ ਜੀ ਸਾਹਿਬਜ਼ਾਦਾ ਸ੍ਰੀ ਗੋਬਿੰਦ ਦਾਸ ਤੇ ਹੋਰ ਮੋਹਤਬਰ ਸਿੱਖ ਭਾਈ ਕ੍ਰਿਪਾਲ ਚੰਦ 'ਸੁਭਿਖੀ'[32], ਭਾਈ ਧਰਮ ਚੰਦ ਖੋਸਲਾ[33] ਤੇ ਦੀਵਾਨ ਮਤੀ ਦਾਸ[34] ਆਦਿ ਸਿੱਖਾਂ ਸਮੇਤ ਦੋ ਤਿੰਨ ਦਿਨ ਬਾਦ ਲਖਨੌਰ ਤੋਂ ਘੁੜਾਮ ਨਗਰੀ ਆਏ। ਪੀਰ ਭੀਖਣ ਸ਼ਾਹ ਸਮੇਤ ਮੁਰੀਦਾਂ ਸਤਿਗੁਰਾਂ ਨੂੰ ਲੈਣ ਅੱਗੋਂ ਆਣ ਮਿਲਿਆ। ਸਹਿਤ ਨਿਮਰਤਾ ਸਤਿਗੁਰਾਂ ਤੇ ਸ੍ਰੀ ਗੋਬਿੰਦ ਦਾਸ ਜੀ ਦੇ ਪਾਵਨ ਚਰਨਾਂ 'ਤੇ ਝੁਕ ਕੇ ਸਿਜਦਾ ਕੀਤਾ।

---

28. ਗਿਆਨੀ ਗਿਆਨ ਸਿੰਘ, *ਤ੍ਵਾਰੀਖ਼ ਖ਼ਾਲਸਾ*, ਸਫ਼ਾ 768.
29. ਭਗਉਤੀ ਛੱਕੇ ਪਾ: ੧੦, ਸ੍ਰੀ ਦਸਮ ਗ੍ਰੰਥ ਬੀੜ ਪਟਨਾ।
30. *ਗਿਆਨ ਰਤਨਾਵਲੀ ਵਾਰਾਂ ਭਾਈ ਗੁਰਦਾਸ ਜੀ*, ਵਾਰ ਇਕਤਾਲੀ, ਪਉੜੀ 15-16.
31. ਇਸ ਨੇ ਪਹਿਲੋਂ ਵੀ ਕਈ ਵਾਰ ਸਤਿਗੁਰਾਂ ਦੇ ਦੀਦਾਰੇ ਪਾਏ ਸਨ।
32. ਮਾਤਾ ਗੁਜਰੀ ਦਾ ਭਰਾ ਬਾਬਾ ਲਾਲ ਚੰਦ ਸੁਭਿਖੀ ਦਾ ਸਪੁੱਤਰ।
33. ਦਸਮੇਸ਼ ਜੀ ਦੀ ਭੂਆ ਬੀਬੀ ਵੀਰੋ ਦਾ ਪਤੀ ਤੇ ਸ੍ਰੀ ਧਰਮ ਚੰਦ ਖੋਸਲੇ ਦਾ ਬੇਟਾ।
34. ਕਰਿਆਲਾ ਨਿਵਾਸੀ ਜ਼ਿਲ੍ਹਾ ਜਿਹਲਮ ਦਾ ਛਿੱਬਰ ਬ੍ਰਾਹਮਣ।

ਸਤਿਗੁਰਾਂ ਤੇ ਸਾਹਿਬਜ਼ਾਦੇ ਨੇ ਪੀਰ ਭੀਖਣ ਸ਼ਾਹ ਦੀ ਅਥੱਕ ਸ਼ਰਧਾ ਵੇਖ ਅਸ਼ੀਰਵਾਦ ਦਿੱਤਾ ਤੇ ਇਸ ਦੇ ਨਾਲ ਨਾਲ ਇਸ ਦੇ ਨਿਵਾਸ ਸਥਾਨ 'ਤੇ ਆਣ ਪਹੁੰਚੇ। ਭੀਖਣ ਸ਼ਾਹ ਦੀ ਕੁਹੜਾਮ ਦੇ ਚਾਰੋਂ ਦਿਸ਼ਾ ਦੂਰ ਨੇੜੇ ਪੀਰੀ-ਮੁਰੀਦੀ ਸੀ। ਪੀਰ ਭੀਖਣ ਸ਼ਾਹ ਦਾ ਪ੍ਰਥਮੇਂ ਪਟਨੇ ਜਾਣਾ ਤੇ ਬਾਦ ਲਖਨੌਰ ਜਾ ਕੇ ਦਰਸ਼ਨ ਪਾਉਣੇ ਤੇ ਹੁਣ ਇਨ੍ਹਾਂ ਦਾ ਕੁਹੜਾਮ ਆਉਣਾ ਸੁਣ ਹੁੰਮ-ਹੁਮਾ ਕੇ ਦੀਦਾਰ ਕਰਨ ਆਏ। ਸਤਿਗੁਰੂ ਜੀ ਤਿੰਨ ਦਿਵਸ ਕੁਹੜਾਮ ਬਰਾਜ ਕੇ ਪੀਰ ਭੀਖਣ ਸ਼ਾਹ ਤੋਂ ਵਿਦਾਇਗੀ ਮੰਗੀ। ਪੀਰ ਭੀਖਣ ਸ਼ਾਹ ਨੇ ਯਥਾਸ਼ਕਤ ਸਤਿਗੁਰਾਂ ਦੀ ਭੇਟਾ ਤੇ ਸਾਹਿਬਜ਼ਾਦੇ ਨੂੰ ਭੂਖਣ ਤੇ ਬਸਤ੍ਰ ਅਰਪਣ ਕੀਤੇ। ਵਿਦਾਇਗੀ ਸਮੇਂ ਨਗਰੀ ਤੋਂ ਇਕ ਕੋਹ ਤਕ ਨਾਲ ਆਇਆ।

ਸਤਿਗੁਰਾਂ ਕਿਹਾ, "ਭੀਖਣ ਸ਼ਾਹ, ਅਸੀਂ ਹੁਣ ਲਖਨੌਰ ਤੋਂ ਗ੍ਰਾਮ ਮੱਲਾ[35], ਕਰਤਾਰਪੁਰ[36] ਤੇ ਬਕਾਲਾ[37] ਨਗਰ ਠਹਿਰ ਕੇ ਚੱਕ ਨਾਨਕੀ (ਅਨੰਦਪੁਰ) ਜਾਵਾਂਗੇ। ਤੁਸਾਂ ਫੇਰ ਅਨੰਦਪੁਰ ਆ ਕੇ ਦੀਦਾਰਾ ਦੇਣਾ।" ਇਤਨਾ ਬਚਨ ਕਰ ਕੇ ਸਤਿਗੁਰੂ ਜੀ ਰਮਕੇ ਰਮਕੇ ਆਪਣੇ ਨਿਵਾਸ ਸਥਾਨ ਲਖਨੌਰ ਆ ਬਿਰਾਜੇ। ਇਥੇ ਦੱਸਣਾ ਜ਼ਰੂਰੀ ਹੈ ਕਿ ਕਵੀ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਖ਼ਾਲਸਾ ਰਾਜ ਸਮੇਂ ਸਿੰਘਾਂ ਕੁਹੜਾਮ ਠੱਸਕਾ ਤੇ ਸਿਆਨਾ ਨਗਰਾਂ 'ਤੇ ਕਦੀ ਹਮਲਾ ਨਹੀਂ ਕੀਤਾ। ਮੈਂ ਖ਼ੁਦ ਠੱਸਕਾ ਨਗਰ ਜਾ ਕੇ ਪੀਰ ਭੀਖਣ ਸ਼ਾਹ ਦੇ ਫ਼ਕੀਰਾਂ ਦਾ ਦਰਸ਼ਨ ਕੀਤਾ ਸੀ।[38]

•

35. ਬੀਬੀ ਵੀਰੋ ਦਾ ਸੁਸਰਾਲ ਘਰ।
36. ਗੁਰੂ ਤੇਗ ਬਹਾਦਰ ਜੀ ਦਾ ਸੁਸਰਾਲ ਘਰ।
37. ਨੌਵੇਂ ਸਤਿਗੁਰੂ ਦਾ ਨਾਨਕਾ ਘਰ।
38. ਕਵਿ ਸੰਤੋਖ ਸਿੰਘ, *ਉਕਤ ਰਚਨਾ*, 1843 ਈ:।

# ਭੰਗਾਣੀ ਦਾ ਜੁੱਧ

ਇਸ ਸਾਲ 18 ਅੱਸੂ ਸੰਮਤ 2015 ਬਿ: ਦਿਨ ਸਨਿਚਰਵਾਰ (4 ਅਕਤੂਬਰ, 1958) ਨੂੰ ਭੰਗਾਣੀ ਦੇ ਸ਼ਹੀਦਾਂ ਦਾ ਦਿਨ ਸੀ। ਇਸ ਰੋਜ਼ ਭੰਗਾਣੀ ਜੁੱਧ ਦੇ ਮੁਖੀ ਜਥੇਦਾਰਾਂ ਵਿੱਚੋਂ ਮੁਖੀ ਜਥੇਦਾਰ ਸ੍ਰੀ ਸੰਗੋ ਸ਼ਾਹ (ਸ੍ਰੀ ਕਲਗੀਧਰ ਜੀ ਦੀ ਭੂਆ ਬੀਬੀ ਵੀਰੋ[1] ਦਾ ਸਪੁੱਤਰ) ਤੇ ਇਨ੍ਹਾਂ ਦੇ ਛੋਟੇ ਭਾਈ ਸ੍ਰੀ ਜੀਤ ਮੱਲ ਨੇ ਬਾਕੀ ਦਿਆਂ ਹੋਰ ਸਿਦਕੀ ਸਿੱਖਾਂ ਸਮੇਤ ਇਸ ਹੋਏ ਧਰਮ ਜੁੱਧ ਵਿਚ ਸਾਹਵੇਂ ਮੱਥੇ ਸ਼ਹੀਦੀਆਂ ਪਾਈਆਂ ਤੇ ਇਹ ਜੁੱਧ ਸ੍ਰੀ ਦਸਮੇਸ਼ ਜੀ ਦੀ ਜ਼ਿੰਦਗੀ ਵਿਚ ਪਹਿਲਾ ਸੀ।

ਇਸ ਸਮੇਂ ਸਾਰੇ ਦੇਸ਼ ਅੰਦਰ ਮੁਗ਼ਲਾਂ ਦਾ ਰਾਜ ਸੀ। ਰਾਸਕੁਮਾਰੀ ਤੋਂ ਲੈ ਕੇ ਕਸ਼ਮੀਰ ਤੇ ਬੰਬਈ ਤੋਂ ਲੈ ਆਸਾਮ ਤਕ ਸਾਰਾ ਭਾਰਤ ਇਸਲਾਮੀ ਜੂਲੇ ਹੇਠ ਸੀ। ਪਹਾੜੀ ਰਾਜੇ ਜਿਨ੍ਹਾਂ ਨਾਲ ਸਤਿਗੁਰਾਂ ਦਾ ਪਹਿਲਾਂ ਵਾਹ ਪਿਆ, ਇਨ੍ਹਾਂ ਵਿੱਚੋਂ ਬਹੁਤ ਸਾਰੇ[2] ਰਾਜੇ ਸਰਕਾਰ ਮੁਗ਼ਲੀਆ ਦੇ ਪਿੱਠੂ ਸਨ। ਇਨ੍ਹਾਂ ਰਾਜਿਆਂ ਦੀ ਹਮੇਸ਼ਾ ਆਪਸ ਵਿਚ ਖੜਕਦੀ ਰਹਿੰਦੀ ਸੀ। ਕੋਈ ਨਾ ਕੋਈ ਰਾਜਾ ਕਿਸੇ ਨਾ ਕਿਸੇ ਬਹਾਨੇ ਵਕਤ ਦੇ ਹਾਕਮਾਂ ਨੂੰ (ਸਰਹੰਦ ਜਾਂ ਲਾਹੌਰ ਥੀਂ) ਜਾ ਕੇ ਚੜ੍ਹਾ ਲਿਆਉਂਦਾ ਸੀ, ਇਸ ਤਰ੍ਹਾਂ ਦੋ-ਤਰਫ਼ੀਂ ਜਨਤਾ ਦੀ ਸ਼ਾਮਤ ਆ ਜਾਂਦੀ ਸੀ। ਹਾਕਮ ਬੜੀ ਬੇਰਹਿਮੀ ਨਾਲ ਗ਼ਰੀਬ ਪਰਜਾ ਨੂੰ ਲੁੱਟ-ਖਸੁੱਟ ਕੇ ਆਪਣੀ ਮਨਮਰਜ਼ੀ ਕਰਦੇ ਸਨ।

ਸ੍ਰੀ ਦਸਮੇਸ਼ ਜੀ ਨੇ ਇਕ ਘਟਨਾ ਦਾ ਵਰਣਨ, ਜੋ ਜੇਠ ਹਾੜ ਸੰਮਤ 1752 ਬਿ: ਵਿਚ ਵਾਪਰੀ ਸੀ, ਇੰਜ ਕੀਤਾ ਹੈ :

---

1. ਬੀਬੀ ਵੀਰੋ, ਮਾਤਾ ਦਮੋਦਰੀ ਜੀ ਦੇ ਉਦਰ ਤੋਂ ਗੁਰੂ ਹਰਿ ਗੋਬਿੰਦ ਸਾਹਿਬ ਦੀ ਸਪੁੱਤਰੀ ਸੀ। ਇਸ ਦਾ ਵਿਆਹ ਪਿੰਡ ਮੱਲੇ ਨਿਵਾਸੀ ਭਾਈ ਧਰਮ ਚੰਦ ਖੋਸਲੇ ਖੱਤਰੀ ਦੇ ਸਪੁੱਤਰ ਭਾਈ ਸਾਧੂ ਰਾਮ ਨਾਲ ਹੋਇਆ, ਜਿਸ ਦੇ ਪੰਜ ਪੁੱਤਰ ਸ੍ਰੀ ਸੰਗੋ ਸ਼ਾਹ, ਜੀਤ ਮਲ, ਗੁਲਾਬ ਰਾਏ, ਮਾਹਰੀ ਚੰਦ ਤੇ ਸ੍ਰੀ ਗੰਗਾ ਰਾਮ ਜੀ ਸਨ। *(ਕਾਨ੍ਹ ਸਿੰਘ ਨਾਭਾ, 'ਮਹਾਨ ਕੋਸ਼', ਸਫ਼ਾ 2633)*
2. ਪਹਾੜੀ ਰਾਜਿਆਂ 'ਚੋਂ ਕੁਝ ਕੁ ਰਾਜੇ ਗੁਰੂ ਜੀ ਦੇ ਸ਼ਰਧਾਲੂ ਸਨ। ਜੈਸਾ ਕਿ ਸੁਕੇਤ, ਭੰਬੋਰ, ਮੰਡੀ, ਗੁਲੇਰ, ਸਰਮੌਰ ਅਤੇ ਬਸਾਲੀ ਆਦਿਕ। ਬਸਾਲੀ ਵਾਲਾ ਰਾਜਾ ਨਿਰਮੋਹਗੜ੍ਹ ਦੀ ਜੰਗ ਵਿਚ ਜਦੋਂ ਕਿ ਦੋ ਤਰਫ਼ੀਂ ਲੋਹੇ ਨਾਲ ਲੋਹਾ ਖੜਕ ਰਿਹਾ ਸੀ, ਭਾਈ ਰਾਮ ਸਿੰਘ ਜੀ ਸਤਿਗੁਰਾਂ ਦੇ ਚੌਰ-ਬਰਦਾਰ ਤੇ ਜਥੇਦਾਰ ਸਾਹਿਬ ਸਿੰਘ ਜੀ ਆਦਿਕ ਬੇਅੰਤ ਸਿੰਘ ਮੈਦਾਨਿ-ਜੰਗ ਵਿਚ ਸ਼ਹੀਦ ਹੋ ਚੁੱਕੇ ਸਨ। ਸਰਹੰਦ ਦਾ ਹਾਕਮ ਲੜਾਈ ਵਿਚ ਸ਼ਾਮਲ ਸੀ। ਤਦ ਇਹ ਸਤਿਗੁਰਾਂ ਨੂੰ ਸਣੇ ਫ਼ੌਜ ਜਾਨ ਹੀਲ ਕੇ ਸਾਰਿਆਂ ਨੂੰ ਬਸਾਲੀ ਆਪਣੇ ਪਾਸ ਲੈ ਗਿਆ ਸੀ।
*(ਕਵਿ ਸੈਨਾਪਤਿ, 'ਸ੍ਰੀ ਗੁਰ ਸੋਭਾ'; ਕਵਿ ਸੰਤੋਖ ਸਿੰਘ, 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ'; ਗਿਆਨੀ ਗਿਆਨ ਸਿੰਘ, 'ਤਵਾਰੀਖ਼ ਖ਼ਾਲਸਾ' ਤੇ ਮੈਕਾਲਿਫ਼)*

ਕਰਿਯੋ ਜੋਰ ਸੈਨੰ ਹੁਸੈਨੀ ਪਯਾਨੰ॥
ਪ੍ਰਥਮ ਕੂਟਿ ਕੈ ਲੂਟ ਲੀਨੇ ਅਵਾਨੰ॥
ਪੁਨਰ ਡਢਵਾਲੰ ਕੀਯੋ ਜੀਤਿ ਜੇਰੰ॥
ਕਰੇ ਬੰਦਿ ਕੈ ਰਾਜ ਪੁਤ੍ਰਾਨ ਚੇਰੰ॥੨॥
ਪੁਨਰਿ ਦੂਨਿ ਕੋ ਲੂਟ ਲੀਨੋ ਸੁਧਾਰੰ॥
ਕੋਈ ਸਾਮੁਹੇ ਹ੍ਵੈ ਸਕਿਯੋ ਨ ਗਵਾਰੰ॥
ਲੀਯੋ ਛੀਨ ਤਨੰ ਦਲੰ ਬਾਂਟਿ ਦੀਯੰ॥
ਮਹਾ ਮੂੜਿਯੰ ਕੁਤਸਤੰ ਕਾਜ ਕੀਯੰ॥੩॥[3]

ਇਸੀ ਤਰ੍ਹਾਂ ਰਾਜਾ ਮੇਦਨੀ ਪ੍ਰਕਾਸ਼ ਸਰਮੋਰੀਆਂ ਤੇ ਰਾਜਾ ਫ਼ਤਹਿ ਸ਼ਾਹ ਦੀ ਆਪਸ ਵਿਚ ਅਣਬਣ ਰਹਿੰਦੀ ਸੀ। ਇਸ ਦੀ ਰਾਜਧਾਨੀ ਨਾਹਨ (ਅਨੰਦਪੁਰ) ਤੋਂ ਪੂਰਬ ਦੱਖਣ ਵੱਲ ਸੌ ਕੁ ਮੀਲਾਂ ਦੀ ਵਿੱਥ ਉੱਤੇ ਅਤੇ ਅੰਬਾਲੇ ਤੋਂ ਉੱਤਰ ਪੂਰਬ ਪਾਸੇ 40 ਕੁ ਮੀਲਾਂ 'ਤੇ ਸੀ। ਰਾਜਾ ਮੇਦਨੀ ਪ੍ਰਕਾਸ਼ ਦੇ ਬਜ਼ੁਰਗ ਸ੍ਰੀ ਗੁਰੂ ਹਰਿ ਰਾਇ ਜੀ ਦੇ ਸ਼ਰਧਾਲੂ ਸਨ।

ਸਰਮੌਰ ਰਿਆਸਤ ਦੇ ਨਾਲ ਲੱਗਦੀ ਹੱਦ ਰਾਜਾ ਫ਼ਤਹਿ ਸ਼ਾਹ ਗੜ੍ਹਵਾਲੀਏ ਦੀ ਸੀ। ਇਸ ਨੇ ਧਿੰਗੋਜ਼ੋਰੀ ਕੁਝ ਇਲਾਕਾ ਸ੍ਰੀ ਮੇਦਨੀ ਪ੍ਰਕਾਸ਼ ਦਾ ਦਬਾ ਲਿਆ ਹੋਇਆ ਸੀ। ਰਾਜਾ ਫ਼ਤਹਿ ਸ਼ਾਹ ਸ੍ਰੀ ਰਾਮ ਰਾਇ ਜੀ ਦਾ ਸ਼ਰਧਾਲੂ ਸੀ। ਸ੍ਰੀ ਰਾਮ ਰਾਇ ਜੀ ਅਰਸਾਂ ਵੀਹ ਸਾਲ ਤੋਂ ਦਿੱਲੀ ਤੋਂ ਗੁਰੂ ਹਰਿ ਕ੍ਰਿਸ਼ਨ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਦ 'ਗੜ੍ਹਵਾਲ' ਦੇਸ ਵਿਚ ਆ ਗਏ ਸਨ ਤੇ ਇਨ੍ਹਾਂ ਦਾ ਸਾਰੀ ਦੂਨ ਵਿਚ ਕਾਫ਼ੀ ਪ੍ਰਭਾਵ ਸੀ। ਸ੍ਰੀ ਰਾਮ ਰਾਇ ਜੀ ਰਿਸ਼ਤੇ ਵਿਚ ਸ੍ਰੀ ਕਲਗ਼ੀਧਰ ਜੀ ਦੇ ਭਤੀਜੇ ਸਨ ਤੇ ਇਨ੍ਹਾਂ ਅੰਦਰ ਸ੍ਰੀ ਧੀਰ ਮੱਲ ਜੀ ਵਾਂਗ ਗੁਰਗੱਦੀ ਨਾਲ ਕੋਈ ਈਰਖਾ ਨਹੀਂ ਸੀ।

ਇਤਿਹਾਸਕ ਪੜਚੋਲ ਤੋਂ ਇਹ ਪਤਾ ਚੱਲਦਾ ਹੈ ਕਿ ਸ੍ਰੀ ਰਾਮ ਰਾਇ ਜੀ ਸ਼ੁਰੂ ਤੋਂ ਹੀ ਗੁਰਗੱਦੀ ਦੇ ਨੇੜੇ ਰਹੇ ਤੇ ਇਹ ਗੁਰੂ ਹਰਿ ਕ੍ਰਿਸ਼ਨ ਜੀ ਦੇ ਵੱਡੇ ਭਰਾਤਾ ਤੇ ਮਾਤਾ ਸੁਲੱਖਣੀ ਜੀ ਦੀ ਕੁੱਖੋਂ ਗੁਰੂ ਹਰਿ ਰਾਇ ਜੀ ਦੇ ਸਪੁੱਤਰ ਸਨ। ਜੈਸਾ ਕਿ ਬਾਬਾ ਸਰੂਪ ਦਾਸ (ਸਿੰਘ) ਜੀ ਭੱਲਾ ਲਿਖਦੇ ਹਨ:

ਦੋਹਰਾ॥
ਬਾਬਾ ਗੁਰਦਿਤਾ ਪਿਤਾ ਰਾਜ ਕੌਰ ਜੀ ਮਾਤ॥
ਸੁਲਖਣੀ ਪਤਿ ਹਰਿਰਾਇ ਗੁਰ ਹਰਿਕ੍ਰਿਸ਼ਨ ਰਾਮਰਾਇ ਤਾ॥[4]

ਜਦੋਂ ਅਠਮ ਪਾਤਸ਼ਾਹ ਔਰੰਗਜ਼ੇਬ[5] ਦੇ ਬੁਲਾਵੇ 'ਤੇ ਦਿੱਲੀ ਗਏ ਤਾਂ ਉਸ ਵਕਤ ਸ੍ਰੀ ਰਾਮ ਰਾਇ ਜੀ ਓਥੇ ਸਨ ਤੇ ਆਪ ਦਰਸ਼ਨਾਂ ਵਾਸਤੇ ਰਾਜਾ ਜੈ ਸਿੰਘ 'ਮਿਰਜ਼ਾ' ਦੇ ਬੰਗਲੇ ਪਹੁੰਚੇ, ਜਿਥੇ ਗੁਰੂ ਹਰਿ ਕ੍ਰਿਸ਼ਨ ਜੀ ਠਹਿਰੇ ਹੋਏ ਸਨ, ਜੈਸਾ ਕਿ ਲਿਖਿਆ ਹੈ:

ਰਾਜੇ ਕੈ ਗ੍ਰਿਹਿ ਮੋ ਪ੍ਰਭ ਰਹੇ॥
ਮਾਤਾ ਜੀ ਤਹਾਂ ਆਵਤ ਭਏ॥

---

3. ਬਚਿੱਤ੍ਰ ਨਾਟਕ, ਅਧਿਆਇ 11ਵਾਂ।
4. ਕਵਿ ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਸੰਪਾ. ਡਾ. ਗੋਬਿੰਦ ਸਿੰਘ ਲਾਂਬਾ, 1776 ਈ: (1833 ਬਿ:), ਸਫ਼ਾ 363, ਭਾਸ਼ਾ ਵਿਭਾਗ ਪੰਜਾਬ, ਪਟਿਆਲਾ।

ਸ੍ਰੀ ਰਾਮ ਰਾਜਾ ਜੀ ਤਹਾਂ ਆਏ॥
ਅਤ ਆਦਰ ਬਹੁ ਪ੍ਰੇਮ ਜਨਾਏ॥੪੩॥
ਨਿਤ ਪ੍ਰਤ ਸੰਗਤ ਦਰਸ਼ਨ ਆਵੈ॥
ਦੇਖ ਦਰਸ਼ਨ ਜੀਵਨ ਫਲ ਪਾਵੈ॥
ਆਲਮਗੀਰ ਚਰਿਤ੍ਰ ਸਭ ਸੁਨਾਂ॥
ਮਨ ਮੋਂ ਕਪਟ ਮੁਖ ਸੋਂ ਸ਼ੁਭ ਭਨਾਂ॥੪੪॥[6]

ਔਰੰਗਜ਼ੇਬ ਦੇ ਬੁਲਾਉਣ 'ਤੇ ਸ੍ਰੀ ਰਾਮ ਰਾਇ ਜੀ ਨੇ ਸਤਿਗੁਰਾਂ ਨੂੰ ਨਾਲ ਲੈ ਕੇ ਜਾਣਾ, ਜੈਸਾ ਕਿ ਲਿਖਿਆ ਹੈ :

ਲੈ ਰਾਮਰਾਇ ਜੀ ਅੰਤਰ ਗਏ॥
ਜਾਇ ਮੁੜੇ ਪ੍ਰ ਇਸਥਿਤ ਭਏ॥
ਔਰੰਗਜ਼ੇਬ ਜਬ ਦਰਸ਼ਨ ਦੇਖਾ॥
ਅਤ ਸੁੰਦਰ ਛਬ ਪ੍ਰਤਾਪ ਬਸੇਖਾ॥...
ਗੁਰਆਈ ਆਪਨੀ ਇਨ ਕੋ ਦੀਨਾ॥
ਯਹ ਉਲਟ ਰੀਤ ਕੱਛ ਜਾਇ ਨ ਚੀਨਾ॥...੨੦॥
ਚੌਪਈ॥
ਸ੍ਰੀ ਰਾਮਰਾਇ ਜੀ ਕਿਹਾ ਸਮਝਾਇ॥
ਸ੍ਰੀ ਸਤਿਗੁਰੂ ਸਾਹਿਬ ਬੇ-ਪ੍ਰਵਾਹਿ॥
ਕਰ ਕ੍ਰਿਪਾ ਜਿਨਹਿ ਗੁਰਆਈ ਦੀਨੀ॥
ਹਮ ਇਨ ਕੇ ਸੇਵਕ ਸਭ ਅਧੀਨੀ॥੨੨॥
ਕਰਾਮਾਤ ਜਾਹਰ ਹਮ ਕੀਨਾ॥
ਐਤ੍ਰਾਜ਼ ਭਏ ਪ੍ਰਭ ਪ੍ਰਬੀਨਾ॥
ਇਹ ਕਾਰਨ ਹਮ ਕੋ ਤਿਲਕ ਨ ਦੀਆ॥
ਸੋ ਕਾਰਜ ਸਫਲ ਜੋ ਸਤਿਗੁਰ ਕੀਆ॥੨੩॥[7]

ਔਰੰਗਜ਼ੇਬ ਨੇ ਸਤਿਗੁਰਾਂ ਨੂੰ ਫੇਰ ਬੁਲਾਇਆ, ਪਰੰਤੂ ਸੀਤਲਾ ਨਿਕਲਣ ਕਰਕੇ ਸ੍ਰੀ ਰਾਮ ਰਾਇ ਜੀ ਸਾਹਿਬਾਂ ਨੂੰ ਲੈ ਕੇ ਦੁਬਾਰਾ ਨਹੀਂ ਗਏ। ਅੰਤਮ ਸਮੇਂ ਸਤਿਗੁਰਾਂ ਨੇ ਨਿਕਟਵਰਤੀ ਸਿੱਖਾਂ (ਜਿਨ੍ਹਾਂ ਵਿਚ ਸ੍ਰੀ ਰਾਮ ਰਾਇ ਜੀ ਵੀ ਸਨ) ਦੀ ਬੇਨਤੀ ਸੁਣ ਕੇ ਕਿ ਅੱਗੋਂ ਸਤਿਗੁਰੂ ਕੌਣ ਹਨ। ਇਹ ਕਿਹਾ ਕਿ ਬਕਾਲੇ ਜਾ ਕੇ ਸਾਡੇ ਬਾਬੇ[8] ਦੇ ਦਰਸ਼ਨ ਕਰੋ। ਜੈਸਾ ਕਿ ਲਿਖਿਆ ਹੈ :

ਅਬ ਜਾਇ ਦਰਸ਼ਨ ਕਰੋ ਬਕਾਲੇ॥
ਤਹਾਂ ਰਹੇ ਬਾਬਾ ਜੀ ਦੀਨ ਦਿਆਲੇ॥[9]

---

5. ਔਰੰਗਜ਼ੇਬ ਇਨ੍ਹਾਂ ਦਿਨਾਂ ਵਿਚ ਦਿੱਲੀ ਸੀ।
*(ਦੇਵੀ ਪ੍ਰਸਾਦਿ ਜੋਧਪੁਰੀ 'ਮੁਆਸਿਰਿ ਆਲਮਗੀਰੀ ਔਰੰਗਜ਼ੇਬਨਾਮਾ'; ਜਾਦੂ ਨਾਥ ਸਰਕਾਰ, 'ਔਰੰਗਜ਼ੇਬ ਦਾ ਸੰਖੇਪ ਇਤਿਹਾਸ')*
6. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਫ਼ਾ 363.
7. *ਉਹੀ*।
8. ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਦਾਦਾ ਜੀ ਬਾਬਾ ਗੁਰਦਿੱਤਾ ਜੀ ਸਨ ਤੇ ਇਨ੍ਹਾਂ ਦੇ ਅੱਗੋਂ ਚਾਰ ਭਾਈ ਬਾਬਾ ਅਟੱਲ ਰਾਇ, ਬਾਬਾ ਅਣੀ ਰਾਇ, ਬਾਬਾ ਸੂਰਜ ਮਲ ਤੇ ਗੁਰੂ ਤੇਗ ਬਹਾਦਰ ਜੀ ਸਨ। ਸ੍ਰੀ ਗੁਰੂ ਤੇਗ ਬਹਾਦਰ ਜੀ ਬਿਨਾਂ ਬਾਕੀ ਚਾਰੇ ਬਾਬੇ ਪ੍ਰਲੋਕ ਗਮਨ ਕਰ ਚੁੱਕੇ ਸਨ ਤੇ ਗੁਰੂ ਤੇਗ ਬਹਾਦਰ ਜੀ ਉਸ ਵਕਤ ਬਕਾਲੇ ਸਨ। *(ਕਵਿ ਸੰਤੋਖ ਸਿੰਘ, ਉਕਤ ਰਚਨਾ ਤੇ ਗਿਆਨੀ ਗਿਆਨ ਸਿੰਘ, ਉਕਤ ਰਚਨਾ)*
9. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਫ਼ਾ 363.

ਜਦ ਅੰਤਮ ਸਤਿਗੁਰਾਂ ਦੇ ਸਸਕਾਰ ਕਰਨ ਵਾਸਤੇ ਬੇਬਾਨ ਤਿਆਰ ਕੀਤਾ ਗਿਆ ਤਾਂ ਸ੍ਰੀ ਰਾਮ ਰਾਇ ਜੀ ਉਸ ਵਕਤ ਨਾਲ ਸਨ :

ਦੋਹਰਾ ॥
ਭਜਨ ਕੀਰਤਨ ਹੋਨੇ ਲਗਾ ਕੀਆ ਬੇਬਾਨ ਤਿਆਰ ॥
ਸ੍ਰੀ ਰਾਮਰਾਜਾ ਜੀ ਆਵਤ ਭਏ ਸਿਖ ਸੰਗਤ ਜੁਰੀ ਅਪਾਰ ॥੨੦॥[10]

ਇਸ ਕਰਕੇ ਰਾਜਾ ਮੇਦਨੀ ਪ੍ਰਕਾਸ਼ ਨੇ ਸਤਿਗੁਰਾਂ ਵੱਲ ਚੱਕ ਮਾਤਾ ਨਾਨਕੀ ਜੀ (ਮਾਖੋਵਾਲ) ਵਿਖੇ ਬੇਨਤੀ ਪੱਤਰ ਲਿਖ ਕੇ ਭੇਜਿਆ ਸੀ ਕਿ ਸਤਿਗੁਰੂ ਜੀ, ਸਾਡੀ ਆ ਕੇ ਸੁੱਧ ਲਵੋ ਤੇ ਇਹ ਰੋਜ਼ ਦੀ ਕਲਹ ਮੁੱਕ ਜਾਏ। ਸ੍ਰੀ ਕਲਗੀਧਰ ਜੀ ਖ਼ੁਦ ਲਿਖਦੇ ਹਨ :

ਦੇਸ ਚਾਲ ਹਮ ਤੇ ਪੁਨਿ ਭਈ ॥
ਸਹਰ ਪਾਂਵਟਾ ਕੀ ਸੁਧਿ ਲਈ ॥[11]

ਨਗਰ ਬ੍ਰਾਜਤ ਉਤ ਸਿਰੀ ਇਤ ਨਾਹਨ ਕੀ ਹਦ ॥
ਮਧ ਭਾਗ ਦੋਹਾਨ ਕੇ ਲਗਯੋ ਨਾਥ ਕੋ ਗਦ ॥੧੭॥
ਐਸ ਕਹੀ ਪ੍ਰਭ ਰਾਵ ਕੋ ਤਿਆਗ ਚਿੰਤ ਨ੍ਰਿਪ ਗ਼ੈਰ ॥
ਤੋਰ ਭੂਯ ਮੱਧ ਅਰਨ ਕੋ ਪ੍ਰਨ ਨਾ ਦੇਸਾਂ ਪੈਰ ॥[12]

"ਦੇਸ ਚਾਲ ਹਮ ਤੇ ਪੁਨਿ ਭਈ" ਤੋਂ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਗੁਰੂ ਜੀ ਖ਼ਾਸ ਕਾਰਨਾਂ ਕਰਕੇ ਪਾਉਂਟੇ ਗਏ।[13]

ਫਤਹਿ ਸ਼ਾਹ ਗੜ੍ਹਵਾਲੀਆ ਸ੍ਰੀ ਨਗਰ ਰਹੇ ਜੋਇ ॥
ਨਾਹਿਣੇਸ ਕਾ ਤਾਹਿ ਸੋ ਜੰਗ ਨਿਤਾ ਪ੍ਰਤ ਹੋਇ ॥੩॥
ਰਾਮਰਾਇ ਗੜ੍ਹਵਾਲ ਮੇਂ ਰਹਿਤ ਹੁਤੇ ਤਬ ਜਾਨ ॥
ਜਿਸਨੂੰ ਦੇਹਰਾ ਦੂਨ ਅਬ ਬੋਲਤ ਸਕਲ ਜਹਾਨ ॥੪॥
ਫਤਹਿ ਸ਼ਾਹ ਨਿਰਪ ਕ੍ਰਤ ਥਾ ਰਾਮਰਾਇ ਕੀ ਸੇਵ ॥
ਇਸ ਹਿਤ ਸੋਊ ਸਹਾਇਤ ਕਰਤ ਤਾਹਿ ਕੀ ਏਵ ॥੫॥
ਲੋਹਾ ਜੋ ਲੋਹਾ ਕਟੇ ਹੀਰਾ ਹੀਰ ਬਿੰਧਾਇ ॥
ਇਹ ਬੀਚਾਰ ਨਾਹਨ ਪਤੀ ਲੈ ਗਯੋ ਗੁਰੂ ਚੜ੍ਹਾਇ ॥੬॥[14]

ਮੇਦਨੀ ਪ੍ਰਕਾਸ਼, ਰਾਜਾ ਬੁਧ ਪ੍ਰਕਾਸ਼ ਦਾ ਪੁੱਤਰ, ਜੋ ਨਾਹਨ (ਸਰਮੌਰ) ਦਾ 33ਵਾਂ ਰਾਜਾ ਸੀ, ਇਸ ਦਾ ਉਪ-ਨਾਮ ਮਸਤ ਪ੍ਰਕਾਸ਼ ਅਤੇ ਗੱਦੀ ਬੈਠਣ ਤੋਂ ਪਹਿਲਾਂ ਜੋਗਰਾਜ ਸੀ। ਮੇਦਨੀ ਪ੍ਰਕਾਸ਼ ਸੰਮਤ 1735 ਬਿ: ਵਿਚ ਗੱਦੀ 'ਤੇ ਬੈਠਾ ਤੇ 1751 ਬਿ: ਵਿਚ ਮੋਇਆ। ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਪ੍ਰੇਮ ਰੱਖਦਾ ਸੀ। ਇਸ ਦਾ ਨਿਮੰਤ੍ਰਣ ਮੰਨ ਕੇ ਕਲਗੀਧਰ ਜੀ 17 ਵੈਸਾਖ, 1742 ਬਿ: ਨੂੰ ਨਾਹਨ ਪਧਾਰੇ ਸਨ। ਗੁਰੂ ਸਾਹਿਬਾਂ ਨੇ ਮੇਦਨੀ ਪ੍ਰਕਾਸ਼ ਅਤੇ ਸ੍ਰੀ ਨਗਰ (ਗੜ੍ਹਵਾਲ) ਦੇ ਰਾਜੇ ਫ਼ਤਹਿ

---

10. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਫ਼ਾ 364.
11. ਬਚਿੱਤ੍ਰ ਨਾਟਕ, ਅਧਿਆਇ ਅੱਠਵਾਂ।
12. ਸੁਖਾ ਸਿੰਘ, *ਗੁਰਬਿਲਾਸ ਪਾਤਿਸ਼ਾਹੀ ੧੦*.
13. *ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ*, ਸਫ਼ਾ 56.
14. ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼*।

ਸ਼ਾਹ ਦਾ ਪਰਸਪਰ ਵੈਰ ਹਟਾ ਕੇ ਮਿੱਤਰਤਾ ਕਰਵਾਈ। ਨਾਹਨ ਰਾਜ ਵਿਚ ਜਮਨਾ ਦੇ ਕਿਨਾਰੇ ਕਿਲ੍ਹਾ ਬਣਵਾਇਆ, ਜੋ ਨਾਹਨ ਤੋਂ 26 ਮੀਲ ਹੈ।[15]

ਸ੍ਰੀ ਗੁਰੂ ਜੀ ਨੇ ਪਾਉਂਟੇ ਸ਼ਹਿਰ ਪਹੁੰਚ ਕੇ ਓਥੋਂ ਦੀ ਸਾਰੀ ਸੁੱਧ ਲਈ ਅਤੇ ਮਾਮਾ ਕ੍ਰਿਪਾਲ ਚੰਦ ਜੀ ਨੂੰ ਭੇਜ ਕੇ ਸ੍ਰੀ ਰਾਮ ਰਾਇ ਜੀ ਨੂੰ ਬੁਲਾਇਆ ਤੇ ਦੋਹਾਂ ਰਾਜਿਆਂ ਵਿਚ ਜੋ ਝਗੜਾ ਚੱਲ ਰਿਹਾ ਸੀ, ਮੁਕਾ ਦਿੱਤਾ ਤੇ ਦੋਵੇਂ ਇਕ ਦੂਸਰੇ ਦੇ ਨੇੜੇ ਹੋ ਗਏ।

ਸ੍ਰੀ ਕਲ਼ਗੀਧਰ ਜੀ ਨੂੰ ਥੋੜਾ ਹੀ ਅਰਸਾ ਸ਼ਹਿਰ ਪਾਉਂਟੇ ਆਇਆਂ ਨੂੰ ਹੋਇਆ ਸੀ ਕਿ ਸ੍ਰੀ ਰਾਮ ਰਾਇ ਜੀ ਭਾਦਰੋਂ ਸੁਦੀ 8 ਐਤਵਾਰ, 1744 ਬਿ:[16] ਨੂੰ ਪਰਲੋਕ ਗਮਨ ਕਰ ਗਏ। ਇਨ੍ਹਾਂ ਦੀ ਆਪਣੀ ਕੋਈ ਅੰਸ ਨਹੀਂ ਸੀ। ਪਿੱਛੇ ਦੋ ਪਤਨੀਆਂ (ਸ੍ਰੀ ਪੰਜਾਬ ਕੌਰ ਤੇ ਸ੍ਰੀ ਰਾਜ ਕੌਰ) ਨੂੰ ਛੱਡ ਗਏ ਸਨ।

ਸ੍ਰੀ ਪੰਜਾਬ ਕੌਰ ਨੇ (ਜੋ ਸ੍ਰੀ ਰਾਮ ਰਾਇ ਜੀ ਦੀ ਵੱਡੀ ਪਤਨੀ ਸੀ) ਸ੍ਰੀ ਰਾਮ ਰਾਇ ਜੀ ਦੀ ਸਤਾਰ੍ਹਵੀਂ 'ਤੇ (ਜੋ ਅੱਸੂ ਵਦੀ 9 ਸੰਮਤ, 1744 ਬਿ: ਨੂੰ ਸੀ) ਸ੍ਰੀ ਦਸਮੇਸ਼ ਜੀ ਨੂੰ ਪਾਉਂਟੇ ਤੋਂ ਪਹਿਲੇ ਹੀ ਬੁਲਾ ਲਿਆ ਸੀ। ਸਤਿਗੁਰੂ ਜੀ ਭਾਈ ਸੰਗੋਸ਼ਾਹ ਆਦਿਕ ਚੋਣਵੇਂ ਸਿੱਖਾਂ ਸਮੇਤ ਸਤਾਰ੍ਹਵੀਂ ਤੋਂ ਪਹਿਲੇ ਦੇਹਰਾਦੂਨ ਪਹੁੰਚ ਗਏ ਸਨ। ਸਤਿਗੁਰਾਂ ਦੇ ਜਾਣ 'ਤੇ ਰਾਮ ਰਾਈਏ ਮਸੰਦਾਂ ਦੀਆਂ ਦੋ ਪਾਰਟੀਆਂ ਹੋ ਗਈਆਂ ਸਨ, ਜਿਹੜੀ ਪਾਰਟੀ ਸ੍ਰੀ ਰਾਜ ਕੌਰ ਵੱਲ ਸੀ, ਉਹ ਸਤਿਗੁਰਾਂ ਦੇ ਮੁਖ਼ਾਲਿਫ਼ ਸੀ। ਸਤਿਗੁਰਾਂ ਨੇ ਵਿਚ ਪੈ ਕੇ ਸ੍ਰੀ ਪੰਜਾਬ ਕੌਰ ਤੇ ਸ੍ਰੀ ਰਾਜ ਕੌਰ[17] ਦਾ ਪਰਸਪਰ ਮੇਲ ਕਰਾ ਦਿੱਤਾ। ਕੁਝ ਮਸੰਦ ਇਸ ਤਰ੍ਹਾਂ ਸਮਝੌਤਾ ਹੋਣ ਨਾਲ ਠੀਕ ਵੀ ਹੋ ਗਏ।

ਬਾਕੀ ਦੇ ਮਸੰਦ ਫਿਰ ਵੀ ਪਹਿਲੀ ਤਰ੍ਹਾਂ ਹੀ ਰੌਲਾ ਪਾਈ ਗਏ। ਸਤਿਗੁਰਾਂ ਨੇ ਸਮਝਾਉਣ ਦੀ ਕਾਫ਼ੀ ਕੋਸ਼ਿਸ਼ ਕੀਤੀ, ਪਰੰਤੂ ਉਹ ਬਾਜ ਨਾ ਆਏ। ਅਖ਼ੀਰ ਸਤਿਗੁਰਾਂ ਆਪਣੇ ਪ੍ਰਤਾਪ ਅਤੇ ਬਲ ਦੁਆਰਾ ਉਨ੍ਹਾਂ ਨੂੰ ਦਬਾ ਦਿੱਤਾ ਅਤੇ ਜੋ ਬਹੁਤ ਖਚਰੋਟ ਸਨ, ਉਨ੍ਹਾਂ ਨੂੰ ਉਨ੍ਹਾਂ ਦੀ ਕਰਨੀ ਦਾ ਫਲ ਪੂਰੀ ਤਰ੍ਹਾਂ ਭੁਗਤਾਇਆ।[18]

ਸਿੱਖ ਸੰਗਤਾਂ ਮਸੰਦ-ਗਰਦੀ ਤੋਂ ਬਹੁਤ ਤੰਗ ਆ ਚੁੱਕੀਆਂ ਸਨ। ਮਸੰਦਾਂ ਨੂੰ ਪਹਿਲੀ ਦਫ਼ਾ ਇਸ ਤਰ੍ਹਾਂ ਦਬਾਉਣ ਤੇ ਦੰਡ ਦੇਣ ਨਾਲ ਸਾਰੇ ਸਿੱਖ ਜਗਤ ਵਿਚ ਸਤਿਗੁਰਾਂ ਦਾ ਬਹੁਤ ਪ੍ਰਭਾਵ ਫੈਲ ਗਿਆ ਸੀ। ਪਰੰਤੂ ਰਾਜਾ ਫ਼ਤਹਿ ਸ਼ਾਹ, ਜੋ ਇਸ ਗੱਦੀ ਨੂੰ ਆਪਣੀ ਸਮਝਦਾ ਸੀ, ਉਸ 'ਤੇ ਬਹੁਤ ਮਾੜਾ ਅਸਰ ਹੋਇਆ। ਉਹ ਇਸ ਤਰ੍ਹਾਂ ਕਲ਼ਗੀਧਰ ਜੀ ਦੀ ਵੱਧ ਰਹੀ ਤਾਕਤ ਨੂੰ ਦੇਖ ਕੇ ਧੁੱਖਦੀ ਪਾਥੀ ਵਾਂਗ ਅੰਦਰੇ-ਅੰਦਰ

---

15. ਕਾਨ੍ਹ ਸਿੰਘ ਨਾਭਾ, *ਉਕਤ ਰਚਨਾ*, ਸਫ਼ਾ 2974.
16. ***ਚਲਿੱਤਰ ਜੋਤੀ ਜੋਤਿ ਸਮਾਵਣੇ ਕਾ; ਬੀੜ ਬੂੜੇ ਸੰਧੂਵਾਲੀ ਗੁਰਦੁਆਰਾ ਪਾ: ੧੦ਵੀਂ***, ਬੁਰਹਾਨਪੁਰ, ਮੱਧ ਪ੍ਰਦੇਸ਼; ***ਬੀੜ ਗੁਰਦੁਆਰਾ***, ਦੇਹਰਾਦੂਨ; ***ਬੀੜ ਗੁਰਦੁਆਰਾ***, ਕੀਰਤਪੁਰ ਸਾਹਿਬ; ਜੀ.ਬੀ. ਸਿੰਘ, ***ਪ੍ਰਾਚੀਨ ਬੀੜਾਂ***, ਲਾਹੌਰ।
17. ਸ੍ਰੀ ਰਾਜ ਕੌਰ ਕੁਝ ਚਿਰ ਬਾਅਦ ਦੇਹਰਾਦੂਨ ਤੋਂ ਮਨੀ ਮਾਜਰੇ ਆ ਗਏ ਸਨ ਤੇ ਇਥੇ ਹੀ ਉਨ੍ਹਾਂ ਦਾ ਦੇਹਾਂਤ ਹੋਇਆ। ਮਨੀ ਮਾਜਰਾ ਜ਼ਿਲ੍ਹਾ ਅੰਬਾਲਾ ਵਿਚ ਹੈ।
18. ਸ੍ਰੀ ਦਸਮੇਸ਼ ਜੀ ਨੇ ਸ੍ਰੀ ਰਾਮ ਰਾਇ ਜੀ ਦੀ ਸਤਾਰ੍ਹਵੀਂ 'ਤੇ ਦੇਹਰਾਦੂਨ ਜਿਥੇ ਮਸੰਦਾਂ ਨੂੰ ਯੋਗ ਦੰਡ ਦਿੱਤਾ ਸੀ, ਉਥੇ ਸ੍ਰੀ ਦਸਮੇਸ਼ ਜੀ ਦੀ ਯਾਦ ਵਿਚ ਹੁਣ ਤਕ ਅਸਥਾਨ ਹੈ।
*(ਗਿਆਨੀ ਗਿਆਨ ਸਿੰਘ ਜੀ, 'ਤ੍ਵਾਰੀਖ਼ ਖ਼ਾਲਸਾ')*

ਸੜ ਰਿਹਾ ਸੀ ਤੇ ਇਹ ਸਮਝ ਬੈਠਾ ਸੀ ਕਿ ਜੇ ਇਸ ਦਾ ਉਪਾਅ ਨਾ ਕੀਤਾ ਗਿਆ ਤਾਂ ਸਾਰੇ ਦੇਸ਼ ਵਿਚ ਸਤਿਗੁਰਾਂ ਦਾ ਪ੍ਰਭਾਵ ਫੈਲ ਜਾਏਗਾ, ਜੈਸਾ ਕਿ ਲਿਖਿਆ ਹੈ :

ਦੋਹਰਾ ॥
ਸਾਰਮੌਰ ਕੇ ਦੇਸ ਮੇਂ, ਸ੍ਰੀ ਗੁਰ ਕਾ ਪ੍ਰਤਾਪ।
ਬਢਯੋ ਦੇਖ ਗੜ੍ਹਵਾਲੀਆ, ਸਹਿ ਨਾ ਸਕਯੋ ਸੁ ਆਪ ॥੫੭॥[19]

ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਤੋਂ ਬਾਦ ਗੁਰ ਸੰਗਤਾਂ ਛੇਵੇਂ ਪਾਤਿਸ਼ਾਹ ਦੀ ਤਰ੍ਹਾਂ ਸ੍ਰੀ ਦਸਮੇਸ਼ ਜੀ ਨੂੰ ਸਤਿਗੁਰੂ ਗੋਬਿੰਦ ਰਾਇ ਸੱਚਾ ਪਾਤਿਸ਼ਾਹ ਆਖਣ ਲੱਗ ਪਈਆਂ ਸਨ। ਚੱਕ ਮਾਤਾ ਨਾਨਕੀ ਜੀ ਵਿਖੇ 1734 ਬਿ: ਵਿਚ ਸਤਿਗੁਰਾਂ ਰਣਜੀਤ ਨਗਾਰਾ ਬਣਵਾਇਆ ਤੇ ਇਨ੍ਹਾਂ ਦਿਨਾਂ ਵਿਚ ਹੀ ਸਿਦਕੀ ਸਿੱਖ ਰਾਜਾ ਰਾਮ ਰਾਇ ਦਾ ਪੁੱਤਰ ਕੰਵਰ ਰਤਨ ਰਾਇ ਆਪਣੀ ਮਾਤਾ ਸਮੇਤ ਚੱਕ ਮਾਤਾ ਨਾਨਕੀ ਜੀ ਪਹੁੰਚ ਕੇ ਇਕ ਪ੍ਰਸਾਦੀ ਹਾਥੀ, ਇਕ ਚੰਦਨ ਦੀ ਚੌਕੀ, ਇਕ ਪੰਚਕਲਾ ਸ਼ਸਤਰ ਗੁਰੂ ਅਰਪਣ ਕੀਤਾ। ਜਦ ਗੁਰੂ ਜੀ ਦੇਸ ਚਾਲ ਕਰ ਕੇ ਪਾਉਂਟੇ ਗਏ ਤਾਂ ਭੰਗਾਣੀ ਜੰਗ ਤੋਂ ਕੁਝ ਚਿਰ ਪਹਿਲੋਂ ਇਕ ਪ੍ਰੇਮੀ[20] ਭਾਈ ਰਾਮ ਸਿੰਘ ਨੇ ਲੋਹੇ ਨਾਲ ਮੜ੍ਹ ਕੇ ਲੱਕੜੀ ਦੀ ਤੋਪ ਤਿਆਰ ਕਰ ਕੇ ਗੁਰੂ ਜੀ ਦੀ ਭੇਟਾ ਕੀਤੀ। ਇਸੀ ਤਰ੍ਹਾਂ ਗੁਰੂ ਕੇ ਸਿੱਖਾਂ ਨੇ ਬਹੁਤ ਵੱਡਮੁਲੀਆਂ ਸੁਗ਼ਾਤਾਂ ਦੂਰੋਂ ਨੇੜਿਉਂ ਲਿਆ ਕੇ ਭੇਟਾ ਕੀਤੀਆਂ ਸਨ। ਦਸਮੇਸ਼ ਜੀ ਸ੍ਰੀ ਪਾਉਂਟਾ ਸਾਹਿਬ ਤਕਰੀਬਨ ਤਿੰਨ ਸਾਲ (ਅੱਸੂ 1745 ਬਿ: ਤਕ) ਠਹਿਰੇ ਸਨ। ਇਸ ਅਰਸੇ ਵਿਚ 52 ਕਵੀ ਤੇ ਕੁਝ ਕੁ ਨਾਮੀ ਜੋਧੇ ਸਤਿਗੁਰਾਂ ਪਾਸ ਆ ਕੇ ਜਮ੍ਹਾਂ ਹੋ ਗਏ ਸੀ। ਜੈਸਾ ਕਿ ਲਿਖਿਆ ਹੈ :

ਦੋਹਰਾ ॥
ਬਰਖ ਤੀਨ ਬੀਤੇ ਜਬੀ, ਪੁਰੀ ਪਾਂਵਟੇ ਮਾਹਿ।...
ਸੰਗਤ ਆਵੈ ਘਨੀ ਤਿਹ, ਮਨ ਬਾਂਛਤ ਫਲ ਪਾਇ ॥੪੬॥
ਚੌਪਈ ॥
ਦੇਸ ਬਦੇਸ ਤੇ ਸੰਗਤ ਆਵੈ।
ਗੋਬਿੰਦ ਗੁਰ ਕਾ ਦਰਸ਼ਨ ਪਾਵੈ।
ਬਾਵਨ ਕਵੀ ਗੁਰੂ ਢਿਗ ਰਹੈ।
ਮਨੀਆ ਉਨ ਮਹਿ ਗੁਨੀਆ ਅਹੈ।
ਸ੍ਰੀ ਮੁਖ ਤੋਂ ਕਲਗੀਧਰ ਆਪੈ।
ਬੀਰ ਰਸ ਕੀ ਕਥਾ ਅਲਾਪੈ।
ਕ੍ਰਿਸ਼ਨ ਚਰਿਤ੍ਰ ਮਧ ਹੈ ਜਾਨੋ।
ਖੜਗ ਸਿੰਘ ਕਾ ਯੁੱਧ ਪਛਾਨੋ।
ਜਿਸ ਤੇ ਸੁਨਤ ਕਾਇਰਤਾ ਭਾਗੈ।
ਧਰਮ ਜੁਧ ਮਹਿ ਹੋਇ ਅਨੁਰਾਗੈ।[21]

---

19. ਕਵੀ ਸੇਵਾ ਸਿੰਘ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, 1860 ਬਿ: (1803 ਈ:), ਸੰਸਕਰਣ 2007, ਸਫ਼ਾ 61, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ।
20. ਭਾਈ ਰਾਮ ਸਿੰਘ ਜੀ ਗੜ੍ਹ ਚਿਰੋਲੀ (ਜ਼ਿਲ੍ਹਾ ਚਾਂਦ, ਮੱਧ ਪ੍ਰਦੇਸ਼) ਦਾ ਰਾਜਪੂਤ ਸਿੱਖ ਸੀ, ਜਿਸ ਨੇ ਜੰਗ ਸਮੇਂ ਲੋਹੇ ਨਾਲ ਮੜ੍ਹ ਕੇ ਲੱਕੜੀ ਦੀ ਤੋਪ ਤਿਆਰ ਕੀਤੀ ਸੀ।
*(ਕਾਨ੍ਹ ਸਿੰਘ ਨਾਭਾ, 'ਮਹਾਨ ਕੋਸ਼')*
21. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ੇ 58-59.

ਡੂੰਗ ਜੀ ਰਾਜਪੂਤ ਖੇਡਝੀ ਵਾਲਾ, ਜਵਾਹਰ ਸਿੰਘ ਸੰਭੜਿਆਲ ਵਾਲਾ, ਰਾਘੋ ਜੀ ਮੰਝ ਊਦਾ ਚੈਨਪੁਰੀਆ, ਭਾਗੂ ਸਿੰਘ ਬਚਿਤ੍ਰ ਸਿੰਘ—ਚੌਪਾ ਸਿੰਘ ਇਹ ਸਭ ਛਤ੍ਰੀ ਰਾਜਪੂਤ ਉਘੇ—ਆਕੀ ਸ਼ਾਹੀ ਹਾਕਮਾਂ ਦੇ ਸਤਾਏ ਹੋਏ ਆਪਣੇ ਸਾਥੀ ਸੂਰਬੀਰਾਂ ਸਮੇਤ ਗੁਰੂ ਜੀ ਪਾਸ ਆ ਰਹੇ।[22]

ਇਹ ਸਭ ਕੁਝ ਰਾਜਾ ਫ਼ਤਹਿ ਸ਼ਾਹ ਅੱਖਾਂ ਨਾਲ ਦੇਖ ਅਤੇ ਕੰਨਾਂ ਨਾਲ ਸੁਣ ਰਿਹਾ ਸੀ। ਸ੍ਰੀ ਰਾਮ ਰਾਇ ਜੀ ਦੇ ਬਾਅਦ ਸਤਿਗੁਰਾਂ ਦਾ ਪ੍ਰਤਾਪ ਸਰਮੌਰ ਦੇਸ ਤੋਂ ਇਲਾਵਾ ਸਾਰੀ ਦੂਨ ਵਿਚ ਫੈਲ ਰਿਹਾ ਸੀ। ਨੌਵੇਂ ਸਤਿਗੁਰਾਂ ਦੀ ਸ਼ਹੀਦੀ ਜੋ ਨਰੋਲ ਗ਼ਰੀਬ ਜਨਤਾ ਦੀ ਆਵਾਜ਼ (ਤੇ ਜਿਨ੍ਹਾਂ ਦਾ ਧਰਮ ਤਿਲਕ ਜੰਞੂ ਖ਼ਤਰੇ ਵਿਚ ਸੀ) ਹੋਈ, ਦਸਮੇਸ਼ ਜੀ ਖ਼ੁਦ ਇੰਜ ਲਿਖਦੇ ਹਨ:

ਤਿਲਕ ਜੰਞੂ ਰਾਖਾ ਪ੍ਰਭ ਤਾਕਾ॥
ਕੀਨੋ ਬਡੋ ਕਲੂ ਮਹਿ ਸਾਕਾ॥
ਸਾਧਨ ਹੇਤਿ ਇਤੀ ਜਿਨਿ ਕਰੀ॥
ਸੀਸੁ ਦੀਆ ਪਰ ਸੀ ਨ ਉਚਰੀ॥੧੩॥
ਧਰਮ ਹੇਤ ਸਾਕਾ ਜਿਨਿ ਕੀਆ॥
ਸੀਸੁ ਦੀਆ ਪਰ ਸਿਰਰੁ ਨ ਦੀਆ॥੧੪॥[23]

ਕਲਗ਼ੀਧਰ ਜੀ ਦੇ ਦਰਬਾਰ ਵਿਚ ਜੋ ਵੀ ਦੁਖੀਆ ਚੱਲ ਕੇ ਫ਼ਰਿਆਦ ਲੈ ਕੇ ਆਉਂਦਾ ਸੀ, ਉਸ ਨੂੰ ਪੂਰਾ ਪੂਰਾ ਇਨਸਾਫ਼ ਮਿਲਦਾ ਸੀ। ਇਲਾਕੇ ਵਿਚ ਜਿਤਨੇ ਵੀ ਮਾਰਖ਼ੋਰੇ ਤੇ ਦੂਸਰੇ ਜਾਨਵਰ, ਜੋ ਜਾਨੀ ਤੇ ਮਾਲੀ ਨੁਕਸਾਨ ਪਹੁੰਚਾਉਂਦੇ ਸਨ, ਉਹ ਸਾਰੇ ਤਕਰੀਬਨ ਖ਼ਤਮ ਕਰ ਦਿੱਤੇ ਗਏ ਸਨ। ਜੈਸਾ ਕਿ ਆਪ ਲਿਖਦੇ ਹਨ:

ਕਾਲਿੰਦ੍ਰੀ ਤਟਿ ਕਰੇ ਬਿਲਾਸਾ॥
ਅਨਿਕ ਭਾਂਤ ਕੇ ਪੇਖ ਤਮਾਸਾ॥੨॥
ਤਹ ਕੇ ਸਿੰਘ ਘਨੇ ਚੁਨਿ ਮਾਰੇ॥
ਰੋਝ ਰੀਛ ਬਹੁ ਭਾਂਤਿ ਬਿਦਾਰੇ॥[24]

ਅਕਾਲ ਪੁਰਖ ਦੀ ਮਿਹਰ ਦਾ ਸਦਕਾ ਇਨ੍ਹਾਂ ਤਿੰਨਾਂ ਵਰ੍ਹਿਆਂ ਵਿਚ ਪਾਉਂਟਾ ਸਾਹਿਬ ਦੇ ਚਾਰੋਂ ਤਰਫ਼ੀ ਧਰਮ ਦਾ ਰਾਜ ਹੋ ਚੁੱਕਾ ਸੀ। ਸਤਿਗੁਰੂ ਜੀ ਸਾਰੇ ਦੇਸ ਅੰਦਰ ਸਾਂਝੀਵਾਲਤਾ ਤੇ ਸਰਬੱਤ ਦਾ ਭਲਾ ਚਾਹੁੰਦੇ ਸਨ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਦੇ ਬਾਅਦ ਜਦ ਇਨ੍ਹਾਂ ਰਾਜ ਸਾਜ ਦਾ ਕੰਮ ਸੰਭਾਲਿਆ ਤਾਂ ਆਪ ਖ਼ੁਦ ਲਿਖਦੇ ਹਨ:

ਰਾਜ ਸਾਜ ਹਮ ਪਰ ਜ਼ਬ ਆਯੋ॥
ਜਥਾ ਸਕਤ ਤਬ ਧਰਮ ਚਲਾਯੋ॥...॥੧॥[25]

ਸ੍ਰੀ ਦਸਮੇਸ਼ ਜੀ ਨੇ ਕ੍ਰਿਸ਼ਨ ਚਰਿਤ੍ਰ ਦੀ ਸਮਾਪਤੀ ਵਕਤ ਜੋ ਭੰਗਾਣੀ ਜੰਗ ਤੋਂ ਇਕ ਮਹੀਨਾ 24 ਦਿਨ ਪਹਿਲੇ ਹੋਈ ਤੇ ਜਦੋਂ ਘਰ ਘਰ ਜੰਗ ਹੋਣ ਦੀ ਚਰਚਾ

---

22. ਗਿਆਨੀ ਗਿਆਨ ਸਿੰਘ, *ਤ੍ਵਾਰੀਖ਼ ਖ਼ਾਲਸਾ*।
23. ਬਚਿੱਤ੍ਰ ਨਾਟਕ, ਅਧਿਆਇ ਪੰਜਵਾਂ।
24. *ਉਹੀ*, ਅਧਿ: 8ਵਾਂ।
25. *ਉਹੀ*।

ਜਾਰੀ ਸੀ, ਸਤਿਗੁਰਾਂ ਨੇ ਉਸ ਵਕਤ ਮਹਾਂ ਕਾਲ ਅੱਗੇ ਇਹ ਬੇਨਤੀ ਕੀਤੀ ਸੀ ਕਿ ਹੇ ਗ਼ਰੀਬ-ਨਿਵਾਜ! ਸਾਰੇ ਜਗਤ ਵਿਚ ਦੇਗ-ਰੋਟੀ-ਲੰਗਰ ਤੇ ਤੇਗ਼ ਰਖਵਾਲੀ ਤੇ ਇਨਸਾਫ਼ ਚੱਲੇ। ਜੈਸਾ ਕਿ ਆਪ ਲਿਖਦੇ ਹਨ:

ਦੇਗ ਤੇਗ ਜਗ ਮੈ ਦੋਊ ਚਲੈ॥
ਰਾਖ ਆਪ ਮੁਹਿ ਅਉਰਨ ਦਲੈ॥੪੩੬॥[26]

ਇਸ ਤਰ੍ਹਾਂ ਪਾਉਂਟਾ ਸਾਹਿਬ ਦੇ ਗਿਰਦਨਵਾ ਸਾਰੇ ਧਰਮ ਦਾ ਰਾਜ ਤੇ ਅਮਨ ਹੋ ਚੁੱਕਾ ਸੀ। ਜਨਤਾ ਤਕਰੀਬਨ ਸਤਿਗੁਰਾਂ ਦੇ ਹੱਕ ਵਿਚ ਸੀ ਤੇ ਰਾਜੇ ਸਰਕਾਰੀ ਪਿੱਠੂ ਹੋਣ ਕਰਕੇ ਸਤਿਗੁਰਾਂ ਦੀ ਮੁਖ਼ਾਲਫ਼ਤ ਕਰ ਰਹੇ ਸਨ। ਸ੍ਰੀ ਦਸਮੇਸ਼ ਜੀ ਨੇ ਇਲਾਕੇ ਵਿਚ ਇਹੋ ਜਿਹੇ ਹਾਲਾਤ ਪੈਦਾ ਕਰ ਦਿੱਤੇ ਸੀ ਕਿ ਕੋਈ ਚੋਰ ਉਚੱਕਾ ਸਿਰ ਨਹੀਂ ਸੀ ਚੁੱਕ ਸਕਦਾ ਤੇ ਲੋਕਾਂ ਨੂੰ ਸੁੱਖ ਦਾ ਸਾਹ ਆਉਣ ਲੱਗ ਪਿਆ ਸੀ।

ਭੰਗਾਣੀ ਜੰਗ ਤੋਂ 23 ਦਿਨ ਪਹਿਲੋਂ ਸ੍ਰੀ ਰਾਮ ਰਾਇ ਜੀ ਦੀ ਸਾਲਾਨਾ ਬਰਸੀ ਦਾ (ਸ੍ਰੀ ਪੰਜਾਬ ਕੌਰ ਵੱਲੋਂ ਦੇਹਰਾਦੂਨ ਵਿਖੇ) ਮੇਲਾ ਸੀ। ਇਸ 'ਤੇ ਸਤਿਗੁਰਾਂ ਨੂੰ ਵੀ ਸੱਦਿਆ ਗਿਆ। ਗੁਰੂ ਜੀ ਆਪ ਤਾਂ ਨਾ ਗਏ, ਪਰੰਤੂ ਦੀਵਾਨ ਨੰਦ ਚੰਦ ਜੀ ਤੇ ਪ੍ਰੋਹਤ ਦਯਾ ਰਾਮ ਆਦਿਕ ਚੋਣਵੇਂ ਜੋਧਿਆਂ ਨੂੰ ਸਾਰੀ ਰਾਜਨੀਤੀ ਸਮਝਾ ਕੇ ਅਤੇ ਭੇਟਾ ਦੇ ਕੇ ਦੇਹਰਾਦੂਨ ਸਾਲਾਨਾ ਬਰਸੀ 'ਤੇ ਭੇਜ ਦਿੱਤਾ।[27] ਰਾਮ ਰਾਈਏ ਮਸੰਦ ਪਿਛਲੀ ਦਫ਼ਾ ਦੇ ਬਹੁਤ ਚਿੜੇ ਹੋਏ ਸਨ। ਉਨ੍ਹਾਂ ਸਮਾਂ ਗ਼ਨੀਮਤ ਦੇਖ ਕੇ ਰਾਜਾ ਫ਼ਤਹਿ ਸ਼ਾਹ ਦੀ ਸ਼ਹਿ 'ਤੇ ਇਨ੍ਹਾਂ ਆਏ ਸਿੱਖਾਂ ਨਾਲ ਛੇੜਖ਼ਾਨੀ ਕਰਨੀ ਸ਼ੁਰੂ ਕਰ ਦਿੱਤੀ। ਦੀਵਾਨ ਨੰਦ ਚੰਦ ਜੀ ਸਮਝ ਗਏ ਕਿ ਦਾਲ ਵਿਚ ਕੁਝ ਕਾਲਾ ਕਾਲਾ ਹੈ। ਅਖ਼ੀਰ ਥੋੜੀ ਜਿਹੀ ਮੁੱਠਭੇੜ ਮਗਰੋਂ ਝਗੜਾ ਜ਼ਿਆਦਾ ਵਧਦਾ ਵੇਖ ਕੇ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦੇ ਭੋਗ ਪੈਣ ਤੋਂ ਪਹਿਲੇ ਹੀ ਚਲੇ ਆਏ ਤੇ ਪਾਉਂਟਾ ਸਾਹਿਬ ਪਹੁੰਚ ਕੇ ਰਾਮ ਰਾਈਏ ਮਸੰਦਾਂ ਦੀ ਸਾਰੀ ਕਰਤੂਤ ਤੇ ਰਾਜਾ ਫ਼ਤਹਿ ਸ਼ਾਹ ਦੀ ਕੁਟਿਲ ਨੀਤੀ ਭਰੇ ਦੀਵਾਨ ਵਿਚ ਸਤਿਗੁਰਾਂ ਨੂੰ ਆ ਸੁਣਾਈ।

ਸਤਿਗੁਰਾਂ ਦੀ ਇਹ ਇੱਛਾ ਨਹੀਂ ਸੀ ਕਿ ਦੇਹਰਾਦੂਨ ਦੀ ਗੱਦੀ, ਜੋ ਸ੍ਰੀ ਰਾਮ ਰਾਇ ਜੀ ਦੇ ਚਲਾਣਾ ਕਰ ਜਾਣ ਨਾਲ ਖ਼ਾਲੀ ਹੋਈ ਸੀ, ਉੱਤੇ ਆਪਣਾ ਅਧਿਕਾਰ ਜਮਾ ਕੇ ਉਥੇ ਵੀ ਆਪਣੀ ਪੂਜਾ ਤੇ ਪ੍ਰਤਿਸ਼ਟਾ ਕਰਵਾਈ ਜਾਵੇ, ਸਗੋਂ ਸਤਿਗੁਰਾਂ ਨੇ ਸਤਾਰ੍ਹਵੀਂ 'ਤੇ ਪਹੁੰਚ ਕੇ ਉਥੇ ਵੱਧ ਰਹੇ ਝਗੜੇ ਨੂੰ ਨਬੇੜ ਕੇ ਪੂਜਾ ਪ੍ਰਤਿਸ਼ਟਾ ਦਾ ਹੱਕ ਸ੍ਰੀ ਰਾਮ ਰਾਇ ਜੀ ਮਗਰੋਂ ਸ੍ਰੀ ਪੰਜਾਬ ਕੌਰ ਦਾ ਬਣਾਇਆ ਸੀ ਤੇ ਸ੍ਰੀ ਪੰਜਾਬ ਕੌਰ ਰਿਸ਼ਤੇ ਅੰਦਰ ਸਤਿਗੁਰਾਂ ਦੀ ਭਤੀਜਿਓਂ ਨੂੰਹ ਸੀ।

ਸਤਿਗੁਰੂ ਜੀ ਜਗਤ ਸੁਧਾਰਕ ਸਨ ਅਤੇ ਗੁਰੂ ਨਾਨਕ ਮਤ ਦਾ, ਜਿਸ ਵਿਚ

---

26. ਕ੍ਰਿਸ਼ਨ ਚਰਿਤ੍ਰ ਪਾ: ੧੦.
27. ਸ੍ਰੀ ਦਸਮੇਸ਼ ਜੀ ਨਾਲ ਸ੍ਰੀ ਰਾਮ ਰਾਇ ਦਾ ਚੰਗਾ ਮਿਲਾਪ ਸੀ। ਉਹ ਇਕ ਦੋ ਦਫ਼ਾ ਸਤਿਗੁਰਾਂ ਦੇ ਬੁਲਾਏ ਸ੍ਰੀ ਪਾਉਂਟਾ ਸਾਹਿਬ ਆਏ। ਇਨ੍ਹਾਂ ਦੇ ਪਰਲੋਕ ਗਮਨ ਕਰਨ ਦੇ ਬਾਦ ਸ੍ਰੀ ਕਲਗ਼ੀਧਰ ਜੀ ਸਤਾਰ੍ਹਵੀਂ 'ਤੇ ਦੇਹਰਾਦੂਨ ਗਏ। ਸਾਲਾਨਾ ਬਰਸੀ 'ਤੇ ਭੇਟਾ ਭੇਜੀ। ਪਰੰਤੂ ਰਾਮ ਰਾਈਆਂ ਵੱਲੋਂ ਠੀਕ ਵਰਤਾਉ ਨਾ ਸਮਝ ਕੇ ਸਤਿਗੁਰਾਂ ਓਦੋਂ ਹੀ ਇਨ੍ਹਾਂ ਨਾਲ ਨਾ-ਮਿਲਵਰਤਨ ਸ਼ੁਰੂ ਕਰ ਦਿੱਤੀ ਸੀ ਤੇ ਮੁਕੰਮਲ ਐਲਾਨ ਖੰਡੇ ਦਾ ਅੰਮ੍ਰਿਤ ਦੇਣ ਸਮੇਂ ਕੀਤਾ। *(ਲੇਖਕ)*

ਸਰਬੱਤ ਦਾ ਭਲਾ ਹੈ, ਸਾਰੇ ਜਗਤ ਵਿਚ ਪ੍ਰਚਾਰਨਾ ਚਾਹੁੰਦੇ ਸਨ। ਆਪ ਨੂੰ ਕਿਸੇ ਕਿਸਮ ਦਾ ਲਾਲਚ ਨਹੀਂ ਸੀ। ਆਪ ਸ੍ਰੀ ਰਾਮ ਰਾਇ ਜੀ ਦੀ ਸਾਲਾਨਾ ਬਰਸੀ ਤੋਂ ਇਕ ਮਹੀਨਾ ਪਹਿਲਾਂ ਇਹ ਐਲਾਨ ਕਰ ਚੁੱਕੇ ਸਨ। ਜੈਸਾ ਕਿ ਲਿਖਿਆ ਹੈ:

ਜਉ ਕਿਛੁ ਇਛ ਕਰੋ ਧਨ ਕੀ ਤਉ ਚਲਯੋ ਧਨੁ ਦੇਸਨ ਦੇਸ ਤੇ ਆਵੈ॥
ਅਉ ਸਬ ਰਿਧਨ ਸਿਧਨ ਪੈ ਹਮਰੋ ਨਹੀ ਨੈਕੁ ਹੀਯਾ ਲਲਚਾਵੈ॥
ਅਉਰ ਸੁਨੋ ਕਛੁ ਜੋਗ ਬਿਖੈ ਕਹਿ ਕਉਨ ਇਤੋ ਤਪ ਕੈ ਤਨੁ ਤਾਵੈ॥
ਜੂਝ ਮਰੋ ਰਨ ਮੈ ਤਜਿ ਭੈ ਤੁਮ ਤੇ ਪ੍ਰਭ ਸਯਾਮ ਇਹੈ ਬਰੁ ਪਾਵੈ॥[28]

ਪਾਉਂਟਾ ਸਾਹਿਬ ਵਿਚ ਸਤਿਗੁਰਾਂ ਨੂੰ ਕਾਫ਼ੀ ਅਰਸਾ ਪਹਿਲੋਂ ਹੀ ਇਹ ਖ਼ਬਰਾਂ ਪਹੁੰਚ ਰਹੀਆਂ ਸਨ ਕਿ ਰਾਜਾ ਫ਼ਤਹਿ ਸ਼ਾਹ ਜੁੱਧ ਦੀਆਂ ਤਿਆਰੀਆਂ ਵਿਚ ਰੁੱਝਾ ਹੋਇਆ ਹੈ। ਸਤਿਗੁਰਾਂ ਨੇ ਸਾਹਿਤਕ ਕਾਰਗੁਜ਼ਾਰੀ ਸਾਵਨ ਸੁਦੀ 7, ਮੰਗਲਵਾਰ 24 ਸਾਵਣ, 1745 ਬਿ: ਨੂੰ ਸਮਾਪਤ ਕਰ ਦਿੱਤੀ। ਜੈਸਾ ਕਿ ਲਿਖਿਆ ਹੈ:

ਸਤ੍ਰਹ ਸੈ ਪੈਤਾਲ ਮਹਿ ਸਾਵਨ ਸੁਦਿ ਥਿਤਿ ਦੀਪ॥
ਨਗਰ ਪਾਂਵਟਾ ਸੁਭ ਕਰਨ ਜਮਨਾ ਬਹੈ ਸਮੀਪ॥[29]

ਸਤਿਗੁਰੂ ਜੀ ਨੇ ਇਸ ਸਾਹਿਤਕ ਕਾਰਗੁਜ਼ਾਰੀ ਦੀ ਸਮਾਪਤੀ 'ਤੇ ਇੰਜ ਅਰਦਾਸ ਕੀਤੀ:

ਸਵੈਯਾ॥
ਹੇ ਰਵਿ ਹੇ ਸਸਿ ਹੇ ਕਰੁਨਾਨਿਧ ਮੇਰੀ ਅਬੈ ਬਿਨਤੀ ਸੁਨਿ ਲੀਜੈ॥
ਅਉਰ ਨ ਮਾਂਗਤ ਹਉ ਤੁਮ ਤੇ ਕਛੁ ਚਾਹਤ ਹਉ ਚਿਤ ਮੈ ਸੋਈ ਕੀਜੈ॥
ਸ਼ੱਤ੍ਰਨ ਸਿਉ ਅਤਿ ਹੀ ਰਨ ਭੀਤਰ ਜੂਝ ਮਰੋ ਕਹਿ ਸਾਚ ਪਤੀਜੈ॥
ਸੰਤ ਸਹਾਇ ਸਦਾ ਜਗ ਮਾਇ ਕ੍ਰਿਪਾ ਕਰਿ ਸਯਾਮ ਇਹੈ ਬਰੁ ਦੀਜੈ॥[30]

ਪਾਉਂਟਾ ਸਾਹਿਬ ਵਿਚ ਜੰਗ ਦੀ ਚਰਚਾ ਚਾਰੋਂ ਤਰਫ਼ ਸੀ ਕਿ ਅੱਜ ਲੜਾਈ ਹੋਈ ਕਿ ਕੱਲ੍ਹ ਨੂੰ। ਸਾਲਾਨਾ ਬਰਸੀ ਤੋਂ ਵਾਪਸ ਆਏ ਦੀਵਾਨ ਨੰਦ ਚੰਦ ਨੇ ਸਾਰੀ ਪੁਜ਼ੀਸ਼ਨ ਦੱਸ ਦਿੱਤੀ ਸੀ। ਕੁਝ ਕੁ ਪਠਾਣ ਸਤਿਗੁਰਾਂ ਪਾਸ ਨੌਕਰ ਸਨ, ਜਿਨ੍ਹਾਂ ਦੇ ਸਰਦਾਰ ਨਜਾਬਤ ਖ਼ਾਂ ਤੇ ਹਯਾਤ ਖ਼ਾਂ ਸਨ। ਇਹ ਪਾਉਂਟਾ ਸਾਹਿਬ ਤੋਂ ਖਿਸਕ ਕੇ ਦੂਜੇ ਪਾਸੇ ਜਾਣਾ ਚਾਹੁੰਦੇ ਸਨ। ਸਤਿਗੁਰੂ ਜੀ ਨੇ ਇਨ੍ਹਾਂ ਦੀ ਦਿਲ ਦੀ ਸਮਝ ਕੇ ਇਨ੍ਹਾਂ ਪ੍ਰਤੀ ਇੰਜ ਕਿਹਾ:

ਨਿਮਕ ਹਲਾਲ ਨਾਥ ਕਾ ਕਰੀਏ॥
ਮਰਨ ਜੀਵਨ ਅਸਧੁਜ ਪੈ ਧਰੀਏ॥
ਸੁਆਮੀ ਕੋ ਜੋ ਰਨ ਮਹਿ ਤਿਆਗੈ॥
ਈਹਾਂ ਨਿੰਦ ਨਰਕ ਤਹਿ ਆਗੈ॥
ਤਾ ਕੋ ਮਾਸ ਗੀਧ ਨਹ ਲੇਈ॥
ਨਿਮਕ ਹਰਾਮ ਜਾਨ ਤਜ ਦੇਈ॥
ਈਹਾਂ ਉਪਹਾਸ ਨਾ ਸੁਰ ਪੁਰ ਜਸ॥
ਸਾਤ ਮੁਠੀ ਤਾਂ ਕੇ ਸਿਰ ਭਸ॥[31]

---

28. ਕ੍ਰਿਸ਼ਨ ਚਰਿਤ੍ਰ ਪਾ: ੧੦॥੧੯੦੧॥
29. ਕ੍ਰਿਸ਼ਨ ਚਰਿਤ੍ਰ ਪਾ: ੧੦॥੨੪੯੦॥
30. ਕ੍ਰਿਸ਼ਨ ਚਰਿਤ੍ਰ ਪਾ: ੧੦॥੧੯੦੦॥
31. ਸੁਖਾ ਸਿੰਘ, *ਗੁਰਬਿਲਾਸ ਪਾਤਿਸ਼ਾਹੀ ੧੦.*

ਨਜਾਬਤ ਖ਼ਾਂ ਵਗ਼ੈਰਾ ਦੇ ਖਿਸਕ ਜਾਣ 'ਤੇ ਸਤਿਗੁਰਾਂ ਨੇ ਗੁਰਸਿੱਖਾਂ ਨੂੰ ਭਰੇ ਦੀਵਾਨ ਵਿਚ ਫ਼ਤਹਿ ਸ਼ਾਹ ਆਦਿਕ ਰਾਜਿਆਂ ਨਾਲ ਧਰਮ ਜੁੱਧ ਲੜਨ ਵਾਸਤੇ ਇਸ ਤਰ੍ਹਾਂ ਸ਼ੁਭ ਉਪਦੇਸ਼ ਦਿੱਤਾ। ਜੈਸਾ ਕਿ ਸਤਿਗੁਰੂ ਜੀ ਖ਼ੁਦ ਫ਼ੁਰਮਾਉਂਦੇ ਹਨ:

ਸਵੈਯਾ॥
ਧੰਨ ਜੀਓ ਤਿਹ ਕੋ ਜਗ ਮੈ
ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ॥
ਦੇਹ ਅਨਿੱਤ ਨ ਨਿਤ ਰਹੈ
ਜਸੁ ਨਾਵ ਚੜੈ ਭਵਸਾਗਰ ਤਾਰੈ॥
ਧੀਰਜ ਧਾਮ ਬਨਾਇ ਇਹੈ
ਤਨ ਬੁਧਿ ਸੁ ਦੀਪਕ ਜਿਉ ਉਜੀਆਰੈ॥
ਗਯਾਨਹਿ ਕੀ ਬਢਨੀ ਮਨਹੁ ਹਾਥ ਲੈ
ਕਾਤਰਤਾ ਕੁਤਵਾਰ ਬੁਹਾਰੈ॥[32]

ਕ੍ਰਿਸ਼ਨ ਚਰਿਤ੍ਰ ਦੀ ਸਮਾਪਤੀ ਤੋਂ ਇਕ ਮਹੀਨਾ ਚੌਵੀ ਦਿਨ ਬਾਦ ਪਾਉਂਟੇ ਤੋਂ 7 ਮੀਲ ਦਰਿਆਇ ਜਮਨਾ ਤੇ ਗਿਰੀ ਨਦੀ ਦੇ ਦਰਮਿਆਨ ਭੰਗਾਣੀ ਪਿੰਡ ਦੇ ਪਾਸ 18 ਅੱਸੂ ਸੰਮਤ 1745 ਬਿ: ਨੂੰ ਦੋਹਾਂ ਦਲਾਂ ਦੇ ਦਰਮਿਆਨ ਇਕ ਦਿਨ ਦੀ ਬੜੀ ਬਗਮੇਲ ਲੜਾਈ ਹੋਈ। ਸਤਿਗੁਰਾਂ ਨੂੰ ਲੜਾਈ ਸ਼ੁਰੂ ਹੋਣ ਤੋਂ ਪਹਿਲੇ ਹੀ ਸੂਹੀਏ ਰਾਹੀਂ ਪਤਾ ਲੱਗ ਗਿਆ ਸੀ। ਜੈਸਾ ਕਿ ਲਿਖਿਆ ਹੈ:

ਸੂਹੀਏ ਖਬਰ ਪੁਚਾਈ ਸਾਰੀ।
ਚੜਿਯੋ ਦਲ ਰਾਜਨ ਕੂੰ ਭਾਰੀ।
ਮਨੀਏ ਸਹਿਤ ਨਾਮੀ ਸਿੱਖ ਜੇਤੇ।
ਰਾਖੇ ਸਬ ਤਕੜਾਈ ਹੇਤੇ।
ਦਯਾਰਾਮ ਅਰ ਊਦਾ ਮਾਨਾ।
ਜੈਤਾ ਜੇਠਾ ਚੰਦਨ ਦਾਨਾ।
ਧਰਮਾ ਜਾਟ ਬਚਿਤ੍ਰ ਰਾਇ।
ਸਾਹਿਬ ਚੰਦ ਕੋਪਯੋ ਬਹੁ ਆਇ।
ਮਰੇ ਅਨੇਕਾ ਭਗੀ ਸਿਪਾਹਿ।
ਭਈ ਜੀਤ ਪ੍ਰਥਮ ਇਹ ਆਹਿ।
ਮਚਯੋ ਜਹਿ ਇਹ ਘੋਰ ਸੰਗਰਾਮਾ।
ਜਮਨਾ ਤੀਰ ਭੰਗਾਣੀ ਨਾਮਾ।
ਨਦੀ ਗਿਰੀ ਕਾ ਸੰਗਮ ਜਾਹਿ।
ਡੇਢ ਜਾਮ ਭੇੜਾ ਭਯੋ ਤਾਹਿ।
ਸੇਵਾ ਹਰੀ ਜੀਤ ਘਰ ਆਏ।
ਭਾਂਤ ਭਾਂਤ ਬਾਜਨ ਬਜਵਾਏ॥੫੯॥[33]

ਭੰਗਾਣੀ ਦਾ ਜੰਗ ਕ੍ਰਿਸ਼ਨ ਚਰਿਤ੍ਰ ਸਮਾਪਤੀ ਤੇ ਸਾਲਾਨਾ ਬਰਸੀ ਸ੍ਰੀ ਰਾਮ ਰਾਇ ਜੀ ਤੋਂ ਬਾਦ ਮੇਲਾ ਗੁਪਾਲ ਮੋਚਨ ਤੋਂ ਪਹਿਲਾਂ ਹੋਇਆ। ਮੇਲਾ ਗੁਪਾਲ ਮੋਚਨ ਹਮੇਸ਼ਾ ਦੀ ਤਰ੍ਹਾਂ ਕੱਤਕ ਸੁਦੀ ਪੂਰਨਮਾਸ਼ੀ ਸੰਮਤ 1745 ਬਿ: ਨੂੰ ਸੀ। ਜੈਸਾ ਕਿ ਸ੍ਰੀ ਦਸਮੇਸ਼ ਜੀ ਖ਼ੁਦ ਲਿਖਦੇ ਹਨ:

---

32. ਕ੍ਰਿਸ਼ਨ ਚਰਿਤ੍ਰ ਪਾ: ੧੦, ਆਖ਼ਰੀ ਸਵੈਯਾ।
33. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 61.

ਨਗਰ ਪਾਂਵਟਾ ਬਹੁ ਬਸੈ ਸਾਰਮੌਰ ਕੇ ਦੇਸ॥
ਜਮਨਾ ਨਦੀ ਨਿਕਟਿ ਬਹੈ ਜਨੁਕ ਪੁਰੀ ਅਲਿਕੇਸ॥੧॥
ਨਦੀ ਜਮੁਨ ਕੇ ਤੀਰ ਮੈ ਤੀਰਥ ਮੁਚਨ ਕਪਾਲ॥
ਨਗਰ ਪਾਂਵਟਾ ਛੋਰਿ ਹਮ ਆਏ ਤਹਾਂ ਉਤਾਲ॥੨॥[34]

ਭੰਗਾਣੀ ਜੰਗ ਦੀ ਤਰੀਕ 18 ਅੱਸੂ ਸੰਮਤ 1745 ਬਿ: ਸੀ, ਜਦੋਂ ਕਿ ਇਹ ਧਰਮ ਜੁੱਧ ਪਹਿਲੀ ਦਫ਼ਾ ਸ੍ਰੀ ਦਸਮੇਸ਼ ਜੀ ਨੇ ਲੜਿਆ। ਜੈਸਾ ਕਿ ਲਿਖਿਆ ਹੈ:

ਦੋਹਰਾ॥
ਸਤ੍ਰਹ ਸੈ ਪੰਤਾਲ ਮੇਂ ਚੜ੍ਹ ਆਏ ਨਰੇਸ਼।
ਅਸ੍ਵਾਨ ਮਾਸ ਕੀ ਠਾਰਵੀ, ਊਪਰ ਸ਼੍ਰੀ ਦਸਮੇਸ਼॥੫੮॥...
ਚੌਪਈ॥
...ਮਚਯੋ ਜਹਿ ਇਹ ਘੋਰ ਸੰਗਰਾਮਾ।
ਜਮਨਾ ਤੀਰ ਭੰਗਾਣੀ ਨਾਮਾ।
ਨਦੀ ਗਿਰੀ ਕਾ ਸੰਗਮ ਜਾਹਿ।
ਡੇਢ ਜਾਮ ਭੇੜਾ ਭਯੋ ਤਾਹਿ।...॥੫੯॥[35]

ਸਤਰਹ ਸੈ ਪੈਤਾਲਸ ਮਧ॥
ਭਯੋ ਪਾਂਵਟੇ ਪ੍ਰਥਮ ਸੁ ਜੁਧ॥[36]
ਦਸ ਸਾਤ ਸਤੰ ਸਨ ਵੀਚ ਪੈਂਤਾਲੀਸ ਜੰਗ ਭਯੋ ਯਹ ਗ੍ਰਾਮ ਭੰਗਾਣੀ॥
ਦੇਸਨ ਦੇਸ ਵਿਖੈ ਬਿਦਤੇ ਤਬਤੈ ਗੁਰ ਬੀਰ ਕਟੈਲ ਮਹਾਨੀ॥[37]
ਸ਼ਿਵ ਜੀ ੫ ਅਜ ੪ ਅਸਵ ੭ ਮਨੁਖ ੧ ਮੁਖ ਮਧ ਸੰਮਤ ਜੰਗ ਭਯੋ ਜੋ ਭੰਗਾਣੀ॥
ਦੇਸਨ ਦੇਸ ਵਿਖੇ ਤਬਤੈ ਬਿਦਤੰ ਗੁਰ ਲੜਾਕ ਮਹਾਨੀ॥[38]

ਸਤਿਗੁਰੂ ਜੀ ਨੇ ਜੁੱਧ ਜਿੱਤ ਕੇ ਵਾਪਸ ਭੰਗਾਣੀ ਆ ਕੇ ਨਿਮਕ ਹਰਾਮੀ ਤੇ ਗ਼ਦਾਰਾਂ ਨੂੰ ਸਜ਼ਾਵਾਂ ਦਿੱਤੀਆਂ। ਜੈਸਾ ਕਿ ਲਿਖਿਆ ਹੈ:

ਜੁਧ ਜੀਤ ਆਏ ਜਬੈ ਟਿਕੈ ਨ ਤਿਨ ਪੁਰ ਪਾਂਵ॥
ਕਾਹਲੂਰ ਮੈਂ ਬਾਂਧਿਯੋ ਆਨ ਆਨੰਦਪੁਰ ਗਾਂਵ॥
ਜੇ ਜੇ ਨਰ ਤਹ ਨ ਭਿਰੇ ਦੀਨੇ ਨਗਰ ਨਿਕਾਰ॥
ਜੇ ਤਿਹ ਠਉਰ ਭਲੇ ਭਿਰੇ ਤਿਨੈ ਕਰੀ ਪ੍ਰਤਿਪਾਰ॥੩੭॥
ਚੌਪਈ॥
ਬਹੁਤ ਦਿਵਸ ਇਹ ਭਾਂਤਿ ਬਿਤਾਏ॥
ਸੰਤ ਉਬਾਰ ਦੁਸਟ ਸਭ ਘਾਏ॥
ਟਾਂਗ ਟਾਂਗ ਕਰਿ ਹਨੇ ਨਿਦਾਨਾ॥
ਕੂਕਰ ਜਿਮਿ ਤਿਨ ਤਜੇ ਪਰਾਨਾ॥੩੮॥[39]

ਜੀਤ ਕੈ ਖੇਤ ਪ੍ਰਭ ਆਨ ਕੈ ਪਾਂਵਟੇ ਕੂਚ ਕੋ ਸਾਜ ਮੰਗਾਇ ਲੀਨੋ॥
ਭਾਰ ਬਰਦਾਰ ਤਿਆਰ ਕੀਨੋ ਸਬੈ ਲਾਦ ਅਸਬਾਬ ਕੈ ਕੂਚ ਦੀਨੋ॥

---

34. ਪਖਯਾਨੋ ਚਰਿਤ੍ਰ ਪਾ: ੧੦, ਚਰਿਤ੍ਰ 71ਵਾਂ।
35. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 61.
36. ਸੁਖਾ ਸਿੰਘ, *ਉਕਤ ਰਚਨਾ*।
37. ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼*, ਪੋਥੀ ਪਹਿਲੀ।
38. ਗਿਆਨੀ ਗਿਆਨ ਸਿੰਘ, *ਉਕਤ ਰਚਨਾ*।
39. ਬਚਿੱਤ੍ਰ ਨਾਟਕ, ਅਧਿਆਇ ਅੱਠਵਾਂ।

ਆਨ ਕਹਿਲੂਰ ਮੇਂ[40] ਆਪ ਤਾਹੀ ਸਮੇਂ ਅਨੰਦਪੁਰ ਬਾਧ ਬਿਸਰਾਮ ਕੀਨੋ॥
ਸੂਰ ਸੀਗਾਰ ਬੇਦਾਰ ਕਾਇਰ ਦਏ ਰੀਤ ਇਹ ਭਾਂਤਿ ਕੈ ਕੈ ਪਤੀਨੋ॥੪੯॥[41]
ਕਿਤਕ ਦਿਸਵ ਫਿਰ ਪਾਂਵਟੇ ਰਹਿ ਗੁਰ ਮਨ ਮੁਦ ਧਾਰ॥
ਬਾਨੀ ਸੁਖਦਾਨੀ[42] ਰਚੀ ਆਹਿ ਜੋ ਗ੍ਰੰਥ ਮਝਾਰ॥[43]

ਇਸ ਇਕ ਰੋਜ਼ੇ ਜੰਗ ਵਿਚ ਸ੍ਰੀ ਕਲਗੀਧਰ ਜੀ ਦੇ ਦੋ ਭੂਆ ਦੇ ਪੁੱਤਰ ਸੀ—ਸੰਗੋ ਸ਼ਾਹ (ਸੰਗਰਾਮ ਸ਼ਾਹ) ਤੇ ਸ੍ਰੀ ਜੀਤ ਮਲ—ਤੇ ਪੀਰ ਬੁੱਧੂ ਦੇ ਦੋ ਪੁੱਤਰ ਤੇ ਇਕ ਭਰਾ ਤੇ ਹੋਰ ਕੁਝ ਸਿਦਕੀ ਸਿੱਖ ਸ਼ਹੀਦ ਹੋਏ ਤੇ ਸਤਿਗੁਰਾਂ ਨੂੰ ਵੀ ਕੁਝ ਜ਼ਖ਼ਮ ਲੱਗੇ।

ਰਾਜਾ ਫ਼ਤਹਿ ਸ਼ਾਹ ਦੀ ਤਰਫ਼ੋਂ ਰਾਜਾ ਹਰੀ ਚੰਦ ਤੇ ਹੋਰ ਕੁਝ ਕੁ ਪਹਾੜੀਏ ਤੇ ਬੇਵਫ਼ਾ ਪਠਾਣਾਂ ਵਿੱਚੋਂ ਨਜਾਬਤ ਖ਼ਾਂ ਤੇ ਹਯਾਤ ਖ਼ਾਂ ਆਦਿਕ ਮਾਰੇ ਗਏ। ਸ੍ਰੀ ਸੰਗੋ ਸ਼ਾਹ ਜੀ, ਜੋ ਭੰਗਾਣੀ ਜੰਗ ਦੇ ਮੁਖੀ ਜਥੇਦਾਰ ਸਨ, ਸ਼ਹੀਦ ਹੋਏ। ਇਨ੍ਹਾਂ ਨੂੰ ਸਤਿਗੁਰਾਂ ਨੇ ਸੰਗੋ ਸ਼ਾਹ ਤੋਂ ਸੰਗਰਾਮ ਸ਼ਾਹ ਨਾਮ ਰੱਖ ਕੇ ਇਨ੍ਹਾਂ ਦੀ ਸ਼ਹੀਦੀ ਦੀ ਪ੍ਰਭੁਤਾ ਵਧਾਈ। ਸ੍ਰੀ ਕ੍ਰਿਪਾਲ ਦਾਸ ਜੀ ਹੇਰਾਂ ਵਾਲਿਆਂ ਨੂੰ ਅੱਧੀ ਦਸਤਾਰ ਬਖ਼ਸ਼ੀ ਤੇ ਅੱਧੀ ਦਸਤਾਰ ਅਤੇ ਕੰਘਾ ਸਮੇਤ ਕੇਸਾਂ ਦੇ ਤੇ ਇਕ ਕ੍ਰਿਪਾਨ, ਜੋ ਸਾਢੇ ਤਿੰਨ ਇੰਚ ਲੰਮੀ ਸੀ, ਸ੍ਰੀ ਬੁੱਧੂ ਸ਼ਾਹ ਨੂੰ ਦਿੱਤੀ। ਜੈਸਾ ਕਿ ਲਿਖਿਆ ਹੈ :

ਇਮ ਕਹਿ ਗਹਿ ਦਸਤਾਰ ਕੋ ਸੁਭ ਕਕਰੇਜੀ ਰੰਗ॥
ਕੰਘਾ ਸਹਿਤ ਸੁ ਕੇਸ ਹੀ ਗਹੀ ਕਰਦ ਤਿੰਹ ਸੰਗ॥[44]

ਦਸਤਾਰ ਕਲਗੀਧਰ ਦੀ, ਜੋ ਸਤਿਗੁਰੂ ਨੇ ਭੰਗਾਣੀ ਜੰਗ ਪਿੱਛੋਂ ਸਾਈਂ ਬੁੱਧੂ ਸ਼ਾਹ ਨੂੰ ਬਖ਼ਸ਼ੀ ਅਤੇ ਦਸਤਾਰ ਨਾਲ ਕੰਘਾ[45], ਜਿਸ ਵਿਚ ਵਾਹੇ ਹੋਏ ਕੇਸ ਸਨ ਤੇ

---

40. ਪਾਉਂਟਾ ਸਾਹਿਬ ਤੋਂ ਸਤਿਗੁਰੂ ਜੀ ਮੱਘਰ 1745 ਬਿ: ਨੂੰ ਚੱਕ ਮਾਤਾ ਨਾਨਕੀ ਜੀ (ਰਾਜਾ ਭੀਮ ਚੰਦ ਚੰਦੋਲ ਵਾਲੀਏ ਬਿਲਾਸਪੁਰ ਦੀ ਰਿਆਸਤ) ਵਿਚ ਵਾਪਸ ਆ ਗਏ। ਕਹਿਲੂਰ ਕਿਲ੍ਹਾ ਹੈ, ਜੋ ਸ੍ਰੀ ਅਨੰਦਪੁਰ ਸਾਹਿਬ ਤੋਂ ਨਜ਼ਦੀਕ ਹੈ ਤੇ ਰਾਜੇ ਕਲਿਆਨ ਚੰਦ ਨੇ ਬਣਵਾਇਆ ਸੀ। ਚੱਕ ਮਾਤਾ ਨਾਨਕੀ ਜੀ ਦੀ ਜ਼ਮੀਨ (ਜੋ ਪੁਰਾਣਾ ਥੇਹ ਮਾਖੋਵਾਲ ਦੇ ਨਾਮ ਤੋਂ ਪ੍ਰਸਿੱਧ ਸੀ) ਗੁਰੂ ਤੇਗ ਬਹਾਦਰ ਜੀ ਨੇ ਜੇਠ ਹਾੜ 1722 ਬਿ: ਵਿਚ 15000/- ਰੁਪਏ ਤੋਂ ਮੁੱਲ ਖ਼ਰੀਦੀ। ਮਾਲ ਦੇ ਸਰਕਾਰੀ ਕਾਗਜ਼ਾਂ ਵਿਚ ਇਸ ਦਾ ਪੁਰਾਣਾ ਨਾਮ ਚੱਕ ਹੀ ਹੈ। ਗੁਰੂ ਕੇ ਮਹਿਲ, ਭੋਰਾ ਸਾਹਿਬ, ਦਮਦਮਾ ਸਾਹਿਬ ਅਤੇ ਸੀਸ ਗੰਜ ਗੁਰਦੁਆਰੇ ਇਸੇ ਚੱਕ ਵਿਚ ਹਨ। ਇਸ ਦਾ ਨੰਬਰਦਾਰ ਵੀ ਵੱਖਰਾ ਹੈ। ਸ੍ਰੀ ਕਲਗੀਧਰ ਜੀ ਨੇ ਪਾਉਂਟੇ ਸਾਹਿਬ ਤੋਂ ਵਾਪਸ ਆ ਕੇ ਕੁਝ ਹੋਰ ਜ਼ਮੀਨ ਰਾਜਾ ਭੀਮ ਚੰਦ ਪਾਸੋਂ ਲਈ ਤੇ ਪਿੰਡ ਵਸਾ ਕੇ ਨਾਮ ਅਨੰਦਪੁਰ ਰੱਖਿਆ ਤੇ ਚੱਕ ਮਾਤਾ ਨਾਨਕੀ ਅਖ਼ੀਰ ਅਨੰਦਪੁਰ ਦਾ ਹੀ ਮਹੱਲਾ ਬਣਾ ਗਿਆ।
*(ਲੇਖਕ ਤੇ ਮਾ: ਸੰਤੋਖ ਸਿੰਘ ਬੀ.ਏ. ਹੈੱਡਮਾਸਟਰ)*
41. ਕਵਿ ਸੈਨਾਪਤਿ, *ਉਕਤ ਰਚਨਾ*, ਅਧਿ: ਦੂਸਰਾ।
42. ਸ੍ਰੀ ਦਸਮੇਸ਼ ਜੀ ਨੇ ਭੰਗਾਣੀ ਜੰਗ ਤੋਂ ਬਾਦ ਪਾਉਂਟਾ ਸਾਹਿਬ ਠਹਿਰ ਕੇ ਕੋਈ ਰਚਨਾ ਨਹੀਂ ਕੀਤੀ ਤੇ ਉਨ੍ਹਾਂ ਦੀ ਪਾਉਂਟਾ ਸਾਹਿਬ ਦੀ ਆਖ਼ਰੀ ਰਚਨਾ ਕ੍ਰਿਸ਼ਨ ਚਰਿੱਤ੍ਰ ਹੈ, ਜੋ ਸਾਵਨ ਸੁਦੀ 7 ਸੰਮਤ, 1745 ਨੂੰ ਸਮਾਪਤ ਹੋਈ ਸੀ। *(ਲੇਖਕ)*
43. ਗਿਆਨੀ ਗਿਆਨ ਸਿੰਘ, *ਉਕਤ ਰਚਨਾ*।
44. ਕਵਿ ਸੰਤੋਖ ਸਿੰਘ, *ਉਕਤ ਰਚਨਾ*।
45. ਇਹ ਸਤਿਗੁਰਾਂ ਦੀਆਂ ਕੀਮਤੀ ਬਖ਼ਸ਼ਿਸ਼ਾਂ ਜੋ ਸਾਈਂ ਬੁੱਧੂ ਸ਼ਾਹ ਨੂੰ ਭੰਗਾਣੀ ਜੰਗ ਤੋਂ ਬਾਦ ਦਿੱਤੀਆਂ ਸਨ, ਹੁਣ ਨਾਭੇ ਮੌਜੂਦ ਹਨ।

ਇਕ ਕਰਦ, ਜੋ ਦਸਤਾਰ[46] ਨਾਲ ਬੱਧੀ ਹੋਈ ਸੀ ਤੇ ਜਿਸ ਦੀ ਲੰਬਾਈ ਕਰੀਬਨ ਸਾਢੇ ਤਿੰਨ ਇੰਚ ਹੈ।[47]

ਭੰਗਾਣੀ ਸਰਹੰਦ ਤੋਂ ਸੱਤਰ ਕੁ ਮੀਲ ਚੜ੍ਹਦੇ ਵੱਲ ਅਤੇ ਦਿੱਲੀ ਤੋਂ ਸਵਾ ਕੁ ਸੌ ਮੀਲ ਉੱਤਰ ਵੱਲ ਹੈ। ਸਰਹੰਦ ਮੁਗ਼ਲਾਂ ਦਾ ਇਕ ਖ਼ਾਸ ਅੱਡਾ ਸੀ ਅਤੇ ਦਿੱਲੀ ਮੁਗ਼ਲ ਹਕੂਮਤ ਦੀ ਕੇਂਦਰੀ ਰਾਜਧਾਨੀ। ਇਹ ਇਕ ਛੋਟੀ ਜਿਹੀ ਗੱਲ ਨਹੀਂ ਸੀ ਕਿ ਪਹਾੜੀ ਰਾਜਿਆਂ ਵਿੱਚੋਂ ਬਹੁਤੇ ਰਾਜੇ, ਰਾਜਾ ਫ਼ਤਹਿ ਸ਼ਾਹ ਨਾਲ ਸ਼ਾਮਿਲ ਹੋਏ ਸਨ ਕਿ ਗੁਰੂ ਜੀ ਦੀ ਵਧਦੀ ਤਾਕਤ ਨੂੰ ਰੋਕਿਆ ਜਾਏ। ਉਲਟਾ ਸਾਧਾਰਨ ਲੋਕਾਂ ਦੇ ਹੱਥੋਂ ਹਾਰ ਖਾ ਕੇ ਵਾਪਸ ਹੋਏ, ਉਨ੍ਹਾਂ ਹੱਥੋਂ ਜਿਨ੍ਹਾਂ ਨੂੰ ਉਹ ਸਦੀਆਂ ਤੋਂ ਲਤਾੜਦੇ ਆ ਰਹੇ ਸਨ।

ਜੰਗ ਦੀਆਂ ਖ਼ਬਰਾਂ ਨੇ ਸਰਹੰਦ ਅਤੇ ਦਿੱਲੀ ਦੇ ਸਰਕਾਰੀ ਹਲਕਿਆਂ ਵਿਚ ਖ਼ਾਸ ਦਿਲਚਸਪੀ ਪੈਦਾ ਕਰ ਦਿੱਤੀ ਸੀ। ਇਸ ਜਿੱਤ ਦਾ ਸਾਰੇ ਸਿੱਖ ਜਗਤ ਵਿਚ ਤੇ ਖ਼ਾਸ ਕਰਕੇ ਪਹਾੜੀ ਸ਼ਰਧਾਲੂਆਂ 'ਤੇ (ਸਤਿਗੁਰੂ ਜੀ ਦਾ) ਬਹੁਤ ਪ੍ਰਭਾਵ ਪਿਆ। ਇਸ ਦੇ ਬਾਦ ਰਾਜਾ ਫ਼ਤਹਿ ਸ਼ਾਹ ਨੇ ਫੇਰ ਕਦੇ ਵੀ ਧੌਣ ਉੱਚੀ ਕਰ ਕੇ ਨਹੀਂ ਵੇਖਿਆ ਤੇ ਇਸ ਘਟਨਾ ਦੇ ਬਾਦ ਇਸ ਦਾ ਨਾਮ ਤਕ ਵੀ ਇਤਿਹਾਸਕਾਰਾਂ ਨੇ ਇਤਿਹਾਸ ਅੰਦਰ ਨਹੀਂ ਦਿੱਤਾ।

•

46. ਪੁਰਾਤਨ ਰਿਵਾਜ ਦੇ ਮੁਤਾਬਕ ਹੁਣ ਵੀ ਕਈ ਸਿੰਘ ਛੋਟੀ ਦਸਤਾਰ ਨਾਲ ਕ੍ਰਿਪਾਨ ਤੇ ਖੰਡਾ ਰੱਖਦੇ ਹਨ। ਬੁੱਢਾ ਦਲ ਦੇ ਸਾਰੇ ਸਿੰਘ ਛੋਟੀ ਦਸਤਾਰ ਨਾਲ ਕ੍ਰਿਪਾਨ ਤੇ ਖੰਡਾ ਰੱਖਦੇ ਹਨ। ਬੁੱਢੇ ਦਲ ਦੀ ਛੋਟੀ ਦਸਤਾਰ ਸੁਰਮਈ ਹੁੰਦੀ ਹੈ। ਕੇਸੀ ਇਸ਼ਨਾਨ ਕਰਨ ਸਮੇਂ ਛੋਟੀ ਦਸਤਾਰ, ਜਿਸ ਨਾਲ ਕ੍ਰਿਪਾਨ ਤੇ ਖੰਡਾ ਹੁੰਦਾ ਹੈ, ਨਾਲ ਕੰਘਾ ਬੰਨ੍ਹ ਕੇ ਡਉਲੇ ਨਾਲ ਸਜਾ ਲੈਂਦੇ ਹਨ ਤੇ ਬਾਕੀ ਦੇ ਸ਼ਸਤਰ ਵਧਾ ਕੇ ਨਜ਼ਦੀਕ ਰੱਖ ਲੈਂਦੇ ਹਨ। ਇਸ ਰਵਾਇਤ ਤੋਂ ਇਹ ਪਤਾ ਲੱਗਦਾ ਹੈ ਕਿ ਛੋਟੀ ਕ੍ਰਿਪਾਨ ਕੇਸਾਂ ਵਿਚ ਰੱਖਣੀ ਜ਼ਰੂਰੀ ਹੈ ਤੇ ਜਿਥੋਂ ਤਕ ਮੇਰੀ ਪੜਚੋਲ ਦਾ ਸੰਬੰਧ ਹੈ ਕਿ ਅਕਾਲੀ ਲਹਿਰ ਤੋਂ ਪਹਿਲਾਂ ਸਾਰੇ ਸਿੰਘ ਕ੍ਰਿਪਾਨ ਨੂੰ ਜ਼ਰੂਰ ਕੇਸਾਂ ਵਿਚ ਰੱਖਦੇ ਸਨ, ਭਾਵੇਂ ਲੰਬਾਈ ਛੋਟੀ ਹੋ ਗਈ ਸੀ।
47. ਕਾਨ੍ਹ ਸਿੰਘ ਨਾਭਾ, *ਉਕਤ ਰਚਨਾ*, ਸਫ਼ਾ 2085.

# ਹੋਲਾ ਮਹੱਲਾ

ਹੋਲਾ ਤਾਂ ਅਰਥਾਂ ਵਿਚ ਹੋਇਆ ਹੋਲੀ ਦਾ ਪੁਲਿੰਗ ਰੂਪ ਤੇ ਮਹੱਲਾ ਦੇ ਅਰਥ ਹਨ : ਚੜ੍ਹਾਈ (ਚੜ੍ਹਤਲ)। ਉਹ ਅਸਥਾਨ, ਜਿਸ ਥਾਂ ਨੂੰ ਫ਼ਤਹਿ ਕਰ ਕੇ ਉਥੇ ਜਾ ਟਿਕੀਏ। ਖ਼ਾਲਸੇ ਦਾ ਹੋਲਾ ਮਹੱਲਾ ਜੰਗ ਜਾਂ ਰਣ-ਭੂਮੀ ਨਹੀਂ, ਇਹ ਤਾਂ ਮਸਨੂਈ ਜੰਗ ਤੇ ਪੰਥ ਨੂੰ ਸਦੀਵ ਕਾਲ ਚੜ੍ਹਦੀ ਕਲਾ ਵਿਚ ਰੱਖਣ ਵਾਸਤੇ ਇਕ ਰੀਤ ਚਲਾਈ ਸੀ।

ਹੋਲੀਆਂ ਦੇ ਅੰਤਿਮ ਦਿਨ ਸਿੱਖ ਜਗਤ ਵਿਚ ਹੋਲਾ ਮਹੱਲਾ ਮਨਾਇਆ ਜਾਂਦਾ ਹੈ। ਇਹ ਸਿੱਖਾਂ ਦਾ ਧਾਰਮਿਕ, ਬੀਰ ਰਸ ਭਰਪੂਰ ਚੜ੍ਹਦੀ ਕਲਾ ਵਿਚ ਰੱਖਣ ਵਾਲਾ ਗੁਰਪੁਰਬ ਹੈ।[1] ਇਸ ਦੀ ਹੋਂਦ ਨੂੰ ਸਮਝਣ ਵਾਸਤੇ, ਅਸੀਂ ਪ੍ਰਾਚੀਨ-ਨਵੀਨ ਇਤਿਹਾਸ ਨੂੰ ਤਿੰਨ ਹਿੱਸਿਆਂ ਵਿਚ ਵੰਡਦੇ ਹਾਂ ਤਾਂ ਕਿ ਪਾਠਕਾਂ ਨੂੰ ਸਹੀ ਤੇ ਪੂਰੀ ਵਾਕਫ਼ੀਅਤ ਮਿਲ ਸਕੇ :

(ੳ) ਹੋਲੀ ਦਾ ਪਿਛੋਕੜ;
(ਅ) ਹੋਲੀ ਦਾ ਤਿਉਹਾਰ;
(ੲ) ਹੋਲਾ ਮਹੱਲਾ।

## (ੳ) ਹੋਲੀ ਦਾ ਪਿਛੋਕੜ

ਹੋਲੀ ਹੋਲਕਾਂ ਦਾ ਉਪ-ਨਾਮ ਹੈ। ਇਸ ਦਾ ਸਮੇਂ ਪ੍ਰਾਚੀਨ ਕਾਲ ਸੱਤਵੇਂ ਅਵਤਾਰ ਸ੍ਰੀ ਨਰਸਿੰਘ ਤੋਂ ਪਹਿਲੋਂ ਦਾ ਨਿਸਚਿਤ ਹੁੰਦਾ ਹੈ। ਇਹ ਹੋਲਕਾਂ ਹਿਰਨਯੋਂ ਤੇ ਹਰਨਾਖਸ਼ (ਹਿਰਨਕਸ਼ਪ) ਦੀ ਭੈਣ ਅਤੇ ਪ੍ਰਹਿਲਾਦ ਭਗਤ ਦੀ ਭੂਆ (ਫੂਫੀ) ਸੀ। ਹਿਰਨਯੋਂ-ਹਰਨਾਖਸ਼ ਦਾ ਜ਼ਿਕਰ ਛੇਵੇਂ ਅਵਤਾਰ ਸ੍ਰੀ ਬੈਰਾਹ ਜੀ ਵਿਚ ਆਇਆ ਹੈ :

ਹਿਰਿਨਯੋ[2] ਹਿਰੰਨਾਛਸੰ ਦੋਇ ਬੀਰੰ॥
ਸਭੈ ਲੋਗ ਕੈ ਜੀਤ ਲੀਨੇ ਗਹੀਰੰ॥
ਜਲੰ ਬਾ ਥਲੇਯੰ ਕੀਯੋ ਰਾਜ ਸਰਬੰ॥
ਭੁਜਾ ਦੇਖ ਭਾਰੀ ਬਢਯੋ ਤਾਹਿ ਗਰਬੰ॥੨॥[3]

ਹੋਲਕਾਂ ਦੇ ਭਰਾ ਵਾਹਿਗੁਰੂ ਦੀ ਹੋਂਦ ਤੋਂ ਮੁਨਕਰ ਸਨ। ਸਰਬ-ਵਿਆਪੀ

---

1. ਕੁਰਬਾਣੀ ਤਿਨਾ ਗੁਰ ਸਿਖਾ ਭਾਇ ਭਗਤਿ ਗੁਰਪੁਰਬ ਕਰੰਦੇ।
*(ਭਾਈ ਗੁਰਦਾਸ ਜੀ, ਵਾਰ 12, ਪਉੜੀ 2)*
2. ਹਿਰਨਯੋਂ ਦੀ ਮਿਰਤੂ ਸ੍ਰੀ ਬੈਰਾਹ ਦੇ ਹੱਥੋਂ ਹੋਈ ਸੀ।
3. ਸ੍ਰੀ ਦਸਮ ਗ੍ਰੰਥ, ਅਥ ਬੈਰਾਹ ਅਵਤਾਰ, ਪੰਨਾ 163.

ਨਿਰੰਕਾਰ ਨੇ ਸੰਸਾਰ ਵਿਚ ਆਸਤਕ ਮਤ ਫੈਲਾਉਣ ਵਾਸਤੇ ਹੋਲਕਾਂ ਦੇ ਛੋਟੇ ਭਰਾ ਹਰਨਾਖਸ਼ ਦੇ ਘਰ ਮੁਲਤਾਨ (ਪੰਜਾਬ) ਦੀ ਭੂਮੀ ਵਿਚ ਪ੍ਰਹਿਲਾਦ ਨੂੰ ਜਨਮ ਦਿੱਤਾ :

ਪ੍ਰਹਲਾਦ ਭਗਤ ਲਿਨੋਂਵਤਾਰ।
ਸ਼ੁਭ ਕਰਨ ਕਾਜ ਸੰਤਨ ਉਧਾਰ।...[4]

ਹਰਨਾਖਸ਼ ਨੇ ਸੰਢਾ ਮਰਕਾ[5] ਦੀ ਸ਼ਿਕਾਇਤ 'ਤੇ ਪਾਠਸ਼ਾਲਾ ਪਹੁੰਚ ਪ੍ਰਹਿਲਾਦ ਨੂੰ ਸਮਝਾਇਆ। ਉਸ ਨੇ ਅੱਗੋਂ ਉੱਤਰ ਦਿੱਤਾ, "ਪਿਤਾ ਜੀ! ਸਰਬ-ਸ਼ਕਤੀਮਾਨ ਪਰਮਾਤਮਾ ਹੈ, ਮਨੁੱਖ ਨਹੀਂ।" ਜਿਸ 'ਤੇ ਹੰਕਾਰੀ ਪਿਤਾ ਨੇ ਪ੍ਰਹਿਲਾਦ ਨੂੰ ਮਾਰਨ ਦੇ ਸਾਰੇ ਯਤਨ ਕੀਤੇ :

ਦੁਸਟ ਸਭਾ ਮਿਲ ਮੰਤਰ ਉਪਾਇਆ
ਕਰਸਿਹ ਅਉਧ ਘਨੇਰੀ।
ਗਿਰ ਤਰ ਜਲ ਜੁਆਲਾ ਭੈ ਰਖਿਓ।
ਰਾਜਾ ਰਾਮ ਮਾਇਆ ਫੇਰੀ।੩।

ਹਰਨਾਖਸ਼ ਨੇ ਜਾਪਦਾ ਹੈ ਕਿ ਚੇਤਰ ਸੁਦੀ ੧[6] ਤੋਂ ਪੰਦਰਾਂ ਦਿਨ ਪੂਰਨਮਾਸ਼ੀ ਤਕ ਪ੍ਰਹਿਲਾਦ ਨੂੰ ਕਈ ਤਸੀਹੇ ਦਿੱਤੇ, ਵੱਡਾ ਤਸੀਹਾ ਅਗਨੀ ਦਾ ਸੀ। ਇਹ ਉਸ ਨੇ ਆਪਣੀ ਭੈਣ ਹੋਲਕਾਂ ਰਾਹੀਂ ਦਿਵਾਇਆ। ਕਹਿੰਦੇ ਹਨ ਕਿ ਹੋਲਕਾਂ ਨੂੰ ਕਿਸੇ ਦਾ ਵਰ ਸੀ ਕਿ ਉਹ ਅੱਗ ਵਿਚ ਨਹੀਂ ਸੜੇਗੀ, ਇਹ ਬਲਦੀ ਚਿਖਾ ਵਿਚ ਪ੍ਰਹਿਲਾਦ (ਭਤਰੀਏ) ਨੂੰ ਗੋਦ ਵਿਚ ਲੈ ਕੇ ਬੈਠ ਗਈ। ਪ੍ਰਹਿਲਾਦ ਬਚ ਗਿਆ ਤੇ ਹੋਲਕਾਂ ਸੜ ਕੇ ਭਸਮ ਹੋ ਗਈ।

ਇਸ ਤਰ੍ਹਾਂ ਇਹ ਸੰਖਿਪਤ ਇਤਿਹਾਸ ਹੋਲੀ (ਹੋਲਕਾਂ) ਦਾ ਹੈ, ਇਸ ਨੂੰ ਪੁਰਾਣੀ ਚੱਲੀ ਆਉਂਦੀ ਰਵਾਇਤ ਦੇ ਅਨੁਸਾਰ ਚੇਤਰ ਸੁਦੀ ਪੂਰਨਮਾਸ਼ੀ ਨੂੰ ਜਲਾਇਆ ਜਾਂਦਾ ਹੈ। ਇਸੀ ਦਿਨ ਹੋਲਕਾਂ ਦੀ ਮ੍ਰਿਤੂ ਤੋਂ ਪਿੱਛੋਂ ਸ੍ਰੀ ਨਰਸਿੰਘ ਜੀ ਦਾ ਪ੍ਰਗਟ ਹੋਣਾ ਜਾਪਦਾ ਹੈ :

ਕਢਿ ਖੜਗੁ ਸਦਿ ਪੁਛਿਆ ਕਉਣੁ ਸੁ ਤੇਰਾ ਹੈ ਉਸਤਾਦੁ।
ਥੰਮ੍ਹ ਪਾੜਿ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦਿ॥੨॥[7]

ਹਰਨਾਖਸ਼ ਉਸ ਜ਼ਮਾਨੇ ਦਾ ਰਾਜਾ ਤੇ ਇਸ ਦੀ ਸਾਰੀ ਮਸ਼ੀਨਰੀ ਇਸ ਦੇ ਨਾਲ ਸੀ। ਬਾਲਕ ਪ੍ਰਹਿਲਾਦ ਨਾਲ ਕੇਵਲ ਪਾਠਸ਼ਾਲਾ ਦੇ ਵਿਦਿਆਰਥੀ[8] ਸਨ। ਇਹ ਲੜਾਈ ਆਸਤਕ ਤੇ ਨਾਸਤਕ ਮਤ ਦੀ ਸੀ। ਅਖ਼ੀਰ ਆਸਤਕ ਮਤ ਦੀ ਜਿੱਤ ਹੋਈ। ਵਾਹਿਗੁਰੂ ਨੇ ਸ੍ਰੀ ਨਰਸਿੰਘ ਦੇ ਰੂਪ ਵਿਚ ਪ੍ਰਗਟ ਹੋ ਕੇ, ਆਪਣੇ ਭਗਤ ਦੀ ਰੱਖਿਆ ਕੀਤੀ :

ਗਰਜਤ ਰਣ ਨਰਸਿੰਘ ਕੇ ਭੱਜੇ ਸੂਰ ਅਨੇਕ॥
ਏਕ ਇਕਯੋ ਹਿਰਨਾਛ ਤਹ ਅਵਰੁ ਨ ਜੋਧਾ ਏਕ॥੩੪॥

---

4. ਨਰਸਿੰਘ ਅਵਤਾਰ, ਪਾ: ੧੦.
5. ਬਸੰਤ ਕਬੀਰ ਜੀ।
6. ਚੇਤਰ ਸੁਦੀ ੧ ਤੋਂ ਪਹਿਲਾਂ ਹੋਲੀ ਉਤਰਦੀ ਹੈ।
7. *ਗਿਆਨ ਰਤਨਾਵਲੀ ਵਾਰਾਂ ਭਾਈ ਗੁਰਦਾਸ ਜੀ*, ਵਾਰ ਦਸਵੀਂ।
8. *ਉਹੀ*।

॥ ਚੌਪਈ ॥
ਮੁਸਟ ਜੁੱਧ ਜੁੱਟੇ ਭਟ ਦੋਊ॥
ਤੀਸਰ ਤਾਹਿ ਨ ਪੇਖੀਅਤ ਕੋਊ॥...
ਅਸ਼ਟ ਦਿਵਸ ਅਸ਼ਟੇਨਿ ਸੁ ਜੁੱਧਾ॥
ਕੀਨੋ ਦੁਹੂੰ ਭਟਨ ਮਿਲਿ ਕ੍ਰੱਧਾ॥
ਬਹੁਰੋ ਅਸੁਰ ਕਿਛੁਕੁ ਮੁਰਝਾਨਾ॥
ਗਿਰਯੋ ਭੂਮ ਜਨ ਬ੍ਰਿਛ ਪੁਰਾਨਾ॥੩੬॥[9]

ਅਖ਼ੀਰ ਸ੍ਰੀ ਨਰਸਿੰਘ ਨੇ ਹਰਨਾਖਸ਼ ਨੂੰ ਅੰਦਰ ਬਾਹਰ ਦਿਨ ਹੋਣ 'ਤੇ ਕਿਲ੍ਹੇ ਦੇ ਦਰਵਾਜ਼ੇ ਵਿਚ ਆਪਣੀ ਗੋਦ ਵਿਚ ਲੈ ਕੇ ਨਖਨ (ਨਹੁੰਆਂ) ਨਾਲ ਇਸ ਦਾ ਅੰਤ ਕੀਤਾ।

## (ਅ) ਹੋਲੀ ਦਾ ਤਿਉਹਾਰ

ਇਹ ਤਿਉਹਾਰ ਹਮੇਸ਼ਾ ਸਰਦ ਰੁੱਤ ਪਿੱਛੋਂ ਆਉਂਦਾ ਹੈ ਤੇ ਪਾਲਾ ਖ਼ਤਮ ਹੁੰਦਾ ਹੈ। ਮੌਸਮ ਨਵਾਂ ਹੋਣਾ ਸ਼ੁਰੂ ਹੋ ਜਾਂਦਾ ਹੈ ਤੇ ਬਸੰਤ ਮੌਲਦੀ ਤੇ ਕੁਦਰਤ ਨਿਖਰਦੀ ਹੈ। ਹੋਲੀਆਂ ਖੇਡਣ ਵਾਲੇ ਠੱਠਾ ਮਖ਼ੌਲ ਕਰਦੇ,[10] ਸਾਂਗ ਉਤਾਰਦੇ ਤੇ ਇਕ ਦੂਜੇ 'ਤੇ ਰੰਗ ਤੇ ਗੁਲਾਲ ਸੁੱਟਦੇ ਹਨ। ਹਰ ਕਿਸਮ ਦੇ ਗ਼ੁੱਸੇ ਗਿਲੇ ਤੇ ਉਲਾਂਭੇ ਹੋਲੀ ਦੇ ਰੰਗ ਵਿਚ ਰੰਗੇ ਜਾਂਦੇ ਤੇ ਖ਼ੁਸ਼ੀਆਂ ਦਾ ਰੂਪ ਧਾਰ ਲੈਂਦੇ ਹਨ। ਸ੍ਰੀ ਕ੍ਰਿਸ਼ਨ ਚਰਿੱਤ੍ਰ ਵਿਚ ਹੋਲੀ ਖੇਡਣ ਵਾਲਿਆਂ ਦਾ ਨਕਸ਼ਾ ਇਉਂ ਖਿੱਚ ਕੇ ਦੱਸਿਆ ਹੈ :

ਮਾਘ ਬਿਤੀਤਿ ਭਏ ਰੁਤ ਫਾਗੁਨ, ਆਇ ਗਈ ਸਭ ਖੇਲਤ ਹੋਰੀ॥
ਗਾਵਤ ਗੀਤ ਬਜਾਵਤ ਤਾਲ, ਕਹੈ ਮੁਖ ਤੇ ਭਰੂਆ ਮਿਲਿ ਜੋਰੀ॥
ਡਾਰਤ ਹੈ ਅਲਤਾ ਬਨਿਤਾ, ਛਟਕਾ ਸੰਗ ਮਾਰਤ ਬੈਸਨ ਥੋਰੀ॥
ਖੇਲਤ 'ਸਯਾਮ' ਧਮਾਰ ਅਨੂਪ, ਮਹਾ ਮਿਲਿ ਸੁੰਦਰਿ ਸਾਂਵਲ ਗੋਰੀ॥੨੨੫॥[11]

ਹੋਲੀ ਦਾ ਤਿਉਹਾਰ ਵਾਸਤਵ ਵਿਚ ਆਸਤਕਮਿਤ ਦੀ ਜਿੱਤ ਹੈ। ਇਸ ਤਿਉਹਾਰ ਦਾ ਮੁਖ ਨਾਇਕ ਅਸੀਂ ਪ੍ਰਹਿਲਾਦ ਭਗਤ ਨੂੰ ਮੰਨਦੇ ਹਾਂ। ਹੋਲੀਆਂ ਦੇ ਦਿਨਾਂ ਵਿਚ ਚਾਹੀਦਾ ਤਾਂ ਇਹ ਹੈ ਕਿ ਭਗਤ ਜੀ ਦੀ ਸਹਿਨਸ਼ੀਲਤਾ ਤੇ ਉਸ ਦੇ ਕੀਤਿਆਂ ਕੰਮਾਂ ਨੂੰ ਦੁਹਰਾਈਏ ਤੇ ਉਨ੍ਹਾਂ ਦੇ ਪਾਏ ਪੂਰਨਿਆਂ 'ਤੇ ਚੱਲਣ ਦੀ ਕੋਸ਼ਿਸ਼ ਕਰੀਏ। ਪ੍ਰਹਿਲਾਦ ਨਿਰੇ 'ਅਹਿੰਸਾ ਪਰਮੋ ਧਰਮਾ' ਦੇ ਹੀ ਹਾਮੀ ਨਹੀਂ ਸਨ, ਉਨ੍ਹਾਂ ਨੂੰ ਜਦੋਂ ਜ਼ਰੂਰਤ

---

9. ਨਰਸਿੰਘ ਅਵਤਾਰ, ਪਾ: ੧੦.
10. ਸ੍ਰੀ ਦਸਮੇਸ਼ ਜੀ ਨੇ 1743 ਬਿ: ਦੀਆਂ ਹੋਲੀਆਂ ਵਿਚ ਖ਼ਾਲਸੇ ਨੂੰ 'ਸਿੰਘ' ਪਦ ਅਸਲੀਅਤ ਸਮਝਾਣ ਵਾਸਤੇ ਇਕ ਸ੍ਵਾਂਗ ਵਰਤਾਇਆ। ਇਨ੍ਹਾਂ ਦਿਨਾਂ ਵਿਚ ਜਿਸ ਸ਼ੇਰ ਦਾ ਸ਼ਿਕਾਰ ਉਦੇ ਸਿੰਘ ਨੇ ਖੇਡਿਆ ਸੀ, ਉਸਦੀ ਖਲੜੀ ਉਤਰਵਾ ਕੇ ਇਕ ਖੋਤੇ (ਗੱਧੇ) 'ਤੇ ਮੜ੍ਹ ਬਾਹਰ ਖੇਤਾਂ ਵਿਚ ਛੱਡ ਦਿੱਤਾ। ਇਹ ਮਸਨੂਈ ਸ਼ੇਰ, ਜਿੰਨਾ ਚਿਰ ਆਪਣੇ ਭਾਈਚਾਰੇ (ਖੋਤਿਆਂ) ਵਿਚ ਨਹੀਂ ਰਲਿਆ, ਓਨਾ ਚਿਰ ਨਗਰਵਾਸੀ ਇਸ ਪਾਸੋਂ ਭੈ ਖਾਂਦੇ ਰਹੇ :

ਪੁਨ ਕਲਾਲ ਕੇ ਪ੍ਰਵਿਸ਼ਯੋ ਜਾਈ।
ਲਾਦ ਗੂਣ ਕੋ ਲਸ਼ਟ ਲਗਾਈ।
ਤਿਸ ਹੁਇ ਸਿੰਘ ਜਾਤਿ ਮੈਂ ਪਰੈ।
ਤਜਹਿ ਸ਼ਸਤ੍ਰ ਭੈ ਕੋਇ ਨ ਧਰੈ।੧੮।

*(ਕਵਿ ਸੰਤੋਖ ਸਿੰਘ, 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ', ਰਿਤੁ 3, ਅੰਸੂ 22)*

11. ਸ੍ਰੀ ਦਸਮ ਗ੍ਰੰਥ, ਪੰਨਾ 281.

ਭਾਸੀ[12] ਤਾਂ ਉਨ੍ਹਾਂ "ਮੂਰਖ ਗੰਢੁ ਪਵੈ ਮੁਹਿ ਮਾਰ" ਦੇ ਮਹਾਂਵਾਕ ਅਨੁਸਾਰ ਰਾਜ ਭਾਗ ਦੀ ਵਾਗਡੋਰ ਸੰਭਾਲ ਕੇ ਧਰਮ ਦੋਖੀਆਂ ਦਾ ਦੇਸ ਵਿੱਚੋਂ ਸਫ਼ਾਇਆ ਕੀਤਾ :

ਪ੍ਰਹਲਾਦ ਕਰਜੋ ਨ੍ਰਿਪ ਛਤ੍ਰ ਫੇਰ॥
ਦੀਨੋ ਸੰਘਾਰ ਸਭ ਇਮ ਅੰਧੇਰ॥
ਸਭ ਦੁਸ਼ਟ ਅਰਿਸ਼ਟ ਦਿੱਨੇ ਖਪਾਇ॥
ਪੁਨ ਲਈ ਜੋਤ ਜੋਤਹਿ ਮਿਲਾਇ॥੪੧॥[13]

ਹੋਲੀ ਤਿਉਹਾਰ ਦਾ ਪਿਛੋਕੜ ਬਹੁਤ ਚੰਗਾ ਹੈ, ਪੁਰਾਣਾ ਤਿਉਹਾਰ ਹੋਣ ਕਰਕੇ ਇਸ ਵਿਚ ਕਈ ਤਰੁੱਟੀਆਂ ਆ ਗਈਆਂ ਹਨ। ਪ੍ਰਹਿਲਾਦ ਭਗਤ ਦੀ ਆਸਤਿਕਤਾ, ਦ੍ਰਿੜ੍ਹ ਵਿਸ਼ਵਾਸ ਤੇ ਸਿਦਕ ਨੂੰ ਤਾਂ ਅੱਜ ਕੋਈ ਨਹੀਂ ਜਾਣਦਾ। ਨਿਰਾ ਗੰਦ ਘੋਲਣ ਤੇ ਗੰਦ ਬਕਣ ਨੂੰ ਹੀ ਹੋਲੀ ਸਮਝ ਲੀਤਾ ਗਿਆ ਹੈ। ਜਦ ਕਿਸੇ ਤਿਉਹਾਰ ਜਾਂ ਦਿਨ ਦਿਹਾਰ ਦੀ ਅਸਲੀ ਮਹੱਤਾ ਕਾਇਮ ਨਾ ਰਹੇ ਤਾਂ ਉਹ ਰਸਮੀ ਤੇ ਨਿਰ-ਜੀਵ ਬਣ ਜਾਂਦਾ ਹੈ।

ਗੁਰੂ ਸਾਹਿਬਾਂ ਨੇ ਸਾਡੇ ਕੌਮੀ ਜੀਵਨ ਨੂੰ ਹਰ ਪਹਿਲੂ ਤੋਂ ਸਿੱਖਿਆਦਾਇਕ ਤੇ ਰਸ ਭਰਪੂਰ ਬਨਾਉਣ ਦਾ ਯਤਨ ਕੀਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦੱਸਿਆ :

ਆਜੁ ਹਮਾਰੈ ਬਨੇ ਫਾਗ॥
ਪ੍ਰਭ ਸੰਗੀ ਮਿਲਿ ਖੇਲਨ ਲਾਗ॥
ਹੋਲੀ ਕੀਨੀ ਸੰਤ ਸੇਵ॥
ਰੰਗੁ ਲਾਗਾ ਅਤਿ ਲਾਲ ਦੇਵ॥੨॥...[14]

ਭਾਵ ਹੋਲੀਆਂ ਵਿਚ ਖ਼ੁਸ਼ੀ ਮਨਾਉ, ਹੱਸੋ ਖੇਡੋ, ਸੰਗੀਤ ਲਲਿਤ ਕਲਾ ਵਰਤੋ, ਪਰ ਸਾਧ-ਸੰਗਤ ਵਿਚ ਸੇਵਾ ਕਰ ਕੇ, ਕਿਉਂਕਿ ਇਸ ਤਰ੍ਹਾਂ ਆਚਰਨ ਪਵਿੱਤਰ ਬਣਦਾ ਹੈ। ਸਤਿਗੁਰਾਂ ਨੇ ਤਾਹੀਓਂ ਭਜਨ, ਸਿਮਰਨ, ਸਤਿਸੰਗ ਤੇ ਸੇਵਾ ਵਿਚ ਲੱਗ ਕੇ ਹੋਲੀ ਮਨਾਉਣ ਦਾ ਉਪਦੇਸ਼ ਕੀਤਾ, ਕਿਉਂਕਿ "ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ"।

## (ੲ) ਹੋਲਾ ਮਹੱਲਾ

ਸ੍ਰੀ ਕਲਗ਼ੀਧਰ ਜੀ ਨੇ ਸੀਸ ਭੇਟ ਕੌਤਕ ਤੋਂ ਉਪਰੰਤ 1756 ਬਿ: (1700 ਈ:) ਦੀਆਂ ਹੋਲੀਆਂ ਨੂੰ ਇਸਤਰੀ-ਲਿੰਗ ਤੋਂ ਪੁਲਿੰਗ ਰੂਪ ਵਿਚ ਬਦਲ ਕੇ ਇਸ ਦੀਆਂ ਤਰੁੱਟੀਆਂ ਨੂੰ ਦੱਸਿਆ :

> ਇਕ ਬੇਰ ਗੁਰੂ ਜੀ ਬੈਠੇ ਥੇ ਤਾਂ ਹੋਲਾ ਕੀਆ। ਗਿਆਨੀਆਂ ਧਿਆਨੀਆਂ ਸਿੱਖਾਂ ਬਡ ਕੰਤੂਹਲ ਕੀਆ। ਰੰਗ ਰਾਗ ਤਮਾਸ਼ੇ, ਸਵਾਂਗ ਕਰ ਕਰ ਲਿਆਵੈ ਪਾਸ ਗੁਰੂ ਕੇ। ਗੁਰੂ ਜੀ ਦੇਖੇ ਜਗਤ ਕੀ ਕਿਰਿਆ।...ਅਤੇ ਹਿੰਦੂਆਂ ਦੇ ਦਿਨ ਹੋਲੀ, ਲੋਹੜੀ ਦਿਵਾਲੀ ਹੋਰ ਦਿਹਾਰਾਂ ਦੇ ਦਿਹਾੜੇ (ਦਿਨ) ਆਂਵਦੇ ਹੈਨ ਤਾਂ ਖ਼ਰਾਬੀਆਂ

---

12. ਚੂੰਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ॥
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ॥੨੨॥ *(ਪਹਿਲੀ ਹਕਾਇਤ ਜ਼ਫ਼ਰਨਾਮਾ ਪਾ: ੧੦)*
13. ਨਰਸਿੰਘ ਅਵਤਾਰ, ਪਾ: ੧੦.
14. ਬਸੰਤੁ ਮਹਲਾ ੫, ਪੰਨਾ 1180.

ਗਾਲੀਆਂ (ਕੱਢਦੇ) ਨਾਰੀ ਪੁਰਖ ਬਿਲੱਜ ਹੁੰਦੇ ਹੈਨ। ਸਿੱਖੋ ਬੰਦਗੀ ਵਾਲੇ ਦੁਹਾਂ ਜਹਾਨਾਂ ਤੇ ਸੁਖੀ ਤੇ ਹੋਰ ਆਪਣੀ ਦਸ਼ਰਾ ਵਿਚ ਬਧੇ ਪਸੂਆਂ ਵਾਂਗੂੰ ਪਏ ਜਨਮਦੇ ਮਰਦੇ ਹੈਨ। ਭਾਈ ਸਿੱਖੋ ਬਿਨਾ ਕਰਣੀ ਨਹੀਂ ਰੀਝਦਾ।...[15]

ਐਸੀ ਹੋਲੀ, ਜਿਸ ਵਿਚ ਦੁਰ-ਬਚਨ ਤੇ ਭਲਿਆਂ ਨੂੰ ਕਲਪਾਉਣ ਵਾਲੇ ਤੇ ਵਿਕਾਰੀਆਂ ਦੇ ਵਿਕਾਰ ਨੂੰ ਵਧਾਉਣ ਵਾਲੇ ਮਾੜੇ ਕਰਮ ਹੁੰਦੇ ਸਨ, ਉਸ ਦੇ ਮਨਾਉਣ ਦੀ ਸਤਿਗੁਰਾਂ ਨੇ ਗੁਰਸਿੱਖਾਂ ਨੂੰ ਮਨਾਹੀ ਕੀਤੀ। ਪਰ ਇਹ ਉਤਸ਼ਾਹ-ਜਨਕ ਗੁਰਬਾਣੀ ਦੇ ਕੀਰਤਨ ਨਾਲ ਮਿਲਿਆ, ਜੋ ਵਿਛੜੇ ਸਤਿਸੰਗੀਆਂ ਦੇ ਮੇਲੇ ਕਰਵਾਣ ਵਾਲਾ ਅਦਭੁੱਤ ਹੋਲਾ ਅਤੇ ਬੀਰ ਰਸੀ ਮਹੱਲਾ ਹੈ, ਸ੍ਰੀ ਦਸਮੇਸ਼ ਜੀ ਨੇ ਪ੍ਰਗਟ ਕੀਤਾ। ਇਸ ਦਾ ਇਤਿਹਾਸਕ ਸਬੂਤ ਭਾਈ ਨੰਦ ਲਾਲ ਸਾਹਿਬ ਦੀ ਉਗਾਹੀ :

ਗੁਲਿ ਹੋਲੀ ਬਬਾਗਿ ਦਹਰ ਬੂ ਕਰਦ।
ਲਬਿ ਚੂੰ ਗੁੰਚਹ ਰਾ, ਫ਼ਰਖ਼ੰਦਾ ਖ਼ੂ ਕਰਦ।
ਗੁਲਾਬੋ, ਅੰਬਰੋ, ਮੁਸ਼ਕੋ ਅਬੀਰੇ।
ਚੁ ਬਾਰਾਂ, ਬਾਰਸ਼ੇ ਅਜ਼ ਸੂ ਬਸੂ ਕਰਦ।
ਜ਼ਹੇ ਪਚਕਾਰੀਏ! ਪੁਰ ਜ਼ਾਫ਼ਰਾਨੀ।
ਕਿ: ਹਰ ਬੇਰੰਗ ਰਾ, ਖ਼ੁਸ਼-ਰੰਗੋ ਬੂ ਕਰਦ।
ਗੁਲਾਲ ਅਫ਼ਸ਼ਾਨੀਏ, ਦਸਤਿ ਮੁਬਾਰਕ।
ਜ਼ਮੀਨੋ ਆਸਮਾਂ ਰਾ, ਸੁਰਖ਼ਰੂ ਕਰਦ।
ਦੋ ਆਲਮ ਗਸ਼ਤ ਰੰਗੀਨ, ਅਜ਼ ਤੁਫ਼ੈਲਸ਼।
ਚੁ ਸ਼ਾਹਮ, ਜਾਮਾ ਰੰਗੀਂ, ਦਰ ਗੁਲੂ ਕਰਦ।
ਕਸੇ ਕੋ ਦੀਦ, ਦੀਦਾਰਿ ਮੁਕੱਦਸ।
ਮੁਰਾਦਿ ਉਮਰ ਰਾ, ਹਾਸਿਲ ਨਿਕੋ ਕਰਦ।
ਸ਼ਵੱਦ ਕੁਰਬਾਨ, ਖ਼ਾਕਿ ਰਾਹਿ ਸੰਗਤ।
ਦਿਲਿ 'ਗੋਇਆ', ਹਮੀਂ ਰਾ ਆਰਜ਼ੂ ਕਰਦ।[16]

ਭਾਈ ਸਾਹਿਬ ਦੀ ਇਸ ਮੌਕੇ ਦੀ ਲਿਖਤ ਤੋਂ ਪਤਾ ਚੱਲਦਾ ਹੈ ਕਿ ਗੁਰੂ ਕੇ ਦਰਬਾਰ ਵਿਚ ਅਲਤਾ, ਅਤਰ, ਅੰਬੀਰ, ਗੁਲਾਬ, ਗੁਲਾਲ, ਦੀਵਾਨ-ਕੀਰਤਨ ਮਹਲਾ ਚੜ੍ਹਨਾ, ਇਹ ਸਾਰੇ ਕੌਤਕ ਹੁੰਦੇ ਸਨ।

---

15. *ਸੌ ਸਾਖੀ*, ਸਾਖੀ 33.

16. ਹੋਲੀ ਦਾ ਫੁੱਲ ਇਸ ਦੁਨੀਆ ਦੇ ਬਾਗ਼ ਵਿਚ ਖਿੜ ਪਇਆ,
ਬੁੱਲ੍ਹਾਂ ਨੂੰ ਕਲੀ ਮੁਬਾਰਕ ਸੁਭਾਵ ਵਾਲਾ ਕਰ ਦਿੱਤਾ।
ਗੁਲਾਬ ਅੰਬਰ ਕਸਤੂਰੀ ਤੇ ਅੰਬੀਰ,
ਮੀਂਹ ਵਾਂਙੂ ਚਾਰ ਪਾਸਿਓਂ ਵਰਖਾ ਕਰ ਰਹੇ ਹਨ।
(ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ) ਮੁਬਾਰਕ ਹੱਥਾਂ ਦਾ ਗੁਲਾਲ ਉਡਾਉਣਾ,
ਜ਼ਮੀਨ ਤੇ ਅਸਮਾਨ ਨੂੰ ਲਾਲ ਰੰਗੇ ਕਰ ਦਿੱਤਾ।
ਵਾਹਵਾ ਉਸ ਕੇਸਰ ਰੰਗ ਨਾਲ (ਭਰੀ) ਪਿਚਕਾਰੀ ਨੂੰ (ਜੋ ਕਲਗ਼ੀਧਰ ਜੀ ਦੇ ਹੱਥ ਵਿਚ ਹੈ),
ਜਿਸ ਨੇ ਹਰ ਬੇਰੰਗ ਨੂੰ ਖ਼ੁਸ਼ ਰੰਗ ਚਿਹਰੇ ਵਾਲਾ ਬਣਾ ਦਿੱਤਾ।
(ਉਸ ਗੁਰੂ ਦੀ) ਤੁਫ਼ੈਲ ਅੱਜ ਦੂੰਹ ਜਹਾਨਾਂ ਨੂੰ ਰੰਗ ਲੱਗ ਗਿਆ,
(ਜਦੋਂ ਕਿ ਮੇਰੇ) ਸ਼ਾਹ ਨੇ ਰੰਗ ਭਰਿਆ ਕਪੜਾ ਪਹਿਨਿਆ ਹੋਇਆ ਹੈ।
ਜਿਸ ਕਿਸੇ ਨੇ ਇਹ ਪਵਿੱਤਰ ਦੀਦਾਰ (ਗੁਰੂ ਜੀ ਦਾ) ਡਿੱਠਾ ਹੈ,
ਉਸ ਨੇ ਆਪਣੀ ਉਮਰ ਦੀ ਮੁਰਾਦ ਚੰਗੀ ਤਰ੍ਹਾਂ ਪਾ ਲਈ ਹੈ।
ਮੈਂ ਸਾਧ ਸੰਗਤ ਦੀ ਖਾਕ ਤੋਂ ਸਦਕੇ ਹੋ ਰਿਹਾ ਹਾਂ,
ਗੋਯਾ (ਭਾਈ ਨੰਦ ਲਾਲ) ਦਾ ਦਿਲ ਇਸੇ (ਵਕਤ) ਨੂੰ ਤਰਸ ਰਿਹਾ ਸੀ।

ਭਾਈ ਨੰਦ ਲਾਲ ਸਾਹਿਬ ਦੀ ਅੱਖੀਂ ਡਿੱਠੀ ਉਗਾਹੀ ਦੀ ਸਾਖ ਭਾਈ ਸਰੂਪ ਦਾਸ ਜੀ ਭਰਦੇ ਹਨ। ਇਨ੍ਹਾਂ ਇਸ ਵਾਕਿਆ ਤੋਂ 77 ਸਾਲ ਪਿੱਛੋਂ ਇੰਜ ਲਿਖਿਆ ਹੈ :

ਹੋਲੀ ਕੀ ਸਿਫ਼ਤ[17] ਕਰੀ ਤਿਹ ਕਾਲ।
ਫ਼ਾਰਸੀ ਮੈਂ ਗਾਈ ਨੰਦ ਲਾਲ।[18]

ਸੁਨਤਿ ਦਿਆਲ ਜੀ ਭਏ ਪ੍ਰਸੰਨ।
ਬਡ ਭਾਗੀ ਸੰਗਤ ਧਨਿ ਧੰਨ।੧੦।[19]

ਇਸ ਤਰ੍ਹਾਂ ਇਹ ਸਪੱਸ਼ਟ ਹੈ ਕਿ ਹੋਲਾ ਮਹੱਲਾ ਸਾਡੇ ਵਿਚ ਬੀਰ ਰਸ, ਚੜ੍ਹਦੀ ਕਲਾ, ਉਤਸ਼ਾਹ, ਧਰਮ ਤੇ ਦੇਸ਼ ਦੀ ਰੱਖਿਆ ਲਈ ਜਜ਼ਬਾ ਪੈਦਾ ਕਰਨ ਲਈ ਸੀ। ਅਨੰਦਪੁਰੀ ਹੋਲੇ ਮਹੱਲੇ ਦੀ ਸ਼ਾਨ ਆਪ ਦੀ ਹੀ ਹੈ ਤੇ ਹੋਰ ਦੀਵਾਨਾਂ ਤੋਂ ਵਿਲੱਖਣ ਹੈ। ਅਨੰਦਪੁਰ ਦਾ ਹੋਲਾ ਜਗਤ ਪ੍ਰਸਿੱਧ ਹੈ, ਜਿਸ ਨੂੰ ਵੇਖ ਕੇ ਦਸਮੇਸ਼ ਪਿਤਾ ਦੀ ਯਾਦ ਤਾਜ਼ਾ ਹੋ ਜਾਂਦੀ ਹੈ।

ਕਿਲ੍ਹਾ ਅਨੰਦਗੜ੍ਹ ਤੋਂ ਨਿਕਲ ਕੇ ਜਿਸ ਅਸਥਾਨ 'ਤੇ ਪਹੁੰਚ ਗੁਰੂ ਜੀ ਨੇ ਹੋਲਾ ਮਹੱਲਾ ਦੀ ਰੀਤ ਨੂੰ ਚਲਾਇਆ ਸੀ, ਇਹ ਥਾਂ ਅਨੰਦਪੁਰ ਤੋਂ ਸਵਾ ਮੀਲ ਅਗਮਪੁਰ ਦੀ ਤਰਫ਼ ਮਾਤਾ ਜੀਤੋ (ਅਜੀਤ ਕੌਰ) ਜੀ ਦੇ ਦੇਹੁਰੇ (ਅੰਗੀਠੇ) ਤੋਂ ਨਜ਼ਦੀਕ ਗੁਰਦੁਆਰਾ ਹੋਲਗੜ੍ਹ ਦੇ ਨਾਮ ਤੋਂ ਪ੍ਰਸਿੱਧ ਹੈ।

ਇਹ ਘਟਨਾ ਚੇਤਰ ਵਦੀ ਏਕਮ ਸੰਮਤ 1756 ਬਿ: (1700 ਈ:) ਦੀ ਹੈ, ਜਿਸ ਨੂੰ ਅੱਜ 262 ਵਰ੍ਹੇ ਹੋ ਚੁੱਕੇ ਹਨ। ਬਾਬਾ ਸਰੂਪ ਦਾਸ ਜੀ ਉਸ ਸੁਹਾਵਨੇ ਸਮੇਂ ਦਾ ਨਕਸ਼ਾ ਇਉਂ ਖਿੱਚਦੇ ਹਨ :

ਉਡਤ ਗੁਲਾਲ ਭਾਇਆ ਲਾਲ ਅਕਾਸ।
ਭਏ ਬਾਦਲ ਲਾਲ ਘਟਾ ਪਰਗਾਸ।
ਸੰਗਤ ਮੋ ਸੋਹਤ ਗੁਰ ਭਾਈ।
ਜਿਉਂ ਉਡ ਦਨ ਮੋ ਚੰਦ ਸੁਹਾਇ।
ਇੰਦਰ ਸਭਾ ਸੰਗਤ ਗੁਰ ਬਨੀ।
ਗਿਆਨ ਇੰਦਰ ਸੋਹਤ ਗੁਰ ਧਨੀ।੮।[20]

ਇਸ ਪੁਰਾਣੀ ਯਾਦ ਨੂੰ ਤਾਜ਼ਾ ਰੱਖਣ ਵਾਸਤੇ ਹਰ ਸਾਲ ਚੇਤਰ ਵਦੀ ਏਕਮ ਨੂੰ ਕਿਲ੍ਹਾ ਅਨੰਦਗੜ੍ਹ ਤੋਂ ਮਹੱਲਾ ਨਿਕਲਦਾ ਹੈ। ਮਹੱਲਾ ਚੜ੍ਹਨ ਸਮੇਂ ਪਹਿਲੋਂ ਅਰਦਾਸ ਦੀ ਸਮਾਪਤੀ ਉਪਰਾਂਤ ਸਾਰੇ ਇਹ ਸ਼ਬਦ[21] ਪੜ੍ਹਦੇ ਹਨ :

ਚੜ੍ਹਦਾ ਹੋਇਆ ਬੋਲਿਆ ਮਹਾਂਰਾਜ ਜੀ ਚੜ੍ਹਦਾ...
ਪੈਜ ਰੱਖੀ ਆਪ ਨੇ ਨਾਮ ਦੀ। ਜੀ ਚੜ੍ਹਦਾ...
ਹਰਿ ਜੁਗ ਜੁਗ ਭਗਤ ਉਪਾਇਆ...

---

17. ਇਹ ਉਪਮਾ ਭਾਈ ਨੰਦ ਲਾਲ ਜੀ ਨੇ ਜਿਸ ਅਸਥਾਨ 'ਤੇ ਬਹਿ ਕੇ ਕੀਤੀ ਹੈ, ਉਹ ਗੁਰਦੁਆਰਾ ਸ੍ਰੀ ਹੋਲਗੜ੍ਹ ਦੇ ਨਾਲ 7 ਕੋਹ ਦੇ ਫ਼ਾਸਲੇ 'ਤੇ ਸੁਭਾਇਮਾਨ ਹੈ।
18. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਰਿਤੁ 3, ਅੰਸੂ 27.
19. ਕਵਿ ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਸਾਖੀ ਵੀਹਵੀਂ, 1776 ਈ:, ਭਾਸ਼ਾ ਵਿਭਾਗ ਪੰਜਾਬ, ਪਟਿਆਲਾ।
20. *ਉਹੀ*।
21. ਅਕਾਲੀ ਅਉਲੀਆ ਸਿੰਘ ਨਿਹੰਗ ਤੇ ਬਾਬਾ ਮਿਤ ਸਿੰਘ ਨਿਹੰਗ ਨੇ ਦੱਸਿਆ ਕਿ ਮਰਯਾਦਾ ਇਸੀ ਤਰ੍ਹਾਂ ਪਰੰਪਰਾ ਤੋਂ ਚਲੀ ਆ ਰਹੀ ਹੈ। ਇਹ ਦੋਵੇਂ ਬਿਰਧ ਸਿੰਘ ਸਨ।

ਇਸ ਸ਼ਬਦ ਦੇ ਪੜ੍ਹਨ ਤੋਂ ਭਾਵ ਸਪੱਸ਼ਟ ਹੈ ਕਿ ਗੁਰੂ ਸਾਹਿਬ ਇਸ ਤਿਉਹਾਰ ਦੀ ਅਸਲੀਅਤ ਨੂੰ ਦੱਸ ਕੇ ਹੋਲਾ (ਹੋਲੀ) ਖੇਡਣ ਵਾਲਿਆਂ ਦਾ ਧਿਆਨ ਪ੍ਰਹਿਲਾਦ ਭਗਤ ਦੀ ਆਸਤਿਕਤਾ, ਦ੍ਰਿੜ੍ਹ ਵਿਸ਼ਵਾਸ ਤੇ ਸਿਦਕ ਵੱਲ ਲੈ ਜਾਣ ਦਾ ਸੀ।

ਦੂਸਰਾ ਸ਼ਬਦ ਬੀਰ ਰਸ ਵਿਚ ਮੱਤੇ ਹੋਏ ਸਿੰਘ ਬੜੀ ਉੱਚੀ ਧੁਨ ਨਾਲ ਇਹ ਪੜ੍ਹਦੇ ਹਨ :

ਹੋਲਾ ਖੇਡਣਗੇ, ਖੇਡਣ ਕੇਸਾਂਧਾਰੀ। ਹੋਲਾ ਖੇਡਣਗੇ...
ਮਾਘ ਬਿਤੀਤ ਭਏ ਰੁਤ ਫਾਗਨ
ਆਈ ਗਈ ਸਭ ਖੇਲਤ...

ਇਸ ਸ਼ਬਦ ਦੇ ਸ਼ੁਰੂ ਹੋਣ 'ਤੇ ਗੁਲਾਲ ਉਡਾਇਆ ਜਾਂਦਾ ਹੈ, ਇਸ ਤਰ੍ਹਾਂ ਮਹੱਲਾ (ਜਲੂਸ) ਦੀ ਸ਼ਕਲ ਵਿਚ (ਖ਼ਾਲਸਾਈ ਸਮੁੰਦਰ ਠਾਠਾਂ ਮਾਰਦਾ) ਕਿਲ੍ਹਾ ਅਨੰਦਗੜ੍ਹ ਤੋਂ ਹੇਠਾਂ ਉਤਰ ਸ਼ਹੀਦੀ ਬਾਗ਼ ਤੋਂ ਮਾਰਚ ਕਰਦਾ ਹੈ। ਅੱਗੇ ਪੰਜ ਪਿਆਰੇ ਨਿਸ਼ਾਨ ਸਾਹਿਬ ਲੈ ਕੇ ਚੱਲਦੇ ਹਨ। ਇਨ੍ਹਾਂ ਨਾਲ ਪਿੱਛੇ ਬੁੱਢਾ ਤੇ ਤਰਨਾ ਦਲ ਦੇ ਨਿਹੰਗ ਸਿੰਘ (ਅਕਾਲੀ) ਘੋੜਿਆਂ, ਊਠਾਂ 'ਤੇ ਸਵਾਰ ਨਗਾਰੇ ਵਜਾਂਦੇ ਜੈਕਾਰੇ ਗਜਾਂਦੇ ਗੁਲਾਲ ਖੇਡਦੇ, ਮਾਤਾ ਜੀਤੋ ਜੀ ਦੇ ਦੇਹੁਰੇ ਤੇ ਗੁਰਦੁਆਰਾ ਹੋਲ ਗੜ੍ਹ ਦੀ ਯਾਤਰਾ ਕਰਦੇ ਹੋਏ; ਨੈਣਾਂ ਦੇਵੀ ਦੀ ਗੋਦ ਵਿੱਚੋਂ ਢਲ ਕੇ ਆਈ ਨਦੀ[22] 'ਚਰਣ ਗੰਗਾ' ਦੇ ਰੇਤਲੇ ਮੈਦਾਨ ਵਿਚ ਸ਼ਸਤਰ ਵਿੱਦਿਆ ਦੇ ਜੌਹਰ ਵਿਖਾ ਕੇ ਦਿਨ ਢਲਣ ਉਪਰਾਂਤ ਤਖ਼ਤ ਕੇਸਗੜ੍ਹ ਸਾਹਿਬ ਹੋਲੇ ਮਹੱਲੇ ਦੀ ਸਮਾਪਤੀ ਦੀ ਅਰਦਾਸ ਹੁੰਦੀ ਹੈ।

ਬੁੱਢਾ ਦਲ ਦੇ ਸਾਰੇ ਸਿੰਘ ਪੰਜ ਨਿਸ਼ਾਨ ਸਾਹਿਬਾਂ[23] ਦੀ ਅਰਦਲ ਵਿਚ (ਜਿਨ੍ਹਾਂ ਦੇ ਪੁਸ਼ਾਕੇ ਸੁਰਮਈ ਹੁੰਦੇ ਹਨ) ਤਖ਼ਤ ਕੇਸਗੜ੍ਹ ਸਾਹਿਬ ਤੋਂ ਗੁਰਦੁਆਰਾ ਦਮਾਲ ਗੜ੍ਹ[24] ਦੇ ਦੀਦਾਰੇ ਕਰ ਕੇ ਕਿਲ੍ਹਾ ਅਨੰਦਗੜ੍ਹ ਪਹੁੰਚਦੇ ਹਨ। ਰਾਤ ਨੂੰ ਸ਼ਹੀਦੀ ਬਾਗ਼ ਵਿਚ ਜਿਹੜਾ ਲੰਗਰ ਵਰਤਦਾ ਹੈ, ਉਸ ਵਿਚ ਮਹਾਂ ਪ੍ਰਸ਼ਾਦ[25] (ਝਟਕਾ) ਦੇ ਡਲੇ ਵਰਤਾਏ ਜਾਂਦੇ ਹਨ।

ਸ੍ਰੀ ਅਨੰਦਪੁਰ ਤੋਂ ਇਲਾਵਾ ਇਸ ਯਾਦ ਨੂੰ ਤਾਜ਼ਾ ਰੱਖਣ ਵਾਸਤੇ ਹੋਰ ਕਈ ਗੁਰ-ਅਸਥਾਨਾਂ 'ਤੇ ਮਹੱਲੇ ਨਿਕਲਦੇ ਹਨ, ਪਰ ਅਨੰਦਪੁਰੀ ਹੋਲੇ ਦੀ ਸ਼ਾਨ ਸਾਰਿਆਂ ਨਾਲੋਂ ਨਿਆਰੀ ਤੇ ਵਿਲੱਖਣ ਹੈ। ਤਾਹੀਓਂ ਤਾਂ ਕਿਸੇ ਪੁਰਾਣੇ ਕਵੀ ਨੇ ਕਿਹਾ ਹੈ :

ਸਭ ਹਿੰਦਨ ਕੀ ਹੋਲੀ, ਪੰਥ ਖ਼ਾਲਸੇ ਕਾ ਹੋਲਾ ਹੈ।
ਨਿਆਰੋ ਖ਼ਾਲਸੇ ਕਾ ਹੋਲਾ, ਮਹੱਲਾ ਭੀ ਨਿਆਰਾ ਹੈ।

•

---

22. ਆਈ ਨਦੀ ਦਾ ਨਾਮ ਸ੍ਰੀ ਕਲਗੀਧਰ ਨੇ 'ਚਰਣ ਗੰਗਾ' ਰੱਖਿਆ ਸੀ।
23. ਬੁੱਢੇ ਦਲ ਦਿਆਂ ਪੰਜਾਂ ਨਿਸ਼ਾਨਾਂ ਵਿਚ, ਇਕ ਉਹ ਵੀ ਇਤਿਹਾਸਕ ਨਿਸ਼ਾਨ ਸਾਹਿਬ ਹੁੰਦਾ ਹੈ, ਜੋ ਦਸਮੇਸ਼ ਜੀ ਨੇ ਨੰਦੇੜ ਤੋਂ ਬਾਬਾ ਬੰਦਾ ਸਿੰਘ ਨੂੰ ਦੇ ਕੇ ਪੰਜਾਬ ਵੱਲ ਤੋਰਿਆ ਸੀ।
24. ਦਮਾਲ ਗੜ੍ਹ ਤਖ਼ਤ ਕੇਸ ਗੜ੍ਹੀ ਦੇ ਨਜ਼ਦੀਕ ਉਹ ਅਸਥਾਨ ਹੈ, ਜਿਥੇ 18 ਮਾਘ ਸੰਮਤ 1760 ਬਿ: (16 ਜਨਵਰੀ, 1704 ਈ:) ਨੂੰ ਜੰਗ ਵਿਚ ਭਾਈ ਮਾਨ ਸਿੰਘ ਨਿਸ਼ਾਨਚੀ ਦਾ ਨਿਸ਼ਾਨ ਸਾਹਿਬ ਦਾ ਟੁੱਟ ਜਾਣਾ ਸੁਣ ਕੇ ਸ੍ਰੀ ਕਲਗ਼ੀਧਰ ਜੀ ਨੇ ਆਪਣੀ ਛੋਟੀ ਦਸਤਾਰ (ਕੇਸੀ-ਕੇਸਕੀ) ਵਿੱਚੋਂ ਨਿਹੰਗੀ ਸਿੰਘੀ ਅਕਾਲੀ ਫ਼ਰਮ ਪ੍ਰਗਟ ਕੀਤਾ।
25. ਪੁਰਾਣੀ ਰਵਾਇਤ ਅਨੁਸਾਰ ਹਮੇਸ਼ਾਂ ਹੋਲੇ ਦੀ ਸਮਾਪਤੀ ਉਪਰਾਂਤ ਸ਼ਹੀਦੀ ਬਾਗ਼ ਵਿਚ ਬੁੱਢੇ ਦਲ ਦੇ ਲੰਗਰ ਵਿਚ ਮਹਾਂ ਪ੍ਰਸ਼ਾਦ ਬਣਦਾ ਹੈ।

# ਦਮਦਮੀ ਬੀੜਾਂ ਦਾ ਲਿਖਣ ਅਸਥਾਨ

ਦਮਦਮੀ ਬੀੜਾਂ ਦਾ ਲਿਖਣ ਅਸਥਾਨ ਪ੍ਰਾਚੀਨ ਲਿਖਤਾਂ ਵਿਚ ਪਹਿਲਾ ਸ੍ਰੀ ਅਨੰਦਪੁਰ ਵਾਲਾ ਦਮਦਮਾ ਤੇ ਦੂਸਰਾ ਸਾਬੋ ਕੀ ਤਲਵੰਡੀ ਵਾਲਾ ਦਮਦਮਾ ਸਾਹਿਬ ਸੀ। ਇਨ੍ਹਾਂ ਹਰ ਦੋ ਟਿਕਾਣਿਆਂ ਦੀ, ਸਿੱਖ ਇਤਿਹਾਸ ਵਿਚ ਬਹੁਤ ਮਹੱਤਤਾ ਦੱਸੀ ਗਈ ਹੈ।

ਅਸੀਂ ਪਾਠਕਾਂ ਦੇ ਗਿਆਤ ਲਈ ਇਸ ਮਜ਼ਮੂਨ ਨੂੰ ਚਾਰ ਹਿੱਸਿਆਂ ਵਿਚ ਵੰਡਦੇ ਹਾਂ ਤਾਂ ਕਿ ਉਨ੍ਹਾਂ ਨੂੰ ਪੂਰੀ ਵਾਕਫ਼ੀਅਤ ਮਿਲ ਸਕੇ :

(ੳ) ਅਨੰਦਪੁਰੀ ਦਮਦਮਾ;
(ਅ) ਸਾਬੋ ਕੀ ਤਲਵੰਡੀ ਵਾਲਾ ਦਮਦਮਾ;
(ੲ) ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ;
(ਸ) ਘਲੂਘਾਰੇ ਵਾਲੀਆਂ ਬੀੜਾਂ।

## (ੳ) ਅਨੰਦਪੁਰੀ ਦਮਦਮਾ

ਇਹ ਉਹ ਪਾਵਨ ਟਿਕਾਣਾ ਹੈ, ਜਿਥੇ ਪਹਿਲ-ਪ੍ਰਥਮੇਂ ਨੌਵੇਂ ਸਤਿਗੁਰਾਂ ਨੇ ਸੰਮਤ 1722 ਬਿ: 21 ਹਾੜ ਮੁਤਾਬਕ 19 ਜੂਨ, 1665 ਈ: ਨੂੰ ਆਪਣੀ ਮਾਤਾ ਸ੍ਰੀ ਨਾਨਕੀ ਦੇ ਨਾਮ 'ਤੇ ਨਵੇਂ ਨਗਰ ਚੱਕ ਨਾਨਕੀ ਦੀ ਨੀਂਹ ਰੱਖੀ।[1] ਇਸ ਦਾ ਪਤਾ ਸਾਨੂੰ ਹੇਠ ਲਿਖੀ ਸੂਚਨਾ ਤੋਂ ਲੱਗਦਾ ਹੈ :

1. ਸੰਮਤ ੧੭੨੨ ਕੋ ਰਾਜਾ ਦੀਪ ਚੰਦ[2] ਕਹਿਲੂਰ ਕਾ ਕਾਲ ਵੱਸ ਹੋਆ। ਰਾਨੀ ਚੰਪਾ[3] ਨੇ ਅਹਿਲਕਾਰ ਭੇਜ ਕੇ ਕੀਰਤ ਪੁਰ ਸੇ ਗੁਰੂ ਜੀ ਕੋ ਬੁਲਾ ਭੇਜਾ। ਮਸੰਦਾਂ ਅਰਦਾਸ ਕੀਤੀ ਜੀ—ਸੱਚੇ ਪਾਤਸ਼ਾਹ ਜੇਠ ਮਾਸ ਕੀ ਪੰਦਰਸ ਕੋ ਰਾਜਾ ਜੀ ਕੀ ਸਤਾਰਮੀ ਹੈ। ਪਹਿਲੋ ਜਾਨਾਂ ਚਾਹੀਏ।... ਰਾਨੀ ਨੇ ਸਤਿਗੁਰਾਂ ਦਾ ਬਹੁਤ ਆਉ ਭਗਤ ਕੀਆ। ਗਾਮ ਬਸਾਨੇ ਕੇ ਲੀਏ ਭੋਇ ਦਈ। ਦੀਵਾਨ ਦਰਘਾ ਮਲ[4] ਕੋ ਬਚਨ ਹੋਆ। ਕੋਈ ਉਚੀ ਥਾਂ ਵੇਖੋ। ਸੰਮਤ ੧੭੨੨ ਅਸਾਢ ਮਾਸ ਕੀ ਇਕੀਸ ਕੋ ਮੋੜੀ ਗਡੀ[5] ਮਾਖੋ

---

1. ਕਵੀ ਸੇਵਾ ਸਿੰਘ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, 1860 ਬਿ: (1803 ਈ:), ਸੰਸਕਰਣ 2007, ਸਫ਼ਾ 56ਫੁਨੋ, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ।
2. ਰਾਜਾ ਭੀਮ ਚੰਦ ਦਾ ਪਿਤਾ।
3. ਭੀਮ ਚੰਦ ਦੀ ਮਾਤਾ।
4. ਦੀਵਾਨ ਮਤੀ ਦਾਸ, ਸਤੀ ਦਾਸ ਸ਼ਹੀਦ ਦਾ ਚਾਚਾ।
5. ਗਿਆਨੀ ਗਿਆਨ ਸਿੰਘ, *ਤਵਾਰੀਖ਼ ਗੁਰੂ ਖ਼ਾਲਸਾ*, ਛਾਪ ਪਹਿਲੀ, ਸਫ਼ਾ 267.

ਵਾਲ ਕੇ ਥੇਹ ਪਰ। ਬਾਬਾ ਗੁਰਦਿਤਾ[6] ਕੇ ਹਾਥ ਕਮਲੋਂ ਸੇ ਨਾਮ ਚੱਕ ਨਾਨਕੀ ਰੱਖਾ।...[7]

2. ਏਕ ਸਮੇਂ ਗੁਰ ਦੇਵ ਹੀ ਹਰਿ ਗੋਬਿੰਦ ਨਿਧਾਨ।
ਸ੍ਰੀ ਮਾੜਾ ਗ੍ਰਹ ਨਾਨਕੀ ਜਬ ਹੀ ਕੀਯੋ ਪ੍ਰਯਾਨ।੧੫੬।...
ਉਨ ਸਭ ਹੂੰ ਤੇ ਅਧਕ ਬਡ ਤੁਮਰੋ ਹੋਗ ਪ੍ਰਤਾਪ।
ਸੰਗਤ ਕੀ ਸੇਵਾ ਕਰੋ ਨਗਰ ਬਸਾਵੋ ਆਪ।੧੫੮।...
ਉਨ ਬਾਕਨ ਪਰਮਾਨ ਕਰ ਮਾਤਾ ਆਇਸ ਪਾਇ।
ਆਨ ਬਸਾਯੋ ਚੱਕ ਤਬ ਅਨੰਦ ਪੁਰ ਕੀ ਜਾਇ।੧੬੦।...[8]

3. ਇਹ ਪਿੰਡ ਹੁਣ ਵੀ ਚੱਕ ਅਖਵਾਂਦਾ ਹੈ। ਸਰਕਾਰੀ ਮਾਲ ਦੇ ਕਾਗ਼ਜ਼ਾਂ ਵਿਚ ਵੀ ਇਹੋ ਨਾਮ ਹੈ ਅਤੇ ਇਸ ਦਾ ਅੱਡ ਹੀ ਨੰਬਰਦਾਰ ਹੈ।[9] ਗੁਰੂ ਕੇ ਮਹਿਲ, ਭੋਰਾ ਸਾਹਿਬ, ਦਮਦਮਾ ਸਾਹਿਬ ਅਤੇ ਸੀਸ ਗੰਜ ਸਾਹਿਬ ਗੁਰਦੁਆਰੇ ਇਸੇ ਚੱਕ ਵਿਚ ਹਨ। ਹੁਣ ਇਹ ਪਿੰਡ ਅਨੰਦ ਗੁਰ[10] ਦਾ ਹੀ ਇਕ ਮਹੱਲਾ ਬਣ ਗਿਆ ਹੈ।[11]

ਪੁਰਾਣੀਆਂ ਲਿਖਤਾਂ ਅਨੁਸਾਰ ਗੁਰੂ ਤੇਗ਼ ਬਹਾਦਰ ਜੀ ਦੀ ਪੂਰਬ ਤੋਂ ਵਾਪਸੀ ਚੱਕ ਨਾਨਕੀ ਵਿਚ ਸੰਮਤ 1729 ਬਿ: (1671 ਈ:) ਨੂੰ ਲਿਖੀ ਮਿਲਦੀ ਹੈ। ਇਸੀ ਸਮੇਂ ਬਾਬਾ ਸਰੂਪ ਦਾਸ ਦੀ ਲਿਖਤ ਅਨੁਸਾਰ ਸਤਿਗੁਰਾਂ ਨਵੀਂ ਵਸਤੀ ਦਾ ਨਾਮ ਅਨੰਦਪੁਰ ਰੱਖਿਆ ਸੀ :

ਤਹਾਂ ਡੇਰਾ ਸਤਿਗੁਰ ਜੀ ਕਰ।
ਪੌੜੀ ਪਾਂਚ ਅਨੰਦ ਕੀ ਪੜ।
ਅਨੰਦ ਪੁਰ ਨਾਮ ਤਾਂਹਿ ਕੀ ਰਾਖਾ।
ਸ੍ਰੀ ਮੁਖ ਤੌਂ ਸਤਿਗੁਰ ਜੀ ਭਾਖਾ।...[12]

ਸ੍ਰੀ ਦਸਮੇਸ਼ ਜੀ ਆਪਣੀ ਬਾਣੀ ਅੰਦਰ ਭੰਗਾਣੀ ਜੰਗ ਦੇ ਉਪਰੰਤ ਇੰਜ ਲਿਖਦੇ ਹਨ :

ਜੁਧ ਜੀਤ ਆਏ ਜਬੈ ਟਿਕੈ ਨ ਤਿਨ ਪੁਰ ਪਾਵ।
ਕਹਿਲੂਰ ਮੈ ਬਾਧਿਯੋ ਆਨ ਅਨੰਦ ਪੁਰ ਗਾਵ।੩੬।
ਬਚਿਤ੍ਰ ਨਾਟਕ ਅਧਿਆਇ ਅਸਟਮੋਂ।

ਹੁਣ ਅਸਾਂ ਵੇਖਣਾ ਹੈ ਕਿ ਅਨੰਦਪੁਰ ਨਾਮ ਸਤਿਗੁਰਾਂ ਭੰਗਾਣੀ ਜੰਗ ਤੋਂ ਉਪਰੰਤ ਰੱਖਿਆ ਸੀ ਕਿ ਇਹ ਨਾਮ ਪਹਿਲੋਂ ਹੀ ਸੀ। ਭੰਗਾਣੀ ਦਾ ਜੰਗ ਸ੍ਰੀ ਰਾਮਰਾਇ ਦੀ ਬਰਸੀ[13] ਤੋਂ 24 ਦਿਨ ਉਪਰੰਤ ਸੰਮਤ 1745 ਬਿ: 18 ਅੱਸੂ[14] ਨੂੰ ਹੋਇਆ

---

6. ਸਾਹਿਬ ਰਾਮ ਕੌਰ (ਗੁਰਬਖ਼ਸ਼ ਸਿੰਘ) ਦਾ ਪਿਤਾ।
7. ਸ੍ਵਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ*, 1847 ਬਿ:।
8. ਸੁਖਾ ਸਿੰਘ, *ਗੁਰਬਿਲਾਸ ਪਾਤਿਸ਼ਾਹੀ ੧੦*, ਪ੍ਰਥਮ ਅਧਿ:, 1854 ਬਿ:।
9. ਅਮਰ ਸਿੰਘ 'ਬਡ੍ਹੂੰਗ'।
10. ਇਸ ਦਾ ਨੰਬਰਦਾਰ ਸ੍ਰੀ ਰਾਮ ਰੱਖਾ ਹੈ।
11. ਮਾਸਟਰ ਸੰਤੋਖ ਸਿੰਘ ਬੀ.ਏ., *ਅਨੰਦਪੁਰ ਦੀ ਕਹਾਣੀ*, ਅਨੰਦਪੁਰ।
12. ਕਵਿ ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਸੰਪਾ. ਡਾ. ਗੋਬਿੰਦ ਸਿੰਘ ਲਾਂਬਾ, 1776 ਈ: (1833 ਬਿ:), ਸਫ਼ਾ 401, ਭਾਸ਼ਾ ਵਿਭਾਗ ਪੰਜਾਬ, ਪਟਿਆਲਾ।
13. ਸੰਮਤ 1745 ਬਿ: 24 ਭਾਦਰੋਂ ਸੁਦੀ ਅਸ਼ਟਮੀ ਨੂੰ ਸੀ।
14. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 61ਫੁਨੋ.

ਸੀ। ਗੁਰੂ ਜੀ ਜੰਗ ਤੋਂ ਪਿੱਛੋਂ ਪਾਂਵਟੇ 1 ਮਹੀਨਾ, 9 ਦਿਨ ਠਹਿਰ ਕੇ 28 ਕੱਤਕ ਸੁਦੀ ਪੂਰਨਮਾਸ਼ੀ[15] ਨੂੰ ਕਪਾਲ ਮੋਚਨ ਮੇਲੇ 'ਤੇ ਆਏ ਸਨ:

(ੳ) ਨਦੀ ਜਮੁਨਾ ਕੇ ਤੀਰ ਮੈ ਤੀਰਥ ਮੁਚਨ ਕਪਾਲ।
ਨਗਰ ਪਾਂਵਟਾ ਛੋਰਿ ਹਮ ਆਏ ਤਹਾਂ ਉਤਾਲ।...੨।[16]

(ਅ) ਏਕ ਮਾਸ[17] ਗੋਬਿੰਦ ਗੁਰ ਰਹੇ ਪਾਂਵਟੇ ਮਾਂਹਿ।
ਸੰਤਨ ਕੀ ਰਛਿਆ ਕਰੀ ਦੁਸ਼ਟ ਸੰਘਾਰੇ ਤਾਂਹਿ।੬੦।
ਸਹਿਰ ਪਾਂਵਟਾ ਛੋਰ ਗੁਰ ਆਏ ਮੁਚਨ ਕਪਾਲ।
ਪੁਰਬ ਮਨਾਇ ਆਗੇ ਚਲੇ, ਮਾਤਾ ਗੁਜਰੀ ਲਾਲ।੬੧।[18]

ਇਸ ਤਰ੍ਹਾਂ ਅਨੰਦਪੁਰ ਦੇ ਵੱਸਣ ਦਾ ਸਮਾਂ ਕੱਤਕ 1745 ਬਿ: ਤੋਂ ਬਾਅਦ ਬਣਦਾ ਹੈ। ਗੁਰੂ ਜੀ ਨੇ ਸੰਮਤ 1745 ਬਿ: 24 ਸਾਵਣ ਸੁਦੀ ਸਤੇ ਨੂੰ ਪਾਂਵਟਾ ਨਗਰ ਵਿਖੇ ਸ੍ਰੀ ਕ੍ਰਿਸ਼ਨਾ ਅਵਤਾਰ ਦੀ ਸਮਾਪਤੀ ਕੀਤੀ ਸੀ। 'ਹਜ਼ੂਰ' ਖ਼ੁਦ ਲਿਖਦੇ ਹਨ:

ਸੱਤ੍ਰਹ ਸੈ ਪੈਤਾਲ ਮਹਿ ਸਾਵਨ ਸੁਦਿ ਥਿਤਿ ਦੀਪ।
ਨਗਰ ਪਾਂਵਟਾ ਸੁਭ ਕਰਨ ਜਮਨਾ ਬਹੈ ਸਮੀਪ।੨੪੯੦।[19]

ਕ੍ਰਿਸ਼ਨਾ ਅਵਤਾਰ ਦਾ ਪ੍ਰਾਰੰਭ ਸ੍ਰੀ ਦਸਮੇਸ਼ ਜੀ ਨੇ ਪਾਂਵਟਾ ਨਗਰ ਜਾਵਣ ਤੋਂ ਪਹਿਲੇ ਸ੍ਰੀ ਅਨੰਦਪੁਰ ਵਿਚ ਕੀਤਾ ਸੀ। ਗੁਰੂ ਜੀ ਖ਼ੁਦ ਇੰਜ ਫ਼ੁਰਮਾਂਦੇ ਹਨ:

ਗਜਾਰਾ ਸਹਸ ਬਾਨਵੇ ਛੰਦਾ।
ਕਹੇ ਦਸਮ ਪੁਰ ਬੈਠ ਅਨੰਦਾ।੪।[20]

ਇਸ ਤਰ੍ਹਾਂ ਸ੍ਰੀ ਦਸਮੇਸ਼ ਜੀ ਨੇ ਆਪ ਹੀ ਇਸ ਗੁੰਝਲ ਨੂੰ ਖੋਲ੍ਹ ਦਿੱਤਾ ਹੈ। *ਮਹਾਨ ਕੋਸ਼* ਦੀ ਲਿਖਤ ਅਨੁਸਾਰ ਗੁਰੂ ਜੀ ਅਨੰਦਪੁਰ ਤੋਂ ਨਾਹਨ 1742 ਬਿ: 17 ਵੈਸਾਖ[21] ਨੂੰ ਪਧਾਰੇ ਸਨ। ਵਾਪਸੀ 1745 ਬਿ: ਕਤਕ ਦੇ ਮਹੀਨੇ ਹੋਈ ਸੀ। ਇਹ ਤਿੰਨ ਕੁ ਸਾਲ ਬਣਦੇ ਹਨ। ਗੁਰੂ ਜੀ ਨੇ ਅਨੰਦਪੁਰ ਦੀ ਵੈਰਾਨ ਪਈ ਵਸਤੀ ਨੂੰ ਨਵੇਂ ਸਿਰਿਉਂ ਜਾ ਕੇ ਆਬਾਦ ਕੀਤਾ ਸੀ। ਇਸ ਤਰ੍ਹਾਂ ਮਾਖੋਵਾਲ-ਚੱਕ ਨਾਨਕੀ ਤੇ ਅਨੰਦਪੁਰ ਇੱਕੋ ਨਗਰ ਦੇ ਨਾਮ ਸਨ। ਮਾਸਟਰ ਸੰਤੋਖ ਸਿੰਘ ਦੀ ਲਿਖਤ ਅਨੁਸਾਰ ਚੱਕ ਨਾਨਕੀ ਅਨੰਦਪੁਰ ਦਾ ਹੀ ਹਿੱਸਾ ਬਣ ਗਿਆ ਸੀ।

ਇਸੀ ਪਾਵਨ ਵਸਤੀ ਵਿਖੇ ਪਹਿਲਾ ਗੁਰੂ ਅਸਥਾਨ ਸ੍ਰੀ ਦਮਦਮਾ ਸਾਹਿਬ ਹੈ, ਜਿਸ ਦਾ ਪੁਰਾਣੀਆਂ ਲਿਖਤਾਂ ਵਿਚ ਆਦਿ ਸਿੰਘਾਸਣ ਦਮਦਮਾ, ਸਾਚ ਤਖ਼ਤ ਅਤੇ ਤਖ਼ਤ ਅਕਾਲ[22] ਲਿਖਿਆ ਮਿਲਦਾ ਹੈ:

---

15. 28 ਅਕਤੂਬਰ, 1688 ਈ: ਨੂੰ।
16. ਸ੍ਰੀ ਦਸਮ ਗ੍ਰੰਥ, ਚਰਿਤ੍ਰੋ ਪਖਯਾਨ 71.
17. ਇਕ ਮਹੀਨਾ, 9 ਦਿਨ।
18. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 61.
19. ਕ੍ਰਿਸ਼ਨਾ ਅਵਤਾਰ ਪਾ: ੧੦.
20. *ਉਹੀ*।
21. ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਸਫ਼ਾ 2974.
22. ਤਖ਼ਤ ਸ੍ਰੀ ਅੰਮ੍ਰਿਤਸਰ ਦੀ ਸੰਗਿਆ ਤਖ਼ਤ ਸ੍ਰੀ ਅਕਾਲ ਬੁੰਗਾ ਹੈ।

(ੳ) ਸਤ੍ਹਾਂ ਸੈ ਸ਼ਿਵ ਨੈਨ ਭਨ ਪੁਨ ਅਗਨੀ ਪ੍ਰਮਾਨ।
ਆਦਿ ਸਿੰਘਾਸਣ ਦਮਦਮਾਂ, ਰਾਜ ਧਰਾ ਗੁਰ ਜਾਨ।...[23]
(ਅ) ਸ੍ਰੀ ਮਾਤਾ ਜੀ ਤੁਮ ਕਾਰਜ ਯੌਂ ਕੀਜੀਐ।
ਰਾਜ ਸਾਜ ਕੋ ਤਿਲਕ ਪਉਤ੍ਰ ਕੋ ਦੀਜੀਐ।...੧੬੫।
ਦੋਹਰਾ।
ਸੁਣ ਸੰਗਤ ਕੀ ਬੇਨਤੀ, ਤਬ ਮਾਤਾ ਚਿੱਤ ਲਾਇ।
ਸਰਬ ਸੌਜ ਅਭਿਖੇਕ ਕੀ, ਲੀਨੀ ਅਧਕ ਮੰਗਾਇ।੧੬੬।
ਧਰੀ ਆਨ ਤਿਹ ਠੌਰ ਮੈਂ, ਅਤਿਚਿਤ ਮੋਦ ਬਢਾਇ।
ਜਹਾਂ ਬਰਾਜਤ ਦਮਦਮਾਂ ਸਾਚ ਤਖਤ ਅਧਿਕਾਇ।੧੬੭।...
ਦੋਹਰਾ।
ਇਹ ਬਿਧ ਕਮਰ ਕਸਾਇਕੈ, ਕਹਿ ਕਵ ਅਨਕ ਪ੍ਰਕਾਰ।
ਚਲ ਆਏ ਨਿਜ ਤਖਤ ਪਰ ਕ੍ਰਿਪਾ ਸਿੰਧ ਕਰਤਾਰ।੧੭੫।...
ਦੋਹਰਾ।
ਸਤ੍ਹਾਂ ਸੈ ਤ੍ਰਯਾ ਤੀਸ ਮੈ, ਭਾਖਤ ਸੁਮੱਤ ਸੁਜਾਨ।
ਰਾਜ ਸਾਜ ਪ੍ਰਭ ਧਾਰਯੋ, ਇਹ ਪੁਰ ਅਧਕ ਪ੍ਰਮਾਨ।੨੨੦।
ਦੋਹਰਾ।
ਆਦਿ ਸਿੰਘਾਸਣ ਦਮਦਮਾਂ ਜਾਨਤ ਸਕਲ ਜਹਾਨ।
ਜੋ ਇਹ ਕਾਰ ਸੁ ਪੂਜ ਹੈ, ਪੈ ਹੈ ਪ੍ਰਮ ਨਿਧਾਨ।੨੨੧।[24]
(ੲ) ਨਿਜ ਖੁਸੀ ਮਹਲ ਹੋ ਕਰ ਦਯਾਰ।
ਤਲ ਮਧਿ ਕਰਤ ਜਗ ਕੋ ਉਧਾਰ।
ਊਚੋ ਸਥਾਨ ਦਮਦਮੇਂ ਜਾਨ।
ਦਰਿਸੰ ਜੁ ਦੇਤ ਕਰੁਣਾ ਨਿਧਾਨ।
ਸੋ ਦਿਬ ਰੂਪ ਤਖ਼ਤੰ ਅਕਾਲ।
ਤਹਿ ਸੋਭ ਕੌਨ ਬਰਨੈਂ ਬਿਸਾਲ।...[25]
(ਸ) ਸੁਨਿ ਕ੍ਰਿਪਾਲ ਨਿਜ ਹਾਥ ਸੁਧਾਰਿ।
ਸਭਿ ਦਾਸਨਿ ਪਰ ਹੁਕਮ ਉਚਾਰਿ।
ਦੀਹ ਦਮਦਮਾਂ ਤੁੰਗ ਘਨੇਰਾ।
ਰਚਹੁ ਰੁਚਿਰ ਤਹਿਂ ਫ਼ਰਸ਼ ਬਡੇਰਾ॥੨੧॥...
ਇਸ ਬਿਧਿ ਗਏ ਦਮਦਮੇਂ ਥਾਨ।
ਅਹੈ ਉਤੰਗ ਸੁ ਚਾਰ ਮਹਾਨ।...॥੩੬॥
ਸ੍ਰੀ ਗੋਬਿੰਦ ਸਿੰਘ ਤਖਤ ਨਿਹਾਰਾ।
ਜੋਰਤਿ ਕਰ ਪ੍ਰਣਾਮ ਕੋ ਧਾਰਾ॥੩੭॥[26]

ਸੰਗਯਾ ਤਖ਼ਤ ਦਮਦਮਾ ਭਾਵ ਉਹ ਤਖ਼ਤ ਜਿਥੇ ਦੁਸ਼ਟਾਂ ਨੂੰ ਦਮਨ ਕੀਤਾ ਜਾਵੇ, ਇਸੇ ਅਨੰਦਪੁਰ ਵਾਲੇ ਦੀ ਹੈ। ਇਸੀ ਤਖ਼ਤ 'ਤੇ 1733 ਬਿ: ਮੁਤਾਬਿਕ

---

23. ਕਵਿ ਕੋਇਰ ਸਿੰਘ ਲਾਹੌਰੀ, *ਗੁਰਬਿਲਾਸ ਪਾ: ੧੦*, ਸੰਪਾ. ਸ਼ਮਸ਼ੇਰ ਸਿੰਘ 'ਅਸ਼ੋਕ', ਅਧਿ: ਚੌਥਾ, 1808 ਬਿ: (1751 ਈ:)।
24. *ਉਹੀ*, ਅਧਿ: ਪੰਚਮੋਂ।
25. *ਉਹੀ*, ਅਧਿ: ਅਸ਼ਟਮੋਂ।
26. ਕਵਿ ਸੰਤੋਖ ਸਿੰਘ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, ਰਿਤੁ 1, ਅੰਸੂ 5, 1843 ਈ:, ਸਫ਼ੇ 4515-4516.

29 ਮਾਰਚ, 1676 ਈ: ਦੀ ਵੈਸਾਖੀ[27] ਵਾਲੇ ਦਿਨ ਦਸਮ ਪਾਤਸ਼ਾਹ ਨੇ ਸਤਿਗੁਰ ਗੋਬਿੰਦ ਰਾਇ ਸੱਚਾ ਪਾਤਸ਼ਾਹ ਦੀ ਪਦਵੀ ਧਾਰਨ ਕੀਤੀ।

ਇਸੀ ਅਸਥਾਨ 'ਤੇ ਦਰਬਾਰੀ ਲਿਖਾਰੀਆਂ ਪਾਸੋਂ ਨੌਵੇਂ ਪਾਤਸ਼ਾਹ ਦੇ ਸਮੇਂ ਆਰੰਭ ਕੀਤੀਆਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਵਿਚ ਨੌਵੇਂ ਮਹਿਲ ਦੀ ਬਾਣੀ ਸਾਰੀ ਸ਼ਾਮਲ ਕਰ ਕੇ ਬੀੜਾਂ ਸੰਪੂਰਨ ਕਰਾਈਆਂ ਸਨ, ਜਿਨ੍ਹਾਂ ਵਿੱਚੋਂ ਉਦਾਹਰਣ ਵਜੋਂ ਹੇਠ ਲਿਖੀਆਂ ਇਹ ਬੀੜਾਂ ਕਾਬਲੇ-ਗ਼ੌਰ ਹਨ :

(ੳ) ਢਾਕੇ ਵਾਲੀ ਬੀੜ = ਸੰਮਤ 1732 ਮਿਤੀ ਅਗਹਨ[28] ਵਦੀ ।7। ਗ੍ਰੰਥ ਲਿਖਿਆ।

(ਅ) ਪਿੰਡੀ ਲਾਲਾ (ਗੁਜਰਾਤ) ਵਾਲੀ ਬੀੜ = ਸੂਚੀ ਪੱਤਰ ਪੋਥੀ ਕਾ ਤਤਕਰਾ ਰਾਗਾਂ ਕਾ ਸੰਮਤ 1732 ਪੋਹ ।23। ਤੇਵੀਹ ਵੇ ਪੋਥੀ ਲਿਖ ਪਹੁੰਚੇ।

(ੲ) ਸੂਚੀ ਪੱਤਰ ਪੋਥੀ ਕਾ ਤਤਕਰਾ ਰਾਗਾਂ ਕਾ ਸੰਮਤ 1735 ਵੈਸਾਖੋਂ 13 ਪੋਥੀ ਲਿਖ ਪਹੁੰਚੇ।

*('ਪ੍ਰਾਚੀਨ ਬੀੜਾਂ', ਸੰਪਾਦਿਤ ਜੀ.ਬੀ. ਸਿੰਘ, ਸਫ਼ਾ 133 ਵ 213, 'ਗੁਰਦੁਆਰਾ ਗਜ਼ਟ', ਜੂਨ 1954 ਈ:)*

ਜਿਥੇ ਇਨ੍ਹਾਂ ਬੀੜਾਂ ਵਿਚ ਰਾਗਾਂ ਵਾਰ ਨੌਵੇਂ ਸਤਿਗੁਰਾਂ ਦੀ ਬਾਣੀ ਸਾਰੀ ਚੜ੍ਹੀ ਹੋਈ ਹੈ, ਉਥੇ ਨੌਵੇਂ ਮਹਿਲ ਦਿਆਂ ਸ਼ਲੋਕਾਂ ਵਿਖੇ ਦਸਮੇਸ਼ ਪਿਤਾ ਨੇ ਆਪਣੇ ਦੋਹਰੇ ਤੇ ਮਹਲਾ ੧੦ ਅੰਕਿਤ ਹੈ। ਪਹਿਲੀ ਬੀੜ ਢਾਕੇ ਵਾਲੀ, ਨੌਵੇਂ ਗੁਰੂ ਜੀ ਦੀ ਸ਼ਹੀਦੀ ਤੋਂ 13 ਦਿਨ ਪਹਿਲੋਂ ਅਨੰਦਪੁਰੀ ਦਮਦਮਾ ਸਾਹਿਬ ਵਿਖੇ ਮਘਰ ਵਦੀ 7 ਨੂੰ ਸੰਪੂਰਨ ਹੋਈ ਸੀ। ਇਨ੍ਹਾਂ ਦਿਨਾਂ ਵਿਚ ਗੁਰੂ ਜੀ ਸਰਕਾਰੀ ਹਿਰਾਸਤ ਵਿਚ ਸਰਹੰਦ[29] ਤੋਂ ਦਿੱਲੀ ਨੂੰ ਜਾ ਰਹੇ ਸਨ। ਦਿੱਲੀ ਪਹੁੰਚਣ ਦੀ ਤਰੀਖ਼ ਮਘਰ ਵਦੀ 8 ਬਣਦੀ ਹੈ। ਇਹ ਪਤਾ ਸਾਨੂੰ ਕਵੀ ਗੁਲਾਬ ਸਿੰਘ ਦੀ ਲਿਖਤ ਤੋਂ ਲੱਗਦਾ ਹੈ :

> ਦਿਲੀ ਵਿਖੇ ਅਠ ਦਿਨ ਕੋਤਵਾਲੀ ਕੇ ਚਬੂਤ੍ਰੇ ਅੰਦਰ ਕੋਠੜੀ ਮੈ ਦਿਲੀ ਵਾਲੇ ਤੁਰਕ[30] ਕੇ ਬੈਠਾਏ ਹੋਏਂ ਬੈਰਾਜੇ ਰਹੇ। ਪਸਚਾਤ ਸੰਮਤ ੧੭੩੨ ਮਘਰ ਸੁਦੀ ੫ ਬ੍ਰਿਸਪਤਿਵਾਰ ਦੋ ਪਹਿਰ ਦੋ ਘੜੀ ਦਿਨ ਚੜ੍ਹੇ ਬਾਹਰ ਕੂਪ ਮੇਂ, ਇਸ਼ਨਾਨ ਕਰਕੇ ਜੋਤੀ ਜੋਤ ਸਮਾਏ।...[31]

---

27. ਜੰਤਰੀ ਦੀ ਸੁਧਾਈ ਵਾਸਤੇ ਇੰਗਲਸਤਾਨ ਵਿਚ 2 ਸਤੰਬਰ, 1752 ਈ: ਤੋਂ ਬਾਅਦ ਗਿਆਰਾਂ ਦਿਨ ਸ਼ੁਮਾਰ ਨਹੀਂ ਕੀਤੇ ਗਏ ਸਨ। ਇਸ ਲਈ ਅਗਲੇ ਦਿਨ 3 ਸਤੰਬਰ ਦੀ ਥਾਂ 13 ਸਤੰਬਰ ਮੰਨ ਲਿਆ ਸੀ।
28. *ਹਿੰਦੀ ਕੋਸ਼* ਵਿਚ ਮੱਘਰ ਦਾ ਮਹੀਨਾ ਦੱਸਿਆ ਹੈ।
29. ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਸੰਪਾ. ਡਾ. ਰਤਨ ਸਿੰਘ ਜੱਗੀ, ਚਰਨ ਨੌਵਾਂ, 1826 ਬਿ: (1769 ਈ:), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।
30. ਔਰੰਗਜ਼ੇਬ ਦੇ ਪਿੱਛੋਂ ਦਿੱਲੀ ਦਾ ਹਾਕਮ। ਔਰੰਗਜ਼ੇਬ ਸਤਿਗੁਰਾਂ ਦੀ ਸ਼ਹੀਦੀ ਤੋਂ ਉਪਰੰਤ 1732 ਬਿ: ਮਿਤੀ 30 ਚੇਤਰ ਮੁਤਾਬਿਕ 27 ਮਾਰਚ, 1676 ਈ: ਨੂੰ ਦਿੱਲੀ ਪਹੁੰਚਾ ਸੀ।
*(ਦੇਵੀ ਪ੍ਰਸਾਦਿ ਜੋਧਪੁਰੀ, 'ਮੁਆਸਿਰਿ ਆਲਮਗੀਰੀ ਔਰੰਗਜ਼ੇਬਨਾਮਾ' ਤੇ ਜਾਦੂ ਨਾਥ ਸਰਕਾਰ, 'ਔਰੰਗਜ਼ੇਬ ਦਾ ਸੰਖੇਪ ਇਤਿਹਾਸ')*
31. *ਗੁਰਪ੍ਰਣਾਲੀਆਂ*, ਸਫ਼ਾ 10.

ਢਾਕੇ ਵਾਲੀ ਪਾਵਨ ਬੀੜ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਮੱਘਰ ਵਦੀ 7 ਨੂੰ ਸ੍ਰੀ ਗੋਬਿੰਦ ਦਾਸ ਜੀ ਦਸਮ ਰੂਪ ਵਿਚ ਗੁਰਗੱਦੀ 'ਤੇ ਬਿਰਾਜਮਾਨ ਸਨ। ਤਦੇ ਉਨ੍ਹਾਂ ਨੇ ਮਹਲਾ ੧੦ ਦੇ ਸਿਰਲੇਖ ਹੇਠ ਦੋਹਰਾ ਉਚਾਰਨ ਕੀਤਾ। ਹੁਣ ਅਸਾਂ ਇਹ ਵੇਖਣਾ ਹੈ ਕਿ ਨੌਵੇਂ ਪਾਤਿਸ਼ਾਹ ਨੇ ਆਪਣੇ ਸਾਹਿਬਜ਼ਾਦੇ ਸ੍ਰੀ ਗੋਬਿੰਦ ਦਾਸ ਨੂੰ ਕਦੋਂ ਤੇ ਕਿਥੇ ਗੁਰਿਆਈ ਦਿੱਤੀ। ਇਸ ਗੁੰਝਲ ਨੂੰ ਭਾਈ ਸੇਵਾ ਸਿੰਘ 'ਨੌਸ਼ਸ਼' ਨੇ ਸਾਫ਼ ਕੀਤਾ ਹੈ, ਆਪ ਨੇ ਲਿਖਿਆ ਹੈ ਕਿ ਗੁਰਤਾ ਕਸ਼ਮੀਰੀ ਫ਼ਰਿਆਦੀ ਜਥੇ ਦੇ ਆਵਣ 'ਤੇ ਮਿਲੀ ਸੀ।

ਚੌਪਈ।
ਹਾਥ ਜੋਰ ਕਹਿਯੋ ਕਿਰਪਾ ਰਾਮ[32] ਦੱਤ ਬ੍ਰਾਹਮਣ ਮੱਟਨ ਗ੍ਰਾਮ:
"ਹਮਰੋ ਬਲ ਅਬ ਰਹਯੋ ਨਹਿ ਕਾਈ।
ਹੇ ਗੁਰ ਤੇਗ ਬਹਾਦਰ ਰਾਈ।
ਗਜ ਦੇ ਬੰਧਨ ਕਾਟਨ ਹਾਰੇ[33]।
ਤੁਮ ਗੁਰ ਨਾਨਕ ਹੈਂ ਅਵਤਾਰੇ।
ਜਿਮ ਦਰੋਪਤੀ ਰਾਖੀ ਲਾਜ।
ਦਿਯੋ ਸਵਾਰ ਸੁਦਾਮੈ ਕਾਜ।
ਫਿਰਤ ਫਿਰਤ ਪ੍ਰਭ ਆਏ ਥਾਰੈ।
ਥਾਕ ਪਰੈ ਹਉਂ ਤਉਂ ਦਰਬਾਰੈ।"
ਸੇਵਾ ਹਰੀ ਇਮ ਅਰਜ ਗੁਜ਼ਾਰੀ।
"ਤੁਮ ਕਲਜੁਗ ਕੇ ਕ੍ਰਿਸ਼ਨ ਮੁਰਾਰੀ"।੩੫।
ਦੋਹਰਾ।
ਗੁਰ ਦਰ ਤੇ ਇਮ ਬਿਪ੍ਰ ਨੇ, ਬਿਰਥਾ ਕਹੀ ਸੁਨਾਇ।
ਅਵਰ ਵਾਸਨਾ ਨਾਹਿ ਪ੍ਰਭ, ਤੱਕੀ ਤਉ ਸਰਨਾਇ।੩੬।
ਦੋਹਰਾ।
ਰਵੀ ਚਾਂਦ ਹੈਂ ਜਗਤ ਮੇਂ, ਜਉ ਲਉ ਧਰਨ ਅਕਾਸ।
ਨਾਮ ਰਹੇ ਸਦੀਵ ਤਉ, ਪੂਰੋ ਜਨ ਕੀ ਆਸ।੩੭।
ਚੌਪਈ।
ਤਬ ਸਤਿਗੁਰ ਇਵ ਮਨ ਠਹਿਰਾਈ।
ਬਿਨ ਸਿਰ ਦੀਏ ਜਗਤ ਦੁਖ ਪਾਈ।
ਦਾਸ ਗੋਬਿੰਦ ਥੀ ਪਾਸ ਬਹਾਯੋ।
ਕਮਰ ਕਸਾ ਸਤਿਗੁਰੂ ਕਰਾਯੋ।
ਪੈਸੇ ਪਾਂਚ ਸ੍ਰੀ ਫਲ ਏਕ।
ਧਰ ਆਗੇ ਦਿਯੋ ਮਸਤਕ ਟੇਕ।
ਬਾਲ ਗੁਰੂ ਤਬ ਕਹਿਯੋ ਅਲਾਇ।
ਪਿਤਾ ਗੁਰੂ ਤਉ ਕਰੋ ਸਹਾਇ।

32. ਇਹ ਚਉਪਾ ਸਿੰਘ ਹਜ਼ੂਰੀ ਦੀ ਲਿਖਤ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦਾ ਅਧਿਆਪਕ ਵੀ ਰਿਹਾ ਸੀ। ਸਿੰਘ ਸਜ ਕੇ 1762 ਬਿ: 8 ਪੋਹ ਨੂੰ ਸ੍ਰੀ ਚਮਕੌਰ ਸਾਹਿਬ ਸ਼ਹੀਦ ਹੋ ਗਿਆ ਸੀ। *(ਕਵੀ ਸੇਵਾ ਸਿੰਘ, ਉਕਤ ਰਚਨਾ, ਸ਼ਫਾ 56ਫੁਨੋ)*

33. ਦੋਹਰਾ। ਬਲ ਛੁਟਕਯੋ ਬੰਧਨ ਪਰੇ ਕਛੂ ਨ ਹੋਤਿ ਉਪਾਇ।
ਕਹੁ ਨਾਨਕ ਅਬ ਓਟ ਹਰਿ, ਗਹਿ ਜਿਉ ਹੋਹੁ ਸਹਾਇ।੫੩।
*(ਵੱਡੇ ਘਲੂਘਾਰੇ ਵਾਲੀ ਬੀੜ, ਪੰਨਾ 559)*

ਸੇਵਾ ਹਰੀ ਸੁਨ ਧੀਰਜ ਦੀਨਾ[34]।
ਦਿੱਲੀ ਦਿਸਾ ਪਿਆਨਾ ਕੀਨਾ।੩੮।[35]

ਨੌਵੇਂ ਗੁਰੂ ਜੀ ਦੀ ਹਜ਼ੂਰੀ ਵਿਚ ਗੁਰਿਆਈ ਮਿਲਣ ਸੰਬੰਧੀ ਸਾਨੂੰ ਹੇਠ ਲਿਖੀਆਂ ਸੂਚਨਾਵਾਂ ਮਿਲਦੀਆਂ ਹਨ:

(ੳ) ਤਿਲਕ ਗੁਰਆਈ ਮਸਤਕ ਕੀਨਾਂ।
ਨਲਯੇਰ ਭੇਟ ਸ੍ਰੀ ਪ੍ਰਭ ਦੀਨਾਂ।
ਜੈ ਜੈ ਕਾਰ ਪੂਰ ਧੁਨ ਰਹੀ।
ਅਤਿ ਪ੍ਰਸੰਨ ਸੰਗਤ ਸਭ ਭਈ।...
ਪੁਨ ਸਿਖ ਸੰਗਤ ਲਾਨ ਬੁਲਾਇ।
ਸਿਖ ਫਕੀਰ ਇਕਤ੍ਰ ਭਏ ਆਇ।
ਤਿਸ ਸਭਾ ਮੈ ਬਚਨ ਗੁਰ ਕੀਨਾਂ।
ਮੈਂ ਗੁਰ ਗੋਬਿੰਦ ਕੋ ਗੁਰਆਈ ਦੀਨਾਂ।੨੩।[36]

(ਅ) ਗੁਰੂ ਤੇਗ ਬਹਾਦਰ ਜੀ ਨੇ ਆਪਨੇ ਨੌਜਵਾਨ ਸਾਹਿਬਜ਼ਾਦੇ ਨੂੰ ਬੁਲਾ ਭੇਜਿਆ। ਉਸ ਨੇ ਲੱਕ ਨਾਲ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੀ ਤਲਵਾਰ ਬੰਨ ਦਿੱਤੀ। ਇਸ ਤਰ੍ਹਾਂ ਉਸ ਨੂੰ ਗੁਰਆਈ ਦਾ ਵਾਰਸ ਥਾਪਿਆ।...[37]

(ੲ) ਏਧਰ ਗੁਰੂ ਸਾਹਿਬ ਤਲਬੀ ਨਾਲ ਜਾਣ ਤੋਂ ਪਹਿਲੇ ਹੀ ਜਾਣਾ ਸਮਝ ਕੇ ਆਪਣੇ ਫ਼ਰਜੰਦ ਗੁਰੂ ਗੋਬਿੰਦ ਸਿੰਘ ਨੂੰ ਗੁਰਸਿਖੀ ਤੇ ਬ੍ਰਹਮ ਗਿਆਨ ਦਾ ਉਪਦੇਸ ਤੇ ਗੁਰੂ ਘਰ ਦੇ ਕਾਰੋਬਾਰ ਨੂੰ ਭਲੀ ਪ੍ਰਕਾਰ ਸਮਝਾ ਕਰ ੧੧ ਹਾੜ[38] ਸੰਮਤ ੧੭੩੨ ਬਿ. ਨੂੰ ਅਨੰਦ ਪੁਰੋਂ ਕੂਚ ਕੀਤਾ।...[39]

ਹੁਣ ਸਾਡੇ ਸਾਹਮਣੇ ਇਹ ਸੁਆਲ ਪੈਦਾ ਹੁੰਦਾ ਹੈ ਕਿ 11 ਹਾੜ ਤੋਂ ਸ਼ਹੀਦੀ ਤਕ ਪੰਜ ਮਹੀਨੇ ਬਣਦੇ ਹਨ। ਕੀ ਇਤਨਾ ਚਿਰ ਨੌਵੇਂ ਪਾਤਿਸ਼ਾਹ ਨੇ ਕੋਈ ਹੋਰ ਬਾਣੀ ਨਹੀਂ ਉਚਾਰੀ ਅਤੇ ਇਤਨਾ ਸਮਾਂ ਰਹੇ ਕਿਥੇ। ਇਸ ਦਾ ਉੱਤਰ ਅਸੀਂ ਇਕ ਪੁਰਾਣੀ ਲਿਖਤ 1826 ਬਿ: ਦੀ, ਵਿੱਚੋਂ ਦੇਂਦੇ ਹਾਂ। ਸਤਿਗੁਰੂ ਜੀ ਸਰਸਾ ਨਦੀ ਤੋਂ ਪਾਰ ਨਗਰ ਮਲਕ ਪੁਰ ਰੰਘੜਾਂ ਦੇ ਇਕ ਖੂਹ ਤੋਂ ਪਕੜੇ ਗਏ ਦੱਸੇ ਹਨ:

ਪਿੰਡ ਤੇ ਰੰਘੜ ਆਏ ਧਾਇ।
ਗਹਿ ਲੀਤੇ ਸਾਹਿਬ ਅਤੇ ਸਤੀ ਦਾਸ[40] ਜਾਇ।

---

34. ਮ: ੧੦॥ ਬਲ ਹੋਆ ਬੰਧਨ ਛੁਟੇ, ਸਭ ਕਿਛੁ ਹੋਤ ਉਪਾਇ।
ਨਾਨਕ ਸਭ ਕਿਛੁ ਤੁਮਰੇ ਹਾਥ ਮੈ ਤੁਮ ਹੀ ਹੋਤ ਸਹਾਇ।੫੪।
*(ਵੱਡੇ ਘਲੂਘਾਰੇ ਵਾਲੀ ਬੀੜ, ਪੰਨਾ 553)*
35. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ੇ 56-57.
36. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਫ਼ਾ 394.
37. ਕਨਿੰਘਮ, *ਸਿੱਖ ਇਤਿਹਾਸ*, ਅਨੁ: ਗੁਰਮੁਖ ਸਿੰਘ ਗੁਰਮੁਖ ਸਫ਼ਾ 131.
38. ਨਾਮ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ।
ਕਹੁ ਨਾਨਕ ਇਹ ਜਗਤ ਮੈਂ ਕਿਨ ਜਪਿਓ ਗੁਰ ਮੰਤ।੫੬।
ਰਾਮ ਨਾਮ ਉਰਿ ਮੈ ਗਹਿਓ ਜਾ ਕੈ ਸਮ ਨਹੀ ਕੋਇ।
ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੇ ਹੋਇ।੫੭।
*(ਵੱਡੇ ਘਲੂਘਾਰੇ ਵਾਲੀ ਬੀੜ, ਪੰਨਾ 553)*
39. ਗਿਆਨੀ ਗਿਆਨ ਸਿੰਘ, *ਉਕਤ ਰਚਨਾ*, ਛਾਪ ਪਹਿਲੀ, ਸਫ਼ਾ 279, 1948 ਬਿ:।
40. ਮਤੀ ਦਾਸ ਦਾ ਛੋਟਾ ਭਰਾ।

ਮਤੀ ਦਾਸ[41] ਭੀ ਖੂਹ ਤੇ ਕਢਿ ਅੰਗਾਇਆ।...੭੭।
ਭੇਜ ਆਦਮੀ ਫ਼ੌਜ ਰੋਪੜੋਂ ਮੰਗਵਾਈ।
ਜੋ ਕਛੁ ਪਾਸ ਆਹਾ ਸੋ ਖੋਹਿ ਲੀਤਾ, ਸਾਹਿਬ ਦਿਤੇ ਪਕੜਾਈ—
ਰੋਪੜ[42] ਵਾਲੇ ਆਦਮੀ ਭੇਜਿਆ ਸਰਹੰਦ।
ਆਉ ਫ਼ੌਜ ਲੈ ਜਾਉ ਅਸਾਂ ਸਾਹਿਬ ਕੀਤੇ ਬੰਦ।੭੯।
ਸੋ ਪਿੰਜਰਾ ਲੋਹੇ ਕਾ ਕਰ ਲਿਆਏ।
ਸਾਹਿਬ ਤਿਸ ਵਿਚ ਲੀਤੇ ਪਾਇ।
ਆਹੇ ਕਰਨ ਕਾਰਨ ਸਮਰੱਥ।
ਪਰ ਰਜਾਇ ਮੰਨੀ ਧਰਿ ਮੱਥੇ ਹੱਥ।੮੦।
ਚਉਥੇ ਮਹੀਨੇ[43] ਸਾਹਿਬ ਦਿਲੀ ਜਾਇ ਪਹੁਤੇ।
ਵਿਚਿ ਮਾਰਗ ਦੁਖ ਪਾਇ ਬਹੁਤੇ।...੮੩।[44]

ਇਹ ਜਾਨਣਾ ਜ਼ਰੂਰੀ ਹੈ ਕਿ ਪੁਰਾਣੀਆਂ ਲਿਖਤਾਂ ਅਨੁਸਾਰ ਇਸ ਤੋਂ ਪਹਿਲੇ ਵੀ ਇਕ ਵਾਰੀ ਸਤਿਗੁਰਾਂ ਦੀ ਗ੍ਰਿਫ਼ਤਾਰੀ ਬਾਦਸ਼ਾਹ ਔਰੰਗਜ਼ੇਬ ਨੇ ਕੀਤੀ ਸੀ। ਸਤਿਗੁਰਾਂ ਨੂੰ ਬਾਂਗਰ ਦੇਸ਼ ਦੇ ਪ੍ਰਸਿੱਧ ਨਗਰ ਧਮਧਾਨ ਤੋਂ ਸੰਮਤ 1722 ਬਿ: ਸਾਵਨ ਭਾਦਰੋਂ ਦੇ ਮਹੀਨੇ ਪਕੜ ਕੇ ਕੰਵਰ ਰਾਮ ਸਿੰਘ ਪੁੱਤਰ ਰਾਜਾ ਜੈ ਸਿੰਘ ਦੀ ਮਿਸਲ ਵਿਚ ਨਜ਼ਰਬੰਦ ਕਰ ਦਿੱਤਾ ਸੀ[45]। ਗੁਰੂ ਜੀ ਕੁਝ ਸਮਾਂ ਨਜ਼ਰਬੰਦੀ ਹਾਲਤ ਵਿਚ ਆਗਰੇ ਦੇ ਕਿਲ੍ਹੇ ਵਿਖੇ ਰਹੇ ਸਨ, ਜਿਥੇ ਅੱਗੇ ਸ਼ਿਵਾ ਜੀ ਅਤੇ ਸੰਭਾ ਜੀ ਦੇ ਦੋਵੇਂ ਪਿਉ-ਪੁੱਤਰ ਨਜ਼ਰਬੰਦ ਸਨ। ਇਸ 'ਤੇ ਫੇਰ ਕਦੀ ਵਿਚਾਰ ਕਰਾਂਗੇ।

ਇਥੇ ਇਹ ਦੱਸਣਾ ਜ਼ਰੂਰੀ ਹੈ ਕਿ ਨੌਵੇਂ ਪਾਤਿਸ਼ਾਹ ਦੀ ਕੁਝ ਬਾਣੀ ਇਨ੍ਹਾਂ ਦੀ ਸ਼ਹੀਦੀ ਤੋਂ 7 ਸਾਲ ਪਹਿਲੋਂ 1725 ਬਿ: ਵਿਚ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਵਿਚ ਚੜ੍ਹੀ ਮਿਲਦੀ ਹੈ। ਇਕ ਬੀੜ ਸੰਮਤ 1725 ਬਿ: ਦੀ ਲਾਂਧੜਾ ਨਗਰ ਤਹਿਸੀਲ ਫ਼ਿਲੌਰ, ਜ਼ਿਲ੍ਹਾ ਜਲੰਧਰ ਵਿਚ ਬਿਰਾਜਮਾਨ ਹੈ। ਦੂਸਰੀ ਇਸੇ ਸਾਲ ਦੀ ਲਿਖੀ ਭਾਰਤ ਤੋਂ ਬਾਹਰ ਕੰਧਾਰ ਸ਼ਹਿਰ (ਅਫ਼ਗਾਨਿਸਤਾਨ) ਵਿਚ ਧਰਮਸ਼ਾਲਾ ਬਾਬਾ ਸ੍ਰੀ ਚੰਦ ਜੀ ਵਿਖੇ ਹੈ। ਪ੍ਰੋ. ਗੰਡਾ ਸਿੰਘ ਆਪਣੇ *ਅਫ਼ਗਾਨੀ ਸਫ਼ਰਨਾਮਾ* ਵਿਚ ਇੰਜ ਲਿਖਦੇ ਹਨ :

> ਇਥੇ ਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੁਰਾਤਨ ਲਿਖਤੀ ਬੀੜ ਹੈ। ਜੋ ਸੰਮਤ 1725 ਬਿ: ਹਾੜ ਸੁਦੀ ਪੰਚਮੀ ਸੰਨ 1668 ਈ: ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਦੀ ਲਿਖੀ ਹੋਈ ਹੈ।... ਇਸ ਦੇ ਪੰਨਾ 503 ਅੰਕ ਵਾਲੇ ਪੰਨੇ ਪਰ ਰਾਗ ਮਾਲਾ ਹੈ।... ਇਸ ਤੋਂ ਅਗਲੇ ਪੰਨੇ ਪਰ ਰਾਗ ਗਉੜੀ ਸ਼ਬਦ ਮਹਲਾ ਨਾਵਾਂ ੯ "ਸਾਧੋ ਮਨ ਕਾ ਮਾਨ ਤਿਆਗਉ" ਹੈ, ਪਿਛਲੇ ਪਾਸੇ 504 ਅੰਕ ਵਾਲੇ ਪੰਨੇ ਪਰ ਰਾਗ ਸੋਰਠ ਮਹਲਾ ਨਾਵਾਂ ੯ "ਰੇ ਮਨ ਰਾਮ ਸਿਉ ਕਰ ਪ੍ਰੀਤ" ਹੈ। 505 ਅੰਕ ਪਰ ਰਾਗ ਤਿਲੰਗ ਕਾਫੀ ਮੁਹਲਾ ਨਾਵਾਂ ੯ "ਚੇਤਨਾ ਹੈ ਤਉ ਚੇਤਿ ਲੈ ਨਿਸ ਦਿਨ ਮੈ ਪ੍ਰਾਨੀ" ਹੈ। ਇਸ ਤੋਂ ਬਾਅਦ ਨਾਂਵੇ ਮਹਲੇ ਦੇ ਹੋਰ ਰਾਗਾਂ ਦੇ ਸ਼ਬਦ ਹਨ।...[46]

---

41. ਦੀਵਾਨ ਦਰਘਾ ਮਲ ਦਾ ਭਤੀਜਾ ਤੇ ਹੀਰਾ ਨੰਦ 'ਛਿੱਬਰ' ਦਾ ਪੁੱਤਰ।
42. ਮਲੇਰਕੋਟਲੀਆਂ ਦੀ ਚੌਂਕੀ ਸੀ।
43. ਸਰਹੰਦ ਇਤਨਾ ਸਮਾਂ ਨਜ਼ਰਬੰਦ ਰਹੇ।
44. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਨੌਵਾਂ।
45. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਫ਼ਾ 373.
46. *ਅਫ਼ਗਾਨੀ ਸਫ਼ਰਨਾਮਾ*, ਸਫ਼ਾ 16, ਇਤਿਹਾਸਕ ਪੱਤਰ 1952-53 ਈ:।

ਇਹ 1725 ਬਿ: ਵਾਲੀਆਂ ਬੀੜਾਂ ਗੁਰੂ ਜੀ ਦੇ ਹਜ਼ੂਰੀ ਲਿਖਾਰੀਆਂ ਨੇ ਪੂਰਬ ਦੇ ਦੌਰੇ ਸਮੇਂ ਨਾਲ ਰਹਿੰਦਿਆਂ ਲਿਖੀਆਂ ਜਾਪਦੀਆਂ ਹਨ। ਇਸੀ ਸਾਲ ਦੇ ਅਖ਼ੀਰ ਗੁਰੂ ਜੀ ਰਾਜਾ ਰਾਮ ਸਿੰਘ 'ਕਛਵਾਹਾ' ਅੰਬੇਰ ਪੱਤੀ ਦੇ ਨਾਲ ਸੂਬਾ ਆਸਾਮ ਵਿਚ ਸਨ :

(ੳ) ਗੁਰੂ ਤਿਆਗ ਮੱਲ ਕਾਇਮ ਮਕਾਮ ਗੁਰੂ ਨਾਨਕ ਦਰ ਅਸਾਮ ਹਮਰਾਹ ਬੈਕੁੰਠ ਗਾਹੀ ਮਹਾਰਾਜਾ ਰਾਮ ਸਿੰਘ ਜੀਓ ਬੂੰਦ।...[47]

(ਅ) ਅਸੀਂ ਪਰੈ ਰਾਜਾ ਜੀ ਕੇ ਸਾਥ ਗਏ ਹਾਂ। ਕਬੀਲਾ ਹਮ ਨੇ ਪਟਣੇ ਛੋਡਾ ਹੈ। ਜੋ ਸਿਖ ਸੇਵਾ ਕਰੇਗਾ ਤਿਸ ਕੇ ਰੁਜਗਾਰ ਮੋਂ ਬਰਕਤਿ ਹੋਵੇਗੀ।... ਕੋਈ ਅਵਲ ਹਵੇਲੀ ਹੋਵੇ (ਬਡੀ ਹੋਵੇ) ਤਿਸ ਮੇਂ ਕਬੀਲੇ ਰਖਣੈ।[48]...

ਇਸ ਤਰ੍ਹਾਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਸ਼ਬਦ ਨੌਵੇਂ ਸਤਿਗੁਰਾਂ ਦੇ ਪੂਰਬ ਦੇ ਦੌਰੇ ਸਮੇਂ ਬੀੜ ਅੰਦਰ ਚੜ੍ਹੇ ਸਨ। ਗੁਰੂ ਜੀ 6 ਚੇਤਰ ਸੰਮਤ ਸਾਕਾ 1592 (ਬਿਕਰਮੀ 1726 ਮਿਤੀ ਚੇਤਰ 4—ਮਾਰਚ 2, 1670 ਈ:) ਨੂੰ ਆਸਾਮ ਦੀ ਜੰਗ ਤੋਂ ਉਪਰੰਤ ਰਾਜਾ ਰਾਮ ਸਿੰਘ ਨਾਲ ਰੰਗਾ ਮਾਟੀ (ਧਾਰੂ ਪੱਤੀਆਂ ਘਾਟ) ਵੱਲ ਮੁੜ ਆਏ ਸਨ।[49]

ਇਸ ਤਰ੍ਹਾਂ ਸਾਨੂੰ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਾ ਪਹਿਲ ਪ੍ਰਥਮੇਂ ਆਦਿ ਬੀੜ ਵਿਚ ਚੜ੍ਹਨ ਦਾ ਥਹੁ ਪਤਾ ਉਪਰੋਕਤ ਲਿਖਤਾਂ ਤੋਂ ਲੱਗ ਜਾਂਦਾ ਹੈ ਅਤੇ ਸਾਬੋ ਕੀ ਤਲੰਵਡੀ ਵਾਲੇ ਦਮਦਮੇ ਦੀ ਇਹ ਰਵਾਇਤ ਕਿ ਨੌਵੇਂ ਗੁਰੂ ਜੀ ਦੀ ਬਾਣੀ ਸ੍ਰੀ ਦਸਮੇਸ਼ ਜੀ ਨੇ ਪਹਿਲ ਪ੍ਰਥਮੇਂ ਇਥੇ ਸੰਮਤ 1763 ਬਿ: (1706 ਈ:) ਨੂੰ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਚਾੜ੍ਹੀ ਸੀ, ਇਕ ਫ਼ਰਜ਼ੀ ਕਹਾਣੀ ਬਣ ਕੇ ਰਹਿ ਜਾਂਦੀ ਹੈ।

ਇਹ ਵੀ ਰਵਾਇਤ ਗ਼ਲਤ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸਾਬੋ ਕੀ ਤਲਵੰਡੀ ਵਾਲੇ ਦਮਦਮੇ ਵਿਚ ਧੀਰ ਮੱਲੀਆਂ ਪਾਸੋਂ ਪਹਿਲੀ ਆਦਿ ਬੀੜ ਮੰਗ ਭੇਜੀ ਸੀ। ਅਸਲ ਵਿਚ ਇਹ ਰਵਾਇਤ ਅਨੰਦਪੁਰੀ ਦਮਦਮੇ ਨਾਲ ਸੰਬੰਧ ਰੱਖਦੀ ਹੈ।

ਸ੍ਰੀ ਦਸਮੇਸ਼ ਜੀ ਨੇ ਸੰਮਤ 1735 ਬਿ: (1678 ਈ:) ਨੂੰ ਅੱਸੂ ਦੇ ਮਹੀਨੇ ਪਿਛਲੀਆਂ ਲਿਖੀਆਂ ਬੀੜਾਂ ਦੀ ਸੋਧ ਤੇ ਅੱਗੋਂ ਸ਼ੁੱਧ ਉਤਾਰੇ ਕਰਵਾਣ ਲਈ ਧੀਰ ਮੱਲੀਆਂ ਪਾਸੋਂ ਗੁਰੂ ਅਰਜਨ ਸਾਹਿਬ ਵਾਲੀ ਬੀੜ ਮੰਗ ਭੇਜੀ ਸੀ, ਜੋ ਉਨ੍ਹਾਂ ਨਾ ਦਿੱਤੀ।

> ਸੰਮਤ 1735 ਨੂੰ ਗੁਰੂ ਤੇਗ ਬਹਾਦਰ ਜੀ ਦਾ...ਬਕਾਲੇ[50] ਲਿਖ ਭੇਜਿਆ। ਜੋ ਆਦਿ ਗ੍ਰੰਥ ਸਾਹਿਬ ਜੀ ਅਸਾਨੂੰ ਭੇਜੋ ਤਿਨ੍ਹਾਂ ਜਵਾਬ ਦਿੱਤਾ, ਸੋਢੀਆਂ[51] ਆਖ ਭੇਜਿਆ, ਜੋ ਤੁਸੀਂ ਗੁਰੂ ਹੋ ਹੋਰ ਬਣਾ ਲਵੋ[52]।[53]

---

47. ਅਸਾਮੀ ਬੁਰੰਜੀ ਲਿਖਤੀ ਪੋਥੀ।
48. ਹੁਕਮਨਾਮਾ ਪਾਤਿਸ਼ਾਹੀ ਨੌਵੀਂ।
49. ਵੇਖੋ, ਪੁਰਾਣੀ ਲਿਖਤੀ ***ਅਸਾਮ ਬੁਰੰਜੀ*** ਸੁਰਤ ਦੱਤ ਦੀ ਉਲਟਾ ਕੇ ਛਾਪੀ ਹੋਈ।
50. ਸੰਮਤ 1735 ਬਿ: ਵਿਚ ਧੀਰਮੱਲੀਏ ਸੋਢੀ ਬਾਬਾ ਬਕਾਲੇ ਵਿਚ ਹੀ ਸਨ। ਬਾਦ ਵਿਚ ਕਰਤਾਰਪੁਰ ਗਏ ਹਨ। *(ਕਵਿ ਸਰੂਪ ਦਾਸ ਭੱਲਾ, ਉਕਤ ਰਚਨਾ, ਸ.ਫ਼ਾ 369)*
51. ਭਾਵ, ਭਾਰ ਮਲੀਆਂ ਸ੍ਰੀ ਧੀਰਮਲ ਦਿਆਂ ਪੁੱਤਰਾਂ।
52. ਭਾਵ, ਤੁਸੀਂ ਗੁਰਗੱਦੀ 'ਤੇ ਬਿਰਾਜਮਾਨ ਹੋ, ਹੋਰ ਬਣਾ ਲਵੋ ਅਖਵਾਂ ਉਤਾਰਾ ਕਰਾ ਲਵੋ।
53. ਚਉਪਾ ਸਿੰਘ ਹਜ਼ੂਰੀ, *ਰਹਿਤਨਾਮਾ*।

ਇਸ ਦੀ ਪੁਸ਼ਟੀ ਹੇਠ ਲਿਖੀਆਂ ਲਿਖਤਾਂ ਤੋਂ ਹੁੰਦੀ ਹੈ:

(ੳ) ਅਤੇ ਆਦਿ ਗ੍ਰੰਥ ਧੀਰਮਲ[54] ਪਾਸੋਂ ਸੀ ਭਿਜਵਾਇਆ।
ਤਿਨ ਦਿਤਾ ਜਵਾਬੁ ਗ੍ਰੰਥ ਨਹੀਂ ਪਠਾਇਆ।
ਕਹਿ ਭੇਜਿਆ: "ਤੂ ਗੁਰੂ ਹੈ ਬਣਿਆ, ਹੋਰ ਲੈ ਬਣਾਇਆ।
ਅਸਾਂ ਨੂੰ ਦਿਤਾ ਹੈ ਦਾਦੇ,[55] ਅਸੀਂ ਤੈਨੂੰ ਕੀਕੂੰ ਦਿਹਾਂ ਉਠਾਇਆ"॥੨੯੫॥
ਸਾਹਿਬ ਗ੍ਰੰਥ ਜੀ ਦਾ ਉਤਾਰਾ ਹੋਰ ਕਰਾਇ ਮੰਗਵਾਇਆ।
ਅਤੇ ਨਾਲੇ ਆਪ ਰਸਨਾ ਥੀਂ ਹੋਰ ਉਚਰਿ ਬਣਾਇਆ।
ਧੀਰਮੱਲ ਭੀ ਸੀ ਭਿਰਾਉ ਤਾਏ ਦਾ ਪੁੱਤਰੁ[57]।
ਸੋ ਤਿਸ ਨਾਲਿ ਨਹੀ ਸੀ ਲੜਨਾ, ਉਸ ਦਿਤਾ ਉਤਰੁ।੨੯੬।[58]

(ਅ) ਅਨੰਦ ਪੁਰ ਮੇਂ ਏਕ ਬਾਰ[59] ਗੁਰੂ ਕਰਯੋ ਥਾ ਖਿਆਲ।
ਪੰਚਮ ਗੁਰ ਕੇ ਹਾਥ ਕਾ ਗ੍ਰੰਥ ਜੋ ਆਹਿ ਬਿਸਾਲ।
ਦਰਸ਼ਨ ਕਰੀਏ ਤਾਂ ਹਿਕਾ ਅਨੰਦ ਪੁਰ ਮੰਗਵਾਇ।
ਪੁਨ ਤਿਸ ਪਰ ਤੇ ਗ੍ਰੰਥ ਇਕ ਰਾਖੇ ਔਰ ਲਿਖਾਇ।...[60]

ਇਹ ਜਾਨਣਾ ਜ਼ਰੂਰੀ ਹੈ ਕਿ ਸ੍ਰੀ ਧੀਰ ਮਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਮੰਗ ਭੇਜਣ ਤੋਂ 10 ਮਹੀਨੇ ਪਹਿਲੋਂ ਇਸ ਸੰਸਾਰ ਫਾਨੀ ਤੋਂ ਚੱਲ ਵੱਸਿਆ ਸੀ[61]। ਇਹਦੀ ਮ੍ਰਿਤੂ 1734 ਬਿ: ਮਘਰ ਸੁਦੀ ਦੂਜ ਮੁਤਾਬਿਕ 1677 ਈ: ਨੂੰ ਹੋਈ ਸੀ। ਇਸ ਤੋਂ ਪਿੱਛੋਂ ਇਸ ਦਾ ਪੁੱਤਰ ਗੱਦੀ 'ਤੇ ਬੈਠਾ, ਜਿਸ ਦਾ ਨਾਮ ਪਹੋਏ ਦੀ ਵਹੀ ਵਿਚ ਭਾਰ ਸਿੰਘ ਲਿਖਿਆ[62] ਮਿਲਿਆ ਹੈ:

> ਗੁਰੂ ਭਾਰ ਸਿੰਘ ਬੇਟਾ ਗੁਰੂ ਧੀਰ ਮਲ ਕਾ, ਗੁਰੂ ਨਿਰੰਜਣ ਰਾਇ ਜੀ ਗੁਰੂ ਕ੍ਰਮ ਪ੍ਰਕਾਸ਼ ਜੀ, ਗੁਰੂ ਭੂਪਾ ਮਲ ਜੀ, ਗੁਰੂ ਭਾਰ ਸਿੰਘ ਜੀ ਕੇ ਬੇਟੇ।... ਗੁਰੂ ਬਿਕ੍ਰਮਾਂ ਸਿੰਘ ਜੀ, ਗੁਰੂ ਨਿਰੰਜਨ ਰਾਇ ਜੀ ਕਾ। ਗੁਰੂ ਰਾਮ ਸਿੰਘ ਜੀ ਗੁਰੂ ਬਿਕ੍ਰਮਾ ਸਿੰਘ ਜੀ ਕੇ। ਗੁਰ ਵੱਡ ਭਾਗ ਸਿੰਘ ਜੀ[63]। ਗੁਰੂ ਰਾਮ ਸਿੰਘ ਜੀ ਕਾ।...[64]

---

54. ਧੀਰ ਮੱਲ ਨਹੀਂ ਭਾਰ ਸਿੰਘ ਸੀ।
55. ਭਾਵ, ਦਾਦੇ ਗੁਰੂ ਹਰਿਗੋਬਿੰਦ ਜੀ ਵੱਲੋਂ ਬਖ਼ਸ਼ਿਸ਼ ਹੋਈ ਹੈ।
56. ਭਾਰ ਮੱਲ ਦੀ ਇਨਕਾਰੀ 'ਤੇ ਸਤਿਗੁਰਾਂ ਉਤਾਰਾ ਕਰਵਾ ਕੇ ਮੰਗਾ ਲਿਆ ਜਾਪਦਾ ਹੈ।
57. ਸੱਕੇ ਤਾਏ ਗੁਰਦਿਤੇ ਦਾ ਪੁੱਤਰ ਸੀ।
58. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਦਸਵਾਂ।
59. ਸੰਮਤ 1735 ਬਿ: ਅੱਸੂ ਦੇ ਮਹੀਨੇ।
60. ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼*, ਛਾਪ ਦੂਜੀ, ਬਾਈਸਮੋਂ ਬਿਸਰਾਮ, 1936 ਬਿ:।
61. ਕਵੀ ਸੇਵਾ ਸਿੰਘ, *ਉਕਤ ਰਚਨਾ*।
62. *ਪ੍ਰਾਚੀਨ ਪੰਥ ਪ੍ਰਕਾਸ਼* ਦੀ ਲਿਖਤ ਅਨੁਸਾਰ ਸ੍ਰੀ ਪ੍ਰਿਥੀਚੰਦ ਦੀ ਬੰਸ ਵਿੱਚੋਂ ਸੋਢੀ ਅਭੈ ਰਾਮ ਢਿਲਵਾਂ ਵਾਲਾ ਸੰਮਤ 1763 ਬਿ: ਨੂੰ ਅੰਮ੍ਰਿਤ ਪਾਨ ਕਰ ਕੇ ਅਭੈ ਰਾਮ ਤੋਂ ਅਭੈ ਸਿੰਘ ਬਣ ਗਿਆ ਸੀ। ਇਸੀ ਤਰ੍ਹਾਂ ਸੋਢੀ ਭਾਰ ਮਲ ਅੰਮ੍ਰਿਤ ਛਕ ਕੇ ਭਾਰ ਸਿੰਘ ਬਣ ਗਿਆ ਜਾਪਦਾ ਹੈ।
63. ਸੋਢੀ ਵਡਭਾਗ ਸਿੰਘ ਜੀ ਦਾ ਉਸ ਸਮੇਂ ਪੰਥ ਅੰਦਰ ਬਹੁਤ ਸਤਿਕਾਰ ਸੀ। ਆਪ ਚੰਗੇ ਕਰਨੀ ਵਾਲੇ ਤੇ ਬਲੀ ਸਿੰਘ ਹੋਏ ਹਨ। ਸਿੱਖ ਇਤਿਹਾਸ ਅੰਦਰ ਇਨ੍ਹਾਂ ਦੇ ਨਾਮ ਨਾਲ ਕਿਤੇ ਵੀ ਗੁਰੂ ਪਦ ਨਹੀਂ ਸੀ ਤੇ ਨਾ ਹੀ ਉਨ੍ਹਾਂ ਗੁਰੂ ਸਦਵਾਇਆ ਹੀ ਸੀ। ਪੰਡੋਰਵਾਜਨ ਵਹੀਆਂ ਵਿਚ ਗੁਰੂ ਪਦ ਹਰਿ ਇਕ ਬੇਦੀ ਸੋਢੀ ਦੇ ਨਾਮ ਨਾਲ ਲਿਖਦੇ ਰਹੇ ਤੇ ਲਿਖਦੇ ਹਨ।
64. ਹਰੀ ਕ੍ਰਿਸ਼ਨ—ਸ੍ਰੀ ਕ੍ਰਿਸ਼ਨ ਬੇਟੇ ਪੰਡਤ ਰੁਲੀਆ ਰਾਮ ਕੇ ਵਹੀ ਸੋਢੀਆਂ ਪਹੋਆ।

ਅਸਾਂ ਇਹ ਵੇਖਣਾ ਹੈ ਕਿ ਸਤਿਗੁਰਾਂ ਪਾਸ ਅੱਗੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਈ ਉਤਾਰੇ ਮੌਜੂਦ ਸਨ। ਫਿਰ ਛਿੱਬਰ ਦੇ ਕਥਨ ਅਨੁਸਾਰ ਹੋਰ ਕਿਹੜੀ ਬੀੜ ਸੀ, ਜਿਸ ਤੋਂ ਸ੍ਰੀ ਗੁਰੂ ਜੀ ਨੇ ਉਤਾਰਾ ਕਰਵਾ ਕੇ ਆਪਣੇ ਪਾਸ ਮੰਗਵਾਇਆ। ਇਹ ਮੰਨਣਾ ਪਵੇਗਾ ਕਿ ਇਹ ਬੀੜ ਗੁਰੂ ਅਰਜਨ ਸਾਹਿਬ ਵਾਲੀ ਹੀ ਸੀ, ਜਿਸ ਦਾ ਉਨ੍ਹਾਂ ਨਾਲ ਝਗੜਾ ਕਰਨ ਦੀ ਬਜਾਇ ਆਪਣੇ ਲਿਖਾਰੀ ਭੇਜ ਕੇ ਉਸ ਦਾ ਉਤਾਰਾ ਕਰਵਾ ਕੇ ਸ੍ਰੀ ਅਨੰਦਪੁਰ ਮੰਗਵਾ ਲਿਆ ਸੀ। ਭਾਈ ਬੰਨੋ ਸਾਹਿਬ ਵਾਲੀ ਬੀੜ ਦਾ ਉਤਾਰਾ ਕਰਵਾਣ ਦੀ ਹੁਣ ਕੋਈ ਜ਼ਰੂਰਤ ਨਹੀਂ ਸੀ। ਇਸ ਦੇ ਉਤਾਰੇ ਅੱਗੇ ਹੀ ਸਤਿਗੁਰਾਂ ਪਾਸ ਮੌਜੂਦ ਸਨ।

ਇਥੇ ਇਹ ਵੀ ਦੱਸਣਾ ਜ਼ਰੂਰੀ ਹੈ ਕਿ ਧੀਰ ਮੱਲੀਆਂ ਵੱਲੋਂ ਗੁਰੂ ਅਰਜਨ ਸਾਹਿਬ ਵਾਲੀ ਬੀੜ ਤੋਂ ਉਤਾਰਾ ਕਰਨਾ ਜਾਂ ਕਿਸੀ ਬੀੜ ਦੇ ਸੋਧਣ ਦੀ ਕੋਈ ਸਮਾਨਤਾ ਨਹੀਂ ਸੀ ਜਾਪਦੀ। 1735 ਬਿ: ਤੋਂ 19 ਸਾਲ ਪਹਿਲੋਂ ਦੀ ਲਿਖੀ ਤੇ ਸੋਧੀ ਬੀੜ ਸਬੂਤ ਵਜੋਂ ਸਾਡੇ ਸਾਹਮਣੇ ਡੇਹਰਾਦੂਨ ਵਾਲੀ ਹੈ, ਜਿਸ 'ਤੇ ਲਿਖਾਰੀ ਨੇ ਇਸ ਤਰ੍ਹਾਂ ਲਿਖਿਆ ਹੈ :

> ੧ੴ ਸਤਿਗੁਰ ਪ੍ਰਸਾਦਿ॥
> "ਸੰਮਤ ੧੭੧੬ ਵਰਖੈ ਮਾਹ ਵੈਸਾਖ ਵਦੀ ੧ ਦੇ ਦਿਨ ਗਿਰੰਥ ਲਿਖਾ"

ਇਸ 'ਤੇ ਤਤਕਰੇ ਤੋਂ ਬਾਅਦ ਸਤਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਦਾ ਨੀਸਾਣ ਹੱਥੀਂ ਲਿਖਿਆ ਮੂਲ ਮੰਤ੍ਰ ਹੈ। ਇਸ ਤੋਂ ਅਗਲੇ ਪੱਤਰੇ ਪੁਰ ਬਾਬਾ ਰਾਮ ਰਾਇ ਜੀ ਦਾ ਹੱਥ ਲਿਖਤ ਮੂਲ ਮੰਤ੍ਰ ਹੈ। ਮਾਰੂ ਰਾਗ ਦੇ ਅੰਤ ਵਿਚ ਸ੍ਰੀ ਮੀਰਾਂ ਬਾਈ ਦਾ ਸ਼ਬਦ ਲਿਖ ਕੇ ਇਹ ਨੋਟ ਦਿੱਤਾ ਹੈ :

> "ਮੀਰਾਂ ਬਾਈ ਕਾ ਸ਼ਬਦ ਪੰਜਵੇਂ ਮਹਲੇ ਕੇ ਗਿਰੰਥ ਨਾਹੀ।"

ਮਾਰੂ ਰਵਿਦਾਸ ਜੀ। "ਸੁਖ ਸਾਗਰ ਸੁਰਿ ਤਰ ਚਿੰਤਾ ਮਣਿ" ਸ਼ਬਦ ਹਾਸ਼ੀਏ ਪੁਰ ਲਿਖ ਕੇ ਨਾਲ ਇਹ ਨੋਟ ਦਿੱਤਾ ਹੈ :

> "ਇਹ ਸ਼ਬਦ ਪੰਜਵੇਂ ਮਹਲੇ ਕੇ ਗਰੰਥ ਉਪਰਹੁ ਲਿਖਿਆ।"

ਸਲੋਕ ਵਾਰਾਂ ਤੇ ਵਧੀਕ ਚਉਥੇ ਮਹਲੇ ਤਕ ਲਿਖ ਕੇ ਦੱਸਿਆ ਹੈ :

> "ਇਤਨੇ ਸਲੋਕ ਪੰਜਵੇਂ ਮਹਲੇ ਕੇ ਗਿਰੰਥ ਉਪਰਹੁ ਲਿਖੇ।"

ਸ੍ਰੀ ਦਸਮੇਸ਼ ਜੀ ਨੇ ਗੁਰਗੱਦੀ 'ਤੇ ਬਿਰਾਜਮਾਨ ਹੋਣ ਤੋਂ ਉਪਰੰਤ ਪਹਿਲੋਂ ਗ੍ਰੰਥ ਫੇਰ ਪੰਥ ਦੀ ਪੂਰਨਤਾ ਕੀਤੀ। ਕਈ ਕਹਿੰਦੇ ਹਨ ਕਿ ਪਹਿਲੋਂ ਪੰਥ ਸਾਜਿਆ ਫੇਰ ਗ੍ਰੰਥ। ਪਰ ਇਤਿਹਾਸ ਇਸ ਦੀ ਸਾਖਨ ਭੀ ਭਰਦਾ ਹੈ। ਜਦ ਤਕ ਕਿਸੇ ਕੌਮ ਅਤੇ ਦੇਸ਼ ਦਾ ਵਿਧਾਨ ਮੁਕੰਮਲ ਨਹੀਂ ਹੁੰਦਾ, ਉਤਨਾ ਚਿਰ ਉਸ ਕੌਮ ਦਾ ਨਿਯਮਕ ਤੌਰ 'ਤੇ ਚੱਲਣਾ ਨਹੀਂ ਬਣਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਧਰਮ ਦਾ ਵਿਧਾਨ ਹੈ। ਇਸੇ ਦੀ ਪੂਰਨਤਾ ਦੀ ਪਹਿਲੋਂ ਲੋੜ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ 1735 ਬਿ: ਦੇ ਅਖ਼ੀਰ ਗੁਰੂ ਗ੍ਰੰਥ ਸਾਹਿਬ ਦੀਆਂ ਸ਼ੁੱਧ ਬੀੜਾਂ ਲਿਖਣ ਲਿਖਵਾਣ ਅਤੇ ਰੋਜ਼ਾਨਾ ਕਥਾ ਕਰਨ 'ਤੇ ਭਾਈ ਮਨੀ ਸਿੰਘ ਦੀ ਸਪੈਸ਼ਲ ਸੇਵਾ ਲਗਾਈ :

ਦੋਹਰਾ।
ਆਯੂ ਪੈਂਤੀ ਬਰਖ ਕੀ, ਮਨੀ ਸਿੰਘ ਕੀ ਆਹਿ।
ਲਿਖੇ ਲਿਖਾਏ ਪੋਥੀਆਂ,[65] ਮਨ ਮਹਿ ਬਹੁ ਉਤਸਾਹਿ।੪੦।
ਦੋਹਰਾ।
ਮਨੀ ਸਿੰਘ[66] ਗੁਰ ਦਸਮ ਢਿਗ, ਥੇ ਪੁਰੀ ਬੀਚ ਅਨੰਦ।
ਮੱਧ ਖਾਲਸੇ ਇਉਂ ਸੋਹੈ, ਜਿਉਂ ਤਾਰਨ ਮਹਿ ਚੰਦ।੭੮।
ਕਥਾ ਰੋਜ ਗੁਰ ਗੰ੍ਰਥ ਕੀ, ਸੰਗਤ ਤਾਈ ਸੁਨਾਇ।
ਅਨੰਦ ਪੁਰੇ ਇਮ ਸਮਾ ਕੁਛ, ਬੀਤ ਗਯੋ ਥੀ ਆਇ।੭੯।[67]

ਜਿਥੇ ਭਾਈ ਮਨੀ ਸਿੰਘ ਲਿਖਾਰੀ, ਗਯਾਨੀ ਤੇ ਪ੍ਰਸਿੱਧ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਕਥਾ ਵਾਚਕ ਸੀ, ਉਥੇ ਇਹ ਪੰਜਾਬੀ ਦਾ ਵੀ ਚੰਗਾ ਕਵੀ[68] ਸੀ। ਸਬੂਤ ਵਜੋਂ ਇਸ ਦੀਆਂ ਲਿਖੀਆਂ ਸਾਨੂੰ ਮਾਝਾਂ ਮਿਲੀਆਂ ਹਨ:

ਸਤਿ ਸਰੂਪ ਪਾਹਿ ਦਾ ਸਾਗਰ, ਵਤਰਿ ਲਗੀ ਭਾਲ ਜਿਉਂ ਭਾਲਾ।
ਗੁਰੂ ਗੋਬਿੰਦ ਕੀ ਰੰਗਣ ਰੱਤੇ, ਥੀਏ ਲਾਲ ਗੁਲਾਲਾ।
ਸਿੱਕਾਂ ਸਿੱਕ ਸਜਣ ਦੀ ਦਿਲ ਵਿਚ ਜਰਬ ਅਨੂਪ ਬਣੀ ਅਦਿ ਆਲਾ।
ਮਨੀ ਰਾਮ[68] ਨਾਂ ਕਾਣ ਕਹੀਂ ਦੀ, ਸਾਡਾ ਸਿਰ ਪਰ ਕਲਗੀ ਵਾਲਾ।੧।
ਸਤਿ ਸਰੂਪ ਸਤਿ ਜਿਨ ਜਾਤਾ, ਸੇ ਸਤਿ ਪੁਰਖ ਦੇ ਪਿਆਰੇ।
ਮਨ ਬਚ ਕਰਮ ਅਪਰਕੋਂ ਡਾਰਹ, ਬੈਸਹ ਤੇ ਜਨਿ ਖਾਰੇ।
ਕਿਚਰਕ ਅੜੇ ਸੰਤ ਸਿਉਂ ਸਾਕਤ, ਜੇਨ ਕੇਨ ਬਿਧਿ ਹਾਰੇ।
ਮਨੀ ਰਾਮ ਰੁਕ ਜੈਵਲ ਸੰਗਤ ਕਾ, ਗੁਰੂ ਪਾਸਾ ਤਿਤ ਵਲ ਢਾਲੇ।
ਜਿਨ ਦਿਨ ਜਾਰ ਵਛੋੜਾ ਤੇਰਾ ਸੋ ਦਿਨ ਅਜਲੋਂ ਭਾਰੀ।
ਪਲੁ ਪਲੁ ਵਿਚ ਵਿਛੋੜਾ ਕੁਹਦਾ, ਅਜਲ ਕੁਹੇ ਇਕ ਵਾਰੀ।[69]

ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦੀ ਲਿਖਾਈ ਦਾ ਕੰਮ ਤੇਜ਼ ਕਰਨ ਵਾਸਤੇ ਭਾਈ ਮਨੀ ਸਿੰਘ ਨਾਲ ਜੋੜੇ ਹੋਰ ਲਿਖਾਰੀ ਲਗਾਏ ਸਨ। ਉਨ੍ਹਾਂ ਵਿੱਚੋਂ ਹੁਣ ਤਕ ਸਾਨੂੰ ਦੋ ਲਿਖਾਰੀਆਂ ਦੇ ਨਾਮ ਮਿਲੇ ਹਨ:

(1) ਭਾਈ ਹਰਿਦਾਸ;
(2) ਭਾਈ ਪਾਖਰ ਮਲ 'ਢਿੱਲੋਂ'।

ਭਾਈ ਹਰਿਦਾਸ ਦੀ ਲਿਖੀ ਬੀੜ ਦੇ ਆਰੰਭ ਵਿੱਚੋਂ ਤਤਕਰੇ ਤੋਂ ਪਹਿਲੇ ਸਫ਼ੇ 'ਤੇ ਨੌਵੇਂ ਪਾਤਿਸ਼ਾਹ ਦਾ ਨੀਸਾਣ ਮੂਲ ਮੰਤ੍ਰ ਹੈ। ਬੀੜ ਦੇ ਅੰਤ ਵਿਚ ਲਿਖਾਰੀ ਨੇ ਇਹ ਸ਼ਬਦ ਅੰਕਿਤ ਕੀਤੇ ਹਨ:

ਗ੍ਰੰਥ ਸੰਪੂਰਨ ਹੋਆ ਲਿਖਿਆ ਹਰਿਦਾਸ ਲਿਖਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਿਖਾਰੀ ਲਿਖਿਆ। ਭੁਲ ਚੁੱਕ ਹੋਵੇ ਸੋਧਨਾ। ਗੁਲਾਮ ਪਤਿਤੁ

---

65. ਪੋਥੀ ਤੇ ਗ੍ਰੰਥ ਦੋਵੇਂ ਸ਼ਬਦ ਪਹਿਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਸਤੇ ਵਰਤੇ ਜਾਂਦੇ ਰਹੇ ਹਨ।
66. ਇਹਦਾ ਨਾਮ 52 ਕਵੀਆਂ ਦੀ ਲਿਸਟ ਵਿਚ ਵੀ ਆਉਂਦਾ ਹੈ।
67. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 64.
68. ਇਹਦਾ ਸਿੰਘ ਸਜਣ ਤੋਂ ਪਹਿਲਾ ਨਾਮ ਸੀ।
69. *ਪੰਜਾਬੀ ਮਾਝਾਂ*, ਸੰਪਾ. ਪਿਆਰਾ ਸਿੰਘ ਪਦਮ, ਪਟਿਆਲਾ।

> ਆਪ ਪਤਤੁ ਮਹਾਂ ਪਤਤੁ ਹਰਿਦਾਸ ਲਿਖਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ।

ਭਾਈ ਪਾਖਰ ਮੱਲ ਢਿੱਲੋਂ ਦੀ ਲਿਖੀ ਬੀੜ ਦੇ ਹੇਠ ਲਿਖੇ ਸ਼ਬਦ ਅੰਕਿਤ ਹਨ :

> ੧ਓ ਸੰਮਤ ੧੭੪੫ ਮਾਘ ਸੁਦੀ...ਗ੍ਰੰਥ ਜੀ ਲਿਖਿਆ[70] ਪੂਰਨ ਹੋਆ। ਲਿਖਾਰੀ ਪਾਖਰ ਮਲ ਢਿਲੋਂ ਵਾਸੀ ਖਾਰਾ ਚੰਭਲ, ਪੋਤ੍ਰਾ ਚੌਧਰੀ ਲੰਗਾਹ ਕਾ।

ਇਸ ਤ੍ਰਾਂ ਇਕ ਨਹੀਂ, ਦੋ ਨਹੀਂ, ਦਰਜਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਤਾਰੇ ਸ੍ਰੀ ਦਸਮੇਸ਼ ਜੀ ਨੇ ਆਪਣੀ ਨਿਗਰਾਨੀ ਹੇਠ ਸ੍ਰੀ ਅਨੰਦਪੁਰ ਤੇ ਪਾਂਵਟਾ ਸਾਹਿਬ ਸੰਮਤ 1732 ਬਿ: (1675 ਈ:) ਤੋਂ ਲੈ ਕੇ ਸੰਮਤ 1762 ਬਿ: (1705 ਈ:) ਦੇ ਆਰੰਭ ਤਕ ਲਿਖਵਾਏ[71]। ਇਨ੍ਹਾਂ ਸਾਰੀਆਂ ਬੀੜਾਂ ਵਿਚ ਨੌਵੇਂ ਪਾਤਿਸ਼ਾਹ ਦੀ ਸਾਰੀ ਬਾਣੀ ਤਰਤੀਬ ਵਾਰ ਰਾਗਾਂ ਅਨੁਸਾਰ ਆਪੋ-ਆਪਣੀ ਥਾਂ ਸਿਰ ਚੜ੍ਹੀ ਹੋਈ ਹੈ। ਦਸਮ ਪਾਤਿਸ਼ਾਹ ਦੇ ਦੋਹਰੇ ਤੇ ਮਹਲਾ ੧੦ ਅੰਕਿਤ ਹੈ। ਪ੍ਰਵਾਨਗੀ ਵਜੋਂ ਦਸਮੇਸ਼ ਪਿਤਾ ਦੀ ਆਪਣੀ ਸਹੀ ਪਈ ਹੋਈ ਮਿਲਦੀ ਹੈ।

## (ਅ) ਸਾਬੋ ਕੀ ਤਲਵੰਡੀ ਵਾਲਾ ਦਮਦਮਾ

ਸਾਬੋ ਕੀ ਤਲਵੰਡੀ ਵਾਲਾ ਦਮਦਮਾ ਸਾਹਿਬ ਉਹ ਪਾਵਨ ਅਸਥਾਨ ਹੈ, ਜਿਥੇ ਨੌਵੇਂ ਪਾਤਿਸ਼ਾਹ ਨੇ ਸੰਮਤ 1721 ਬਿ: (1664 ਈ:) ਨੂੰ ਗੁਰਤਾ ਮਿਲਣ ਤੋਂ ਉਪਰੰਤ ਬਕਾਲੇ ਨਗਰ ਤੋਂ ਚੱਲ ਕੇ ਪਵਿੱਤਰ ਚਰਨ ਕਮਲ ਪਾਏ ਸਨ :

> ਗੁਰ ਲਖੀ ਜੰਗਲ ਕੀਆ ਪਿਆਨਾ।
> ਸਿਖਨ ਕੀ ਸਰਧਾ ਮਨ ਜਾਨਾ।...
> ਪੁਨ ਸਾਬੋ ਕੀ ਤਲਵੰਡੀ ਗਏ।
> ਤਿਸ ਦੇਸ ਮਹਿ ਕਾਲ ਕਛੂ ਨ ਰਹੇ।...
> ਦਮਦਮੇ ਪਰ ਬੈਠੇ ਗੁਰ ਦਿਆਲ।
> ਕਰ ਦਰਸ਼ਨ ਸੰਗਤ ਹੋਇ ਨਿਹਾਲ।੧੦।[72]

ਇਸ ਅਸਥਾਨ ਦੀ ਮਹਿਮਾ[73] ਸਾਧੂ ਦਿਆਲ ਦਾਸ 'ਉਦਾਸੀ' ਨੇ ਨੌਵੇਂ ਸਤਿਗੁਰਾਂ ਦੇ ਮੁਖਾਰਬਿੰਦ ਥੀਂ ਇੰਜ ਕਹੀ ਦੱਸੀ ਹੈ :

> ਸਿਖਾਂ ਕਹਿਆ ਆਪ ਨੇ ਬਚਨ ਕੀਤਾ ਸੀ ਸਾਡੀ ਗੁਪਤ ਕਾਂਸੀ ਹੈ।... ਏਥੇ ਕੀ ਹੈ ਕਾਂਸੀ ਦਾ ਚਿਹਨ। ਗੁਰੂ ਜੀ ਬਚਨ ਕੀਤਾ... 'ਦਮਦਮਾ' ਇਹ ਬਸ਼ੇਸ਼ਰ ਨਾਥ ਹੈ। ਜੋ ਕੋਈ ਏਸ ਦੀ ਕਾਰ ਕਰੂ ਉਸ ਨੂੰ ਰਿਧਿ ਸਿਧਿ ਮਿਲੂ। ਰਾਜ ਭਾਗ ਮਿਲੂ ਸਿਖੀ ਪ੍ਰਾਪਤ ਹੋਊ। ਓਥੇ ਅਨ ਪੂਰਨਾ ਦੇਵੀ ਹੈ। ਏਥੇ ਅਨ ਦੀ ਦੇਗ

---

70. ਭੰਗਾਣੀ ਜੰਗ ਤੋਂ ਉਪਰੰਤ ਸ੍ਰੀ ਅਨੰਦਪੁਰ ਵਿਖੇ।
71. 1762 ਬਿ: ਮਿਤੀ 6 ਪੋਹ ਮੁਤਾਬਿਕ 5 ਦਸੰਬਰ, 1705 ਈ: ਨੂੰ ਅਨੰਦਗੜ੍ਹ ਦਾ ਕਿਲ੍ਹਾ ਛੱਡਿਆ ਸੀ।
72. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਫ਼ਾ 370.
73. ਗੁਰੂ ਜੀ ਕਹਿਆ ਇਹ ਤਾਂ ਅਨੰਦਪੁਰ ਦਾ ਦਮਦਮਾ ਹੈ।
ਤਿਸ ਮੰਜੀ ਉੱਤੇ ਕਮਰ ਖੋਲੀ ਸ਼ਸਤਰ ਰਖੇ; ਆਪ ਭੀ ਬੈਠੇ।...
*('ਮਾਲਵਾ ਦੇਸ ਰਟਨ ਕੀ ਸਾਖੀ ਪੋਥੀ', ਸਫ਼ਾ 78)*

ਹੈ। ਜੋ ਕੋਈ ਆਵੇ ਸਭ ਕੋ (ਮਿਲੇਗੀ) ਓਥੇ ਭਗੀਰਥੀ ਗੰਗਾ ਹੈ। ਏਥੇ ਨਾਮ ਦੀ ਗੰਗਾ ਹੈ। ਓਥੇ ਮਨੀ ਕਰਨ ਤੀਰਥ ਹੈ। ਏਥੇ ਗੁਰੂ ਸਰ ਤੀਰਥ ਹੈ। ਏਥੇ ਬਡੇ ਗੁਨੀ ਹੋਨਿਗੇ। ਗਿਆਨੀ ਹੋਨਿਗੇ। ਸ਼ਬਦ ਕੇ ਵੀਚਾਰ ਵਾਲੇ ਹੋਨਿਗੇ। ਬਿਗਿਆਨ ਕੇ ਸਮਝਨੇ ਵਾਲੇ ਹੋਨਿਗੇ। ਬਿਦਿਆਰਥੀ ਹੋਨਿ ਗੇ। ਅਸੀਂ ਇਸੀ ਕਾ ਦਰਸ਼ਨ ਕਰਨ ਆਏ ਥੇ।[74]

ਇਸੀ ਪਵਿੱਤਰ ਅਸਥਾਨ 'ਤੇ ਸ੍ਰੀ ਦਸਮੇਸ਼ ਜੀ ਖਿਦਰਾਣੇ (ਮੁਕਤਸਰ) ਦੀ ਜੰਗ[75] ਤੋਂ ਉਪਰੰਤ 20 ਮਾਘ ਸੰਮਤ 1762 ਬਿ:[76] (1706 ਈ:) ਨੂੰ ਪਧਾਰੇ ਸਨ। ਇਥੇ 9 ਮਹੀਨੇ 9 ਦਿਨ ਡੇਰਾ ਰੱਖ ਕੇ[77] ਸੰਮਤ 1763 ਬਿ: 29 ਕੱਤਕ ਸੁਦੀ ਪੰਚਮੀ ਮੁਤਾਬਕ 30 ਅਕਤੂਬਰ 1706 ਈ: ਨੂੰ ਦੱਖਣ ਦਿਸ਼ਾ ਵੱਲ ਪਿਆਨਾ ਕੀਤਾ ਸੀ।

ਸਾਬੋ ਕੀ ਤਲਵੰਡੀ ਇਤਨਾ ਸਮਾਂ ਠਹਿਰਨ ਦਾ ਸਭ ਤੋਂ ਵੱਡਾ ਕਾਰਨ *ਸ੍ਰੀ ਗੁਰ ਸੋਭਾ* ਦੀ ਲਿਖਤ ਅਨੁਸਾਰ ਦੱਖਣ ਤੋਂ ਭਾਈ ਦਯਾ ਸਿੰਘ ਦਾ ਇੰਤਜ਼ਾਰ ਕਰਨਾ ਸੀ।

ਇਸੀ ਪਾਵਨ ਟਿਕਾਣੇ 'ਤੇ ਸਤਿਗੁਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕ ਬੀੜ ਲਿਖਵਾਈ। ਲਿਖਵਾਣ ਦਾ ਕਾਰਨ ਇਕ ਤਾਂ ਸਭ ਤੋਂ ਪਹਿਲਾ ਇਹ ਜਾਪਦਾ ਹੈ ਕਿ ਅਨੰਦਪੁਰ ਦਾ 'ਕਿਲ੍ਹਾ ਅਨੰਦਗੜ੍ਹ' ਤਿਆਗਣ ਤੋਂ ਉਪਰੰਤ ਗੁਰੂ ਸਾਹਿਬ ਪਾਸ ਗੁਰੂ ਗ੍ਰੰਥ ਸਾਹਿਬ ਦੀ ਕੋਈ ਬੀੜ ਨਹੀਂ ਸੀ। ਦੂਸਰਾ ਅੰਤਰਯਾਮੀ ਤ੍ਰੈ ਕਾਲ ਦਰਸੀ ਸਤਿਗੁਰੂ ਭਵਿੱਖਤ ਸਮੇਂ ਨੂੰ ਸਮਝਦੇ ਹੋਏ ਪੰਥ ਗੁਰੂ (ਜਿਸ ਨੂੰ 1762 ਬਿ: 8 ਪੋਹ ਸੁਦੀ ਤੀਜ—7 ਦਸੰਬਰ, 1705 ਈ: ਨੂੰ ਚਮਕੌਰ ਦੀ ਗੜ੍ਹੀ ਵਿਚ ਗੁਰਿਆਈ ਦਿੱਤੀ ਸੀ) ਨੂੰ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਕਰਨਾ ਸੀ।

ਇਹ ਵੀ ਜਾਨਣਾ ਜ਼ਰੂਰੀ ਹੈ ਕਿ 6 ਪੋਹ ਤੋਂ 20 ਮਾਘ ਤਕ ਇਕ ਮਹੀਨਾ 14 ਦਿਨ ਬਣਦੇ ਹਨ। ਮਰਿਆਦਾ ਅਨੁਸਾਰ ਇਸ ਦੌਰਾਨ ਵਿਚ ਹੋਏ ਸ਼ਹੀਦਾਂ ਨਮਿਤ ਸ਼ਹੀਦੀ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਰਵਾਣੇ ਜ਼ਰੂਰੀ ਬਣਦੇ ਸਨ।

ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਣ ਸੰਬੰਧੀ ਸਬੂਤ ਸਾਨੂੰ ਪੁਰਾਣੀਆਂ ਲਿਖਤਾਂ ਵਿੱਚੋਂ ਹੀ ਮਿਲ ਜਾਂਦਾ ਹੈ।

(ੳ) ਤਾਂਹਿ ਨਾਮ ਤਿਹ ਤੀਰਥ ਕਰ ਹੈਂ।
ਨਾਮ ਮੁਕਤਸਰ ਸ੍ਰੀ ਮੁਖ ਰਰ ਹੈਂ।
ਪੁਨਾ ਜਾਇ ਦਮਦਮਾਂ ਸਵਾਰੈ।
ਆਦਿ ਗ੍ਰੰਥ ਗੁਰ ਤਹਾਂ ਉਚਾਰੇਂ[78]।[79]

(ਅ) ਚੜ੍ਹ ਸਤਿਗੁਰ ਗਏ ਸਾਬੋ ਵਲ।
ਤਲਵੰਡੀ ਮਧ ਸੁ ਬੈਠੇ ਚਲ।

---

74. *ਮਾਲਵਾ ਦੇਸ ਰਟਨ ਕੀ ਸਾਖੀ ਪੋਥੀ*, ਸਫ਼ਾ 22, 1880 ਬਿ:।
75. ਕਵੀ ਸੇਵਾ ਸਿੰਘ, *ਉਕਤ ਰਚਨਾ*।
76. *ਮਾਲਵਾ ਦੇਸ ਰਟਨ ਕੀ ਸਾਖੀ ਪੋਥੀ*, ਸਫ਼ਾ 115.
77. ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*, ਛਾਪ ਤੀਸਰੀ, ਸਫ਼ਾ 73.
78. ਭਾਵ, ਉਚਾਰਾਂਗੇ।
79. ਭਾਈ ਸੋਹਨ ਸਿੰਘ, *ਗੁਰਬਿਲਾਸ ਪਾ: ਛੇਵੀਂ*, ਅਧਿ: ਇਕੀਸ, 1775 ਬਿ:।

ਨਵਮ ਗੁਰੂ ਅਸਥਾਨ ਜੋ ਆਏ।
ਕਰ ਪ੍ਰਕਰਮਾਂ ਸੀਸ ਨਿਵਾਏ।੨।
ਭੇਟ ਰੱਖ ਅਰਦਾਸ ਕਰਾਈ।
ਊਚ ਦਮਦਮੇਂ ਮੰਜੀ ਲਾਈ।...
ਦੋਹਰਾ
ਸਤਿਗੁਰ ਬੈਠ ਸੁ ਦਮਦਮੇਂ ਲਿਖਣਾ ਘੜ ਸੁਟ ਦੇਹ।
ਹਮਰੀ ਕਾਂਸੀ ਇਹ ਭਈ, ਮੂਰਖ ਇਹਾਂ ਪੜੇਹਿ।੨੩।
ਚੌਪਈ
ਇਹ ਰਾਂ ਹੋਵਗਾ ਕਾਂਸੀ ਭਾਰੀ।
ਜੈਸੀ ਸ਼ਿਵ ਨੇ ਆਪ ਸਵਾਰੀ।
ਕਾਂਸੀ ਬੇਦ ਅਸਥਾਪਨ ਕੀਏ।
ਹਮਹਿ ਬੀੜ ਸ੍ਰੀ ਗ੍ਰੰਥ ਰਚੀਏ[80]।੨੪।
ਥਾਪ ਬਸ਼ੇਸ਼ਰ ਨਾਥ ਜੁ ਕੀਨਾ।
ਊਚ ਦਮਦਮਾ ਹਮਹਿ ਪ੍ਰਬੀਨਾ।
ਮਨੀ ਕਰਣ ਤੀਰਥ ਇਹ ਭਇਆ ਨਾਮ ਗੁਰੂ ਸਰ ਇਹ ਰਾਂ ਕਯਾ।੨੫।
ਅਨ ਪੂਰਣਾ ਦੇਵੀ ਜੋਇ।
ਦੇਗ ਗੁਰੂ ਕੀ ਜਾਨਹੁ ਸੋਇ।
ਤਿਹ ਰਾਂ ਗੰਗਾ ਤੀਰ ਬਿਰਾਜੇ।
ਨਾਮ ਕੀ ਗੰਗਾ ਇਹ ਰਾਂ ਜਾਗੇ।੨੬।
ਪੰਡਤ ਜੋਤਸ ਬਹੁ ਬੁਧਿਮਾਨ।
ਇਹ ਰਾਂ ਕੀ ਹੋਇ ਲਿਖਤ ਪ੍ਰਧਾਨ।
ਲਿਖੇ ਲਿਖਾਰੀ ਮਨ ਚਿੱਤ ਲਾਇ।
ਹਮਰੀ ਬਖਸ਼ਸ਼ ਭਈ ਇਸ ਥਾਇ।੨੭।
ਜੋ ਕੋਈ ਦਰਸ਼ਨ ਇਸ ਥਾਂ ਆਵੇ।
ਮਨ ਬਾਂਛਤ ਫਲ ਸਗਰੈ ਪਾਵੈ।
ਬਰਸ ਪਿਛੈ ਬੈਸਾਖੀ ਮੇਲਾ।
ਨਾਇ ਗੁਰੂ ਸਰ ਹੋਇ ਸੁਹੇਲਾ।੨੮।
ਮਾਰ ਕੰਡੇ ਤਪ ਇਹ ਰਾਂ ਕਰਾ।
ਮਹਾਂ ਪੁਰਾਤਨ ਤੀਰਥ ਧਰਾ।
ਦਰਸ਼ਨ ਕਰੈ ਜੁ ਸ਼ਰਧਾ ਸੇਤੀ।
ਚਾਰ ਪਦਾਰਥ ਦੇਹ ਗੁਰ ਤੇਤੀ।੨੯।
ਦੋਹਰਾ।
ਦੇਸ ਦੇਸ ਕੀਆ ਸੰਗਤਾਂ ਆਈ ਸਤਿਗੁਰ ਪਾਸ।
ਕਾਰ ਭੇਟ ਆਗੈ ਰਖੀ ਕਰ ਬੰਦਨ ਅਰਦਾਸ।੩੦।...[81]

ਇਨ੍ਹਾਂ ਦੋਹਾਂ ਗਵਾਹੀਆਂ ਵਿੱਚੋਂ ਪਹਿਲੀ ਗਵਾਹੀ ਬੀੜ ਦੇ ਰਚਨ ਕਾਲ ਤੋਂ ਬਾਰਾਂ ਸਾਲ ਪਿੱਛੋਂ ਦੀ ਹੈ। *ਗੁਰਬਿਲਾਸ ਪਾਤਸ਼ਾਹੀ ਛੇਵੀਂ* ਸੰਮਤ 1775 ਬਿ: ਸਾਵਣ ਸੁਦੀ ਪੰਚਮੀ ਨੂੰ ਜ਼ਿਲ੍ਹਾ ਝੰਗ ਦੇ ਪਿੰਡ ਬਾਗਾਂ ਵਾਲੇ ਗੁਰਦੁਆਰਾ ਨਾਨਕਸਰ ਵਿਖੇ ਸਮਾਪਤ ਹੋਇਆ ਸੀ। ਇਸ ਦੀ ਅਸਲ ਕਾਪੀ ਭਾਈ ਭਗਤ ਸਿੰਘ 'ਸਿੱਕਾ' ਦੀ

80. ਭਾਵ, ਰਚਣ ਲੱਗੇ ਹਾਂ।
81. ਰਤਨ ਸਿੰਘ ਭੰਗੂ, *ਉਕਤ ਰਚਨਾ*, ਲਿਖਤੀ ਪੱਤਰਾ 92.

ਬੰਸ ਪਾਸ ਸੀ। ਮੈਨੂੰ 1929 ਈ: ਵਿਚ ਸ: ਜੀਵਣ ਸਿੰਘ ਪਰਉਪਕਾਰੀ ਸਾਬਕਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਇਸ ਦੇ ਵੇਖਣ ਦਾ ਸੁਭਾਗ ਸਮਾਂ ਪ੍ਰਾਪਤ ਹੋਇਆ ਸੀ। ਇਸ ਦਾ ਇਕ ਉਤਾਰਾ ਭਾਈ ਮਹਾਂ ਸਿੰਘ 'ਬੜੀ' ਦਾ ਕੀਤਾ ਹੋਇਆ ਜ਼ਿਲ੍ਹਾ ਝੰਗ ਦੇ ਪਿੰਡ 'ਲਉ' ਵਿਚ ਸੰਤ ਪ੍ਰੇਮ ਦਾਸ ਦੇ ਡੇਰੇ ਵਿਚ ਸੀ ਜਿਸ 'ਤੇ ਨਕਲ ਕਰਨ ਦੀ ਤਰੀਖ਼ ਫਲਗੁਨ ਸੁਦੀ ਛਟ ਸੰਮਤ 1782 ਬਿ: ਪਈ ਹੋਈ ਸੀ।

ਦੂਸਰੀ ਗਵਾਹੀ ਰਤਨ ਸਿੰਘ 'ਭੰਗੂ' ਭੜੀ ਪਿੰਡ ਵਾਲੇ ਦੀ ਹੈ, ਜਿਸ ਨੇ ਸੰਮਤ 1898 ਬਿ: ਵਿਚ *ਪੰਥ ਪ੍ਰਕਾਸ਼* ਦੀ ਸਮਾਪਤੀ ਕੀਤੀ ਹੈ। ਇਸ ਦੀ ਛਪੀ ਹੋਈ ਕਾਪੀ ਵਿਚ ਇਹ ਉਕਤ ਦਮਦਮੇ ਵਾਲੀ ਸਾਖੀ ਨਹੀਂ। ਜਿਸ ਲਿਖਤੀ ਨੁਸਖ਼ੇ ਵਿੱਚੋਂ ਅਸੀਂ ਇਹ ਸਾਖੀ ਦੇ ਰਹੇ ਹਾਂ, ਇਹ ਸ: ਰਤਨ ਸਿੰਘ ਭੰਗੂ ਦੀ ਵੰਸ ਵਿੱਚੋਂ ਸ: ਦੇਵਿੰਦਰ ਸਿੰਘ 'ਭੜੀ' ਵਾਲਿਆਂ ਪਾਸ ਸੀ। ਉਨ੍ਹਾਂ ਕੋਲੋਂ ਗਿਆਨੀ ਗੁਰਦਿਤ ਸਿੰਘ ਚੰਡੀਗੜ੍ਹ ਲੈ ਗਏ ਸਨ।

ਰਤਨ ਸਿੰਘ ਭੰਗੂ ਦੀ ਲਿਖਤ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਣ ਦਾ ਪ੍ਰਾਰੰਭ ਸੰਮਤ 1763 ਦੀ ਵੈਸਾਖੀ ਤੋਂ ਹੀ ਹੋਇਆ ਜਾਪਦਾ ਹੈ। ਇਸ ਦੀ ਲਿਖਤ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਗੁਰੂ ਜੀ ਵੈਸਾਖੀ ਦੇ ਮੇਲੇ 'ਤੇ ਆਈਆਂ ਸਿੱਖ ਸੰਗਤਾਂ ਨੂੰ ਸੁਣਾ ਕੇ ਕਹਿੰਦੇ ਹਨ ਕਿ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਣ ਲੱਗੇ ਹਾਂ। ਇਹ ਸਾਰੇ ਸਿੱਖ ਜਗਤ ਵਿਚ ਪ੍ਰਧਾਨ ਹੋਵੇਗੀ, ਭਾਵ ਇਸ ਉਕਤ ਬੀੜ ਨੂੰ ਗੁਰਤਾ ਪ੍ਰਾਪਤ ਹੋਵੇਗੀ। ਲਿਖਾਰੀ ਨੂੰ ਮੁਖ਼ਾਤਬ ਕਰਕੇ ਕਹਿੰਦੇ ਹਨ ਕਿ ਇਹ ਭਾਗਾਂ ਵਾਲਾ ਸਿੱਖ ਹੈ, ਜੋ ਇਸ ਬੀੜ ਨੂੰ ਲਿਖਣ ਲੱਗਾ ਹੈ। ਇਸ ਥਾਂ ਵਾਸਤੇ ਸਾਡੀ ਵੱਲੋਂ ਬਖ਼ਸ਼ਿਸ਼ ਦੇ ਦਰਵਾਜ਼ੇ ਖੁੱਲ੍ਹ ਗਏ ਹਨ। ਅੱਜ ਵੈਸਾਖੀ ਦਾ ਮੇਲਾ ਹੈ, ਵਰ੍ਹੇ ਪਿੱਛੋਂ ਇਹ ਮੇਲਾ ਫੇਰ ਆਵੇਗਾ।

ਰਤਨ ਸਿੰਘ ਤੋਂ ਪਹਿਲੋਂ ਸਾਬੋ ਕੀ ਤਲਵੰਡੀ ਵਿਚ ਗੁਰੂ ਹਜ਼ੂਰੀ ਵਿਖੇ ਵੈਸਾਖੀ ਦੇ ਮੇਲੇ ਦਾ ਪਤਾ ਦੇਣ ਵਾਲਾ ਸਾਧੂ ਦਿਆਲ ਦਾਸ ਹੈ :

> ਬੈਸਾਖੀ ਦਾ ਮੇਲਾ ਵੱਡਾ ਭਾਰੀ ਲੱਗਾ ਹੈਸੀ। ਸਿਖ ਸਿਖਣੀਆਂ ਬਹੁਤ ਕਠੇ ਹੋਏ ਹੈਸਨ। ਕੋਈ ਵਾਰਾ ਪਾਰਿ ਨਹੀਂ ਸੀ ਆਉਂਦਾ ਮੇਲੇ ਦਾ।... ਅਰਦਾਸੀਏ ਬਚਨ ਕੀਤਾ ਜੀ ਸੱਚੇ ਪਾਤਿਸ਼ਾਹ ਬਡੇ ਸਿਖ ਸਿਖਣੀਆਂ ਦਰਸ਼ਨ ਨੂੰ ਆਏ ਹੈਨ ਜੀ।...[82]

ਹੁਣ ਅਸਾਂ ਵੇਖਣਾ ਹੈ ਕਿ ਉਹ ਕਿਹੜੀ ਬੀੜ ਸੀ, ਜਿਸ ਤੋਂ ਸ੍ਰੀ ਦਸਮੇਸ਼ ਜੀ ਨੇ ਸਾਬੋ ਕੀ ਤਲਵੰਡੀ ਵਾਲੇ ਦਮਦਮੇ, ਇਸ ਬੀੜ ਦਾ ਉਤਾਰਾ ਕਰਵਾਇਆ। ਪੁਰਾਣੀਆਂ ਲਿਖਤਾਂ ਵਿਚ ਇਸ ਦਾ ਕੋਈ ਜ਼ਿਕਰ ਨਹੀਂ। ਭਾਵੇਂ 1661 ਬਿ: ਤੋਂ ਲੈ ਕੇ [83]ਸ੍ਰੀ ਦਸਮੇਸ਼ ਜੀ ਦੇ ਅਨੰਦਪੁਰ ਬਿਰਾਜਣ ਤਕ ਪੂਰੀ ਇਕ ਸਦੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦੇ ਬਹੁਤ ਸਾਰੇ ਉਤਾਰੇ ਹੋ ਚੁੱਕੇ ਸਨ, ਜੋ ਅੱਜ ਵੇਖਣ ਵਿਚ

---

82. *ਮਾਲਵਾ ਦੇਸ ਰਟਨ ਕੀ ਸਾਖੀ ਪੋਥੀ*, ਸਫ਼ਾ 81.

83. ਸ੍ਰੀ ਗੁਰੂ ਜੀ ਕੇ ਹਜੂਰਿ ਗਰੰਥ ਸਾਹਿਬ ਸੰਪੂਰਣ ਹੋਇਆ—ਲਿਖਿਆ ਬੂੜੇ ਸੰਧੂ।...ਭੁਲ ਚੁਕ ਬਖਸ਼ਣੀ।...ਸੰਮਤ 1662 ਵਿਚ ਸੰਪੂਰਣ ਹੋਇਆ। *(ਨਮੂਨੇ ਵਜੋਂ ਇਕ ਉਦਾਹਰਣ)*

ਆ ਰਹੇ ਹਨ। ਗੁਰੂ ਜੀ ਨੇ ਉਸ ਬੀੜ ਤੋਂ ਹੀ ਉਤਾਰਾ ਕਰਵਾਇਆ ਹੋਵੇਗਾ, ਜਿਸ ਵਿਚ ਨੌਵੇਂ ਸਤਿਗੁਰਾਂ ਦੀ ਸਾਰੀ ਬਾਣੀ ਸੰਪੂਰਨ ਹੋਵੇਗੀ। ਐਸੀਆਂ ਬੀੜਾਂ 1732 ਬਿ: ਤੇ ਉਸ ਤੋਂ ਉਪਰੰਤ ਦੀਆਂ ਹੀ ਹੋ ਸਕਦੀਆਂ ਹਨ।

ਵੇਖਣ ਵਾਲੀ ਖ਼ਾਸ ਗੱਲ ਇਹ ਹੈ ਕਿ ਸੰਮਤ 1732 ਬਿ: ਤੋਂ ਲੈ ਕੇ 1762 ਬਿ: ਤਕ ਦੀਆਂ ਪਾਵਨ ਬੀੜਾਂ ਵਿੱਚੋਂ ਜਿਹੜੀ ਅਹਿਮੀਅਤ ਅੰਮ੍ਰਿਤਸਰੀ ਬੀੜ ਨੂੰ ਪ੍ਰਾਪਤ ਹੋਈ ਸੀ, ਦੂਸਰੀਆਂ ਨੂੰ ਨਹੀਂ ਸੀ। ਅੰਮ੍ਰਿਤਸਰੀ ਉਹ ਪਾਵਨ ਬੀੜ ਹੈ, ਜਿਹੜੀ ਸੋਢੀ ਮੇਹਰਵਾਨ ਦੇ ਪੁੱਤਰ ਸ੍ਰੀ ਹਰਿ ਜੀ ਦੀ ਮਿਰਤੂ[84] ਤੋਂ ਉਪਰੰਤ ਸੰਮਤ 1756 ਬਿ: ਦੀ ਵੈਸਾਖੀ ਦੇ ਪਿੱਛੋਂ ਗੁਰੂ ਸਾਹਿਬ ਨੇ ਭਾਈ ਮਨੀ ਸਿੰਘ ਨੂੰ ਪੰਜਾਂ ਸਿੱਖਾਂ ਸਮੇਤ ਦੇ ਕੇ ਸ੍ਰੀ ਅੰਮ੍ਰਿਤਸਰ ਭੇਜਿਆ ਸੀ।

ਪੰਚ ਸਿਖ ਗੈਲ ਕੀਏ ਤਿਆਰ।
ਭੂਪਤ ਸਿੰਘ ਔ ਸਿੰਘ ਗੁਲਜਾਰ।
ਚੰਦਰਾ ਕੋਇਰ ਸਿੰਘ, ਸਿੰਘ ਦਾਨ।
ਪੰਚਮ ਕੀਰਤ ਸਿੰਘ ਸੁਜਾਨ।...੮੩।
ਦੋਹਰਾ।
ਬੀੜ ਏਕ ਸ੍ਰੀ ਗ੍ਰੰਥ ਕੀ, ਫਰਰੈਦਾਰ ਨਿਸ਼ਾਨ।
ਦੇ ਵਿਦਾ ਸਤਿਗੁਰ ਕੀਆ, ਮਨੀ ਸਿੰਘ ਬੁਧਿਮਾਨ।੮੫।
ਕਬਿਤ।
ਲੈ ਕੇ ਸੰਗਤ ਕੂੰ ਨਾਲ, ਮਨੀ ਸਿੰਘ ਤਤਕਾਲ,
ਪਹੁੰਚਾ ਸੁਧਾ ਸਰ ਤਾਲ, ਆਇ ਦਰਸ਼ਨ ਪਾਂਵਦਾ।
ਜੇਠ ਸੁਦੀ ਚੌਥ ਖਾਸ, ਕੀਆ ਗ੍ਰੰਥ ਪ੍ਰਕਾਸ਼,
ਪਹਿਲੇ[85] ਕਰ ਅਰਦਾਸ, ਝੰਡਾ ਸਾਹਿਬ ਕੂੰ ਝੁਲਾਂਵਦਾ।...[86]

ਭਾਈ ਮਨੀ ਸਿੰਘ ਸੰਪਰਦਾਈ ਗਿਆਨੀਆਂ ਦਾ ਮੋਢੀ ਹੈ। ਬਹੁਤ ਸਾਰੇ ਨਿਰਮਲੇ ਸੰਤ ਤੇ ਸੰਪਰਦਾਈ ਗਿਆਨੀ ਆਪਣੀਆਂ ਪ੍ਰਣਾਲੀਆਂ ਭਾਈ ਮਨੀ ਸਿੰਘ ਰਾਹੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਪਹੁੰਚਾਂਦੇ ਸਨ। ਭਾਈ ਮਨੀ ਸਿੰਘ ਦੇ ਆਪਣੇ ਨਿਕਟਵਰਤੀ ਸੇਵਕਾਂ ਵਿੱਚੋਂ ਗਿਆਨੀ ਸੂਰਤ ਸਿੰਘ, ਕੀਰਤ ਸਿੰਘ, ਧਰਮ ਸਿੰਘ ਆਦਿਕਾਂ ਦੇ ਨਾਮ ਖ਼ਾਸ ਵਰਣਨ ਯੋਗ ਹਨ, ਜਿਨ੍ਹਾਂ ਨੇ ਭਾਈ ਸਾਹਿਬ ਦੀ ਨਿਗਰਾਨੀ ਹੇਠ *ਗਿਆਨ ਰਤਨਾਵਲੀ*, *ਸਿੱਖਾਂ ਦੀ ਭਗਤਮਾਲਾ*, *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਯਾਇ* ਤੇ ਹੋਰ ਗੁਰਬਾਣੀ ਦੇ ਟੀਕੇ ਲਿਖ ਕੇ ਤਿਆਰ ਕੀਤੇ ਸਨ।

ਭਾਈ ਮਨੀ ਸਿੰਘ ਦਾ ਸਮਾਂ 1756 ਬਿ: ਤੋਂ ਲੈ ਕੇ 1762 ਬਿ: ਤਕ ਸ੍ਰੀ ਅੰਮ੍ਰਿਤਸਰ ਵਿਖੇ ਰਹਿੰਦਿਆਂ ਸਾਢੇ ਛੇ ਕੁ ਸਾਲ ਬਣਦਾ ਹੈ। ਉਹ ਕਈ ਵਾਰ ਇਸ ਦੌਰਾਨ ਵਿਚ ਸ੍ਰੀ ਅਨੰਦਪੁਰ ਗੁਰ-ਦਰਸ਼ਨਾਂ ਲਈ ਆਉਂਦੇ ਤੇ ਜਾਂਦੇ ਰਹੇ। ਜੈਸਾ ਕਿ ਲਿਖਿਆ ਹੈ :

---

84. ਵਿਸਾਖ ਵਦੀ ਇਕਾਦਸੀ ਸੰਮਤ 1753 ਬਿ: ਮੁਤਾਬਿਕ 17 ਅਪ੍ਰੈਲ, 1696 ਈ: ਨੂੰ ਸ੍ਰੀ ਅੰਮ੍ਰਿਤਸਰ ਵਿਖੇ ਹੋਈ ਸੀ। *(ਕਵੀ ਸੇਵਾ ਸਿੰਘ, ਉਕਤ ਰਚਨਾ, ਸਫ਼ਾ 65)*
85. ਪ੍ਰਕਾਸ਼ ਤੋਂ ਉਪਰੰਤ ਨਿਤ ਦੀ ਕਾਰ ਵਿੱਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਕਰਨੀ ਵੀ ਸੀ।
86. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 65.

ਦੋਹਰਾ।
ਕਈ ਵਾਰ ਮਨੀ ਸਿੰਘ ਜੂ ਆਏ, ਪੁਰੀ ਅਨੰਦ।
ਸਿਖ ਗੁਰੂ ਕਾ ਪਿਆਰ ਇਮ, ਜਿਮ ਚਕੋਰ ਤੇ ਚੰਦ।੯੦।
ਸੇਵਾ ਸੁਣ ਹਰਿ ਮੰਦਰ ਕੀ, ਸਤਿਗੁਰ ਹੋਇ ਦਿਆਲ।
ਦੇ ਪੁਤ੍ਰ[87] ਸਤਿਕਾਰਿਆ, ਮਨੀ ਸਿੰਘ ਤਤਕਾਲ।੯੧।...[88]

ਇਹ ਵੀ ਜਾਨਣਾ ਜ਼ਰੂਰੀ ਹੈ ਕਿ ਭਾਈ ਮਨੀ ਸਿੰਘ ਨੇ ਸ੍ਰੀ ਅੰਮ੍ਰਿਤਸਰ ਸਾਢੇ ਛੇ ਸਾਲਾਂ ਵਿਚ ਅੰਮ੍ਰਿਤਸਰੀ ਪਾਵਨ ਬੀੜ ਤੋਂ ਕਈ ਉਤਾਰੇ ਕਰਵਾ ਕੇ ਸਿੱਖ ਸੰਗਤਾਂ ਵਿਚ ਭਿਜਵਾਏ ਹੋਣਗੇ। ਇਸ ਲਈ ਅੰਮ੍ਰਿਤਸਰੀ ਪਾਵਨ ਬੀੜ ਦਾ ਹੀ ਭਾਈ ਮਨੀ ਸਿੰਘ ਰਾਹੀਂ ਸਾਬੋ ਕੀ ਤਲਵੰਡੀ ਆਉਣਾ ਜਾਪਦਾ ਹੈ :

ਅੰਮ੍ਰਿਤਸਰ ਮੇਂ ਇਹ ਸੁਨ ਪਾਈ।
ਛੋਰ ਅਨੰਦਪੁਰ ਗਏ ਜਗਰਾਈ।
ਮਾਤਾ ਸਹਿਤ ਸਜਾਦੇ ਚਾਰੇ।
ਹੋ ਸ਼ਹੀਦ ਗੁਰ ਪੁਰੀ ਸਿਧਾਰੇ।
ਮੁਕਤੇ ਪਾਂਚ ਪਿਆਰੇ ਤੀਨ।
ਸੁਤ ਮਨੀ ਸਿੰਘ ਪਾਂਚੋ ਚੀਨ।
ਅਪਰ ਸਿੰਘ ਲਰ ਸੂਰਗ ਸਿਧਾਏ।
ਨਾਮ ਸਭਸ ਨਹੀਂ ਜਾਤ ਗਿਨਾਏ।
ਸਾਬੋ ਕੀ ਤਲਵੰਡੀ ਮਾਹੀ।
ਦੇਸ ਮਾਲਵੇ ਪਹੁੰਚੇ ਜਾਈ।
ਮਨੀ ਸਿੰਘ ਲੈ ਸੰਗਤ ਸਾਥ।
ਪਹੁੰਚ ਗੁਰੂ ਢਿਗ ਟੇਕਯੋ ਮਾਥ।...।੯੫।[89]

ਇਸ ਤਰ੍ਹਾਂ ਭਾਈ ਮਨੀ ਸਿੰਘ ਦਾ ਸਾਬੋ ਕੀ ਤਲਵੰਡੀ ਵਿਖੇ ਮਾਘ ਦੇ ਮਹੀਨੇ ਵਿਚ ਪਹੁੰਚਣਾ ਸਿੱਧ ਹੁੰਦਾ ਹੈ। ਹੁਣ ਅਸਾਂ ਇਹ ਵੇਖਣਾ ਹੈ ਕਿ ਸਾਬੋ ਕੀ ਤਲਵੰਡੀ ਵਾਲੀ ਬੀੜ ਦਾ ਲਿਖਾਰੀ ਕੌਣ ਸੀ। ਪੁਰਾਣੀਆਂ ਲਿਖਤਾਂ ਵਿੱਚੋਂ ਕਿਸੇ ਦਾ ਨਾਮ ਨਹੀਂ ਮਿਲਦਾ, ਰਵਾਇਤਨ ਭਾਈ ਮਨੀ ਸਿੰਘ ਦਾ ਨਾਮ ਹੀ ਲਿਆ ਜਾਂਦਾ ਹੈ। ਸੇਵਾ ਸਿੰਘ ਦੀ ਲਿਖਤ ਅਨੁਸਾਰ ਭਾਈ ਸਾਹਿਬ ਅਨੰਦਪੁਰੀ ਦਮਦਮੀ ਬੀੜਾਂ ਦੇ ਲਿਖਣ ਲਿਖਾਉਣ ਵਾਲੇ ਸਨ। ਇਥੇ ਕੋਈ ਹੋਰ ਲਿਖਾਰੀ ਹੋਵੇ, ਸਾਨੂੰ ਅਜੇ ਤਕ ਕੋਈ ਐਸੀ ਲਿਖਤ ਨਹੀਂ ਮਿਲੀ। ਭਾਈ ਮਨੀ ਸਿੰਘ ਉਸ ਵੇਲੇ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਅਤੇ ਗਿਆਨੀ ਵਿਦਿਆਲਾ ਸ੍ਰੀ ਅੰਮ੍ਰਿਤਸਰ ਦੇ ਮੁਖ ਪ੍ਰਬੰਧਕ ਸਨ, ਇਨ੍ਹਾਂ ਦੀ ਆਯੂ *ਸ਼ਹੀਦ ਬਿਲਾਸ* ਅਨੁਸਾਰ ਤਕਰੀਬਨ 62 ਵਰ੍ਹਿਆਂ ਦੀ ਬਣਦੀ ਹੈ।

ਭਾਈ ਮਨੀ ਸਿੰਘ ਬਹੁਤ ਸਮਾਂ ਸਾਬੋ ਕੀ ਤਲਵੰਡੀ ਨਹੀਂ ਰਹੇ ਜਾਪਦੇ, ਦੇਸਾ ਸਿੰਘ ਸਮਕਾਲੀ ਭੱਟ ਦੇ ਕਥਨ ਅਨੁਸਾਰ ਉਹ ਸੰਮਤ 1763 ਬਿ: ਦੀ ਜੇਠ ਸੁਦੀ ਚੌਥ ਨੂੰ ਗੁਰੂ ਚੱਕ (ਸ੍ਰੀ ਅੰਮ੍ਰਿਤਸਰ) ਵਿਖੇ ਸਨ। ਸਬੂਤ ਵਜੋਂ ਸਾਨੂੰ ਹੇਠ ਲਿਖਿਆ ਦੋਹਾ ਮਿਲਦਾ ਹੈ :

---

87. ਹੁਕਮਨਾਮਾ।
88. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 66.
89. *ਉਹੀ*, ਸਫ਼ਾ 67.

ਜਲਹਾਨੇ ਪੰਵਾਰ ਬਾਂਕੇ ਅਲੀਪੁਰ ਕੇ ਬੰਝਰਉ ਤੋ ਤਉ ਸੇ ਕਉਨ ਅਰੈ।
ਜਸਵਾਰੀ ਰਾਮ ਕਾ ਮਾਰਿਆ ਕੇਸਰੀ ਹਾਥੀ ਗੈਲ ਲਰੈ।
..... ..... .....
ਬੀਰ ਮਨੀ ਸਿੰਘ ਜਸ ਤਉ ਕਾ ਗਾਉਂ ਤੇਰਾ ਨਾਮ ਚਉ ਕੁੰਟੀ ਮੁਖ ਧਰੈ।
ਧਨ ਧਨ ਦਿਆਲ ਦਾਸ ਜਸ ਤਉ ਕਾ ਖੰਡ ਬ੍ਰਹਮੰਡ ਖੰਡ ਸਭ ਉਚਰੈ।
ਚਾਰ ਬਰਨ ਖਟ ਦਰਸ਼ਨ ਸਾਰੇ, ਰਟਤ ਨਾਮ ਨਿਸ਼ ਬਾਸਰ ਘਰੈ।
ਜਸ ਜੋੜ ਦੇਸਾ ਸਿੰਘ ਭੱਟ ਭਨਿਆ,
ਸਾਲ ਸਤ੍ਰਾਂ ਸੈ ਤ੍ਰੈ ਸਠੇ ਉਜਲ ਦਾਨ ਦੀਓ ਗਲ ਜੋਟ ਕਰਰੈ।
ਕੀ ਬਧਾਈ ਪੋਤੇ ਭਾਗੂ ਸਿੰਘ[90] ਕੀ ਗੁਰੂ ਚੱਕ ਕੇ ਮਲਹਾਨ,
ਜੇਠ ਚਨਾਨਾਂ ਚੌਥ ਰਪਉਂ ਸੇ ਮੂੰਡ ਭਟੋਂ ਕਾ ਭਰੈ।੨।[91]

ਇਸੀ ਸਾਲ ਕੱਤਕ ਦੇ ਮਹੀਨੇ ਦੱਖਣ ਪਿਆਨੇ ਤੋਂ 10 ਦਿਨ ਪਹਿਲੋਂ ਗੁਰੂ ਸਾਹਿਬ ਨੇ ਸਿੱਖ ਸੰਗਤਾਂ ਦੇ ਨਾਮ ਜਦ ਸੱਦ ਕੀਤੀ ਤਾਂ ਸਾਧੂ ਦਿਆਲ ਦਾਸ ਦੇ ਕਥਨ ਅਨੁਸਾਰ ਭਾਈ ਮਨੀ ਸਿੰਘ ਅੰਮ੍ਰਿਤਸਰ ਵਿਖੇ ਸਨ:

ਦਖਣ ਨੂੰ ਟੁਰੇ ਦਮਦਮਿਓਂ
..... ..... ..... ਪਾਤਸ਼ਾਹੀ ੧੦
ਅੰਮ੍ਰਿਤਸਰ ਤੋ ਮਨੀ ਸਿੰਘ ਆਏ ਸੰਗਤ ਕੋ ਸਾਥ ਲੈ ਕੇ।[92]

ਅੰਦਾਜ਼ਾ ਇਉਂ ਲੱਗਦਾ ਹੈ ਕਿ ਲਿਖਾਰੀ ਭਾਵੇਂ ਕੋਈ ਹੋਵੇ, ਨਿਗਰਾਨੀ ਭਾਈ ਮਨੀ ਸਿੰਘ ਹੋਰਾਂ ਦੀ ਹੀ ਜਾਪਦੀ ਹੈ ਤੇ ਉਹ ਸ੍ਰੀ ਅੰਮ੍ਰਿਤਸਰ ਤੋਂ ਸ੍ਰੀ ਦਸਮੇਸ਼ ਦੀ ਹਜ਼ੂਰੀ ਵਿਚ ਤਲਵੰਡੀ ਆਉਂਦੇ ਜਾਂਦੇ ਰਹਿੰਦੇ ਸਨ।

## (ੲ) ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ

ਹੁਣ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ ਕਿ ਸਾਬੋ ਕੀ ਤਲਵੰਡੀ ਤੋਂ ਦੱਖਣ ਪਿਆਨੇ ਸਮੇਂ ਗੁਰੂ ਸਾਹਿਬ ਪਾਸ ਕਿਹੜੀ ਬੀੜ ਸੀ। ਇਹ ਮੰਨਣਾ ਪਵੇਗਾ ਕਿ ਉਹ ਇਹੋ ਸਾਬੋ ਕੀ ਤਲਵੰਡੀ ਵਾਲੀ ਦਮਦਮੀ ਬੀੜ ਸੀ ਅਤੇ ਨੰਦੇੜ ਤਕ ਨਾਲ ਗਈ। ਨਰਬਦ ਸਿੰਘ ਭੱਟ ਦੇ ਕਥਨ ਅਨੁਸਾਰ ਗੁਰੂ ਜੀ ਦੇ ਜੋਤੀ ਜੋਤਿ ਸਮਾਵਣ ਤੋਂ ਤਿੰਨ ਦਿਨ ਪਹਿਲੋਂ[93] 1765 ਬਿ: ਕੱਤਕ ਸੁਦੀ ਦੂਜ (4 ਅਕਤੂਬਰ, 1708 ਈ:) ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਪੰਥ ਗੁਰੂ ਨੂੰ ਸਦੀਵ ਕਾਲ ਲਈ ਇਸ ਦੀ ਤਾਬਿਆ ਕਰ ਦਿੱਤਾ:

(ੳ) ਦਰਸਨ ਗੁਰ ਕਾ ਹੈ ਸਵਧਾਨ।
ਸ੍ਰੀ ਗ੍ਰੰਥ ਜੀ ਸਾਹਿਬ ਮਾਨ।
ਲੈ ਆਵੋ ਤਾ ਕੋ ਯਾ ਥਾਨਾ।
ਲੈ ਆਏ ਗੁਰ ਦਸਮ ਸਜਾਨਾ।੯੮।

---

90. ਗੁਰਬਖ਼ਸ਼ ਸਿੰਘ ਦਾ ਪੁੱਤਰ।
91. ਕਵੀ ਸੇਵਾ ਸਿੰਘ, *ਉਕਤ ਰਚਨਾ*।
92. *ਮਾਲਵਾ ਦੇਸ ਰਟਨ ਕੀ ਸਾਖੀ ਪੋਥੀ*, ਸਫ਼ਾ 32.
93. ਕਿਸੇ ਲਿਖਾਰੀ ਨੇ ਕੱਤਕ ਸੁਦੀ ਚੌਥ, ਕਿਸੇ ਨੇ ਪੰਚਮੀ ਨੂੰ ਗੁਰਿਆਈ ਦੇਣੀ ਦੱਸੀ ਹੈ। ਨਰਬੁਦ ਸਿੰਘ ਮੌਕੇ ਦਾ ਗਵਾਹ ਹੈ। ਇਸ ਦੀ ਦਿੱਤੀ ਤਾਰੀਖ਼ ਠੀਕ ਹੈ।

ਸੁਨ ਕੈ ਕਹਾਂ ਇਹੋ ਇਤਿਹਾਸ।
ਚਲੋ ਆਦਿ[94] ਸਤਿਗੁਰ ਕੇ ਪਾਸ।
ਤਬ ਪੁਨ ਆਪ ਉਠੇ ਸਭ ਸੰਗਾ।
ਪੈਸੇ ਪਾਂਚ ਨਲੀਏਰ ਸੁ ਅੰਗਾ।੯੯।
ਲੈ ਕਿ ਤਾਂਹਿ ਅਰਪ ਕੀ ਬੰਦਨ।
ਪ੍ਰਦਖਨ ਕਰਤੇ ਮਨ ਰੰਗਨ।
ਕਹਾ ਜੋਇ ਬਚ ਕੀਨਾ ਚਾਹਿ।
ਪਾਠ ਕਰੈ ਗੁਰ ਕੇ ਸੁਖ ਪਾਇ।੧੦੦।
ਯਾ ਸਮ ਔਰ ਕੋਈ ਗੁਰ ਨਾਹੀ[95]।
ਬਿਨਾ ਕਾਨ ਸਚ ਬਾਕ ਭਨਾਹੀ।...[96]

(ਅ) "ਗਰੀਬ ਨਿਵਾਜ਼! ਸਿੱਖ-ਸੰਗਤਿ ਹੈ ਤੇਰੀ, ਇਸ ਦਾ ਕੀ ਹਵਾਲ?"
ਬਚਨ ਕੀਤਾ: "ਗ੍ਰੰਥ ਹੈ ਗੁਰੂ, ਲੜ ਪਕੜੋ ਅਕਾਲ"।੬੭੯।
ਗੁਰੂ ਹੈ 'ਖਾਲਸਾ' ਅਤੇ 'ਖਾਲਸਾ' ਹੈ ਗੁਰੂ।
ਗੋਦੀ ਸ੍ਰੀ ਸਾਹਿਬ ਦੇਵੀ ਮਾਤਾ ਦੀ ਪਾਏ, ਭਜਨ ਕਰਨਾ ਸ਼ੁਰੂ।... ।੬੮੦।[97]

(ੲ) ਤਬ ਸਿਖਾਂ ਨੇ ਪੂਛਾ ਜੋ ਅਬ ਦਰਸ਼ਨ ਕਹਾਂ ਕਰਹਿ।
ਸਤਿਗੁਰ ਦੀਨ ਦਇਆਲ ਬਚਨ ਕੀਆ।
ਜੋ ਦਸ ਸਰੂਪ ਹਮਾਰੇ ਪੂਰਨ ਭਏ ਅਬ ਮੇਰੀ ਜਗਹ ਗੁਰ-ਗ੍ਰੰਥ ਸਾਹਿਬ ਕੋ ਜਾਨਨਾ।
ਜਿਸ ਨੇ ਮੇਰੇ ਸੇ ਬਾਤਾਂ ਕਰਨੀਆਂ ਹੋਇ ਤੋ ਆਦਿ ਗ੍ਰੰਥ ਸਾਹਿਬ ਕੋ ਜਾਨਨਾ।[98]

(ਸ) ਸਿੰਘ ਅਜੀਤ ਜੁਝਾਰ ਫਤੇ ਸਿੰਘ, ਜੋਰਾਵਰ ਸਿੰਘ ਪ੍ਰਮ ਪ੍ਰਿਏ।
ਪੰਚਮ ਖਾਲਿਸ ਸਤਿਗੁਰ ਪੂਰਾ ਜਿਨ ਇਹ ਪੰਥ ਸੁਪਥ ਪ੍ਰਗਟਾਏ।
ਗੁਰੂ ਅਪਨਮੋ ਖਾਲਸੇ ਦੀਨਾ।
ਦੁਤੀਆ ਰੂਪ ਸਤਿਗੁਰ ਗੁਰ ਗ੍ਰੰਥਾ।
ਬੋਲਨ ਸਤਿਗੁਰ ਸਬਦ ਸੁੰਭਾਖਨ, ਨਾਮ ਗੋਬਿੰਦ ਕੀਰਤਨ ਸੰਥਾ।
ਦ੍ਵਾਦਸ ਰੂਪ ਸਤਿਗੁਰ ਇਹ ਕਹੀਅਹ ਦ੍ਵਾਦਸ ਰਵ ਪ੍ਰਗਟਿਓ ਹਰਿ ਸੰਤਾ।
ਦਾਸ ਗੋਬਿੰਦ ਫਤਹਿ ਸਤਿਗੁਰ ਕੀ, ਗ੍ਰੰਥ ਖਾਲਸਾ ਗੁਰੂ ਬਦੰਥਾ।[99]

ਅਸਾਂ ਇਹ ਵੇਖਣਾ ਹੈ ਕਿ ਕੀ ਬਾਬਾ ਬੰਦਾ ਸਿੰਘ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਰਪ੍ਰਸਤੀ ਹੇਠ ਦੱਖਣ ਤੋਂ ਪੰਜਾਬ ਵੱਲ ਆਏ ਸਨ ਯਾ ਨਹੀਂ। ਯਾ ਕਦੋਂ ਆਏ ਸਨ। ਕੁਝ ਕੁ ਲਿਖਾਰੀ ਇਹ ਕਹਿੰਦੇ ਹਨ ਕਿ ਬਾਬਾ ਬੰਦਾ ਸਿੰਘ ਕੁਝ ਸਮਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਮਿਲਣ ਤੋਂ ਪਹਿਲੇ ਨੰਦੇੜ ਤੋਂ ਚਲੇ ਆਏ ਸਨ। ਜਦ ਅਸੀਂ ਆਪਣੀ ਖੋਜ ਜ਼ਰਾ ਅੱਗੇ ਲੈ ਜਾਂਦੇ ਹਾਂ ਤਾਂ ਪਤਾ ਲੱਗ ਜਾਂਦਾ ਹੈ ਕਿ ਗੁਰੂ ਸਾਹਿਬ ਨੇ ਗੁਰਿਆਈ ਬੰਦਾ ਸਿੰਘ ਦੀ ਮੌਜੂਦਗੀ ਵਿਚ ਹੀ ਦਿੱਤੀ ਸੀ ਅਤੇ ਇਹ ਇਕ ਦਿਨ ਗੁਰਿਆਈ ਤੋਂ ਪਿੱਛੋਂ ਪੰਜਾਬ ਵੱਲ ਆਇਆ ਸੀ।

ਇਹ ਪਤਾ ਦੇਣ ਵਾਲਾ ਸਮਕਾਲੀ ਲਿਖਾਰੀ ਨਰਬਦ ਸਿੰਘ ਭੱਟ ਹੈ, ਜਿਸ

---

94. ਸ੍ਰੀ ਗ੍ਰੰਥ ਸਾਹਿਬ।
95. ਭਾਵ, ਦੇਹਧਾਰੀ ਗੁਰੂ।
96. ਕਵਿ ਕੋਇਰ ਸਿੰਘ ਲਾਹੌਰੀ, *ਉਕਤ ਰਚਨਾ*, ਅਧਿ: 21, 1802 ਬਿ:।
97. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਦਸਵਾਂ, 1826 ਬਿ:, ਸਫ਼ੇ 189-90.
98. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਫ਼ਾ 459.
99. ਸਰਬ ਲੋਹ ਗੁਰਗੱਦੀ ਪਾ: ੧੦.

ਨੇ ਗੁਰਿਆਈ ਦੀ ਰਸਮ ਅਦਾ ਹੋਣ ਤੋਂ ਇਕ ਦਿਨ ਪਹਿਲੋਂ ਸੰਮਤ 1765 ਬਿ: 2 ਕੱਤਕ ਸੁਦੀ ਏਕਮ ਨੂੰ ਬਾਜ ਸਿੰਘ ਆਦਿਕ ਜੋਧਿਆਂ ਦੇ ਸਾਹਮਣੇ (ਜਿਨ੍ਹਾਂ ਨੇ ਬੰਦਾ ਸਿੰਘ ਨਾਲ ਪੰਜਾਬ ਨੂੰ ਜਾਣਾ ਸੀ) ਦੋਹਾ ਰਚ ਕੇ ਸੁਣਾਇਆ ਸੀ। ਇਹ ਦੋਹਾ ਬਾਣ ਗੰਗਾ (ਗੁਦਾਵਰੀ) ਦੇ ਕੰਢੇ ਸਤਿਕਾਰ ਵਜੋਂ ਉਕਤ ਭੱਟ ਨੇ ਕਿਹਾ ਸੀ:

ਦੋਹਾ
ਸਿਮਰੂੰ ਸਾਰਦਾ ਮਾਤਾ ਦੇਵੀ ਸਤਿਗੁਰ ਸੱਚੇ ਗਿਆਨ ਬਤਾਇਆ।
ਰਦਉਤ ਜਲਹਾਨੋਂ ਸਾਤੋ ਭੁਜਾ ਤੁਮਾਰੀ, ਸਾਤੋ ਕਾ ਜਸ ਚਹੁ ਕੂੰਟੀ ਛਾਇਆ।
ਹੁਕਮ ਭਇਆ ਸੱਚੇ ਸਾਹਿਬ ਕਾ, ਭਗਵੰਤ ਨਾਇਕ ਕੋ ਗੁਰੂ ਵਧਾਇਆ।
ਅਜਬ ਨੀ ਆਏ ਤੰਗ ਤੀਨ ਬਨਾਨੇ, ਖੀਚ ਸਾਂਗ ਤਉ ਮੂੰਡ ਭਬਾਇਆ।
ਕਾਮਲ ਖਾਨ ਕੇ ਲਾਈ ਬਰਛੀ, ਪਾਂਚ ਹਜਾਰੀ ਕਾ ਮਨਸਬ[100] ਤਉ ਪਾਇਆ।
ਸੋਲਾਂ ਜਤੀਆਂ ਮੈਂ ਉਜਲ ਹੋਆ, ਬੰਸ ਜੱਲੇ ਕਾ ਨਾਮ ਬਢਾਇਆ।
ਕਰਮਾਂ ਬਾਈ ਜਸ ਤਉ ਕਾ ਗਾਂਊ, ਸ਼ਾਂਤ ਸਪੂਤ ਬੀਰੋਂ ਕੀ ਥੀ ਮਾਇਆ।
ਬਾਜ ਸਿੰਘ ਕਉਰ ਸਿੰਘ ਤਉ ਬੇਟੇ ਗਾਊਂ, ਮਨਸਬ ਜਿਨ ਕਾ ਸੀ ਦੂਨ ਸਬਾਇਆ।
ਜਸ ਗਾਊਂ ਤਉ ਨਰੀਏ ਰੂਪੀ ਬਲੂ[101] ਕਾ ਜਿਹ ਕੀ ਬੰਸ ਗੁਰ ਹੁਕਮ ਬਜਾਇਆ।
ਦਾਨ ਦੀਆ ਭਟੋਂ ਕੋ ਉਜਲ ਥਾਲ ਮੁਹਰੈਂ ਕਾ ਭਗਵੰਤ ਸਿੰਘ ਭਰ ਲਿਆਇਆ।
ਸਾਲ ਸਤ੍ਰਾਂ ਸੈ ਪੈਸਠ ਆਹਾ, ਨਰਬੁਧ ਦੋਹਾਂ ਜੋੜ ਸੁਨਾਇਆ।
ਬਾਨ ਗੰਗਾ ਦੀ ਘਾਟੀ ਤੇ ਖੜ, ਬੀਰ ਜਲਹਾਨੋਂ ਕਾ ਜਸ ਗਾਇਆ।[102]

ਗੁਰੂ ਸਾਹਿਬ ਨੇ ਜੋਤੀ ਜੋਤਿ ਸਮਾਉਣ ਤੋਂ ਦੋ ਦਿਨ ਪਹਿਲੋਂ[103] ਬੰਦਾ ਸਿੰਘ ਨੂੰ ਰਹੇ ਅਧੂਰੇ ਕੰਮਾਂ ਨੂੰ ਸਿਰੇ ਚੜ੍ਹਾਉਣ ਲਈ ਪੰਜਾਬ ਵੱਲ ਨੂੰ ਜਾਣ ਦੀ ਆਗਿਆ ਕੀਤੀ। ਸਤਿਕਾਰ ਵਜੋਂ ਇਸ ਨੂੰ ਮਾਝੇ ਦੀ ਸ੍ਰੀ ਸਾਹਿਬ ਤੇ ਪੰਜ ਤੀਰ ਦਿੱਤੇ। ਨਿਸ਼ਾਨ ਤੇ ਨਗਾਰਾ ਦਿੱਤਾ[104], ਆਪਣੀ ਮੋਹਰ ਬਖ਼ਸ਼ੀ। ਜਿਹੜਾ ਜੱਥਾ ਬੰਦਾ ਸਿੰਘ ਨਾਲ ਪੰਜਾਬ ਨੂੰ ਆਉਣਾ ਸੀ, ਉਸ ਵਿੱਚੋਂ ਗੁਰੂ ਪੰਥ ਦੀ ਹੋਂਦ ਨੂੰ ਸਦੀਵ ਕਾਲ ਕਾਇਮ ਰੱਖਣ ਵਾਸਤੇ ਪੰਜ ਸੁਤੰਤਰ ਚਿਤ ਸਿੰਘਾਂ ਨੂੰ ਚੁਣ ਕੇ ਗੁਰੂ ਰੂਪ ਵਿਚ ਨਾਲ ਦਿੱਤਾ। ਇਹ ਪਤਾ ਦੇਣ ਵਾਲਾ ਸਾਨੂੰ 'ਹਜ਼ੂਰੀ' ਅਮਰਨਾਮੇ ਦਾ ਲਿਖਾਰੀ ਹੈ:

ਫਰਿਸ਼ਤਾ ਦਨਸ਼ ਸੂਇ ਕਰਦ।
ਮਏ ਪੰਜ ਸਿੰਘਾਨਿ[105] ਅਜ਼ਾਦ ਮਰਦ।੫੭।[106]
ਅਰਥਾਤ, ਮੈਂ ਪੰਜ ਸਿੰਘ ਸੁਤੰਤਰ ਚਿਤ ਸਿੰਘਾਂ ਸਮੇਤ ਉਸ ਨੂੰ ਪੰਜਾਬ ਵੱਲ ਜਾਣ ਦੀ ਆਗਿਆ ਕੀਤੀ।57।

*ਬੰਦਾ ਸਿੰਘ ਬੰਸਾਵਲੀਨਾਮਾ* 'ਛਿੱਬਰ' ਦੀ ਲਿਖਤ ਅਨੁਸਾਰ ਭਗਵੰਤ ਸਿੰਘ

---

100. ਦੇਵੀ ਪ੍ਰਸਾਦਿ ਜੋਧਪੁਰੀ, *ਉਕਤ ਰਚਨਾ*, ਸਫ਼ਾ 393.
101. ਬਲਉਤ ਮੂੰਹੀ ਦੇ ਪੰਵਾਰ ਕਹਿਲਾਏ।
102. *ਲੁਬਾਣਾ ਭਾਈਚਾਰਾ*, ਸੰਪਾ. ਸ: ਰਣਧੀਰ ਸਿੰਘ.(ਹਿ.ਰੀ. ਸਕਾਲਰ), ਸਫ਼ਾ 32; *ਭੱਟ ਅਤੇ ਉਨ੍ਹਾਂ ਦੀ ਰਚਨਾ*, ਸੰਪਾ. ਗਿਆਨੀ ਗੁਰਦਿਤ ਸਿੰਘ, ਸਫ਼ਾ 90, ਚੰਡੀਗੜ੍ਹ।
103. ਕੱਤਕ ਸੁਦੀ ਤੀਜ ਨੂੰ।
104. *ਗੁਰਦੁਆਰਾ ਗਜ਼ਟ*, ਅਗਸਤ 1954 ਈ:।
105. *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ* ਤੇ *ਮਹਿਮਾ ਪ੍ਰਕਾਸ਼* ਦੀ ਲਿਖਤ ਅਨੁਸਾਰ ਇਨ੍ਹਾਂ ਪੰਜਾਂ ਸਿੰਘਾਂ ਦੇ ਪਾਵਨ ਨਾਮ ਇਹ ਸਨ—(1) ਭਗਵੰਤ ਸਿੰਘ, (2) ਕੋਇਰ ਸਿੰਘ, (3) ਬਾਜ ਸਿੰਘ, (4) ਬਨੋਦ ਸਿੰਘ, (5) ਕਾਨ੍ਹ ਸਿੰਘ।
106. *ਅਮਰਨਾਮਾ ਪਾ: ੧੦*, ਸੰਪਾ. ਪ੍ਰੋ. ਗੰਡਾ ਸਿੰਘ, 1765 ਬਿ: ਮਾਹ ਕੱਤਕ।

ਪੰਜ ਹਜ਼ਾਰੀ ਦੇ ਜਥੇ ਸਮੇਤ ਨੰਦੇੜ ਤੋਂ ਪੰਜਾਬ ਨੂੰ ਆਏ ਸਨ। ਗੁਰੂ ਸਾਹਿਬ ਨੇ ਬੰਦਾ ਸਿੰਘ ਦੀ ਕੰਡ 'ਤੇ ਥਾਪੜਾ ਲਾ ਕੇ ਕਿਹਾ ਸੀ ਕਿ ਭੀੜ ਸਮੇਂ ਅਰਦਾਸ ਕਰਨੀ ਗੁਰੂ ਤੁਹਾਡੇ ਅੰਗ ਸੰਗ ਹੈ। ਇਹ ਕਦੇ ਹੋ ਨਹੀਂ ਸਕਦਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਰਪ੍ਰਸਤੀ ਇਨ੍ਹਾਂ ਨਾਲ ਨਾ ਹੋਵੇ। ਪੰਥ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਗ਼ੈਰ ਅਧੂਰਾ ਹੈ। ਇਹ ਪੂਰਨ ਤਦੇ ਹੀ ਹੈ ਕਿ ਇਹ ਇਸ ਦੀ ਤਾਬਿਆ ਹੋਵੇ। ਇਸ ਤਰ੍ਹਾਂ ਬੰਦਾ ਸਿੰਘ ਇਸ ਵੱਡੀ ਮੁਹਿੰਮ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਹੇਠ ਆਇਆ ਜਾਪਦਾ ਹੈ। ਇਸ ਤੋਂ ਪਿੱਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਜਾਬ ਆਵਣ ਦਾ ਕੋਈ ਖ਼ਾਸ ਸਮਾਗਮ ਨਹੀਂ ਦਿੱਸਦਾ।

ਨੰਦੇੜ ਤੋਂ 7 ਸਾਲ ਉਪਰੰਤ ਸ੍ਰੀ ਹਾਕਮ ਰਾਇ ਖ਼ਾਨੇ ਵਾਲੀਏ ਦੀ ਲਿਖਤ ਤੋਂ ਸਿਰਫ਼ ਇਤਨੀ ਟੋਹ ਮਿਲਦੀ ਹੈ ਕਿ ਇਹ (ਸ੍ਰੀ ਗੁਰੂ ਗ੍ਰੰਥ ਸਾਹਿਬ) ਜੰਮੂ ਤੋਂ ਨਜ਼ਦੀਕ ਰਿਆਸੀ ਦੇ ਪ੍ਰਗਣੇ ਵਿਚ ਸਨ:

> ਸੰਮਤ ੧੭੭੨ ਪੋਹ ਸੁਦੀ ਸਪਤਮੀ ਕੇ ਰੋਜ ਟਾਂਡਾ ਢੋਏ ਸੇ ਖਾਲਸੇ ਕੋ ਗੁਰਦਾਸ ਪੁਰ ਕੀ ਤ੍ਰਫ ਰਵਾਨਾ ਹੋਨੇ ਕਾ ਹੁਕਮ ਸਾਦਰ ਹੂਆ ਮਾਤਾ ਸਾਹਿਬ ਕੌਰ ਕੋ ਬਮੈ ਸਾਹਿਬਜ਼ਾਦਾ ਰਣਜੀਤ ਸਿੰਘ-ਮੇਹਰ ਸਿੰਘ ਧੂਤੇ ਕੇ ਹਾਂ ਠਹਿਰਨੇ ਕਾ ਹੁਕਮ ਕੀਆ। ਬਾਬਾ ਬੰਦਾ ਸਾਹਿਬ ਨੇ ਏਕ ਆਦਿ (ਗੁਰੂ) ਗ੍ਰੰਥ ਸਾਹਿਬ ਕੀ ਹਜੂਰੀ ਬੀੜ[107] ਔਰ ਏਕ ਤਲਵਾਰ ਜੋ ਗੁਰੂ ਜੀ ਨੇ ਨਦੇੜ ਸੇ ਦੀ ਥੀ, ਦੇ ਕਰ ਕਹਾ ਇਨ ਕਾ ਦੀਦਾਰ ਕਰਨਾ।...[108]

ਇਹ ਜਾਨਣਾ ਜ਼ਰੂਰੀ ਹੈ ਕਿ ਬੰਦਾ ਸਿੰਘ ਦੀ ਸ਼ਹੀਦੀ[109] ਤੋਂ ਉਪਰੰਤ ਸ੍ਰੀ ਦਮਦਮੀ ਮਹਾਰਾਜ ਮਾਤਾ ਸਾਹਿਬ ਕੌਰ ਜੀ ਦੇ ਪਾਸ ਢੋਟੇ ਦੇ ਟਾਂਡੇ ਬਿਰਾਜਮਾਨ ਸਨ। ਬਾਦ ਵਿਚ ਕਿਥੇ ਰਹੇ, ਇਹ ਦੱਸਣ ਵੱਲੋਂ ਇਤਿਹਾਸ ਖ਼ਾਮੋਸ਼ ਹੈ। ਹਾਂ, 1819 ਬਿ: ਵਿਚ ਰਤਨ ਸਿੰਘ ਭੰਗੂ ਦੀ ਟੋਹ ਅਨੁਸਾਰ ਵੱਡੇ ਘੱਲੂਘਾਰੇ ਸਮੇਂ ਬੁੱਢੇ ਦਲ (ਵਹੀਰ) ਦੇ ਨਾਲ ਸਨ।

## (ਸ) ਵੱਡੇ ਘੱਲੂਘਾਰੇ ਵਾਲੀਆਂ ਬੀੜਾਂ

ਵੱਡੇ ਘੱਲੂਘਾਰੇ ਵਾਲੀਆਂ ਬੀੜਾਂ ਦੀ ਟੋਹ ਪਹਿਲ ਪ੍ਰਥਮੇਂ ਸਾਨੂੰ ਰਤਨ ਸਿੰਘ 'ਭੰਗੂ' ਤੋਂ ਮਿਲਦੀ ਹੈ। ਇਸ ਨੇ ਦੱਸਿਆ ਹੈ ਕਿ ਵਹੀਰ (ਬੁੱਢਾ ਦਲ) ਨੂੰ ਬਚਾਉਣ ਵਾਸਤੇ ਸਿੱਖ ਸਰਦਾਰਾਂ ਨੇ ਦੋਵੇਂ ਬੀੜਾਂ ਅੱਗੜ-ਪਿੱਛੜ ਮੈਦਾਨ ਵਿਚ ਰੱਖ ਕੇ ਦੁਰਾਨੀ ਫ਼ੌਜ ਨਾਲ ਘੋਰ ਯੁੱਧ ਕੀਤਾ:

> ਜੋਰ ਪਾਇ ਸਿੰਘ ਫੌਜ ਨਿਕਾਰੀ।
> ਘੇਰਯੋ ਬਹੀਰ ਬਹੁ ਤੁਮਣ ਭਾਰੀ।
> ਤਿਨ ਮੇਂ ਗ੍ਰੰਥ ਤੁਰੜ ਥੇ ਦੋਇ।
> ਇਕ ਅੰਮ੍ਰਿਤਸਰੀਏ ਦਮਦਮੀਏ ਜੋਇ।੧੧।

---

107. ਭਾਵ, ਨਿਕਟ ਰਹਿਣ ਵਾਲੀ ਦਮਦਮੀ ਬੀੜ।
108. ਅਹਿਵਾਲ ਬੰਦਾ ਸਾਹਿਬ।
109. ਸੰਮਤ 1773 ਬਿ: 11 ਹਾੜ, ਮੁਤਾਬਿਕ 9 ਜੂਨ, 1716 ਈ: ਨੂੰ ਹੋਈ ਸੀ।

ਘੇਰ ਲਯੋ ਤਿਨ ਅਗਯੋ ਆਇ।
ਜੁਦੈ ਜੁਦੈ ਤੇ ਦਏ ਕਰਾਇ।
ਧਰ ਗ੍ਰੰਥ ਤਹਿ ਲੜੈ ਮਝੈਲ।
ਰਖਤ ਹੁਤੇ ਥੇ ਸ਼ਸਤ੍ਰ ਮੈਲ।੧੧੨।
ਘੜੀ ਕੁ ਲੜੈ ਫਿਰ ਲੀਨੇ ਮਾਰ।
ਫਿਰ ਦਮਦਮੀਂ ਅਨੁਪਰਧਰੀ ਤਲਵਾਰ।
ਪਾਉ ਘੜੀ ਤਹਿ ਤਊ ਲੜੇ।
ਬਿਨ ਹਥਿਯਾਰ ਹੁਤੇ ਕਯਾ ਕਰੈ।੧੧੩।
ਦੀਨ ਮਜਹਬ ਕਾ ਜੁਧ ਪਛਾਣ।
ਢੀਮ ਸੋਟੇ ਕਰ ਮਾਰਣ ਤਾਣ।
ਢੀਮ ਸੋਟਨ ਤੇ ਕਬ ਵੇ ਮਰੈਂ।
ਮਾਰ ਤੇਗ ਇਨ ਦੋਇ ਧੜ ਕਰੈਂ।੧੧੪।
ਦੋਹਰਾ
ਗਹਲ ਪਿੰਡ ਢਿਗ ਆ ਪੁਜਯੋ ਮਾਰਤ ਮਰਤ ਬਹੀਰ।
ਕਦੇ ਸਿੰਘ ਵਿਚ ਆ ਲੜੈਂ ਕਦੇ ਜਾਹਿੰ ਹੁਇ ਤੀਰ।੧੧੫।[110]

ਰਤਨ ਸਿੰਘ ਭੰਗੂ ਇਸ ਉਕਤ ਘਟਨਾ ਸੰਬੰਧੀ ਮੌਕਿਆਂ ਦੀ ਗਵਾਹੀ ਆਪਣੇ ਪਿਤਾ ਰਾਇ ਸਿੰਘ ਤੇ ਚਾਚਾ ਦਿਆਲ ਸਿੰਘ ਦੀ ਪੇਸ਼ ਕਰਦੇ ਹਨ:

ਪਿਤਾ ਚਾਚਾ ਦੁਇ[111] ਹਮ ਥੇ ਸਾਥ।
ਉਨ ਤੇ ਸੁਨ ਹਮ ਆਖੀ ਬਾਤ।...੧੪੪।[112]

ਭੰਗੂ ਦੀ ਟੋਹ ਅਨੁਸਾਰ ਇਸ ਵੇਲੇ ਦੋ ਬੀੜਾਂ ਜ਼ਿਲ੍ਹਾ ਸੰਗਰੂਰ ਦੇ ਦੋ ਪ੍ਰਸਿੱਧ ਨਗਰ ਕੁਠਾਲਾ ਤੇ ਗਹਿਲਾਂ ਵਿਚ ਬਿਰਾਜਮਾਨ ਹਨ। ਉਥੋਂ ਦੀਆਂ ਪ੍ਰਚਲਿਤ ਰਵਾਇਤਾਂ ਅਨੁਸਾਰ ਇਹ ਦੋਵੇਂ ਬੀੜਾਂ ਘੱਲੂਘਾਰੇ ਵਾਲੀਆਂ ਦੱਸੀਆਂ ਜਾਂਦੀਆਂ ਹਨ। ਕੁਠਾਲਾ ਤੇ ਗਹਿਲਾਂ ਦਾ ਆਪਸੀ ਫ਼ਾਸਲਾ 19-20 ਮੀਲ ਦਾ ਹੈ। ਅਸਾਂ ਦੇਖਣਾ ਹੈ ਕਿ ਇਨ੍ਹਾਂ ਦੋਹਾਂ ਨਗਰਾਂ ਵਿਚ ਇਹ ਪਾਵਨ ਬੀੜਾਂ ਕਿਵੇਂ ਆਈਆਂ। ਪਹਿਲੋਂ ਅਸਾਂ ਕੁਠਾਲਾ ਬੀੜ ਦਾ ਪਿਛੋਕੜ ਵੇਖਣਾ ਹੈ। ਨਗਰ ਦੇ ਮੁਖੀਆਂ ਵਿੱਚੋਂ ਸ਼ਮਸ਼ੇਰ ਸਿੰਘ ਪੁੱਤਰ ਹਜ਼ੂਰਾ ਸਿੰਘ, ਉਮਰ 75 ਸਾਲ ਤੇ ਪ੍ਰੀਤਮ ਸਿੰਘ ਪੁੱਤਰ ਸ: ਅਨੋਖ ਸਿੰਘ ਉਮਰ 60 ਸਾਲ ਰਾਹੀਂ ਸਿਰਫ਼ ਇਤਨਾ ਪਤਾ ਲੱਗਦਾ ਹੈ ਕਿ ਇਹ ਪਾਵਨ ਬੀੜ ਜਥੇਦਾਰ ਸੁਧ ਸਿੰਘ ਆਪਣੇ ਸਾਥੀ ਸਿੰਘਾਂ ਸਮੇਤ ਰਹੀੜੇ ਨਗਰ ਤੋਂ ਲੈ ਕੇ ਇਥੇ ਆਏ ਸਨ।[113] ਇਹ ਬੀੜ ਪਹਿਲ ਪ੍ਰਥਮੇਂ ਉਦਾਸੀ ਸੰਤਾਂ ਦੇ ਡੇਰੇ ਵਿਚ ਬਿਰਾਜਮਾਨ ਰਹੀ ਸੀ। ਉਨ੍ਹਾਂ ਉਦਾਸੀ ਸੰਤਾਂ ਵਿੱਚੋਂ ਸੰਤ ਗੁਲਾਬ ਦਾਸ ਤੇ ਇਨ੍ਹਾਂ ਦੇ ਅੱਗੋਂ ਚੇਲੇ ਸੰਤ ਨਿਹਾਲ ਦਾਸ ਜੀ ਚੰਗੇ ਕਰਨੀ ਵਾਲੇ ਹੋ ਗੁਜ਼ਰੇ ਹਨ। ਦੱਸਿਆ ਜਾਂਦਾ ਹੈ ਕਿ ਅੱਜ ਤੋਂ 40-45 ਸਾਲ ਪਹਿਲੋਂ ਕਿਸੀ ਦੁਸ਼ਟ ਨੇ ਰਾਗਮਾਲਾ ਵਾਲਾ ਆਖ਼ਰੀ ਪਤਰਾ ਪਾੜ ਦਿੱਤਾ ਸੀ। ਤਤਕਰੇ ਤੋਂ ਪਤਾ ਲੱਗ ਜਾਂਦਾ ਹੈ ਕਿ ਰਾਗਮਾਲਾ

---

110. ਰਤਨ ਸਿੰਘ ਭੰਗੂ, *ਉਕਤ ਰਚਨਾ*, ਛਾਪ ਤੀਜੀ, ਸਫ਼ਾ 370.
111. ਮਤਾਬ ਸਿੰਘ ਸ਼ਹੀਦ ਮੀਰਾਕੋਟ ਖ਼ੁਰਦ ਦੇ ਪੁੱਤਰ।
112. ਰਤਨ ਸਿੰਘ ਭੰਗੂ, *ਉਕਤ ਰਚਨਾ*, ਸਫ਼ਾ 372.
113. ਇਥੇ ਸ਼ਹੀਦ ਗੰਜ ਹੈ। ਦੱਸਿਆ ਜਾਂਦਾ ਹੈ ਕਿ ਜਥੇਦਾਰ ਸੁਧ ਸਿੰਘ ਨੇ ਇਥੇ ਕੁਝ ਸ਼ਹੀਦ ਸਿੰਘਾਂ ਦਾ ਸੰਸਕਾਰ ਕੀਤਾ ਸੀ।

471 ਪੰਨੇ 'ਤੇ ਸੀ। ਘੱਲੂਘਾਰੇ ਵਾਲੀ ਪੁਰਾਤਨ ਬੀੜ ਹੋਣ ਕਰਕੇ ਸਿੱਖ ਸੰਗਤਾਂ ਦੂਰ ਨੇੜਿਉਂ ਇਸ ਦੇ ਦਰਸ਼ਨ ਕਰਨ ਆਉਂਦੀਆਂ ਰਹੀਆਂ ਹਨ। ਮੁਖੀ ਵਿਦਵਾਨਾਂ ਵਿੱਚੋਂ ਸ: ਕਾਨ੍ਹ ਸਿੰਘ ਨਾਭਾ, ਪ੍ਰੋ. ਗੰਡਾ ਸਿੰਘ, ਭਾਈ ਸਾਹਿਬ ਭਾਈ ਰਣਧੀਰ ਸਿੰਘ ਲੁਧਿਆਣਾ, ਪ੍ਰੋ. ਰਣਧੀਰ ਸਿੰਘ (ਹਿਸਟਰੀ ਰੀਸਰਚ ਸਕਾਲਰ), ਗਿ: ਗੁਰਦਿਤ ਸਿੰਘ, ਗਿ: ਫ਼ੌਜਾ ਸਿੰਘ ਅਤੇ ਗਿ: ਗੁਰਬਚਨ ਸਿੰਘ ਭਿੰਡਰਾਂਵਾਲੇ ਆਦਿਕ ਇਸ ਬੀੜ ਦੇ ਦਰਸ਼ਨ ਕਰਨ ਆਏ ਸਨ।

ਦੂਸਰੀ ਬੀੜ ਗਹਿਲਾਂ ਵਾਲੀ ਹੈ। ਗਿਆਨੀ ਗਿਆਨ ਸਿੰਘ ਜੀ ਇਸ ਬੀੜ ਦਾ ਗਹਿਲ ਨਗਰ ਵਿਖੇ ਪਹੁੰਚਣ ਦਾ ਥਹੁ ਪਤਾ ਇਉਂ ਦੱਸਦੇ ਹਨ:

ਗੈਹਲ ਨਾਮ ਗ੍ਰਾਮ ਹੁਤੋ ਢਿਗ ਦੌਰ ਬਹੀਰ ਚਲਯੋ ਤਿਸ ਓਹੀ।
ਲੋਗਨ ਭੇੜ ਲਏ ਤਖਤੇ, ਨਿਜ ਨਾਂਹਿ ਬਹੀਰ ਸਲਯੋ ਧਸ ਫੋਰੀ।
ਦੈ ਨਰ ਜੋਰ ਪੁਨਾਂ ਮਗਰੈ ਝਟ ਜਾਇ ਪਰੈ ਕਰਕੇ ਅਤਿ ਖੋਰੀ।੨੭।
ਧਾਇ ਮੁਹਾਰਨ ਬੀਚ ਗੁਹਾਰਨ ਜੋ ਛਪ ਗਏ ਬਚ ਗਏ ਸਿੰਘ ਤੇਤੇ।
ਲੂਟ ਲਯੋ ਅਸਬਾਬ ਸਭੀ ਗ੍ਰੰਥ ਗੁਰੂ ਦਮਦਮੇ[114] ਵਾਰ ਸਮੇਤੇ।
ਪਾਇ ਕੇ ਸਾਰ ਹਜ਼ਾਰ ਬਿਸਾਤਕ ਸਿੰਘ ਜੁਝਾਰ ਆਬੋ ਭਜ ਕੇਤੇ।
ਦੌਰ ਦੁਰਾਨੀ ਗਏ ਤਜ ਯੋਂ ਜਿਮ ਏਵ ਭਗੇ ਰਖਵਾਰੇ ਆਏ ਤੇ।੨੮।
ਸਿੰਘਨ ਲੀਨ ਬਹੀਰ ਛੁਡਾਇ, ਸੰਭਾਰ ਲਏ ਜੋਊ ਜੀਵਤ ਪਾਏ।
ਚੋਰ ਚਪੇ ਜਿਮ ਜੋਰ ਲਗਾਇ, ਅਰੀਗਨ ਥੇ ਹਤ ਪੀਛੇ ਹਟਾਏ।...[115]

ਇਹ ਜੰਗ ਗਹਿਲਾਂ ਤੋਂ ਇਕ ਫ਼ਰਲਾਂਗ ਗੁਰ-ਅਸਥਾਨ ਭਾਈ ਭਗਤੂ ਜੀ ਦੇ ਨਜ਼ਦੀਕ ਇਕ ਢਾਬ ਦੇ ਕੰਢੇ ਹੋਇਆ ਸੀ। ਇਸ ਢਾਬ ਦਾ ਪੁਰਾਣਾ ਨਾਮ ਭੋਈਆਣਾ ਸੀ। ਸਿੰਘ ਸ਼ਹੀਦਾਂ ਦੀ ਯਾਦ ਵਿਚ ਇਸ ਦਾ ਨਾਮ ਸਿੰਘਾਂ ਦੀ ਢਾਬ ਪੈ ਗਿਆ ਹੈ। ਇਥੇ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੈਦਾਨ ਵਿਚ ਰੱਖ ਕੇ ਵੈਰੀ ਦਲ ਨਾਲ ਜਾਨਾਂ ਤੋੜ ਕੇ ਲੜੇ। ਇਹ ਉਪਰੋਕਤ ਬੀੜ ਗਿਆਨੀ ਗਿਆਨ ਸਿੰਘ ਦੀ ਲਿਖਤ ਅਨੁਸਾਰ ਇਥੇ ਰਹਿ ਗਈ। ਇਹ ਜਾਨਣਾਂ ਜ਼ਰੂਰੀ ਹੈ ਕਿ ਉਸ ਸਮੇਂ ਇਹ ਪਿੰਡ ਅੱਠਾਂ ਪੱਤੀਆਂ ਵਿਚ ਵੰਡਿਆ ਹੋਇਆ ਸੀ। ਇਸ ਪਿੰਡ ਨੂੰ ਸਿੱਖੀ ਦੀ ਜਾਗ ਛੇਵੇਂ ਸਤਿਗੁਰਾਂ ਦੇ ਸਮੇਂ ਦੀ ਲੱਗੀ ਹੋਈ ਸੀ, ਜਿਨ੍ਹਾਂ ਦੀ ਯਾਦ ਵਿਚ ਗੁਰਦੁਆਰਾ ਗੁਰੂਸਰ ਪਾ: ਛੇਵੀਂ ਇਸ ਨਗਰ ਵਿਚ ਹੈ। ਇਸੀ ਨਗਰ ਵਿਚ ਭਾਈ ਭਗਤੂ ਦਾ ਟਿਕਾਣਾ ਵੀ ਹੈ। ਜਿਥੇ ਇਹ ਦੋ ਅਸਥਾਨ ਹੈਨ, ਉਥੇ ਗਾਖਲਾਂ ਦੀ ਪੱਤੀ ਵਿਚ ਉਦਾਸੀ ਸੰਤਾਂ ਦਾ ਡੇਰਾ ਵੀ ਸੀ, ਜਿਸ ਦੇ ਮਹੰਤ ਸੰਤ ਮਨਸ਼ਾ ਰਾਮ ਜੀ ਸਨ। ਇਹ ਬੀੜ ਦੁਰਾਨੀ ਫ਼ੌਜਾਂ ਦੇ ਪਿੱਛੇ ਹੱਟ ਜਾਣ ਨਾਲ ਲੜਾਈ ਵਾਲੀ ਜਗ੍ਹਾ ਤੋਂ ਸੰਤ ਜੀ ਆਪਣੇ ਡੇਰੇ ਲੈ ਆਏ ਸਨ। ਇਨ੍ਹਾਂ ਤੋਂ ਉਪਰੰਤ ਇਨ੍ਹਾਂ ਦੇ ਚੇਲੇ ਸੰਤ ਬਿਸ਼ਨ ਦਾਸ ਜੀ ਮਹੰਤ ਬਣੇ, ਉਨ੍ਹਾਂ ਦੇ ਚੇਲੇ ਸੰਤ ਕਾਹਨ ਦਾਸ ਜੀ ਹੋਏ ਸਨ। ਮੌਜੂਦਾ ਮਹੰਤ ਸੰਤ ਹਰਨਾਮ ਦਾਸ ਜੀ ਦੇ ਪਿਤਾ-ਗੁਰੂ ਸਨ। ਸੰਤ ਹਰਨਾਮ ਦਾਸ ਜੀ ਹੋਰਾਂ ਦੀ ਆਯੂ ਤਕਰੀਬਨ 80 ਕੁ ਸਾਲਾਂ ਦੀ ਹੈ। ਇਹ ਅਕਾਲੀ ਲਹਿਰ ਵੇਲੇ ਸਿੰਘ ਸਜ ਗਏ ਸੀ। ਇਨ੍ਹਾਂ ਪਾਸੋਂ ਇਹ ਪਾਵਨ ਬੀੜ ਹੁਣ ਗੁਰਦੁਆਰਾ ਪਾ: ਛੇਵੀਂ ਵਿਖੇ ਆ ਗਈ ਹੈ।

---

114. ਦਮਦਮੀ ਬੀੜ।
115. ਰਤਨ ਸਿੰਘ ਭੰਗੂ, *ਉਕਤ ਰਚਨਾ*, ਛਾਪ ਚੌਥੀ, ਸਫ਼ਾ 25-26.

ਨਗਰ ਨਿਵਾਸੀ ਤੇ ਇਲਾਕੇ ਦੀਆਂ ਸਿੱਖ ਸੰਗਤਾਂ ਹਰ ਸਾਲ ਇਥੇ ਵੱਡੇ ਘੱਲੂਘਾਰੇ ਵਿਚ ਹੋਏ ਸ਼ਹੀਦ ਸਿੰਘਾਂ ਦੀ ਯਾਦ ਵਿਚ ਫੱਗਣ ਦੇ ਮਹੀਨੇ ਤਿੰਨ ਦਿਨ ਦੀਵਾਨ ਸਜਾਂਦੀਆਂ ਹਨ ਤੇ ਇਸ ਪਾਵਨ ਬੀੜ ਦੇ ਖੁੱਲ੍ਹੇ ਦੀਦਾਰੇ ਸਿੱਖ ਸੰਗਤਾਂ ਨੂੰ ਹੁੰਦੇ ਹਨ।

ਕੁਠਾਲਾ ਤੇ ਗਹਿਲਾਂ ਦਾ ਆਪਸੀ ਫ਼ਾਸਲਾ 20 ਕੁ ਮੀਲਾਂ ਦਾ ਹੈ। ਇਹ ਦੋਵੇਂ ਬੀੜਾਂ ਆਪੋ-ਆਪਣੇ ਟਿਕਾਣੇ ਬਿਰਾਜਮਾਨ ਹਨ। ਨੌਂਵੇਂ ਸਤਿਗੁਰਾਂ ਦੀ ਸਾਰੀ ਬਾਣੀ ਛਪੀ ਬੀੜ ਅਨੁਸਾਰ ਆਪੋ-ਆਪਣੀ ਥਾਂ ਸਿਰ ਚੜ੍ਹੀ ਹੋਈ ਹੈ। ਫ਼ਰਕ ਕੇਵਲ ਇਤਨਾ ਹੈ ਕਿ ਕੁਠਾਲਾ ਬੀੜ ਵਿਚ ਦਸਮੇਸ਼ ਪਿਤਾ ਜੀ ਦੇ ਆਪਣੇ ਦੋਹਰੇ ਉੱਤੇ ਮ: ੧੦ ਨਹੀਂ ਤੇ ਗਹਿਲਾ ਵਾਲੀ ਪਾਵਨ ਬੀੜ 'ਤੇ ਮ: ੧੦ ਹੈ। ਛਪੀ ਪ੍ਰਚਲਿਤ ਬੀੜ ਵਿਚ ਵੀ ਦੋਹਰੇ 'ਤੇ ਮ: ੧੦ ਅੰਕਿਤ ਨਹੀਂ। ਜਾਪਦਾ ਇੰਜ ਹੈ ਕਿ ਲਿਖਾਰੀ ਤੋਂ ਲਿਖਣ ਲੱਗਿਆਂ ਮ: ੧੦ ਲਿਖਣਾ ਰਹਿ ਗਿਆ ਹੈ। ਸੰਮਤ 1732 ਬਿ: ਤੋਂ ਜਿਤਨੀਆਂ ਬੀੜਾਂ ਲਿਖੀਆਂ ਗਈਆਂ ਹਨ ਤੇ ਉਨ੍ਹਾਂ ਉਪਰ ਦਸਮੇਸ਼ ਪਿਤਾ ਦੀ ਪ੍ਰਵਾਨਗੀ ਵਜੋਂ ਸਹੀ ਪਈ ਹੋਈ ਹੈ, ਸਭ 'ਤੇ ਮ: ੧੦ ਅੰਕਿਤ ਹੈ।

ਇਨ੍ਹਾਂ ਦੋਹਾਂ ਬੀੜਾਂ ਵਿਚ ਚਰਿਤ੍ਰ ਜੋਤੀ ਜੋਤਿ ਸਮਾਵਣੇ ਕਾ, ਸੰਮਤ ਮਾਰੂ ਮੀਰਾਂ ਬਾਈ ਤੇ ਮਾਰੂ ਰਵਿਦਾਸ ਦਾ ਸ਼ਬਦ "ਸੁਖ ਸਾਗਰ ਸੁਰਿ ਤਰ ਚਿੰਤਾ ਮਣਿ" ਸ਼ਾਹੀ ਦੀ ਬਿਧੀ ਮੁਕਾਵਣੀ ਤੇ ਰਾਗਮਾਲਾ ਦੇ ਵਿਚਕਾਰ ਆਈ ਬਾਣੀ ਨਹੀਂ ਹੈ। ਹਾਂ, ਕੁਠਾਲੇ ਵਾਲੀ ਬੀੜ ਵਿਚ ਰਾਮਕਲੀ ਮਹਲਾ ੫ "ਰੁਣ ਝੁੰਝ ਨੜਾ ਗਾਉ ਸਖੀ ਹਰਿ ਏਕ ਧਿਆਵਹੁ" ਦੋ ਤੁਕਾਂ ਤੇ "ਛਾਡਿ ਮਨ ਹਰਿ ਬਮੁਖਨ ਕੋ ਸੰਗ" ਸਾਰੰਗ ਮ: ੫ ॥ ਸੂਰਦਾਸ ਏਕੋ ਤੁਕ ਹੈ ਤੇ ਗਹਿਲਾਂ ਵਾਲੀ ਬੀੜ ਵਿਚ ਇਹ ਦੋਵੇਂ ਸ਼ਬਦ ਪੂਰੇ ਲਿਖੇ ਹੋਏ ਹਨ। ਹੋਰ ਵੀ ਕੁਝ ਇਕ ਬੀੜਾਂ ਵਿਚ ਪਾਠ ਭੇਦ ਵੀ ਹਨ। ਦੋਵੇਂ ਬੀੜਾਂ ਵਿਦਵਾਨਾਂ ਦੇ ਸਾਹਮਣੇ ਹਨ।

ਅਸਾਂ ਹੁਣ ਇਹ ਵੇਖਣਾ ਹੈ ਕਿ ਵੱਡਾ ਘੱਲੂਘਾਰਾ ਕਦੋਂ ਹੋਇਆ, ਤੇ ਇਸ ਜੰਗ ਦੀ ਲੰਬਾਈ ਕਿਤਨੀ ਸੀ ਤਾਂ ਕਿ ਪਾਠਕਾਂ ਨੂੰ ਪੂਰੀ ਵਾਕਫ਼ੀਅਤ ਮਿਲ ਸਕੇ, ਕਿ ਇਹ ਦੋਵੇਂ ਬੀੜਾਂ ਵੱਡੇ ਘੱਲੂਘਾਰੇ ਵਾਲੀਆਂ ਹੀ ਹਨ ? ਪ੍ਰੋ. ਹਰੀ ਰਾਮ ਗੁਪਤਾ ਤੇ ਪ੍ਰੋ. ਗੰਡਾ ਸਿੰਘ ਪਟਿਆਲਾ ਦੀ ਲਿਖਤ ਅਨੁਸਾਰ ਇਹ ਜੰਗ 11 ਰਜਬ ਸੰਨ 1175 ਹਿ. ਮੁਤਾਬਿਕ ਸੰਮਤ 1819 ਬਿ: 27 ਮਾਘ ਸੁਦੀ 12—5 ਫ਼ਰਵਰੀ, 1762 ਈ: ਦਿਨ ਸ਼ੁਕਰਵਾਰ ਨੂੰ ਹੋਈ ਸੀ। ਜੰਗ ਦਾ ਆਰੰਭ ਸੂਰਜ ਦੀ ਟਿੱਕੀ ਨਿਕਲਣ ਨਾਲ ਹਰੀੜੇ ਪਿੰਡ ਤੋਂ 7 ਮੀਲ ਪਹਾੜ ਦੀ ਤਰਫ਼ ਗੁਰਮੇ ਨਗਰ ਤੋਂ ਹੋਇਆ ਸੀ। ਇਹ ਜੰਗ ਅਹਿਮਦ ਸ਼ਾਹ ਦੁਰਾਨੀ ਨਾਲ ਸੀ, ਜਿਸ ਦਾ ਹਿੰਦ 'ਤੇ ਨੌਂਵਾਂ ਹਮਲਾ ਸੀ। ਗੁਰਮੇ ਤੋਂ ਘੁੰਘਰਾਣਾ-ਰਹੀੜਾ-ਕੁਤਬਾ ਬਾਮਣੀ ਅੱਗੋਂ ਪਿਛਲੇ ਪਹਿਰ ਗਹਿਲਾਂ ਦੀ ਢਾਬ ਭੋਈਆਣੇ ਦੇ ਕੰਢੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੈਦਾਨ ਵਿਚ ਰੱਖ ਕੇ ਲੜਾਈ ਹੋਈ ਸੀ। ਇਸ ਢਾਬ ਦਾ ਨਾਮ ਹੁਣ ਸਿੰਘਾਂ ਵਾਲੀ ਢਾਬ ਬੋਲਦੇ ਹਨ। ਇਸੀ ਢਾਬ 'ਤੇ ਦੁਰਾਨੀ ਤੇ ਸਿੰਘ ਫ਼ੌਜ ਨੇ ਰਲ ਕੇ ਪਾਣੀ ਪੀਤਾ :

ਜਲ ਪਰ ਉਨ ਭੀ ਅਰੜੋ ਕੀਓ।
ਜਲ ਦੋਇਨ ਰਲ ਇਕ ਥਾਂ ਪੀਓ।

ਪੀ ਪੀ ਜਲ ਮੁੜ ਅਪਨੇ ਜਾਹਿਂ।
ਰਹੀ ਨ ਹੋਸ ਲੜਨ ਕੀ ਕਾਹਿ।੧੪੧।
ਸਿੰਘਨ ਨੇ ਕਰੀ ਅਪਨ ਸੰਭਾਲ।
ਫਟੇ ਥਕੇ ਕਰ ਲੀਨੇ ਨਾਲ।
ਡੇਰਾ ਨਠ ਕੋਹ ਦਸ ਔਰ ਗਯੋ।
ਖਿੰਡਯੋ ਫੁਟਯੋ ਆਇ ਉਹਾਂ ਰਲਯੋ।੧੪੨।[116]

ਇਹ ਜੰਗ ਗੁਰਮੇਂ ਤੋਂ ਗਹਿਲਾਂ ਤਕ ਇਕ ਦਿਨ ਦੀ ਹੈ। ਆਪਸੀ ਫ਼ਾਸਲਾ 26-27 ਮੀਲਾਂ ਦਾ ਬਣਦਾ ਹੈ। ਖ਼ਾਲਸਾ ਦਲ ਰਹੀੜੇ ਤੋਂ ਕੁਤਬਾ ਬਾਮਣੀ ਨੂੰ ਗਿਆ ਸੀ। ਲੜਾਈ ਦੀ ਚੌੜਾਈ 4-5 ਮੀਲਾਂ ਵਿਚ ਸੀ। ਕੁਠਾਲੇ ਦੀ ਰਵਾਇਤ ਅਨੁਸਾਰ ਜਥੇਦਾਰ ਸੁਧ ਸਿੰਘ ਕੁਠਾਲੇ ਦੀ ਤਰਫ਼ ਨੂੰ ਨਿਕਲ ਗਿਆ ਹੋਵੇ। ਕੁਠਾਲਾ ਜਿਹੜੀ ਸੜਕ ਮਲੇਰਕੋਟਲੇ ਤੋਂ ਰਾਇ ਕੋਟ ਨੂੰ ਗਈ ਹੈ, ਉਸ 'ਤੇ ਵਾਕਿਆ ਹੈ। ਕੁਠਾਲਾ ਤੇ ਕੁਤਬਾ ਬਾਮਣੀ ਦਾ ਆਪਸੀ ਫ਼ਾਸਲਾ 9-10 ਮੀਲ ਹੈ ਤੇ ਕੁਠਾਲਾ ਕੁਤਬਾ ਬਾਮਣੀ ਨੂੰ ਦੇਖਿਆ ਜਾਵੇ ਤਾਂ ਇਹ ਤਿੰਨ ਨਗਰ ਗਹਿਲਾਂ ਦੀ ਤਰਫ਼ ਹੀ ਹਨ।

ਜਿਨ੍ਹਾਂ ਸਿੰਘਾਂ ਦਾ ਸੰਸਕਾਰ ਕੁਠਾਲੇ ਜਥੇਦਾਰ ਸੁਖਾ ਸਿੰਘ ਨੇ ਕੀਤਾ ਸੀ[117]। ਇਹ ਜਾਂ ਤਾਂ ਰਹੀੜੇ ਪਿੰਡ ਵਾਲੇ ਸ਼ਹੀਦ ਹਨ ਜਾਂ ਰਹੀੜੇ ਤੇ ਕੁਠਾਲੇ ਦੇ ਦਰਮਿਆਨ ਕਿਤੇ ਜੰਗ ਹੋਈ ਹੋਵੇ। ਲਿਖਤੀ ਸਬੂਤ ਕੋਈ ਨਹੀਂ, ਸਿਰਫ਼ ਕੁਠਾਲੇ ਦੀ ਪ੍ਰਚਲਿਤ ਰਵਾਇਤ ਹੈ। ਕੁਝ ਕੁ ਲਿਖਾਰੀਆਂ ਨੇ ਇਹ ਭੁਲੇਖਾ ਖਾਧਾ ਹੈ ਕਿ ਗਹਿਲਾਂ ਤੋਂ ਵਹੀਰ ਕੁਤਬੇ ਬਾਮਣੀ ਨੂੰ ਆਇਆ ਤੇ ਕਈ ਇਕ ਹਠੂਰ ਵੱਲ ਜਾਣਾ ਲਿਖਦੇ ਹਨ, ਜੋ ਠੀਕ ਨਹੀਂ। ਕੁਤਬਾ ਤੇ ਬਾਮਣੀ[118] ਗਹਿਲਾਂ ਤੋਂ 9-10 ਮੀਲ ਤਰਫ਼ ਉੱਤਰ ਵੱਲ ਹੈ, ਜੋ ਰਹੀੜਾ ਤੇ ਗਹਿਲਾਂ ਦੇ ਦਰਮਿਆਨ ਆਉਂਦੇ ਹਨ। ਹਠੂਰ ਗਹਿਲਾਂ ਤੋਂ 3-4 ਮੀਲ ਪੱਛਮ ਤੇ ਉੱਤਰ ਦੀ ਗੁੱਠ ਵਿਚ ਹੈ। ਖ਼ਾਲਸਾ ਦਲ ਗਹਿਲਾਂ ਤੋਂ ਜੰਗ ਖ਼ਤਮ ਹੋਣ 'ਤੇ ਪੂਰਬ ਹੋਣ ਤੇ ਪੂਰਬ ਤੇ ਦੱਖਣ ਦੀ ਗੁੱਠ ਵਿਖੇ ਬਰਨਾਲੇ ਨੂੰ ਚਲਾ ਗਿਆ ਸੀ, ਇਹ ਨਗਰ ਗਹਿਲਾਂ ਤੋਂ 10 ਕੋਹ ਦੇ ਫ਼ਾਸਲੇ 'ਤੇ ਹੈ। ਵੇਖੋ ਪ੍ਰੋ. ਹਰੀ ਰਾਮ ਗੁਪਤਾ ਤੇ ਪ੍ਰੋ. ਗੰਡਾ ਸਿੰਘ ਦੀਆਂ ਆਪਣੀਆਂ ਲਿਖੀਆਂ ਪੁਸਤਕਾਂ *ਸਿੱਖ ਇਤਿਹਾਸ* ਤੇ *ਅਹਿਮਦ ਸ਼ਾਹ ਦੁਰਾਨੀ*।

ਅਖ਼ੀਰ ਇਹ ਦੋਵੇਂ ਬੀੜਾਂ ਜਿਨ੍ਹਾਂ ਦੀ ਟੋਹ ਸਾਨੂੰ ਰਤਨ ਸਿੰਘ ਭੰਗੂ ਨੇ ਦਿੱਤੀ ਹੈ, ਇਨ੍ਹਾਂ ਵਿੱਚੋਂ ਅੰਮ੍ਰਿਤਸਰੀ ਬੀੜ ਜਿਸ ਨੂੰ ਦੱਸਿਆ ਹੈ, ਇਹ ਉਹੀ ਹੈ, ਜੋ ਭਾਈ ਮਨੀ ਸਿੰਘ 1756 ਦੀ ਵੈਸਾਖੀ ਤੋਂ ਉਪਰੰਤ ਅਨੰਦਪੁਰ ਤੋਂ ਸ੍ਰੀ ਅੰਮ੍ਰਿਤਸਰ ਲਿਆਏ ਸਨ ਅਤੇ ਦਮਦਮੀ ਬੀੜ ਉਹ ਹੈ, ਜੋ 1763 ਬਿ: ਨੂੰ ਸਾਬੋ ਕੀ ਤਲਵੰਡੀ ਵਿਖੇ ਲਿਖੀ ਗਈ। ਜੇ ਇਹ ਦੋਵੇਂ ਕੁਠਾਲੇ ਤੇ ਗਹਿਲਾਂ ਵਾਲੀਆਂ ਬੀੜਾਂ ਉਪਰ ਦੱਸੇ ਵਾਕਿਆਤਾਂ ਦੇ ਆਧਾਰ 'ਤੇ ਠੀਕ ਸਾਬਤ ਹੋ ਜਾਣ ਤਾਂ ਇਹ ਬਹੁਤ ਵੱਡਾ ਇਤਿਹਾਸਕ ਮਸਲਾ ਹੱਲ ਹੋ ਜਾਂਦਾ ਹੈ।

•

116. ਰਤਨ ਸਿੰਘ ਭੰਗੂ, *ਉਕਤ ਰਚਨਾ*, ਸਫ਼ਾ 372.
117. 20 ਸ਼ਹੀਦ ਸਿੰਘ ਦੱਸੇ ਜਾਂਦੇ ਹਨ।
118. ਇਹ ਦੋ ਪਿੰਡ ਹਨ।

# ਖਿਦਰਾਣੇ ਦੀ ਢਾਬ

ਖਿਦਰਾਣਾ ਨਗਰ ਦੀ ਢਾਬ 'ਈਸਰ ਸਰ'[1], ਜਿਸ ਨੂੰ ਅੱਜ ਅਸੀਂ ਮਹਾਂ ਪਵਿੱਤਰ ਤੀਰਥ ਸ੍ਰੀ ਮੁਕਤਸਰ ਸਾਹਿਬ ਦੇ ਰੂਪ ਵਿਚ ਦੇਖ ਰਹੇ ਹਾਂ, ਦਸਮੇਸ਼ ਪਿਤਾ ਦੀਆਂ ਮਹਾਨ ਜਿੱਤਾਂ ਦੀ ਅਮਰ ਗਵਾਹੀ ਹੈ। ਖਿਦਰਾਣੇ ਦੀ ਜੰਗ ਵਿਚ, ਸਤਿਗੁਰਾਂ ਦਿਆਂ ਤੀਰਾਂ ਤੇ ਭਾਈ ਰਾਇ ਸਿੰਘ ਆਦਿ 40 ਸਿੰਘਾਂ ਦੀਆਂ ਤਲਵਾਰਾਂ ਨੇ, ਡੇਢ ਪਹਿਰ ਵਿਚ ਹੀ ਵਜ਼ੀਰ ਖ਼ਾ ਹਾਕਿਮ ਦੀ ਸਰਹਿੰਦ ਫ਼ੌਜ ਦੇ ਪੈਰ ਹਿਲਾ ਦਿੱਤੇ ਸਨ। ਜਿਸ ਤਰ੍ਹਾਂ ਦੂਜੇ ਵੱਡੇ ਜੰਗ ਵਿਚ ਹਿਟਲਰ ਦੀਆਂ ਫ਼ੌਜਾਂ ਅੱਗੇ ਅੰਗਰੇਜ਼ੀ ਫ਼ੌਜਾਂ 'ਡਨ ਕਰਕ' ਦੀ ਬੰਦਰਗਾਹ ਰਾਹੀਂ ਭੱਜ ਰਹੀਆਂ ਸਨ, ਉਸੀ ਤਰ੍ਹਾਂ ਸਰਹਿੰਦੀ ਹਾਕਿਮ ਦੀਆਂ ਫ਼ੌਜਾਂ ਨੂੰ ਖਿਦਰਾਣੇ ਦੀ ਢਾਬ ਤੋਂ ਭਾਜੜਾਂ ਪਈਆਂ।

ਐਸੀ ਪ੍ਰਸਿੱਧ ਤੇ ਸ਼ਾਨਦਾਰ ਹੋਈ ਜੰਗ ਬਾਰੇ ਹਰ ਕਿਸੇ ਨੂੰ ਪੂਰੀ ਤੇ ਨਿਸਚਿਤ ਵਾਕਫ਼ੀ ਮਿਲਣ ਦੀ ਆਸ ਹੋਣੀ ਚਾਹੀਦੀ ਸੀ, ਪਰ ਇਸ ਸੰਬੰਧ ਵਿਚ ਕਿਤਨੀ ਅਟਕਲ-ਪੱਚੂ ਜਾਣਕਾਰੀ ਪ੍ਰਾਪਤ ਹੈ। ਇਹ ਉਹੀ ਜਾਣ ਸਕਦਾ ਹੈ, ਜਿਸ ਨੂੰ ਇਤਿਹਾਸ ਬਾਰੇ ਕੁਝ ਵਾਚਣ-ਪਰਖਣ ਦਾ ਮੌਕਾ ਮਿਲਿਆ ਹੋਵੇ।

ਇਸ ਘਟਨਾ ਨੂੰ 256 ਸਾਲ ਬਤੀਤ ਚੁੱਕੇ ਹਨ। ਇਸ ਘਟਨਾ ਸੰਬੰਧੀ ਜਿਹੜੀ ਕਹਾਣੀ ਪ੍ਰਚਲਿਤ ਹੈ, ਉਹ ਬਹੁਤ ਸਾਰੀ ਮਨੋ-ਕਲਪਿਤ ਤੇ ਨਿਰਮੂਲ ਹੈ। ਅਸੀਂ ਇਸ ਘਟਨਾ ਨੂੰ ਚਾਰ ਹਿੱਸਿਆਂ ਵਿਚ ਵੰਡਦੇ ਹਾਂ, ਤਾਕਿ ਪਾਠਕਾਂ ਨੂੰ ਪੂਰੀ ਵਾਕਫ਼ੀਅਤ ਮਿਲ ਸਕੇ :

(ੳ) ਅਨੰਦਪੁਰੀ ਬੇਦਾਵਾ;
(ਅ) ਪੰਚਾਇਤੀ ਬੇਦਾਵਾ;
(ੲ) ਖਿਦਰਾਣੇ ਦਾ ਜੰਗ;
(ਸ) ਬੇਦਾਵਾ ਪੱਤਰ ਪੜਵਾਣਾ।

## (ੳ) ਅਨੰਦਪੁਰੀ ਬੇਦਾਵਾ

ਅਨੰਦਪੁਰੀ ਬੇਦਾਵਾ ਉਹ ਹੈ, ਜਿਹੜਾ 6 ਪੋਹ ਸੁਦੀ ਏਕਮ 1762 ਬਿ: (5 ਦਸੰਬਰ, 1705 ਈ:) ਨੂੰ ਲਿਖਿਆ ਗਿਆ, ਜਦੋਂ ਕਿ ਔਰੰਗਜ਼ੇਬ ਵੱਲੋਂ ਭੇਜੇ ਕਾਜ਼ੀ ਨੇ 'ਕੁਰਾਨ ਸ਼ਰੀਫ਼' ਦੀ ਜਿਲਦ ਪੁਰ ਲਿਖਿਆ (ਕਸਮੀਆਂ) ਸੰਦੇਸ਼ ਸਤਿਗੁਰਾਂ ਨੂੰ ਕਿਲ੍ਹਾ ਅਨੰਦਗੜ੍ਹ ਵਿਚ ਪਹੁੰਚਾਇਆ, ਜਿਸ ਦਾ ਸਾਰੰਸ਼ ਇਹ ਸੀ :

---

1. ਭੱਟ ਵਹੀ, ਭਾਦਸੋਂ।

ਗੁਰੂ ਜੀ ਅਨੰਦਪੁਰ ਛੱਡ ਕੇ ਕਾਂਗੜ੍ਹ ਤਸ਼ਰੀਫ਼ ਲੈ ਔਣ। ਓਦੋਂ ਬਾਅਦ, ਆਪੋ ਵਿਚ ਮੁਲਾਕਾਤ ਕੀਤੀ ਜਾਊ। ਜੇ ਇਹ ਦੇਸਿ (ਦੱਖਣ) ਬਾਦਸ਼ਾਹ ਪਾਸ ਪਹੁੰਚ ਜਾਣ ਤਾਂ...ਮਨਸਬ ਦੇ ਕੇ ਸਤਿਕਾਰਿਆ ਜਾਇਗਾ।...

ਇਸ ਸੰਦੇਸ਼ ਦੇ ਪੁੱਜਣ ਤੋਂ ਕੁਝ ਦਿਨ ਪਹਿਲੋਂ ਰਾਜਾ ਅਜਮੇਰ ਚੰਦ 'ਕਹਿਲੂਰੀ' ਦੀ ਇਕ ਪੱਤ੍ਰਿਕਾ ਦਾ ਪੋਲ ਖੁੱਲ੍ਹ ਚੁੱਕਾ ਸੀ। ਗੁਰੂ ਜੀ ਨੇ ਸਿੰਘਾਂ ਨੂੰ ਕੁਝ ਦਿਨ ਹੋਰ ਠਹਿਰਨ ਵਾਸਤੇ ਕਿਹਾ, ਜਿਸ 'ਤੇ ਕਿਲ੍ਹੇ ਦਿਆਂ ਸਿੰਘਾਂ ਵਿਚ ਦੋ ਪਾਰਟੀਆਂ ਹੋ ਗਈਆਂ—ਜਿਹੜਾ ਕਿਲ੍ਹਾ ਛੱਡਣਾ ਚਾਹੁੰਦਾ ਸੀ, ਉਸ ਨੇ ਗੁਰੂ ਸਾਹਿਬ ਨੂੰ ਬੇਦਾਵਾ ਪੱਤਰ[2] ਲਿਖ ਦਿੱਤਾ। ਜਿਨ੍ਹਾਂ ਸਿਦਕੀਆਂ ਨਹੀਂ ਸੀ ਲਿਖਿਆ, ਉਨ੍ਹਾਂ ਦੀ ਗਿਣਤੀ ਕੇਵਲ ਚਾਲੀ[3] ਤੇ ਇਨ੍ਹਾਂ ਦਾ ਜਥੇਦਾਰ ਭਾਈ ਦਇਆ ਸਿੰਘ 'ਮਝੈਲ' ਲਾਹੌਰ ਨਿਵਾਸੀ ਸਤਿਗੁਰਾਂ ਦਾ ਪਹਿਲਾ ਪਿਆਰਾ ਸੀ। ਇਸ ਸੰਬੰਧੀ ਸਾਨੂੰ ਹੇਠ ਲਿਖੇ ਉਦਾਹਰਣ ਮਿਲਦੇ ਹਨ :

(ੳ) ਗੁਰਸਨਹ ਚਿ ਕਾਰੇ ਕੁਨਦ ਚਿਹਲ ਨਰ।
ਚੂੰ ਦਹ ਲਖ[4] ਬਰਾਯਦ ਬਰੋ ਬੇ ਖਬਰ।੧੯।[5]

---

2. ਬੇਦਾਵੀਆਂ ਦਾ ਪਖਸ਼ ਸ੍ਰੀ ਮਾਤਾ ਗੁਜਰੀ ਜੀ ਲੈ ਰਹੇ ਸਨ, ਗੁਰੂ ਸਾਹਿਬ ਨੇ ਮਾਤਾ ਜੀ ਦੇ ਸਤਿਕਾਰ ਨੂੰ ਕਾਇਮ ਰੱਖਦਿਆਂ ਕਿਲ੍ਹਾ ਅਨੰਦਗੜ੍ਹ ਤਿਆਗ ਦਿੱਤਾ। ਜਿਨ੍ਹਾਂ ਬੇਦਾਵਾ ਲਿਖਿਆ ਸੀ ਉਹ ਸਾਰੇ, ਚਾਲੀ ਮੁਕਤਿਆਂ ਵਿੱਚੋਂ ਭਾਈ ਉਦੇ ਸਿੰਘ, ਜੀਵਨ ਸਿੰਘ ਤੇ ਬਚਿਤ੍ਰ ਸਿੰਘ ਦੀ ਜਥੇਦਾਰੀ ਹੇਠ, ਸ਼ਾਹੀ ਟਿੱਬੀ (ਝੱਖੀਆਂ) ਸਰਸਾ ਨਦੀ (ਨੰਗਲ ਗੁਜਰਾਂ) ਤੇ ਮਲਕਪੁਰ ਵਿਖੇ 7 ਪੋਹ ਦੀ ਸਵੇਰ ਤਕ ਸ਼ਹੀਦੀਆਂ ਪਾ ਗਏ। ਦੇਖੋ ਭੱਟ ਵਹੀ ਮੁਲਤਾਨੀ ਸਿੰਧੀ; ਕਵਿ ਕੋਇਰ ਸਿੰਘ ਲਾਹੌਰੀ, *ਗੁਰਬਿਲਾਸ ਪਾ: ੧੦*, ਸੰਪਾ. ਸ਼ਮਸ਼ੇਰ ਸਿੰਘ 'ਅਸ਼ੋਕ', ਅਧਿ: 16ਵਾਂ, 1808 ਬਿ: (1790 ਈ:); ਸ੍ਵਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ*; ਕਵਿ ਵੀਰ ਸਿੰਘ 'ਬੱਲ', *ਸਿੰਘ ਸਾਗਰ*, ਅਧਿ: 11ਵਾਂ, 1884 ਬਿ: (1827 ਈ:); ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*, ਸਫ਼ਾ 15; ਕਵਿ ਸੰਤੋਖ ਸਿੰਘ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, ਰਿਤੁ 6, ਅੰਸੂ 32-33, 1843 ਈ:।
3. ਇਨ੍ਹਾਂ 40 ਮੁਕਤਿਆਂ ਵਿੱਚੋਂ ਕੇਵਲ ਪੰਚ ਮੁਕਤੇ ਗੁਰੂ ਸਾਹਿਬ ਨਾਲ 8 ਪੋਹ ਸੁਦੀ ਤੀਜੀ 1762 ਬਿ: (7 ਦਸੰਬਰ, 1705 ਈ:) ਦੀ ਰਾਤ ਨੂੰ ਚਮਕੌਰ ਦੀ ਗੜ੍ਹੀ ਵਿੱਚੋਂ ਨਿਕਲੇ। ਦੇਖੋ, ਭਾਈ ਸੋਹਨ ਸਿੰਘ, *ਗੁਰਬਿਲਾਸ ਪਾ: ਛੇਵੀਂ*, ਅਧਿ: 21; ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*; ਕਵਿ ਵੀਰ ਸਿੰਘ 'ਬੱਲ', *ਉਕਤ ਰਚਨਾ*, ਅਧਿ: 12.
4. ਦਸ ਲਖ ਫੌਜ ਕਾਬਲ ਦਰੈ, ਦਿਲੀ ਪਤਿ ਰਹਾਇ।
ਦੀਨੇ ਸੁ ਕੈ ਲਿਖ ਉਨੈ ਕੋ, ਪੜਹੁ ਗੁਰੂ ਪਰ ਧਾਇ॥੧੬॥
॥ ਚੌਪਈ ॥
ਚਾਰ ਵਲ ਤੇ ਫੌਜ ਸੁ ਧੌੜੀ।
ਛੜੀ ਦੇਰ ਸੰਗ ਕਾਹਲ ਦੌੜੀ।
ਸਿੱਖ ਹੁਤੇ ਥੇ ਜੋ ਉਨ ਸਾਥ।
ਘਲੀ ਖਬਰ ਉਨ ਸਤਿਗੁਰ ਪਾਸ॥੧੭॥
ਸੁਣ ਅਨੰਦ ਪੁਰ ਭਾਜੜ ਪਰੀ।
ਲੋਕ ਨਠਿਨ ਨ ਲਭੈ ਗਰੀ॥
ਸਤਿਗੁਰ ਰਹਿਓ ਧੀਰ ਧਰਵਾਇ॥
ਕਰੈਗੋ ਸਤਿਗੁਰ ਆਪ ਸਹਾਇ॥੧੮॥
ਸਰੰਦੀ ਔਰ ਮਲੇਰੀਅਨ ਲਯੋ ਰੋਪੜ ਦਰਾ ਰੁਕਾਇ॥
ਦੁਆਬਾ ਰੋਕ ਲਾਹੌਰੀਅਨ, ਰਾਜਨ ਪ੍ਰਬਤ ਥਾਇ॥੨੧॥...
*(ਰਤਨ ਸਿੰਘ ਭੰਗੂ, ਉਕਤ ਰਚਨਾ, ਸਫ਼ਾ 61)*
5. *ਜ਼ਫ਼ਰਨਾਮਾ ਪਾ: ੧੦*, ਹਿਕਾਇਤ ਪਹਿਲੀ।

(ਅ) ਚਾਲੀ ਮੁਕਤੇ ਨਹਿ ਲਖਿ ਦੇਵੇਂ।
ਭਾਰ ਭਰੋਸਾ ਗੁਰ ਪਗ ਲੇਵੇਂ...।
ਚਾਲੀ ਮੁਕਤੇ ਸਾਥ ਗੁਰ ਆਹਵ ਕਰਤ ਸਿਧਾਇ।
ਭਗਤ ਸਿੰਘ ਗੁਰ ਗਤ ਬਡੀ ਕੋ ਸਹਿ ਸਕੈ ਲਖਾਇ।...[6]

(ੲ) ਸਿਖ ਚਾਲੀ, ਸਿਦਕ ਗੁਰੂ ਕਾ ਹੋਰ ਖਾਲਸਾ ਘਰ ਕੈ...
ਗੁਰੂ ਅਭੁਲ, ਮਾਤਾ ਖਾਲਸੋ ਕਾ ਭਾਣਾ ਮਨਿਆ।...[7]

(ਸ) ਦਯਾ ਸਿੰਘ ਤੇ ਆਦਿਕ ਪੰਚੇ।
ਪੰਚਹੁੰ ਮੁਕਤੇ ਸਿੱਖੀ ਸੰਚੇ।
ਦਸ ਇਹ ਰਹੇ ਤੀਸ ਸਿੱਖ ਔਰ।
ਉਦੈ ਸਿੰਘ ਆਦਿਕ ਭਟ ਮੌਰ॥੩੧॥
ਚਾਲੀ ਸਿੰਘ ਨਹੀਂ ਤਬਿ ਲਿਖਯੋ।
ਅਪਰ ਸਭਿਨਿ ਲਿਖਿ ਦੀਨਸਿ ਪਿਖਯੋ।...॥੩੨॥[8]

(ਹ) ਇਥੋਂ ਤਕ ਕਿ ਆਪ ਦੇ ਪਾਸ ਚਾਲੀ ਹੀ ਰਹੇ, ਜਿਹੜੇ ਆਪ ਦਾ ਅੰਤ ਤੀਕ ਸਾਥ ਦੇਣ ਵਾਲੇ ਸਨ।...[9]

## (ਅ) ਪੰਚਾਇਤੀ ਬੇਦਾਵਾ

ਇਹ ਪੰਚਾਇਤੀ ਬੇਦਾਵਾ, ਅਨੰਦਪੁਰੀ ਬੇਦਾਵੇ ਤੋਂ 23 ਦਿਨ ਉਪਰਾਂਤ ਮਾਝੇ ਦੀ ਪੰਚਾਇਤ (ਮੁਖੀ ਸਿੱਖਾਂ) ਨੇ ਖਿਦਰਾਣੇ ਦੀ ਜੰਗ ਤੋਂ ਇਕ ਦਿਨ ਪਹਿਲੋਂ 30 ਪੋਹ ਵਦੀ ਦਸਵੀਂ 1762 ਬਿ: (29 ਦਸੰਬਰ, 1705 ਈ:) ਨੂੰ ਰੂਪੇ ਆਣੇ (ਮੱਲਣ) ਪਿੰਡ ਦੀ ਜੂਹ ਵਿਚ ਲਿਖਿਆ। ਇਸ ਦਾ ਪਿਛੋਕੜ ਇੰਜ ਹੈ:

ਮਾਝੇ ਮਹਿਂ ਗੁਰ ਕੀ ਸੁਧਿ ਸੁਨੀ।
ਜਥਾ ਜੰਗ ਭੇ ਸੈਨਾ ਹਨੀ।
ਜਥਾ ਅਨੰਦਪੁਰਿ ਛੋਰਿ ਸਿਧਾਰੇ।
'ਸਾਹਿਬਜ਼ਾਦੇ ਚਾਰਹੁੰ ਮਾਰੇ॥੧੨॥
ਜੰਗਲ ਦੇਸ਼ ਪ੍ਰਵੇਸ਼ੇ ਜਾਇ।
ਲਾਖਹੁੰ ਤੁਰਕਨਿ ਕੇ ਦਲ ਆਇ'।
ਸੁਨਿ ਸੁਨਿ ਬਡ ਅਫਸੋਸ ਕਰੰਤੇ।
ਅਪਨ ਆਪ ਕੋ ਧਿਕ ਉਚਰੰਤੇ॥੧੩॥
'ਦੇਸ਼ ਹਮਾਰੋ ਬੇਮੁਖ ਹ੍ਵੈ ਕੈ।
ਦੁਨੀ ਚੰਦ[10] ਕੇ ਸੰਗ ਮਿਲੈ ਕੈ।

---

6. ਭਾਈ ਸੋਹਨ ਸਿੰਘ, *ਉਕਤ ਰਚਨਾ*, ਅਧਿ: 21.
7. ***ਸੌ ਸਾਖੀ***, ਸਾਖੀ 57.
8. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਰਿਤੁ 6, ਅੰਸੂ 30, ਸਫ਼ਾ 5854.
9. ਜੇ.ਡੀ. ਕਨਿੰਘਮ, *ਸਿੱਖ ਇਤਿਹਾਸ*, ਅਨੁ: ਗੁਰਮੁਖ ਸਿੰਘ ਗੁਰਮੁਖ, ਸਫ਼ਾ 156.
10. ਭਾਈ ਸੰਤੋਖ ਸਿੰਘ ਦੀ ਲਿਖਤ ਤੋਂ 16 ਸਾਲ ਪਹਿਲੋਂ ਭਾਈ ਵੀਰ ਸਿੰਘ 'ਸਠਿਆਲਾ' ਨਿਵਾਸੀ ਦੀ ਲਿਖਤ ਅਨੁਸਾਰ ਜਿਹੜੇ ਮਝੈਲ 31 ਭਾਦਰੋਂ ਵਦੀ 14 ਸੰਮਤ 1757 ਬਿ: (31 ਅਗਸਤ, 1700 ਈ:) ਦੀ ਰਾਤ ਨੂੰ ਦੁਨੀ ਚੰਦ 'ਮਸੰਦ' ਨਾਲ ਕਿਲ੍ਹਾ ਅਨੰਦਗੜ੍ਹ ਵਿੱਚੋਂ ਚੋਰੀਓਂ ਭੱਜ ਆਏ ਸਨ, ਉਨ੍ਹਾਂ ਦੀ ਗਿਣਤੀ ਚਾਰ ਤੋਂ ਵੱਧ ਨਹੀਂ ਸੀ:
ਕੋਟ ਤੇ ਕੂਦ ਪ੍ਯੋ ਪਰਖਾ ਮੱਧ, ਟੂਟ ਗਈ ਜਢਕੀ ਤਿਹਿ ਟੰਗੈ।
ਚਾਰ ਕੁ ਸਿੱਖ ਹੁਤੈ ਤਿਹ ਮੇਲ ਕੈ, ਲੈ ਪਹੁੰਚੇ ਘਰ ਪਾਇ ਪਲੰਘੇ।

ਭਾਗੇ ਸਤਿਗੁਰ ਕੌ ਤਜਿ ਆਏ।
ਸ੍ਰੀ ਗੁਰ ਕੋ ਕਾਰਜ ਬਿਗਰਾਏ'॥੧੪॥[11]

ਸ: ਕਰਮ ਸਿੰਘ ਹਿਸਟੋਰੀਅਨ ਦੇ ਕਥਨ ਅਨੁਸਾਰ ਮਾਝੇ ਦੇ ਪ੍ਰਸਿੱਧ ਨਗਰ ਪੱਟੀ[12] ਵਿਚ ਕਿਸੇ ਘਰ ਪਰਚਾਵਣੀ 'ਤੇ ਗਿਆਂ ਹੋਇਆਂ ਸਿੱਖਾਂ ਵਿਚ, ਅਨੰਦਪੁਰ ਦੀ ਸੁਣੀ ਤਾਜ਼ੀ ਘਟਨਾ ਸੰਬੰਧੀ ਵਿਚਾਰ ਹੋਈ। ਇਨ੍ਹਾਂ ਸ਼ਰਧਾਲੂ ਸਿੱਖਾਂ ਨੇ ਵਾਪਸ ਘਰ ਜਾਣ ਦੀ ਬਜਾਇ ਮਝੈਲ ਸਿੱਖਾਂ ਦੀ ਇਕ ਉਚੇਚੀ ਇਕੱਤ੍ਰਤਾ ਬੁਲਾਈ:

ਪੰਚਾਇਤ ਬਹੁ ਗ੍ਰਾਮਨਿ ਕੇਰੀ।
ਆਪਸ ਮਹਿਂ ਸਕੇਲਿ ਤਿਸ ਬੇਰੀ।
ਪਠਿ ਪਠਿ ਮਾਨਵ ਇਕ ਥਲ ਆਏ।
ਮੇਲ ਭਯੋ ਸਭਿ ਕੋ ਇਕ ਥਾਏ॥੧੭॥
ਲਵਪੁਰਿ ਕੋ ਗਿਰਦਾ ਸਭਿ ਮਿਲੇ।
ਗਿਨਤੀ ਕੇ ਮਾਨਵ ਮੁਖਿ ਭਲੇ।...॥੧੮॥[13]

ਇਸ ਇਤਿਹਾਸਕ ਇਕੱਠ ਵਿਚ ਉਹ ਭੀ ਸਿੱਖ ਸ਼ਾਮਿਲ ਹੋਏ, ਜਿਨ੍ਹਾਂ ਦਾ ਸਰਕਾਰੇ ਦਰਬਾਰੇ ਚੰਗਾ ਅਸਰ ਰਸੂਖ਼ ਸੀ। ਇਨ੍ਹਾਂ ਆਪਣੀਆਂ ਗੰਭੀਰ ਵਿਚਾਰਾਂ ਤੋਂ ਉਪਰਾਂਤ ਮਾਝੇ ਦੇ ਮੁਖੀ ਸਿੱਖਾਂ ਦਾ ਇਕ ਪੰਚਾਇਤੀ ਜਥਾ, ਜਿਸ ਦੀ ਗਿਣਤੀ ਗੁਰ-ਹਜ਼ੂਰੀ ਪਹੁੰਚਣ ਤਕ 41 ਸੀ, ਭੇਜਿਆ। ਇਸ ਦਾ ਮੁਖ ਮੰਤਵ ਦਰਸ਼ਨ ਪਰਚਾਵਣੀ ਅਤੇ ਗੁਰੂ ਸਾਹਿਬਾਂ ਨਾਲ ਈਰਖਾਲੂ ਤੇ ਤੰਗ-ਨਜ਼ਰ ਗੁਆਂਢੀ ਰਾਜਿਆਂ-ਨਵਾਬਾਂ ਵੱਲੋਂ ਹੋਈਆਂ ਵਧੀਕੀਆਂ ਦੀ ਪੁਣ-ਛਾਣ ਕਰਕੇ ਹਿੰਦੀ ਸਰਕਾਰ ਨਾਲ ਮੇਲ-ਮਿਲਾਪ ਕਰਨਾ ਸੀ। ਇਸ ਜਥੇ ਦੇ ਮੁਖੀਆਂ (ਭਾਈ ਰਾਇ ਸਿੰਘ[14] ਆਦਿ) ਵੱਲੋਂ ਇਸ ਸੰਬੰਧੀ ਜਿਹੜਾ ਸੁਝਾਉ ਗੁਰੂ ਸਾਹਿਬ ਨੂੰ ਦਿੱਤਾ ਗਿਆ, ਨਤੀਜਾ ਉਸ ਦੇ ਉਲਟ ਨਿਕਲਿਆ:

---

☛ ਆਵਤ ਲੋਗ ਸੁਧਾ ਸਰ ਕੈ, ਸੁਧ ਹੇਤ ਸ੍ਰੀ ਗੁਰ ਧਾਰ ਉਮੰਗੇ।
ਲਾਜ ਮਸੰਦ ਦੁਰਯੋ ਨਿਜ ਮੰਦਰ, ਕਾਟ ਲਯੋ ਖਲ ਸਿਆਮ ਭੁਵੰਗੇ॥੫੦॥
*(ਕਵਿ ਵੀਰ ਸਿੰਘ 'ਬੱਲ', ਉਕਤ ਰਚਨਾ, ਅਧਿ: 11)*

ਇਹ ਜਾਨਣਾ ਜ਼ਰੂਰੀ ਹੈ ਕਿ ਦੁਨੀ ਚੰਦ ਦਿਆਂ ਦੋਹਾਂ ਪੋਤ੍ਰਿਆਂ ਅਨੂਪ ਸਿੰਘ ਤੇ ਸਰੂਪ ਸਿੰਘ ਨੇ ਕੁਝ ਸਿਦਕੀ ਸਿੱਖਾਂ ਨੂੰ ਨਾਲ ਲੈ ਕੇ ਅਨੰਦਪੁਰ ਪਹੁੰਚ, ਆਪਣੇ ਦਾਦੇ ਦੀ ਭੁੱਲ ਬਖ਼ਸ਼ਾ ਲਈ ਸੀ। ਦੇਖੋ, ਕਵਿ ਸੰਤੋਖ ਸਿੰਘ, *ਉਕਤ ਰਚਨਾ*, ਰਿਤੁ 4, ਅੰਸੂ 24.

11. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਐਨ ਪਹਿਲੀ, ਅੰਸੂ 7, ਸਫ਼ਾ 6021.
12. ਪੱਟੀ ਮਾਈ ਭਾਗ ਕੌਰ 'ਝੁਬਾਲ' ਵਾਲੀ ਦਾ ਜਉਰਾ ਪਿੰਡ ਤੇ ਇਹ ਇਥੋਂ ਹੀ ਜਥੇ ਨਾਲ ਸ਼ਾਮਲ ਹੋਈ ਸੀ।
13. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਐਨ ਪਹਿਲੀ, ਅੰਸੂ 7, ਸਫ਼ਾ 6021.
14. ਰਾਇ ਸਿੰਘ ਇਸ ਵਾਕਿਆ ਤੋਂ ਤਿੰਨ ਸਾਲ ਪਹਿਲੋਂ ਸ੍ਰੀ ਅਨੰਦਪੁਰ ਤੋਂ ਚਲਾ ਆਇਆ ਸੀ:

1759 ਮੇਲਾ ਵੈਸਾਖੀ ਦਾ ਹੋਇ ਬੀਤਿਆ। ਬਚਨ ਹੋਇਆ 'ਨਕੀਬ' ਨੂੰ ਅਵਾਜ ਕਰ—ਸੰਗਤਾਂ ਘਰਾਂ ਨੂੰ ਟੁਰ ਜਾਣ...ਮੈ ਬਚਨ ਸੁਣ ਕੇ...ਇਕ ਰਾਇ ਸਿੰਘ ਹੀ ਰਹਿਆ ਸੰਗਤ ਵਿੱਚੋਂ, ਤਿਸ ਨੂੰ ਬਚਨ ਹੋਆ। ਸਿਖ ਜੇ ਸਿਖੀ ਰਖਣੀ ਹੈ ਤਾਂ ਘਰਿ ਜਾਹੁ। ਤਿਨ ਕਹਿਆ, ਜੀ ਸਚੇ ਪਾਤਸਾਹੁ ਮੈਂ ਘਰ ਦੀ ਆਸ ਚੁਕਾਇ ਕੇ ਆਇ ਰਹਿਆ ਹਾਂ। ਘਰ ਕੀਕੂ ਸਿਖੀ ਰਹਿਣੀ ਹੈ। ਬਚਨ ਹੋਇਆ ਤੇਰੀ ਸਿਖੀ ਘਰ ਹੀ ਰਹਿਸੀ—ਇਥੇ ਨਾ ਰਹਿਸੀ...੫੭੧...ਤਾਂ ਉਸ ਨੂੰ ਤੋਰ ਛਡਿਆ।
*(ਚਉਪਾ ਸਿੰਘ 'ਹਜ਼ੂਰੀ', 'ਰਹਿਤਨਾਮਾ')*

ਹਮਰੇ ਝਗਰੇ ਚਹਹੁ ਨਿਬੇਰਾ।
ਕਹਾਂ ਗਏ ਤੁਮ ਪੂਰਬ ਵੇਰਾ।
ਸ੍ਰੀ ਗੁਰ ਅਰਜਨ ਕੋ ਭਾ ਕਾਰਨ।
ਨਹਿੰ ਗਮਨੇ ਨਹਿੰ ਕਰਯੋ ਉਚਾਰਨਿ॥੪੩॥...
ਪੁਨ ਨੌਮੇ ਪਤਿਸ਼ਾਹੁ ਭਏ ਹੈਂ।
ਦਿੱਲੀ ਮਹਿੰ ਸਿਰ ਦੇਨ ਗਏ ਹੈਂ॥੪੪॥
ਤਬਿ ਮਾਝੇ ਆਦਿਕ ਸਭਿ ਦੇਸ਼।
ਭੇ ਭੂਸ਼ਨ ਧਰਿ ਤ੍ਰਾਸ ਵਿਸ਼ੇਸ਼।...॥੪੫॥..
ਕਿਤਿਕ ਦੇਰ ਮਹਿੰ ਪੁਨ ਗੁਰ ਭਾਖਯੋ।
'ਹਮ ਤੁਰਕਨ ਕੋ ਖੋਵਨ ਕਾਂਖਯੋ।
ਇਹ ਸਿਖ ਆਏ ਮੇਲ ਕਰਾਵਨਿ।
ਤ੍ਰਾਸਤਿ ਰਣ ਤ ਬਾਤ ਬਤਾਵਨ॥੫੦॥
ਕਯੋਂ ਨ ਬਿਦਾਵਾ ਸਿੱਖੀ ਕੇਰਾ।
ਲਿਖਹੁ ਮਝੈਲ! ਕਰਤਿ ਕਯੋਂ ਦੇਰਾ ?'...॥੫੧॥[15]

ਇਸੇ ਤਰ੍ਹਾਂ ਕੁਝ ਕੁ ਸਿਦਕ-ਹੀਣਿਆਂ, ਪੰਚਾਇਤ ਦੀ ਗੱਲ ਮੰਨ ਕੇ ਸਿੱਖੀ ਤੋਂ ਬੇਦਾਵਾ ਲਿਖ[16] ਦਿੱਤਾ, ਜਿਸ ਦਾ ਅਸਰ ਨਾਲਦਿਆਂ ਸਿਦਕੀ ਸਿੱਖਾਂ 'ਤੇ ਮਾੜਾ ਪਇਆ :

ਦੋਹਰਾ॥
ਜੇ ਜੇ ਬੇਮੁਖ ਸਿਦਕ ਬਿਨ ਸਿਮਰਿ ਪੰਚਾਇਤ ਬਾਤ।
ਲਿਖਯੋ ਬਿਦਾਵਾ ਦੇਰਿ ਬਿਨ, ਗੁਰ ਸਿਖ ਨਹੀਂ ਕਦਾਂਤ॥੧॥
॥ਚੌਪਈ॥
ਜੇ ਜੇ ਸਿਦਕੀ ਗੁਰ ਸਿਖ ਪਜਾਰੇ।
ਭਯੋ ਕਸ਼ਟ ਤਿਨ ਕੇ ਮਨ ਭਾਰੇ।
ਬਹੁਤ ਬੁਰਾ ਕਾਰਜ ਇਹ ਭਯੋ।
ਲੋਕ ਪ੍ਰਲੋਕ ਖੋਇ ਸਭਿ ਲਯੋ॥੨॥...
ਤਿਨ ਮੈਂ ਪੰਚ ਸਿੱਖ ਮਤਿਵੰਤੇ।
ਸਭਿਨਿ ਧਿਕਾਰ ਹਟੇ ਬਲਵੰਤੇ।...॥੧੫॥...
ਹਮ ਤੋ ਗੁਰ ਹਿਤ ਦੈ ਹੈਂ ਪ੍ਰਾਨ।
ਬਿਚ ਸੰਗ੍ਰਾਮ ਕਰਹਿੰ ਅਰਿ ਹਾਨ।...॥੧੬॥...
ਨਹਿੰ ਬੱਟਾ ਸਿੱਖੀ ਕਉ ਲਾਵੈਂ।
ਨਹੀਂ ਆਪਨੋ ਧਰਮ ਗਵਾਵੈਂ॥੨੨॥[17]

## (ੲ) ਖਿਦਰਾਣੇ ਦੀ ਜੰਗ

ਇਹ ਜੰਗ, ਪੰਚਾਇਤੀ ਬੇਦਾਵਾ ਪੱਤਰ ਲਿਖਣ ਤੋਂ ਅਗਲੇ ਦਿਨ ਖਿਦਰਾਣੇ

15. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਐਨ ਪਹਿਲੀ, ਅੰਸੂ 8, ਸਫ਼ਾ 6027-28.
16. ਰੁਪੇਆਣੇ ਨਗਰ ਦੀ ਥਾਂ ਹੁਣ ਮੱਲਣ ਪਿੰਡ ਆਬਾਦ ਹੈ, ਇਥੇ ਜਿਥੇ ਬੇਦਾਵਾ ਲਿਖਿਆ ਸੀ, ਉਥੇ ਗੁਰਦੁਆਰਾ ਮੌਜੂਦ ਹੈ, ਇਸ ਦੀ ਸੇਵਾ ਸ਼ਹੀਦੀ ਜਥਾ ਨੰ: 6 ਤੇ ਮੀਤ ਜਥੇਦਾਰ ਭਾਈ ਈਸਰ ਸਿੰਘ ਨੇ ਆਪ ਕੀਤੀ। ਇਨ੍ਹਾਂ ਦਾ ਜਨਮ ਰਾਮਗੜ੍ਹੀਆਂ ਦੇ ਘਰ ਦਾ ਸੀ।
17. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਐਨ ਪਹਿਲੀ, ਅੰਸੂ 9, ਸਫ਼ਾ 6028-30.

ਦੀ ਢਾਬ 'ਤੇ ਸਮੇਤ ਭਾਈ ਭਾਗ ਕੌਰਾਂ 41 ਸਿੰਘਾਂ ਨੇ ਲੜੀ। ਸਤਿਗੁਰ ਜੀ ਨੇ ਵਜ਼ੀਰ ਖ਼ਾਂ ਹਾਕਿਮ ਸਰਹਿੰਦ ਦੀ ਫ਼ੌਜ ਦਾ ਮੁਕਾਬਲਾ ਕਰਨ ਵਾਸਤੇ ਢਾਬ ਤੋਂ ਸਵਾ ਕੋਸ[18] ਇਕ ਟਿੱਬੀ 'ਤੇ ਛਾਵਣੀ (ਮੋਰਚਾਬੰਦੀ) ਕਾਇਮ ਕਰ ਲਈ। ਕਵਿ ਸੈਨਾਪਤਿ (ਸੈਨਾ ਸਿੰਘ) ਖ਼ਾਲਸਾ ਇਉਂ ਲਿਖਦੇ ਹਨ:

ਸਾਇਰ ਏਕ ਅਪਾਰ ਸਰ, ਸੁਭਰ ਭਰਿਓ ਤਿਹ ਨੀਰ।
ਤਿਹ ਥਾਂ ਕੀਨੀ ਛਾਵਨੀ ਗੋਬਿੰਦ ਸਿੰਘ ਪਰਵੀਨ॥੯॥੫੫੯॥[19]

ਖਿਦਰਾਣੇ ਦੀ ਇਤਿਹਾਸਕ ਜੰਗ, ਚਮਕੌਰ ਦੀ ਜੰਗ ਤੋਂ 23 ਦਿਨ ਉਪਰਾਂਤ ਹੋਈ। ਇਸ ਦੇ ਹੋਣ ਦਾ ਕਾਰਨ ਇਹ ਕਿ ਗੁਰੂ ਸਾਹਿਬ ਸਾਥੀ ਸਿੰਘਾਂ ਸਮੇਤ 'ਉਚ ਦੇ ਪੀਰ' ਵਾਲਾ ਸਾਂਗ ਖੇਡ ਕੇ, ਬਾਦਸ਼ਾਹ ਦੇ ਕੌਲ ਦਾ ਪੋਲ ਖੋਲ੍ਹਣ ਹਿਤ ਕਾਂਗੜਿ[20] (ਤਹਿਸੀਲ ਮੋਗਾ, ਜ਼ਿਲ੍ਹਾ ਫ਼ਿਰੋਜ਼ਪੁਰ) ਆਪਣੇ ਸਾਦਿਕਾਂ ਸ਼ਮੀਰ, ਲਖਮੀਰ ਤੇ ਤਖ਼ਤ ਮੱਲ ਧਾਲੀਵਾਲ ਸਰਦਾਰਾਂ ਪਾਸ ਪਹੁੰਚ ਗਏ। ਇਥੇ ਆਇਆਂ ਨੂੰ ਅਜੇ ਥੋੜ੍ਹੇ ਹੀ ਦਿਨ ਹੋਏ ਸਨ[21] ਕਿ ਹਾਕਿਮ ਸਰਹਿੰਦ ਨੇ ਗੁਰੂ ਸਾਹਿਬ ਨੂੰ ਜ਼ਿੰਦਾ ਪਕੜਨ ਵਾਸਤੇ ਆਪਣੀ ਫ਼ੌਜ ਭੇਜ ਦਿੱਤੀ।

ਇਹ ਸਰਹਿੰਦੀ ਫ਼ੌਜ ਪਿੱਛੇ ਪਿੱਛੇ ਸਤਿਗੁਰਾਂ ਦੀ ਸੂਹ ਕੱਢਦੀ ਹੋਈ 1 ਮਾਘ ਵਦੀ ਇਕਾਦਸ਼ੀ ਐਤਵਾਰ 1762 ਬਿ: (30 ਦਸੰਬਰ, 1705 ਈ:) ਨੂੰ ਖਿਦਰਾਣੇ ਦੀ ਢਾਬ ਦੇ ਨਜ਼ਦੀਕ ਪਹੁੰਚ ਗਈ। ਮਾਝੇ ਦੇ ਚਾਲੀ ਸਿੰਘ[22] ਤੇ ਇਕਤਾਲਵੀਂ ਮਾਤਾ ਭਾਗ ਕੌਰਾਂ ਜੋ ਰੂਪੇਆਣੇ (ਮੱਲਣ) ਤੋਂ ਸਤਿਗੁਰਾਂ ਦੇ ਪਿੱਛੇ ਪਿੱਛੇ ਆ ਰਹੇ ਸਨ, ਗੁਰੂ ਸਾਹਿਬ ਤੋਂ ਸਵਾ ਕੋਹ ਉਰੇ ਤੁਰਕੀ ਫ਼ੌਜ ਨੂੰ ਰੋਕਣ ਤੇ ਸ਼ਹੀਦੀਆਂ ਪ੍ਰਾਪਤ ਕਰਨ ਲਈ ਇਕ ਮਾਲਾ ਤੇ ਚਾਦਰੇ 'ਤੇ ਕਛਹਿਰੇ ਪਾ ਕੇ ਨਾਲ ਲੱਗਦੇ ਮੋਰਚੇ ਕਾਇਮ ਕਰ ਲਏ, ਅਗਲੇ ਦਿਨ ਪਿਛਲੇ ਪਹਿਰ ਜੰਗ ਲੜੀ ਗਈ।

ਮਾਘ ਦੀ ਸੰਗਰਾਂਦ[23] ਦਾ ਪਤਾ ਦੇਣ ਵਾਲੇ ਪਹਿਲੇ ਪ੍ਰਥਮੇਂ ਦੇਸਾ ਸਿੰਘ ਭੱਟ ਤੇ ਦੂਸਰੇ ਭਾਈ ਕੋਇਰ ਸਿੰਘ ਜੀ ਹਨ। ਇਨ੍ਹਾਂ ਹੋਰ ਦੋ ਲਿਖਾਰੀ ਦੀ ਆਪਣੀ ਗਵਾਹੀ ਇੰਜ ਹੈ:

(ੳ) ਕਾਇ ਸਿੰਘ, ਮਾਈ ਦਾਸ ਕਾ ਪੋਤਾ ਬੱਲੂ ਕਾ ਪੜਪੋਤਾ ਮੂਲੇ ਕਾ...ਮਿਤੀ

---

18. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਐਨ ਪਹਿਲੀ।
19. ਕਵਿ ਸੈਨਾਪਤਿ, *ਸ੍ਰੀ ਗੁਰ ਸੋਭਾ*, ਅਧਿ: 13.
20. ਜ਼ਫ਼ਰਨਾਮਾ (ਬਿਜੈ ਪੱਤਰ) ਇਥੇ ਕੁਝ ਦਿਨ ਠਹਿਰ ਕੇ ਲਿਖਿਆ ਤੇ ਇਸ ਨੂੰ ਭਾਈ ਦਇਆ ਸਿੰਘ ਦੇ ਹੱਥੀਂ ਖਿਦਰਾਣੇ ਦੀ ਜੰਗ ਤੋਂ ਉਪਰੰਤ ਹੀ ਭੇਜਿਆ ਜਾਪਦਾ ਹੈ:
    ਭਾਜਿ ਤੁਰਕਾਨ ਮੈਦਾਨ ਛੋਡੇ ਤਬੈ ਖੇਤ ਸਿੰਘਾਨ ਕੇ ਹਾਥ ਆਯੋ।
    ਕੀਯੋ ਬੀਚਾਰ ਕਰਤਾਰ ਮਨ ਮੇਂ ਇਤੋ ਸ਼ਾਹ ਕੋ ਭੇਦ ਚਹੀਐ ਸੁਨਾਯੋ।
    ਦਯਾ ਕੋ ਸਿੰਘ ਤਿਹ ਸਾਜਿ ਸੀਗਾਰ ਕੈ ਖੁਸ਼ੀ ਕਰਤਾਰ ਕਰਕੈ ਪਠਾਯੋ।
    ਕਰੀ ਤਸਲੀਮ ਤਿਹ ਹੁਕਮ ਕੋ ਦੇਖ ਕੈ ਸੀਸ ਪੈ ਬਾਂਧ ਤਾਤੇ ਸਿਧਾਯੋ॥੧੩॥੫੫੯॥
    *(ਕਵਿ ਸੈਨਾਪਤਿ, ਉਕਤ ਰਚਨਾ, ਅਧਿ: 13)*
21. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਐਨ ਪਹਿਲੀ।
22. ਦਿਆਲ ਦਾਸ, *ਦਉਰੇ ਦੀ ਸਾਖੀ*, ਸਾਖੀ ਨੰ: 53.
23. ਕਵਿ ਵੀਰ ਸਿੰਘ 'ਬੱਲ', *ਉਕਤ ਰਚਨਾ*, ਅਧਿ: 13; ਕਵਿ ਸੰਤੋਖ ਸਿੰਘ, *ਉਕਤ ਰਚਨਾ*, ਐਨ ਪਹਿਲੀ, ਅੰਸੂ 12; ਗੁਲਾਬ ਸਿੰਘ, *ਗੁਰਪ੍ਰਣਾਲੀ*, ਸਫ਼ਾ 63; ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼*, ਛਾਪ ਪਹਿਲੀ, ਬਿਸਰਾਮ 20.

੧ ਮਾਘ ਸੰਮਤ ੧੭੬੨ ਕੋ ਖਿਦਰਾਨਾਂ ਕੇ ਮਲਹਾਨ ਢਾਬ 'ਈਸਰ ਸਰ' ਕੇ
ਕਨਾਰੇ ਚਾਲੀਆਂ ਕੀ ਚਉਂਕੀ ਮੇਂ ਸੇ ਤੁਰਕੋਂ ਗੈਲ ਸਾਮੇ ਮਾਥੇ ਜੂਝ ਕਰ ਮਰਾ,
ਗੈਲੋਂ ਬੇਟਾ ਮਹਾ ਸਿੰਘ ਸੀਤਲ ਸਿੰਘ ਮਾਰੇ ਗਏ।[24]

(ਅ) ਸਿਰ ਦੈ ਸਭ ਮੁਕਤੇਸਰ ਲਰੇ।
ਨਾਮ ਮੁਕਤਸਰ ਤਾ ਤੇ ਧਰੇ।
ਮਾਘ ਮਾਸ ਪਹਿਲੀ ਹੈ ਜਾਨੋ।
ਬਡੋ ਨੀਰ ਤੇ ਜੁਧ ਪਛਾਨੋ।
ਮਾਘ ਮਸਾਂਤ ਜੁਧ ਜੋ ਹੋਈ।
ਅਗਨਿ ਦਈ ਪਹਿਲੇ ਹੈ ਸੋਈ।...॥੮੪॥[25]

## (ਸ) ਬੇਦਾਵਾ ਪੜਵਾਣਾ

ਬੇਦਾਵਾ ਪੱਤਰ 40 ਸਿੰਘਾਂ ਵਿੱਚੋਂ ਦੂਹ ਸਿੰਘ, ਜੋ ਉਸ ਵਕਤ ਜ਼ਿੰਦਾ ਸਨ, ਨੇ ਗੁਰੂ ਸਾਹਿਬ ਪਾਸੋਂ ਪੜਵਾ ਕੇ, ਟੁੱਟੀ ਨੂੰ ਜੋੜਿਆ। ਇਸ ਦਾ ਪਤਾ ਦੇਣ ਵਾਲਾ ਪਹਿਲੋਂ ਕੋਇਰ ਸਿੰਘ ਹੈ, ਜਿਸ ਨੇ ਇਸ ਘਟਨਾ ਤੋਂ 40 ਸਾਲ ਪਿੱਛੋਂ *ਗੁਰਬਿਲਾਸ ਪਾ: ਦਸਵੀਂ* ਨੂੰ ਲਿਖਿਆ[26] :

ਵੇਖਤ ਵੇਖਤ ਵੇਖਤ ਬੀਰਨ ਜਾਨਾ।
ਪਾਇ ਜੀਵਤ ਦੋਇ ਜੁਆਨਾ।
ਤਹਿ ਤੱਟ ਬੈਠ ਮਯਾ ਨਿਧ ਤਹਾ।
ਕਰਯੋ ਬੈਰਾਗ ਅਧਿਕ ਬਰ ਮਹਾ॥੭੩॥[27]

ਕੋਇਰ ਸਿੰਘ[28] ਇਨ੍ਹਾਂ ਪਰਉਪਕਾਰੀਆਂ ਦੇ ਨਾਮ ਦੱਸਣ ਵੱਲੋਂ ਚੁੱਪ ਹੈ। ਇਸ ਦੇ ਪਿੱਛੋਂ ਲਿਖਣ ਵਾਲਿਆਂ ਨੇ ਤਿੰਨ ਨਾਮ ਦਿੱਤੇ ਹਨ। ਰਾਇ ਸਿੰਘ, ਮਹਾਂ ਸਿੰਘ ਤੇ ਭਾਈ ਸੁੰਦਰ ਸਿੰਘ; ਇਨ੍ਹਾਂ ਸੰਬੰਧੀ ਅੱਗੜ-ਪਿੱਛੜ ਇਤਿਹਾਸਕਾਰਾਂ ਨੇ ਇੰਜ ਬਿਆਨ ਕੀਤਾ ਹੈ :

(ੳ) ਰਾਇ ਸਿੰਘ ਬਾਹਿਰੂਪੀਆ[29] ਕਛੁਕ ਸਵਾਸ ਤਾਸਮੋ;
ਅਵਾਸ ਜੰਗ ਮੋ ਪਰੋ, ਸੁ ਜੀਵਤਾ ਨਿਹਾਰਿਯੋ।
ਉਰੂ ਉਚੀਰ ਆਪ ਦੈ ਸੁਧਾਰ ਸੀਸ ਤਾਸ ਕੋ,
ਵਰੰ ਮਰੂਹ ਮਾਂਗ ਤੂੰ ਸ੍ਰੀ ਮੁਖੋਂ ਉਚਾਰੀਯੋ॥੪੩॥

---

24. *ਭੱਟ ਵਹੀ ਮੁਲਤਾਨੀ ਸਿੰਧੀ*।
25. ਸੁਖਾ ਸਿੰਘ, *ਗੁਰਬਿਲਾਸ ਪਾਤਿਸ਼ਾਹੀ ੧੦*, ਅਧਿ: 17.
26. 1802 ਬਿ: ਨੂੰ ਸਮਾਪਤ ਕੀਤਾ। ਇਸ ਦੀ ਇਕ ਕਾਪੀ ਸ: ਸ਼ਮਸ਼ੇਰ ਸਿੰਘ 'ਅਸ਼ੋਕ' ਪਾਸ ਹੈ ਤੇ ਇਕ ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਸ੍ਰੀ ਅੰਮ੍ਰਿਤਸਰ ਵਿਚ।
27. ਅਧਿ: 17.
28. ਇਹ ਲਾਹੌਰ ਸ਼ਹਿਰ ਦਾ ਰਹਿਣ ਵਾਲਾ ਸੀ।
29. ਇਨ੍ਹਾਂ ਦੇ ਬਜ਼ੁਰਗਾਂ ਵਿੱਚੋਂ ਇਕ ਵਿਅਕਤੀ ਦਾ ਨਾਮ ਹੈ। ਇਸ ਦੇ ਪਿਤਾ ਭਾਈ ਮਾਈ ਦਾਸ ਤੇ ਭਤਰੀਏ ਬਚਿੱਤ੍ਰ ਸਿੰਘ ਦੀ ਹੀ ਇਹੋ ਸੰਗਿਆ ਸੀ :
ਚੌਕੀ ਖਾਸ ਪਲੰਘ ਕੀ ਰਹਿਤ ਕਿਤਕ ਬਰ ਬੀਰ।
ਤਿਨ ਮੈਂ ਏਕ ਬਚਿਤ੍ਰ ਸਿੰਘ ਰਾਜਪੂਤ ਰਣ ਧੀਰ।
ਪੋਤਾ ਮਾਈ ਦਾਸ ਕਾ, ਬਾਹਿ ਰੂਪੀਏ ਬੰਸ।
ਪ੍ਰਗਟ ਭਯੋ ਸਭ ਜਗਤ ਮੈ ਗਿਊ ਦੇਵਨ ਮਹਿ ਹੰਸ॥੧੭੧॥
*(ਸੁਖਾ ਸਿੰਘ, ਉਕਤ ਰਚਨਾ, ਅਧਿ: 15, 1854 ਈ:)*

॥ ਸਵੈਯਾ ॥
ਰਾਇ ਸਿੰਘ ਜੀਵਤ ਜੰਗ ਲਖਯੋ, ਜਿਹ ਸੀਤਪੁਰੈ ਪੁਰਖੈਰ[30] ਅਵਾਸਾ ॥
ਹੈ ਮਕਰਾਨ ਵਲਾਇਤ ਮੇਂ; ਮੁਲਤਾਨ ਪਰੈ, ਭਵ ਕੇਚ ਨਿਵਾਸਾ ॥...[31]

(ਅ) ਉਨ ਮੱਧ ਸਿੱਖ ਜੀਵਤਿ ਦੋ ਪਾਏ।
ਹੁਤੇ ਹਜ਼ੂਰ ਪੁਰ ਅਨੰਦ ਥਾਏ।...
ਸਤਿਗੁਰ ਕਹੀ ਸਿਖਹੁ ਕਿਛ ਮੰਗ ਲੇਹੁ॥
ਮੈਂ ਤੁਠਾ ਮੰਗ ਲੇਹੁ ਸੁ ਦੇਹੁ॥
ਤਬ ਉਨ ਅਗੋਂ ਅਰਜ ਸੁਨਾਈ॥
ਹੋਹੁ ਤੁਠੈ ਲਹੁ ਟੁਟੀ ਮਠਾਈ॥੬੧॥
ਟੂਟੀ ਮੇਲੀ ਜਿਹ ਸਿੱਖ ਭਾਈ।
ਨਾਮ ਥਾਮ ਦਯੋ ਜਾਤਿ ਬਤਾਈ॥
ਭਾਈ ਸੁੰਦਰ ਸਿੰਘ ਵਤਨ ਮਝਾਲੋ[32]॥
ਜਾਤ ਬ੍ਰਾਹਮਣ ਭਯੋ ਉਜਾਲੋ॥੬੪॥
ਦੂਜੋ ਰਾਇ ਸਿੰਘ ਪਠਾਣ ਕੋਟ[33] ਵਾਸੀ।
ਜਾਤਿ ਜਲਾਣੇ[34] ਘਰ ਲੀਓ ਪ੍ਰਕਾਸੀ॥
ਚਾਲੀ ਸਿੰਘ ਇਕਠੇ ਕਰ ਦਏ।
ਸਤਿਗੁਰ ਲੰਬੂ ਦੇਤ ਸੁਭਏ॥੬੫॥[35]

(ੲ) ਇਕ ਸਿੰਘ ਸਰਕਦਾ ਸੀ, ਬੁਲਾਇਆ—ਗੁਰੂ ਜੀ ਨੇ ਕਹਿਆ—ਮਹਾ ਸਿੰਘ ਕਹੁ ਮੰਗ ਹਮਾਰੀ ਖੁਸ਼ੀ ਹੈ। ਮਹਾ ਸਿੰਘ ਕਹਾ ਜੇ ਪਾਤਿਸ਼ਾਹ ਦੇਂਦੇ ਹਹੁ ਤਾਂ ਇਹੀ ਦਾਨ ਦਿਹੁ ਟੁਟੀ ਮਿਲੇ।...[36]

---

30. ਖੈਰਪੁਰ ਨਗਰ ਸੀਤਪੁਰ ਤੋਂ 6 ਮੀਲ, ਤਹਿਸੀਲ ਅਲੀਪੁਰ ਘਲਵਾਂ, ਜ਼ਿਲ੍ਹਾ ਮੁਜ਼ਫ਼ਰਗੜ੍ਹ, ਮੁਲਤਾਨ ਤੋਂ ਪਰੇ 70 ਮੀਲ ਹੈ।
31. ਕਵਿ ਵੀਰ ਸਿੰਘ 'ਬੱਲ', *ਉਕਤ ਰਚਨਾ**, ਅਧਿ: 13.
**ਸਿੰਘ ਸਾਗਰ* ਦਾ ਕਰਤਾ ਵੀਰ ਸਿੰਘ 'ਬੱਲ', ਨਗਰ ਸਠਿਆਲਾ (ਅੰਮ੍ਰਿਤਸਰ) ਦਾ ਰਹਿਣ ਵਾਲਾ ਸੀ। ਇਸ ਨੇ ਮਾਘ ਦੀ ਇਕਾਦਸ਼ੀ 1884 ਬਿ: (1827 ਈ:) ਨੂੰ ਇਸ ਪੁਸਤਕ ਨੂੰ ਸਮਾਪਤ ਕੀਤਾ ਤੇ ਇਹ *ਸਿੰਘ ਸਾਗਰ,* ਮੋਤੀ ਬਾਗ਼, ਪਟਿਆਲਾ ਦੀ ਲਾਇਬ੍ਰੇਰੀ ਵਿਚ ਨੰ: 102 'ਤੇ ਸੁਰੱਖਿਅਤ ਹੈ। ਇਸ ਦੀ ਇਕ ਕਾਪੀ ਸ: ਰਣਧੀਰ ਸਿੰਘ ਰੀਸਰਚ ਸਕਾਲਰ ਪਾਸ, ਸ੍ਰੀ ਅੰਮ੍ਰਿਤਸਰ ਵਿਚ ਹੈ।
32. ਮਝਾਲੋ ਤੋਂ ਭਾਵ ਮਝੈਲ ਅਥਵਾ ਮਾਝਾ ਵਤਨ।
33. ਪਠਾਨਕੋਟ ਤੋਂ ਨਜ਼ਦੀਕ ਨਗਰ ਸਿਖਆੜਾ-ਦੁਨੇਰਾ ਤੇ ਕਲੀਚਪੁਰ ਵਿਚ ਭਾਈ ਸੀਤਲ ਸਿੰਘ ਸ਼ਹੀਦ ਦੀ ਸੰਤਾਨ ਹੈ। ਇਸੀ ਤੋਂ ਭੰਗੂ ਜੀ ਨੂੰ ਭੁਲੇਖਾ ਲੱਗਾ ਹੈ। ਰਾਇ ਸਿੰਘ ਦਾ ਪਿਛੋਕੜ ਮੁਲਤਾਨੀ ਹੈ।
34. ਲਖਮਣ ਦੇ ਪੁੱਤਰ ਜੱਲਾ ਤੋਂ 'ਜਲਹਾਣਾ' ਮੂੰਹੀ ਪੰਵਾਰ ਜ਼ਿਮੀਂਦਾਰਾਂ ਦੀ ਹੈ।
35. ਰਤਨ ਸਿੰਘ ਭੰਗੂ*, *ਉਕਤ ਰਚਨਾ*, ਸਫ਼ਾ 88.
*ਰਤਨ ਸਿੰਘ ਨੇ 1866 ਬਿ: (1809 ਈ:) ਵਿਚ ਕਰਨਲ ਮਰੇ ਮਾਹਿਰ ਨੂੰ ਲੁਧਿਆਣੇ ਜਿਹੜੇ ਸਿੰਘਾਂ ਦੇ ਸਮਾਚਾਰ ਲਿਖਾਏ ਸਨ, ਉਹੋ 1898 ਬਿ: (1841 ਈ:) ਵਿਚ ਕਾਵਿ ਦਾ ਰੰਗ ਦੇ ਕੇ ਖ਼ੁਦ ਵੀ ਲਿਖੇ।
36. ਦਿਆਲ ਦਾਸ*, *ਉਕਤ ਰਚਨਾ*, ਸਾਖੀ 53.
*ਦਿਆਲ ਦਾਸ ਨੇ ਖ਼ੁਦ ਰਚਨ ਕਾਲ ਨਹੀਂ ਦਿੱਤਾ। ਇਸ ਦੀ ਪਹਿਲੀ ਸਾਖੀ ਤੋਂ ਪਤਾ ਚੱਲ ਜਾਂਦਾ ਹੈ ਕਿ ਇਸ ਨੇ 1844 ਤੋਂ 1902 ਬਿ: ਵਿਚ ਇਸ ਦੀ ਰਚਨਾ ਕੀਤੀ। ਇਹ ਸਮਾਂ ਰਾਜਾ ਕਰਮ ਸਿੰਘ 'ਪਟਿਆਲਵੀ' ਦਾ ਹੈ। ਦਿਆਲ ਦਾਸ ਜੀ ਇਉਂ ਕਥਨ ਕਰਦੇ ਹਨ:
ਗੁਰੂ ਜੀ, ਬਚਨ ਕੀਤਾ ਸਰਫ ਦੀਨ। ਦਿਆਰ ਕਾ ਉਸਾਦ ਛੋਟਾ ਹੈ। ਤਿਨ ਭਾਖਿਆ, ਗੁਰੂ ਜੀ ਆਪ ਵੱਡਾ ਕਰੋ। ਬਚਨ ਹੋਆ ਸਾਡਾ ਸਿੰਘ ਹੋਵੇਗਾ ਕਰਮ ਸਿੰਘ ਨਾਮ, ਉਹ ਵਡਾ ਕਰੇਗਾ। ਸਾਡਾ ਹੀ ਨਾਉਂ ਰਖੇਗਾ, (ਕਿਲ੍ਹਾ ਬਹਾਦਰ ਗੜ੍ਹ) ਅੰਦਰ ਵੀ ਸਾਡਾ ਅਸਥਾਨ ਬਣਾਵੇਗਾ ਤੇ ਬਾਹਰ ਵੀ...।

(ਸ) ਚੱਤ੍ਵਾਰਿੰਸ ਬਿਖੈ ਇਕ ਜੀਵੰਤਿ।
ਘਾਵਨ ਤੇ ਸਹਿਕਤਿ ਮ੍ਰਿਤੁ ਥੀਵਤਿ।...॥੮॥..
ਮਹਾਂ ਸਿੰਘ ਅਬਿ ਨੈਨ ਉਘਾਰਹੁ।
ਚਹਤਿ ਦਰਸ ਚਿਤ ਨਿਕਟ ਨਿਹਾਰਹੁ॥੧੦॥
ਤੁਝ ਪਰ ਹਮ ਪ੍ਰਸੰਨ ਬਹੁ ਅਹੈਂ।
ਸੋ ਅਬਿ ਦੇਹਿਂ ਚਹੈਂ ਜਿਸ ਲਹੈਂ।...॥੧੧॥
ਜੋ ਮੁਝ ਕੌ ਦੈਬੌ ਬਰ ਚਹੋ।
ਟੁਟੀ ਮੇਲ ਲੇਹੁਂ ਬਚ ਕਹੋ॥੩੧॥[37]

(ਹ) ਏਕ ਸਿੰਘ ਤਬ ਹੀ ਰਹਿ ਗਯੋ।
ਰਾਇ ਸਿੰਘ ਜਿਹ ਸੂਰਨ ਕਹਯੋ।
ਕੋਈ ਤਿਹ ਨਾਮ ਮਹਾ ਸਿੰਘ ਕਹੈ।
ਏਕ ਰੂਪ ਦ੍ਵੈਨਾਮਹਿ ਲਹੈ॥੬੬॥[38]

ਰਾਇ ਸਿੰਘ ਤੇ ਮਹਾਂ ਸਿੰਘ, ਦੋਹਾਂ ਦਾ ਪਿਉ ਪੁੱਤਰ ਦਾ ਨਾਤਾ ਹੈ। ਭੱਟ ਵਹੀ[39] ਮੁਲਤਾਨੀ ਸਿੰਧੀ ਮੁਤਾਬਿਕ ਰਾਇ ਸਿੰਘ ਤੇ ਇਸ ਦੇ ਦੋ ਪੁੱਤਰ ਮਹਾਂ ਸਿੰਘ ਤੇ ਸੀਤਲ ਸਿੰਘ ਇਹ ਤਿੰਨੇ ਸ਼ਹੀਦ ਹੋਏ, ਜੋ ਪਿੱਛੇ ਭੱਟ ਵਹੀ ਦਾ ਹਵਾਲਾ ਦੇ ਕੇ ਦੱਸ ਚੁੱਕਾ ਹਾਂ। ਭੱਟ ਵਹੀਆਂ ਭੀ ਇਸ ਦੀ ਪੁਸ਼ਟੀ ਵਿਚ ਪਿਤਾ ਪੁੱਤਰ ਹੋਣ ਦਾ ਨਾਤਾ ਸਿੱਧ ਕਰਦੀਆਂ ਹਨ:

(ੳ) ਸੁੱਚਾ ਸਿੰਘ ਬੇਟਾ ਸੁਜਾਨ ਸਿੰਘ ਕਾ, ਪੋਤਾ ਮਹਾਂ ਸਿੰਘ ਕਾ ਪੜੋਤਾ ਰਾਇ ਸਿੰਘ ਕਾ ਬਾਸੀ ਭੈਨੀ ਪ੍ਰਗਨਾ ਲਾਹੌਰ ਮਿਤੀ ਬੈਸਾਖ ਸੁਦੀ ਏਕਮ ਸੰਬਤ 1819 ਕੋ ਮਾਸੀ ਗੋਰਾਂ ਦੇਵੀ ਵਾ ਬੇਟੇ ਚੰਦਾ ਸਿੰਘ ਫੂਲ ਲੈ ਕਰ ਗੰਗਾ ਜੀ ਆਇਆ[40]।

(ਅ) ੧ੴ ਸਤਿਗੁਰ ਪ੍ਰਸਾਦਿ॥
"ਲੇਖਤਮ, ਭਾਈ ਸੁੰਦਰ ਸਿੰਘ ਜੀ, ਭਾਈ ਭਾਰ ਸਿੰਘ, ਭਾਈ ਦਲ ਸਿੰਘ, ਪੁੱਤਰ ਗੁਰਮੁਖ ਸਿੰਘ ਕੇ ਸਮਤ ਅਠਾਰਾਂ ਸੇ ਅਠਾਸੀਆ। ਪਰੁਹਤ ਪਾਹਏ ਕਾ ਨਾਨਕ ਚੰਦ, ਹਮਾਰੇ ਕਲ ਕਾ ਹੁਵੈ ਏਨ ਕੁ ਮਾਨੋ।"
ਮਰਲਾ ਕੇ ਰਾਜਪੂਤ ਪੰਵਾਰ-ਬੰਝਰਾਵਤ ਉਲਾਦ ਮਾਈ ਦਾਸ ਕੀ।
ਭਾਈ ਸੁੰਦਰ ਸਿੰਘ, ਭਾਰ ਸਿੰਘ, ਦਲ ਸਿੰਘ, ਗੁਰਮੁਖ ਸਿੰਘ ਕੋ।
ਪੋਤੇ ਹਿੰਮਤ ਸਿੰਘ ਕੇ, ਪੜੋਤੇ ਮਹਾ ਸਿੰਘ ਕੇ
ਹਿੰਮਤ ਸਿੰਘ, ਸੁਜਾਨ ਸਿੰਘ, ਦਾਨ ਸਿੰਘ, ਤਾਰਾ ਸਿੰਘ, ਮਹਾ ਸਿੰਘ ਕੇ।

---

37. ਕਵਿ ਸੰਤੋਖ ਸਿੰਘ, *ਉਕਤ ਰਚਨਾ**, ਐਨ ਪਹਿਲੀ, ਅੰਸੂ 12, ਸਫ਼ਾ 6041.
**ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* ਦੀ ਸਮਾਪਤੀ 1900 ਬਿ: (1843 ਈ:) ਵਿਚ ਹੋਈ।

38. ਬਾਬਾ ਸੁਮੇਰ ਸਿੰਘ 'ਭੱਲਾ', *ਗੁਰਪਦਿ ਪ੍ਰੇਮ ਪ੍ਰਕਾਸ਼**, 1938 ਬਿ: (1881 ਈ:), ਸਫ਼ਾ 588.
*ਇਸ ਦਾ ਰਚਨ ਕਾਲ 1938 ਬਿ: (1881 ਈ:) ਹੈ।

39. ਭੱਟ ਵਹੀ ਦੇ ਮੁਤਾਬਿਕ ਰਾਇ ਸਿੰਘ ਖਿਦਰਾਣੇ ਦੀ ਘਟਨਾ ਤੋਂ ਕੁਝ ਸਮਾਂ ਪਹਿਲੋਂ ਮੁਲਤਾਨ ਤੋਂ ਗਰਲ ਪ੍ਰਗਣਾ ਲਾਹੌਰ ਵਿਚ ਆ ਕੇ ਆਬਾਦ ਹੋ ਗਿਆ। *ਪੰਡਾ ਵਹੀ* ਹਰਿਦੁਆਰਾ ਦੀ ਲਿਖਤ ਅਨੁਸਾਰ ਸੁੱਚਾ ਸਿੰਘ ਦਾ ਘਰ 1879 ਬਿ: (1822 ਈ:) ਵਿਖੇ ਮਰਲਾ ਤੋਂ ਨਾਲ ਲੱਗਦੇ ਪਿੰਡ ਭੈਣੀ (ਸ਼ੇਰ ਸਿੰਘ ਵਾਲੀ) ਵਿਚ ਆਬਾਦ ਸੀ। ਵਿਸਥਾਰ ਲਈ ਦੇਖੋ, ਕਵੀ ਸੇਵਾ ਸਿੰਘ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, 1860 ਬਿ: (1803 ਈ:), ਸੰਸਕਰਣ 2007, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਨੇ ਛਾਪਿਆ ਹੈ, ਦੀ ਅੰਤਿਕਾ ਪਹਿਲੀ।

40. ਕ੍ਰਿਸ਼ਨ ਦੱਤ, *ਪੰਡਾ ਵਹੀ*, ਹਰਿਦਵਾਰ।

ਪੋਤੇ ਰਾਇ ਸਿੰਘ ਕੇ...ਬੇਟੇ ਗਿਆਨ ਸਿੰਘ ਕੇ ਫੂਲ ਸੁੰਦਰ ਸਿੰਘ ਲਿਆਇਆ।
ਜੀਤ ਸਿੰਘ ਸਾਥ ਕੁੰਭ ਨੂੰ।[41]

ਇਸ ਤਰ੍ਹਾਂ ਪਹਿਲੇ ਲਿਖਾਰੀ ਕੋਇਰ ਸਿੰਘ ਤੇ ਪਿਛਲੇ ਲਿਖਾਰੀ ਸੁਮੇਰ ਸਿੰਘ ਨੂੰ ਛੱਡ ਕੇ ਬਾਕੀ ਦੀਆਂ ਸਾਰੀਆਂ ਲਿਖਤਾਂ ਆਪਸ ਵਿਚ ਸਮਕਾਲੀ ਹਨ। ਇਨ੍ਹਾਂ ਵਿੱਚੋਂ ਵੀਰ ਸਿੰਘ, ਰਤਨ ਸਿੰਘ, ਸੰਤੋਖ ਸਿੰਘ, ਸੁੱਚਾ ਸਿੰਘ ਤੇ ਸੁੰਦਰ ਸਿੰਘ ਪੰਜੇ ਮਾਝੇ ਦੇ ਵਸਨੀਕ ਹਨ। ਇਨ੍ਹਾਂ ਨੂੰ ਐਸੇ ਕਈ ਵਿਅਕਤੀ ਮਿਲੇ ਹੋਣਗੇ ਜਾਂ ਤਾਂ ਉਨ੍ਹਾਂ ਦੇ ਪਿਤਾ-ਪਿਤਾਮਾ ਨੇ ਸ੍ਰੀ ਮੁਕਤਸਰ ਦੇ ਜੰਗ ਵਿਚ ਸ਼ਹਾਦਤਾਂ ਪਾਈਆਂ ਹੋਣ ਜਾਂ ਘੱਟੋ ਘੱਟ ਉਹ ਸੱਜਣ, ਜਿਨ੍ਹਾਂ ਨੇ ਉਕਤ ਘਟਨਾ ਸੰਬੰਧੀ ਗੱਲਾਂ ਸੁਣੀਆਂ ਹੋਣ। ਉਸ ਸਮੇਂ ਇਨ੍ਹਾਂ ਸਾਰੇ ਵਿਅਕਤੀਆਂ ਦਾ ਪਤਾ ਕਰਨਾ ਸੁਖੈਨ ਸੀ।

ਭੱਟ ਵਹੀ ਮੁਲਤਾਨੀ ਸਿੰਧੀ ਦੇ ਲਿਖਾਰੀ ਦੇਸਾ ਸਿੰਘ ਨੇ ਇਕਤਾਲੀਆਂ ਵਿੱਚੋਂ ਕੇਵਲ ਰਾਇ ਸਿੰਘ, ਮਹਾਂ ਸਿੰਘ ਤੇ ਸੀਤਲ ਸਿੰਘ[42] ਦਾ ਹੀ ਜ਼ਿਕਰ ਕੀਤਾ ਹੈ। ਵੀਰ ਸਿੰਘ 'ਬੱਲ' ਨੇ ਕੇਵਲ ਰਾਇ ਸਿੰਘ ਦਾ, ਇਸੀ ਤਰ੍ਹਾਂ ਰਤਨ ਸਿੰਘ 'ਭੰਗੂ' ਨੇ ਸੁੰਦਰ ਸਿੰਘ ਤੇ ਰਾਇ ਸਿੰਘ ਨੂੰ ਹੀ ਦੱਸਿਆ ਹੈ। ਸਾਧੂ ਦਿਆਲ ਦਾਸ 'ਉਦਾਸੀ' ਇਕਤਾਲੀਆਂ ਵਿੱਚੋਂ ਮਹਾਂ ਸਿੰਘ ਤੇ ਮਾਤਾ ਭਾਗ ਕੌਰ ਦਾ ਹੀ ਜ਼ਿਕਰ ਕਰਦੇ ਹਨ ਅਤੇ ਇਸੀ ਆਧਾਰ 'ਤੇ ਭਾਈ ਸੰਤੋਖ ਸਿੰਘ ਨੇ ਭਾਈ ਮਹਾਂ ਸਿੰਘ ਤੇ ਮਾਈ ਭਾਗ ਕੌਰਾਂ ਦੇ ਨਾਮ ਦਿੱਤੇ ਹਨ। ਇਸ ਤਰ੍ਹਾਂ ਅਸਾਨੂੰ 1762 ਬਿ: (1705 ਈ:) ਤਕ 138 ਸਾਲਾਂ ਵਿਚ ਇਨ੍ਹਾਂ 41 ਜਾਂ 40 ਮੁਕਤਿਆਂ ਵਿੱਚੋਂ ਕੇਵਲ ਪੰਜ ਨਾਮ ਰਾਇ ਸਿੰਘ, ਮਹਾਂ ਸਿੰਘ, ਸੀਤਲ ਸਿੰਘ, ਸੁੰਦਰ ਸਿੰਘ ਤੇ ਮਾਈ ਭਾਗ ਕੌਰ ਦੇ ਹੀ ਮਿਲੇ ਹਨ। ਇਕ ਛੇਵਾਂ ਨਾਮ 'ਸਰਦੂਲ ਸਿੰਘ' ਦਾ ਭਾਈ ਪੰਜਾਬ ਸਿੰਘ 'ਸਿੱਧੂ ਭਾਈ ਕੇ' ਫਫੜ ਨਿਵਾਸੀ ਨੇ ਆਪਣੀ ਲਿਖੀ ਪੁਸਤਕ *ਬਾਰਾਂ ਹਕਾਇਤਾਂ* ਵਿਚ ਸੱਤਵੀਂ ਹਕਾਇਤ ਵਿਚ ਦਿੱਤਾ ਹੈ। ਇਹ ਲਿਖਾਰੀ ਭਾਈ ਸੰਤੋਖ ਸਿੰਘ ਦੇ ਪਿੱਛੋਂ ਦਾ ਹੈ, ਇਹ ਪੁਸਤਕ ਡਾ. ਗੰਡਾ ਸਿੰਘ ਪਟਿਆਲਾ ਦੀ ਲਾਇਬ੍ਰੇਰੀ ਵਿਚ ਹੈ।

ਇਨ੍ਹਾਂ ਉਪਰ ਦੱਸੇ ਲਿਖਾਰੀਆਂ ਤੋਂ ਪਿੱਛੋਂ ਕ੍ਰਮਵਾਰ ਲੇਖਕ ਗਿਆਨੀ ਗਿਆਨ ਸਿੰਘ, ਸੁਮੇਰ ਸਿੰਘ ਤੇ ਸ: ਕਾਨ੍ਹ ਸਿੰਘ ਨਾਭਾ[43] ਹਨ। ਇਨ੍ਹਾਂ ਸਮੇਤ ਮਾਤਾ ਭਾਗ ਕੌਰ ਦੇ ਇਕਤਾਲੀਆਂ ਦੇ ਨਾਮ ਦਿੱਤੇ ਹਨ, ਇਨ੍ਹਾਂ ਵਿੱਚੋਂ ਤਿੰਨ ਉਪ-ਨਾਮ ਹਨ।

•

---

41. ਵਹੀ ਮਾਝੇ ਕੀ ਪੰਡਤ ਆਤਮਾ ਰਾਮ* ਪੁੱਤਰ ਪੰਡਤ ਬਸੰਤ ਭਾਨ ਕਾ ਪਹੋਆ।
*ਇਹ ਵਹੀ, ਪੰਡਤ ਆਤਮਾ ਰਾਮ ਦੇ ਪੁੱਤਰ ਸ੍ਰੀ ਨੀਲ ਕੰਠ 'ਜੋਤਸ਼ੀ' ਦੇ ਨਾਮ ਤੋਂ ਭੀ ਪ੍ਰਸਿੱਧ ਹੈ।
42. ਇਹ ਸੀਤਲ ਸਿੰਘ ਹਜ਼ੂਰੀ ਰਹਿਤਨਾਮੀਆ ਸੀ :
ਪਹਿਲਾ ਉਸ ਦਾ ਉਤਾਰਾ ਸੀਤਲ ਸਿੰਘ ਬਾਹਿਰੂਪੀਏ ਲਿਖਾਇਆ।
ਉਪਰ ਦਸਖਤ ਸਹੀ ਲਏ ਪਵਾਇਆ।...
*(ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਸੰਪਾ. ਡਾ. ਰਤਨ ਸਿੰਘ ਜੱਗੀ, ਚਰਨ ਦਸਵਾਂ, 1826 ਬਿ: (1769 ਈ:), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ)*
43. ਨਵੀਨ ਇਤਿਹਾਸਕਾਰ ਸੰਤ ਪ੍ਰੇਮ ਸਿੰਘ ਸ੍ਰੀ ਗੁਰੂ ਗੁਰਪ੍ਰਕਾਸ਼, ਜੋ ਪਹਿਲੀ ਵਾਰ 450 ਤੇ ਦੂਜੀ ਵਾਰ 455 ਨਾਨਕਸ਼ਾਹੀ ਵਿਚ ਛਪਿਆ। ਇਸ ਵਿਚ, ਦਿੱਤੇ 41 ਨਾਮ ਸਮੇਤ ਮਾਈ ਭਾਗੋ ਕੌਰਾਂ ਦੇ ਪਹਿਲੇ ਲਿਖਾਰੀ ਗਿਆਨੀ ਗਿਆਨ ਸਿੰਘ, ਸਮੇਰ ਸਿੰਘ ਨਾਲੋਂ ਵੱਖਰੇ ਹਨ। ਸੰਤ ਜੀ ਨੇ ਇਹ ਨਾਮ ਕਿਥੋਂ ਲਏ, ਕਿਸੇ ਸੋਮੇ ਦਾ ਜ਼ਿਕਰ ਨਹੀਂ ਕੀਤਾ। ਇਸ ਕਰਕੇ ਜਿੰਨਾ ਚਿਰ ਹੋਰ ਕੋਈ ਪੁਰਾਣੀ ਲਿਖਤ ਨਹੀਂ ਮਿਲਦੀ, ਉਨਾ ਚਿਰ ਪਹਿਲੇ ਲਿਖਾਰੀਆਂ ਦੇ ਦਿੱਤੇ ਨਾਮ ਹੀ ਦਰੁਸਤ ਹਨ।

# ਅਨੰਦਪੁਰੀ ਚਾਲੀ ਮੁਕਤੇ ਤੇ ਭਾਈ ਉਦੇ ਸਿੰਘ, ਭਾਈ ਜੀਵਨ ਸਿੰਘ ਤੇ ਭਾਈ ਬਚਿਤ੍ਰ ਸਿੰਘ ਸ਼ਹੀਦ

ਅਸੀਂ ਪਾਠਕਾਂ ਦੇ ਗਿਆਤ ਲਈ ਅਨੰਦਪੁਰੀ ਚਾਲੀ ਮੁਕਤਿਆਂ[1] ਵਿੱਚੋਂ, ਸ੍ਰੀ ਦਸਮੇਸ਼ ਜੀ ਦੇ ਮੁਖ ਜਥੇਦਾਰ ਭਾਈ ਉਦੇ ਸਿੰਘ[2], ਭਾਈ ਜੀਵਨ ਸਿੰਘ[3] ਤੇ ਭਾਈ ਬਚਿਤ੍ਰ ਸਿੰਘ ਸ਼ਹੀਦ ਦਾ ਸੰਖੇਪ ਹਾਲ ਇਥੇ ਦੱਸਣਾ ਚਾਹੁੰਦੇ ਹਾਂ, ਜਿਨ੍ਹਾਂ ਨੇ ਗੁਰੂ ਜੀ ਦਾ ਹੁਕਮ ਮੰਨ ਕੇ ਸਣੇਂ ਸਾਥੀ ਸਿੰਘਾਂ ਦੇ ਸ੍ਰੀ ਅਨੰਦਪੁਰ ਤੋਂ ਚੱਲ ਕੇ ਕੋਟਲਾ ਨਿਹੰਗ (ਰੋਪੜ) ਤੱਕ ਸ਼ਹੀਦੀਆਂ ਪਾਈਆਂ ਸਨ।

---

1. ਖਿਦਰਾਣੇ ਪਿੰਡ ਦੀ ਢਾਬ (ਜਿਸ ਦਾ ਨਾਂ ਈਸ਼ਰ ਸਰ ਸਿਵਾਂ ਦੇ ਨਾਮ 'ਤੇ ਸੀ) ਵਾਲੇ 40 ਮੁਕਤੇ ਇਨ੍ਹਾਂ ਨਾਲੋਂ ਵੱਖਰੇ ਹਨ, ਜਿਨ੍ਹਾਂ ਵਿੱਚੋਂ 29 ਪੋਹ ਸੰਮਤ 1762 ਬਿ: (1705 ਈ:) ਨੂੰ ਮੁਕਤਸਰ ਦੇ ਨੇੜੇ ਪਿੰਡ ਰੂਪੇਆਣੇਂ (ਮੱਲਣ ਸੋਢੀਆਂ) ਦੀ ਜੂਹ ਵਿਚ ਪਹਿਲ ਪ੍ਰਥਮੇਂ ਕੇਵਲ ਪੰਜਾਂ ਨੇ ਹੀ ਬੇਦਾਵਾ ਲਿਖਿਆ ਸੀ। ਅਖ਼ੀਰ ਇਹ ਪੰਜੇ ਆਪਣੀ ਭੁੱਲ ਮੰਨ ਕੇ ਬਾਕੀ ਪੈਂਤੀਆਂ ਨਾਲ ਸ਼ਾਮਲ ਹੋ ਕੇ ਮਾਈ ਭਾਗ ਕੌਰਾਂ (ਸੁਪਤਨੀ ਭਾਈ ਨਿਧਾਨ ਸਿੰਘ ਵੜੈਚ ਪੱਟੀ) ਸਮੇਤ 30 ਪੋਹ ਸੰਮਤ 1762 ਬਿ: ਨੂੰ ਖਿਦਰਾਣੇ ਪਿੰਡ ਦੀ ਢਾਬ ਉੱਤੇ ਲੜ ਕੇ ਸ਼ਹੀਦੀਆਂ ਪਾਈਆਂ ਸਨ, ਜੈਸਾ ਕਿ ਸ੍ਰੀ ਦਸਮੇਸ਼ ਜੀ ਦੇ ਜੋਤੀ ਜੋਤਿ ਸਮਾਵਣ ਤੋਂ 43 ਸਾਲ ਬਾਦ ਕਵਿ ਕੋਇਰ ਸਿੰਘ ਜੀ ਇੰਜ ਲਿਖਦੇ ਹਨ:

   ਮਾਘ ਮਾਸ ਪਹਿਲੀ ਹੈ ਜਾਨੋ। ਬਡੋ ਨੀਰ ਤੇ ਜੁੱਧ ਪਛਾਨੋ।
   ਮਾਘ 'ਮਸਾਂਤ' (ਮਹੀਨੇ ਦਾ ਟੁੱਟਵਾਂ ਦਿਨ) ਜੁਧ ਜੋ ਹੋਈ।
   ਅਗਨਿ ਦਈ ਪਹਿਲੇ (ਮਾਘੀ ਵਾਲੇ ਦਿਨ) ਹੈ ਸੋਈ।

   *(ਕਵਿ ਕੋਇਰ ਸਿੰਘ ਲਾਹੌਰੀ, 'ਗੁਰਬਿਲਾਸ ਪਾ: ੧੦', ਸੰਪਾ. ਸ਼ਮਸ਼ੇਰ ਸਿੰਘ 'ਅਸ਼ੋਕ', ਅਧਿ: 17, 1808 ਬਿ: [1790 ਈ:])*

2. ਪੁਰਿ ਮੁਲਤਾਨ ਅਲੀਪੁਰਿ ਨੇਰੇ। ਮਾਈ ਦਾਸ ਰਜਪੂਤ ਬਸੇਰੇ॥੨੫॥
   ਤਿਸ ਕੇ ਮਨੀ ਰਾਮ ਸੁਤ ਹੋਯੋ। ਆਇ ਤਹਾਂ ਗੁਰ ਦਰਸ਼ਨ ਜੋਯੋ।
   ਪੰਚ ਪੁਤ੍ਰ ਲੇ ਅਪਨੇ ਸਾਥ। ਸ਼ਰਨੀ ਪਰਯੋ ਰਹਜੋ ਗੁਰਨਾਥ॥੨੬॥
   ਸੋ ਪੰਚਹੁੰ ਭ੍ਰਾਤਾ ਕਰਿ ਖਰੇ। ਸਿੰਘ ਨਾਮ ਤਿਨ ਕੇ ਗੁਰ ਧਰੇ।
   ਬਡੋ ਬਚਿੱਤ੍ਰ ਸਿੰਘ ਭੱਟ ਭਯੋ। ਉਦੇ ਸਿੰਘ ਦੂਸਰ ਬਿਦਤਯੋ॥੨੭॥
   ਅਨਕ ਸਿੰਘ ਅਰੁ ਅਜਬ ਸਿੰਘ ਪੁਨ। ਪੰਚਮ ਭਯੋ ਅਜਾਇਬ ਸਿੰਘ ਗੁਨਿ।
   ਅੰਮ੍ਰਿਤ ਖੰਡੇ ਕੋ ਤਿਨ ਦੀਨਾ। ਮਨਹੁੰ ਪੰਚ ਪਾਂਡਵ ਬਲ ਪੀਨਾ॥੨੮॥

   *(ਕਵਿ ਸੰਤੋਖ ਸਿੰਘ, 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ', ਰਿਤੁ 3, ਅੰਸੂ 20, 1843 ਈ:, ਸਫ਼ਾ 5063)*

3. ਪ੍ਰਾਚੀਨ ਲਿਖਤਾਂ ਦੇ ਮੁਤਾਬਿਕ ਇਹ ਦਿੱਲੀ ਦੇ ਰਹਿਣ ਵਾਲਾ ਦਿਲਵਾਲੀ ਮੁਹੱਲਾ ਸਿੱਖਾਂ ਦਾ ਸੀ ਤੇ ਨੌਵੇਂ ਗੁਰੂ ਜੀ ਦਾ ਸੀਸ ਦਿੱਲੀ ਤੋਂ ਅਨੰਦਪੁਰ ਲੈ ਕੇ ਆਇਆ ਸੀ:

   ਸੰਬਤ 1732 ਮਘਰ ਸੁਦੀ ਦਸਮੀ (1675 ਈ:) ਕੋ ਗੁਰੂ ਤੇਗ ਬਹਾਦਰ ਜੀ ਕਾ ਸੀਸ ਲੈ ਕੇ ਜੈਤਾ (ਜੀਵਣ ਸਿੰਘ) ਬੇਟਾ ਆਗਿਆ ਰਾਮ ਕਾ ਨਾਨੂੰ ਰਾਮ (ਨਾਮੇ ਬਸੀਆ) ਬੇਟਾ ਬਾਘੇਕਾ ਉਦਾ ਖੇਮੇ ਕਾ ਕੀਰਤਪੁਰ ਪ੍ਰਗਨਾ ਕਹਿਲੂਰ ਮੇਂ ਪਹੁੰਚੇ ਗਿਆਰਸ ਕੋ ਚੱਕ ਨਾਨਕੀ (ਅਨੰਦਪੁਰ) ਮੇਂ ਦਾਗ ਦੀਆ। *(ਭੱਟ ਵਹੀ ਮੁਲਤਾਨੀ ਸਿੰਧੀ)*

ਸਤਿਗੁਰਾਂ, ਦੋ ਵੱਡੇ ਸਾਹਿਬਜ਼ਾਦੇ ਤੇ ਚਾਲੀ ਮੁਕਤਿਆਂ ਸਮੇਤ ਮਾਤਾ ਗੁਜਰੀ ਦੇ ਜਥੇ ਤੇ ਉਨ੍ਹਾਂ ਨਾਲ ਜਾ ਰਹੇ ਵਹੀਰ ਦੇ ਪਿੱਛੋਂ ਡੇਢ ਪਹਿਰ ਰਾਤ ਗਈ[4] 6 ਪੋਹ[5] ਸੁਦੀ ਏਕਮ ਸੰਮਤ 1762 ਬਿ: (15 ਦਸੰਬਰ, 1705 ਈ:) ਦਿਨ ਬੁੱਧਵਾਰ ਨੂੰ ਸ੍ਰੀ ਅਨੰਦਪੁਰ ਤੋਂ ਕੀਰਤਪੁਰ ਦੀ ਤਰਫ਼ ਚਾਲੇ ਪਾਏ ਸੀ। ਇਸ ਦਾ ਸਾਨੂੰ ਹੇਠ ਲਿਖੀਆਂ ਸੂਚਨਾ ਰਾਹੀਂ ਪਤਾ ਚੱਲਦਾ ਹੈ :

(ੳ) ਚਾਲੀ ਮੁਕਤੇ[6] ਨਹਿ ਲਿਖ ਦੇਵੇਂ।
ਭਾਰ ਭਰੋਸਾ ਗੁਰ ਪਗ ਲੇਵੇਂ।...
ਚਾਲੀ ਮੁਕਤੇ ਸਾਥ ਗੁਰ ਆਹਵ ਕਰਤ ਸਿਧਾਇ।
ਭਗਤ ਸਿੰਘ[7] ਗੁਰਮਤ ਬਡੀ ਕੋ ਨਹ ਸਕੈ ਲਖਾਇ।

*(ਸੋਹਨ ਸਿੰਘ ਝਾਂਗੀ, 'ਗੁਰਬਿਲਾਸ ਪਾ: ਛੇਵੀਂ', ਅਧਿ: 21, 1775 ਬਿ: [1718 ਈ:])*

(ਅ) ਚਾਲਿਸ ਸਿੱਖ ਰਹੇ ਅਬ ਆਈ।
ਪਾਂਚ ਭਾਟੀਏ ਥੇ ਸੁਖ ਦਾਈ।
ਚਾਰ ਸਿੰਘ ਅਰੋੜੇ[8] ਤਾਹੀ।
ਕੁਛ ਖਤਰੀ ਕਲਾਲ ਸਦਾਹੀ।
ਦੋ ਰੰਘਰੇਟੇ[9] ਥੇ ਤਿਹ ਜਾਨਾਂ।
ਦੋ ਦਿੱਜ[10] ਸਿੰਘ ਮਹਾਂ ਪ੍ਰਧਾਨਾਂ।

*(ਕਵਿ ਕੋਇਰ ਸਿੰਘ ਲਾਹੌਰੀ, ਉਕਤ ਰਚਨਾ, ਅਧਿ: ਨੌਵਾਂ)*

(ੲ) ਗੁਰੂ ਜੀ ਨੇ ਸੰਮਤ ਸੱਤਰਾਂ ਸੈ ਬਾਸਠ ਸ਼ੁਕਲਾ ਪਖੇ ਪੋਖ ਮਾਸ ਕੀ ਏਕਮ[11] ਕੋ

---

4. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਰਿਤੁ 6, ਅੰਸੂ 30.
5. 'ਭੂਮਿਕਾ', *ਸ੍ਰੀ ਗੁਰ ਸੋਭਾ*, ਸੰਪਾ. ਡਾ. ਗੰਡਾ ਸਿੰਘ (ਪੀਐੱਚ.ਡੀ.)।
6. (1) ਭਾਈ ਦੈਆ ਸਿੰਘ ਵਾਸੀ ਲਾਹੌਰ; (2) ਭਾਈ ਧਰਮ ਸਿੰਘ ਵਾਸੀ ਉੱਤਰ ਪ੍ਰਦੇਸ਼; (3) ਭਾਈ ਮੋਹਕਮ ਸਿੰਘ ਵਾਸੀ ਦਵਾਰਕਾ ਜੀ; (4) ਭਾਈ ਸਾਹਿਬ ਸਿੰਘ ਵਾਸੀ ਬਿਦਰ ਸ਼ਹਿਰ; (5) ਭਾਈ ਹਿੰਮਤ ਸਿੰਘ ਵਾਸੀ ਜਗਨਨਾਥ; (6) ਭਾਈ ਦੇਵਾ ਸਿੰਘ; (7) ਭਾਈ ਰਾਮ ਸਿੰਘ ਬੇਟਾ ਭਾਈ ਬਚਿਤ੍ਰ ਸਿੰਘ ਕਾ (*ਸਿੰਘ ਸਾਗਰ*, ਕ੍ਰਿਤ ਵੀਰ ਸਿੰਘ ਬੱਲ, ਅਧਿ: 11, 1884 ਬਿ: [1827 ਈ:]); (8) ਭਾਈ ਟਹਿਲ ਸਿੰਘ; (9) ਭਾਈ ਈਸ਼ਰ ਸਿੰਘ; (10) ਭਾਈ ਫਤੇ ਸਿੰਘ, (11) ਭਾਈ ਬਚਿੱਤ੍ਰ ਸਿੰਘ ਅਲੀਪੁਰੀਆ (ਮੁਲਤਾਨੀ); (12) ਭਾਈ ਉਦੇ ਸਿੰਘ ਅਲੀਪੁਰੀਆ (ਮੁਲਤਾਨੀ); (13) ਭਾਈ ਅਨਿਕ ਸਿੰਘ ਅਲੀਪੁਰੀਆ (ਮੁਲਤਾਨੀ); (14) ਭਾਈ ਅਜਬ ਸਿੰਘ ਅਲੀਪੁਰੀਆ (ਮੁਲਤਾਨੀ); (15) ਭਾਈ ਅਜਾਇਬ ਸਿੰਘ ਅਲੀਪੁਰੀਆ (ਮੁਲਤਾਨੀ); (16) ਭਾਈ ਜੀਵਨ ਸਿੰਘ 'ਦਿੱਲੀ' ਮੁਹੱਲਾ ਦਿਲਵਾਲੀ ਸਿੱਖਾਂ ੧; (17) ਭਾਈ ਕੋਠਾ ਸਿੰਘ; (18) ਭਾਈ ਮਦਨ ਸਿੰਘ; (19) ਭਾਈ ਧਿਆਨ ਸਿੰਘ, (20) ਭਾਈ ਦਾਨ ਸਿੰਘ, (21) ਭਾਈ ਧਨਾ ਸਿੰਘ; (22) ਭਾਈ ਸ਼ਾਮ ਸਿੰਘ; (23) ਭਾਈ ਮੋਹਰ ਸਿੰਘ; (24) ਭਾਈ ਸੁਖਾ ਸਿੰਘ; (25) ਭਾਈ ਖਜਾਨ ਸਿੰਘ; (26) ਭਾਈ ਕੀਰਤ ਸਿੰਘ; (27) ਭਾਈ ਅਨੰਦ ਸਿੰਘ; (28) ਭਾਈ ਲਾਲ ਸਿੰਘ ਪਸ਼ੌਰੀਆ; (29) ਭਾਈ ਅਮੋਲਕ ਸਿੰਘ; (30) ਭਾਈ ਜਵਾਹਰ ਸਿੰਘ; (31) ਭਾਈ ਹੁਕਮ ਸਿੰਘ; (32) ਭਾਈ ਕੇਸਰਾ ਸਿੰਘ; (33) ਭਾਈ ਕ੍ਰਿਪਾ ਸਿੰਘ ਮਟਨ (ਕਸ਼ਮੀਰ); (34) ਭਾਈ ਦੈਆ ਸਿੰਘ ਪ੍ਰੋਹਤ; (35) ਭਾਈ ਆਲਿਮ ਸਿੰਘ ਸਿਆਲਕੋਟੀ; (36) ਭਾਈ ਵੀਰ ਸਿੰਘ; (37) ਭਾਈ ਮਾਨ ਸਿੰਘ ਨਿਸ਼ਾਨਚੀ; (38) ਭਾਈ ਨਾਨੂ ਸਿੰਘ (ਦਿੱਲੀ); (39) ਭਾਈ ਸੰਗਤ ਸਿੰਘ (ਬੰਗੇਸਰੀ); (40) ਭਾਈ ਸੰਤ ਸਿੰਘ ਪੱਟੀ (ਅੰਮ੍ਰਿਤਸਰ)।
7. ਇਹ ਸਿੱਕਾ ਗੋਤ ਦਾ ਖਤ੍ਰੀ ਸਿੱਖ ਪਿੰਡ ਬਾਗਾਂ ਵਾਲਾ ਜ਼ਿਲ੍ਹਾ ਝੰਗ (ਪਾਕਿਸਤਾਨ) ਦਾ ਰਹਿਣ ਵਾਲਾ ਭਾਈ ਮਨੀ ਸਿੰਘ ਦਾ ਸੇਵਕ ਸੀ।
8. ਇਹ ਝੰਗ ਸ਼ਹਿਰ (ਪਾਕਿਸਤਾਨ) ਦਾ ਵਸਨੀਕ ਗੁਲਾਟੀ ਗੋਤ ਦਾ ਅਰੋੜਾ ਸਿੱਖ ਸੀ।
9. ਚਾਲੀ ਮੁਕਤਿਆਂ ਵਿੱਚੋਂ ਭਾਈ ਜੀਵਨ ਸਿੰਘ ਤੇ ਭਾਈ ਕੋਠਾ ਸਿੰਘ।
0. ਚਾਲੀ ਮੁਕਤਿਆਂ ਵਿੱਚੋਂ ਭਾਈ ਕ੍ਰਿਪਾ ਸਿੰਘ ਤੇ ਭਾਈ ਦੈਆ ਸਿੰਘ ਪ੍ਰੋਹਤ।
1. ਮੁਤਾਬਿਕ 6 ਪੋਹ ਬੁੱਧਵਾਰ ਨੂੰ।

ਡੇਢ ਪਹਿਰ ਰੈਨ ਗਈ ਕਿਲਾ ਅਨੰਦ ਗੜ੍ਹ ਛੋੜਾ ਚਾਲੀ ਮੁਕਤੋਂ ਕਾ ਸੰਗ ਲੈ ਕੇ ਬਹੀਰ ਕੇ ਪਾਛੇ ਕੀਰਤਪੁਰ ਕਾ ਰੁਖ ਕੀਆ।...ਗੁਰੂ ਜੀ ਸ਼ਾਹੀ ਟਿਬੀ ਤੇ ਜਾ ਖੜੇ ਹੋਏ।...

*(ਭਾਈ ਸ੍ਰੂਪ ਸਿੰਘ ਕੌਸ਼ਿਸ਼, 'ਗੁਰੂ ਕੀਆਂ ਸਾਖੀਆਂ', 1847 ਬਿ: [1790 ਈ:])*

(ਸ) ਸਿੱਖ ਚਾਲੀ ਸਿਦਕ ਗੁਰੂ ਕਾ ਹੋਰ ਖਾਲਸਾ ਘਰ ਕੇ।[12]
ਮਾਤਾ ਬਚਨ ਕੀਆ ਗੁਰੂ ਅਭੁਲ ਮਾਤਾ ਖਾਲਸੇ ਕਾ ਭਾਣਾਂ ਮਨਿਆ।
ਸਭਨਾਂ ਲਿਖ ਦੀਆ ਚਾਲੀਆ ਬਿਨਾਂ।...

*('ਸੌ ਸਾਖੀ', ਹੱਥ ਲਿਖਤ ਸਾਖੀ 57ਵੀਂ ਨੁਸਖ਼ਾ ਸੰਮਤ 1890 ਬਿ: [1833 ਈ:])*

(ਹ) ਤਾਮਹਿ ਪੰਚ ਚਾਲਿਸ ਪ੍ਰਧਾਨ, ਪੰਚ ਪ੍ਰਧਾਨ[13] ਖਾਲਸਾ ਠਏ।
ਚਾਲੀਸ ਨਰ ਏ ਬੀਜ[14] ਖਾਲਸਾ, ਮੁਕਤੇ ਪਾਵਨ ਸਿੰਘ ਬਲੀ।
ਸਰਬ ਲੋਹ ਗ੍ਰੰਥ ਵਿਚੋਂ ਸਤਿਗੁਰ ਪਾਤਸ਼ਾਹ ਬਰਨਨੰ ਸੁਭੰ।੧।

*(ਲਿਖਤੀ ਨੁਸਖ਼ਾ 1892 ਬਿ: [1835 ਈ:])*

(ਕ) ਇਥੋਂ ਤੀਕ ਕਿ ਆਪ ਦੇ ਪਾਸ ਕੇਵਲ ਚਾਲੀ ਹੀ ਸਿੱਖ ਰਹੇ[15]। ਜਿਹੜੇ ਆਪ ਦਾ ਅੰਤ ਤੀਕ ਸਾਥ ਦੇਣ ਵਾਲੇ ਸਨ।

*(ਜੇ.ਡੀ. ਕਨਿੰਘਮ, 'ਸਿੱਖ ਇਤਿਹਾਸ', ਅਨੁ: ਗੁਰਮੁਖ ਸਿੰਘ ਗੁਰਮੁਖ, ਸਫ਼ਾ 156)*

(ਖ) ਚਾਲੀ ਸਿੰਘ ਰਹੇ ਹਠ ਧਾਰਿ।
ਨਹੀਂ ਲਿਖਹਿਂ ਗੁਰ ਕੀਨਿ ਉਚਾਰ।...॥੨੭॥
ਦਯਾ ਸਿੰਘ[16] ਤੇ ਆਦਿਕ ਪੰਚੇ।
ਪੰਚਹੁੰ ਮੁਕਤੇ[17] ਸਿਖੀ ਸੰਚੇ।
ਦਸ ਇਹ ਰਹੇ ਤੀਸ ਸਿੱਖ ਔਰ।
ਉਦੈ ਸਿੰਘ ਆਦਿਕ[18] ਭੱਟ ਮੌਰ।੩੧।

---

12. ਕਿਲ੍ਹਾ ਅਨੰਦਗੜ੍ਹ ਤਿਆਗਣ ਵਿਚ ਮਾਮੂਲੀ ਮੱਤਭੇਦ ਹੋਇਆ ਸੀ, ਜੋ ਉਸੀ ਵੇਲੇ ਖ਼ਤਮ ਹੋ ਗਿਆ ਸੀ। ਇਹ ਸਾਰੇ 7 ਪੋਹ ਸੁਦੀ ਦੂਜ ਵੀਰਵਾਰ ਨੂੰ ਭਾਈ ਉਦੇ ਸਿੰਘ, ਜੀਵਨ ਸਿੰਘ ਤੇ ਬਚਿੱਤ੍ਰ ਸਿੰਘ (ਮੁਕਤਿਆਂ) ਨਾਲ ਸ਼ਾਹੀ ਟਿਬੀ (ਝਖੀਆਂ) ਸਰਸਾ ਨਦੀ ਦਾ ਕਿਨਾਰਾ (ਨੰਗਲ ਗੁਜਰਾਂ) ਤੇ ਮਲਕਪੁਰ ਰੰਘੜਾ ਵਿਖੇ ਸ਼ਹੀਦੀਆਂ ਪਾ ਗਏ ਸਨ। ਬਾਕੀ 37 ਮੁਕਤੇ ਦੋਵੇਂ ਸਾਹਿਬਜ਼ਾਦੇ 8 ਪੋਹ ਸੁਦੀ ਤੀਜ ਨੂੰ ਚਮਕੌਰ ਚੌਧਰੀ ਬੁਧੀ ਚੰਦ 'ਰਉਤ' ਦੀ ਹਵੇਲੀ ਵਿਚ ਸੂਰਜ ਦੇ ਚੜ੍ਹਨ ਤੋਂ ਸਵਾ ਘੜੀ ਬਾਦ ਸਤਿਗੁਰਾਂ ਦੇ ਨਾਲ ਦਾਖ਼ਲ ਹੋ ਗਏ ਸਨ।
13. ਭਾਵ ਪੰਜ ਪਿਆਰੇ।
14. ਇਮਤਿਹਾਨ ਵੇਲੇ ਕਿਲ੍ਹਾ ਅਨੰਦਗੜ੍ਹ ਵਿਚ ਇਹ ਬੀਜ ਮਾਤ੍ਰ ਚਾਲੀ ਸਿੰਘ ਪੱਕੇ ਨਿਕਲੇ ਸਨ। ਕਵੀਰਾਜ ਭਾਈ ਸੰਤੋਖ ਸਿੰਘ ਜੀ ਇੰਜ ਲਿਖਦੇ ਹਨ:

    ਰਹਿਯੋ ਬੀਜ ਉਰ ਗੁਰੂ ਬਿਚਾਰਾ। ਵਧੈ ਪੰਥ ਪੁਨ ਮੋਹਿ ਉਦਾਰਾ॥੩੨॥
    ਹੁਇ ਸਾਬਤ ਰਣ ਜੂਝਹਿ ਜੋਈ। ਅਵਨੀ ਰਾਜ ਭੋਗ ਹੈ ਸੋਈ।...॥੩੩॥

    *(ਕਵਿ ਸੰਤੋਖ ਸਿੰਘ, ਉਕਤ ਰਚਨਾ, ਰਿਤੁ 6, ਅੰਸੂ 30)*

15. ਗਿਆ ਕੋਈ ਨਹੀਂ ਸੀ। ਮੁਕਤੇ ਤਿੰਨ ਤੇ ਬਾਕੀ ਸਾਰੇ ਸਿੰਘ ਰਾਹ ਵਿਖੇ ਤਿੰਨ ਹਿੱਸਿਆਂ ਵਿਚ ਸ਼ਹੀਦੀਆਂ ਪਾ ਗਏ ਸਨ।...
16. ਪਹਿਲਾ ਪਿਆਰਾ ਲਾਹੌਰ ਦਾ ਵਸਨੀਕ ਮਾਝੇ ਦੇਸ ਦਾ ਸੀ।
17. ਇਨ੍ਹਾਂ ਪੰਜਾਂ ਪਿਆਰਿਆਂ ਤੋਂ ਉਪਰੰਤ ਜਿਨ੍ਹਾਂ ਖੰਡੇ ਦੀ ਪਾਹੁਲ ਲਈ ਸੀ, ਜੈਸਾ ਕਿ : ਦੇਵਾ ਸਿੰਘ, ਰਾਮ ਸਿੰਘ ਧੀਰ, ਟਹਿਲ ਸਿੰਘ, ਈਸ਼ਰ ਸਿੰਘ ਬੀਰ, ਫ਼ਤੇ ਸਿੰਘ ਪਾਂਚੋ ਇਹ ਭਏ। ਮੁਕਤੇ ਨਾਮ ਗੁਰੂ ਕਹਿ ਦਏ। *(ਕਵਿ ਸੰਤੋਖ ਸਿੰਘ, ਉਕਤ ਰਚਨਾ, ਰਿਤੁ 3, ਅੰਸੂ 20)*
18. ਪੰਜੇ ਭਰਾ ਭਾਈ ਬਚਿਤ੍ਰ ਸਿੰਘ ਉਦੇ ਸਿੰਘ ਰਸਤੇ ਵਿਚ ਤੇ ਅਨਿਕ ਸਿੰਘ ਅਜਬ ਸਿੰਘ ਤੇ ਅਜਾਇਬ ਸਿੰਘ ਸ੍ਰੀ ਚਮਕੌਰ ਸਾਹਿਬ ਸ਼ਹੀਦ ਹੋਏ।

ਚਾਲੀ ਸਿੰਘ ਨਹੀਂ ਤਬਿ ਲਿਖਯੋ।
ਅਪਰ ਸਭਿਨਿ ਲਿਖਿ ਦੀਨ ਸਿ ਪਿਖਯੋ...।੩੨।

*(ਕਵਿ ਸੰਤੋਖ ਸਿੰਘ, ਉਕਤ ਰਚਨਾ, ਰਿਤੁ 6, ਅੰਸੂ 30)*

(ਗ) ਪਾਂਚ ਪਿਆਰੇ ਮੁਕਤੇ ਪਾਂਚ।
ਅਪਰ ਤੀਸ ਆਲਿਮ ਸਿੰਘ ਰਾਜ।[19]
ਉਦੇ ਸਿੰਘ ਆਦਿਕ ਸਭ ਸੂਰੇ।
ਲਿਖੈ ਬੇਦਾਵਾ ਨਾਹਿਨ ਰੂਰੈ।

*(ਬਾਬਾ ਸੁਮੇਰ ਸਿੰਘ 'ਭੱਲਾ', 'ਗੁਰਪਦਿ ਪ੍ਰੇਮ ਪ੍ਰਕਾਸ਼,' ਸਫ਼ਾ 496, 1938 ਬਿ: [1881 ਈ:])*

ਇਥੇ ਇਹ ਦੱਸਣਾ ਜ਼ਰੂਰੀ ਹੈ ਕਿ ਨਗਰ ਅਨੰਦਪੁਰ ਦਾ ਘੇਰਾ ਪ੍ਰਾਚੀਨ ਲਿਖਤਾਂ ਦੇ ਮੁਤਾਬਿਕ 7 ਮਹੀਨੇ 1 ਦਿਨ ਰਿਹਾ ਸੀ, ਅਖ਼ੀਰ 5 ਕਿਲ੍ਹਿਆਂ (ਕੇਸਗੜ੍ਹ, ਲੋਹਗੜ੍ਹ, ਅਗਮ ਗੜ੍ਹ, ਤਾਰਾ ਗੜ੍ਹ ਅਤੇ ਫ਼ਤੇ ਗੜ੍ਹ) ਦੇ ਸਿੰਘ (ਜਿਹੜੇ ਬੱਚ ਰਹੇ) ਕਿਲ੍ਹਾ ਅਨੰਦਗੜ੍ਹ ਵਿਚ ਆ ਗਏ ਸਨ। ਇੰਨਾ ਚਿਰ ਘੇਰਾ ਰਹਿਣ ਦਾ ਕਾਰਨ ਬਾਦਸ਼ਾਹ ਔਰੰਗਜ਼ੇਬ ਨਾਲ ਅਹਿਮਦ ਨਗਰ (ਦੱਖਣ) ਵਿਚ ਭੇਜੀ ਪੱਤ੍ਰਿਕਾ ਦੇ ਉੱਤਰ ਦੀ ਉਡੀਕ ਸੀ। ਕਿਹਦੇ ਰਾਹੀਂ ਪੱਤ੍ਰਿਕਾ ਬਾਦਸ਼ਾਹ ਨੂੰ ਗਈ ਸੀ, ਇਤਿਹਾਸ ਦੱਸਣ ਵੱਲੋਂ ਖ਼ਾਮੋਸ਼ ਹੈ। ਅਖ਼ੀਰ ਬਾਦਸ਼ਾਹ ਔਰੰਗਜ਼ੇਬ ਵੱਲੋਂ ਕੁਰਾਨ ਸ਼ਰੀਫ਼ ਦੀ ਜਿਲਦ ਪੁਰ ਲਿਖਿਆ (ਕਸਮੀਆਂ) ਸੰਦੇਸ਼ ਲੈ ਕੇ ਇਕ ਕਾਜ਼ੀ ਸਤਿਗੁਰਾਂ ਪਾਸ ਪਹੁੰਚਿਆ, ਜਿਸ ਦਾ ਪੰਜਾਬੀ ਵਿਚ ਤਰਜਮਾ ਇੰਜ ਹੈ:

> ਗੁਰੂ ਜੀ ਅਨੰਦਪੁਰ ਛੱਡ ਕੇ 'ਕਾਂਗੜਿ' ਤਸ਼ਰੀਫ਼ ਲੈ ਔਣ ਉਦੋਂ ਆਪੋ ਵਿਚ ਮੁਲਾਕਾਤ ਕੀਤੀ ਜਾਊ। ਜੇ ਇਸ ਦੇਸ (ਦੱਖਣ) ਵਿਚ ਪਹੁੰਚ ਜਾਣ ਤਾਂ ਹਜ਼ਾਰੀ ਹਜ਼ਾਰ ਸਵਾਰ ਦਾ ਮਨਸਬ ਦੇ ਕੇ ਸਤਿਕਾਰਿਆ ਜਾਵੇਗਾ।[20]

*(ਸ: ਰਣਧੀਰ ਸਿੰਘ (ਹਿ.ਗੀ. ਸਕਾਲਰ), 'ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ', ਸਫ਼ਾ 99)*

ਜਦ ਅਸੀਂ ਜ਼ਫ਼ਰਨਾਮੇ ਨੂੰ ਦੇਖਦੇ ਹਾਂ ਤਾਂ ਇਸ ਉਕਤ ਲਿਖਤ ਦੀ ਪੁਸ਼ਟੀ ਹੁੰਦੀ ਹੈ, ਜੈਸਾ ਕਿ ਆਰੰਭ ਵਿਚ ਆਪਣੀ ਲਿਖੀ 'ਦਾਸਤਾਨ' ਵਿਚ ਸ੍ਰੀ ਦਸਮੇਸ਼ ਪਿਤਾ ਜੀ ਇੰਜ ਲਿਖਦੇ ਹਨ:

ਮਰਾ ਏਤਬਾਰੇ ਬਰੀਂ ਕ਼ਸਮ ਨੇਸਤ॥
ਕਿ ਏਜ਼ਦ ਗਵਾਹ ਅਸਤ ਓ ਯਜ਼ਦਾਂ ਯਕੇਸਤ॥੧੩॥
[ਇੱਕੋ ਵਾਹਿਗੁਰੂ ਸਾਖੀ ਹੈ। ਮੈਨੂੰ ਤੇਰੀ ਇਸ ਕਸਮ ਉੱਤੇ ਕੋਈ ਭਰੋਸਾ ਨਹੀਂ।13।]

ਨ ਕ਼ਤਰਹ ਮਰਾ ਏਤਬਾਰੇ ਬਰੋਸਤ॥
ਕਿ ਬਖ਼ਸ਼ੀ ਵ ਦੀਵਾਂ ਹਮਹ ਕਿਜ਼ਬ-ਗੋਸਤ॥੧੪॥
[ਮੈਨੂੰ ਉਸ ਉੱਤੇ ਰਤਾ ਵੀ ਭਰੋਸਾ ਨਹੀਂ, ਜਿਸ ਦੇ ਬਖ਼ਸ਼ੀ ਤੇ ਦੀਵਾਨ (ਅਰਥਾਤ ਸੈਨਿਕ ਤੇ ਅਸੈਨਿਕ ਅਧਿਕਾਰੀ ਸਾਰੇ ਹੀ ਝੂਠ ਬੋਲਣ ਵਾਲੇ ਹੋਣ।14।]

---

19. ਇਹ ਸੀਸ ਭੇਟ ਕੌਤਕ ਵਾਲੇ ਦਿਨ ਸਿੰਘ ਸਜਿਆ ਸੀ, ਜੈਸਾ ਕਿ:
ਆਲਮ ਸਿੰਘ ਨਚਨਾ ਗੁਰ ਕਹੈਂ। ਸਜਾਲਕੋਟ ਕੀ ਵਾਸੀ ਅਹੈ।
ਜਾਤਿ ਹੁਤੀ ਰਜਪੂਤ ਤਿਸੀ ਕੀ। ਸੀਖ ਰਹਿਤ ਲੇ ਪਾਹੁਲ ਨੀਕੀ।
*(ਕਵਿ ਸੰਤੋਖ ਸਿੰਘ, ਉਕਤ ਰਚਨਾ, ਰਿਤੁ 3, ਅੰਸੂ 21, ਸਫ਼ਾ 5063)*

20. ਇਹ ਬਾਦਸ਼ਾਹ ਔਰੰਗਜ਼ੇਬ ਦਾ ਆਪਣਾ ਖ਼ਿਆਲ ਹੈ।

ਕਸੇ ਕ਼ੌਲਿ ਕ਼ੁਰਾਂਅ ਕੁਨਦ ਏਤਬਾਰ॥
ਹਮਾਂ ਰੋਜ਼ਿ ਆਖ਼ਿਰ ਸ਼ਵਦ ਮਰਦ ਖ਼ਵਾਰ॥੧੫॥
[ਆਦਮੀ ਤੇਰੀ ਸਹੁੰ ਉੱਤੇ ਵਿਸ਼ਵਾਸ ਕਰ ਲਵੇ, ਉਹ ਅੰਤ ਨੂੰ ਖ਼ਵਾਰ ਹੁੰਦਾ ਹੈ।15।]

ਗੁਰਸਨਹ ਚਿ ਕਾਰੇ ਕੁਨਦ ਚਿਹਲ ਨਰ॥
ਕਿ ਦਹ ਲਕ ਬਰ ਆਯਦ ਬਰੋ ਬੇਖ਼ਬਰ॥੧੯॥
[ਭੁੱਖਣ ਭਾਣੇ ਚਾਲੀ ਆਦਮੀ ਕੀ ਕਰ ਸਕਦੇ ਹਨ, ਜੇ ਉਨ੍ਹਾਂ ਉੱਤੇ ਅਚਨਚੇਤ ਅਣਗਿਣਤ ਫ਼ੌਜ ਟੁੱਟ ਪਵੇ।19।]

ਕਿ ਪੈਮਾਂ ਸ਼ਿਕਨ ਬੇਦਰੰਗ ਆਮਦੰਦ॥
ਮਿਯਾਂ ਤੇਗ਼ ਓ ਤੀਰ ਓ ਤੁਫ਼ੰਗ ਆਮਦੰਦ॥੨੦॥
[ਵਾਇਦਾ ਤੋੜਨ ਵਾਲਾ ਤੇਰਾ ਇਹ ਲਸ਼ਕਰ ਤੇਗ਼, ਤੀਰ ਤੇ ਬੰਦੂਕਾਂ ਲੈ ਕੇ ਝਟਪਟ ਬੇਤਹਾਸ਼ਾ ਆ ਪਿਆ।20।]

ਬ-ਲਾਚਾਰਗੀ ਦਰਮਿਯਾਂ ਆਮਦਮ॥
ਬ-ਤਦਬੀਰਿ ਤੀਰ ਓ ਕਮਾਂ ਆਮਦਮ॥੨੧॥
[ਇਸ ਲਈ ਮੈਨੂੰ ਮਜਬੂਰਨ ਜੰਗ ਦੇ ਮੈਦਾਨ ਵਿਚ ਆਉਣਾ ਪਿਆ ਅਤੇ ਤੀਰ ਕਮਾਨ ਆਦਿ ਸ਼ਸਤਰ-ਅਸਤਰ ਵਰਤਣੇ ਪਏ।21।]

ਚੂ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ॥੨੨॥
[ਜਦੋਂ ਕੋਈ ਕੰਮ ਸਾਰੇ ਹੀਲਿਆਂ ਉਪਾਵਾਂ ਤੋਂ ਲੰਘ ਜਾਵੇ ਤਾਂ ਤਲਵਾਰ ਹੱਥ ਵਿਚ ਲੈ ਲੈਣਾ ਜਾਇਜ਼ ਹੈ।22।]

ਚਿ ਕ਼ਸਮ ਕ਼ੁਰਾਂਅ ਮਨ ਕੁਨਮ ਇਅਤਿਬਾਰ॥
ਵਗਰਨਹ ਤੁ ਗੋਈ ਮਨ ਈਂ ਰਹ ਚਿਹ ਕਾਰ॥੨੩॥
[ਮੈਂ ਹੁਣ ਤੇਰੀ ਕੁਰਾਨ ਦੀ ਕਸਮ ਦਾ ਕੀ ਇਤਬਾਰ ਕਰਾਂ, ਨਹੀਂ ਤਾਂ ਤੂੰ ਹੀ ਦੱਸ ਮੇਰਾ ਇਸ ਸਭ ਕੁਝ ਨਾਲ ਕੀ ਵਾਸਤਾ।23।]

ਹਰ ਆਂ ਕਸ ਕਿ ਕ਼ਉਲੇ ਕ਼ੁਰਾਂਅ ਆਯਦਸ਼॥
ਨਜ਼ੋ ਬਸਤਨੋ ਕੁਸ਼ਤਨੀ ਬਾਯਦਸ਼॥੨੫॥
[ਜਿਹੜਾ ਆਦਮੀ ਕੁਰਾਨ ਦੀ ਸਹੁੰ ਉੱਤੇ ਵਿਸ਼ਵਾਸ ਕਰ ਲਵੇ, ਉਸ ਨੂੰ ਕੈਦ ਵਿਚ ਬੰਨ੍ਹਣਾ ਜਾਂ ਮਾਰਨਾ ਗ਼ਲਤ ਹੈ।25।]

ਚਿਰਾਗ਼ੇ ਜਹਾਂ ਚੂੰ ਸ਼ੁਦਹ ਬੁਰਕ਼ਾ ਪੋਸ਼॥
ਸ਼ਹੇ ਸ਼ਬ ਬਰਾਮਦ ਹਮਹ ਜਲਵਾ ਜੋਸ਼॥੪੨॥
[ਜਿਸ ਵੇਲੇ ਸੰਸਾਰ ਦਾ ਦੀਵਟ-ਸੂਰਜ ਡੁੱਬ ਗਿਆ, ਬਾਦਸ਼ਾਹ ਚੰਦਰਮਾ ਪੂਰੀ ਸੱਜ ਧੱਜ ਨਾਲ ਨਿਕਲ ਆਇਆ।42।]

ਹਰ ਆਂ ਕਸ ਬਕ਼ੌਲਿ ਕ਼ੁਰਾਂਅ ਆਯਦਸ਼॥
ਕਿ ਯਜ਼ਦਾਂ ਬਰ ਓ ਰਹਿਨੁਮਾ ਆਯਦਸ਼॥੪੩॥
[ਜੇ ਕੋਈ ਕੁਰਾਨ ਦੀ ਸਹੁੰ ਉੱਤੇ ਭਰੋਸਾ ਕਰੇ ਤਾਂ ਪਰਮਾਤਮਾ ਉਸ ਨੂੰ ਰਸਤਾ ਵਿਖਾਉਂਦਾ ਹੈ।43।]

ਨਵਿਸ਼ਤਹ ਰਸੀਦ ਓ ਬਗੁਫ਼ਤਹ ਜ਼ੁਬਾਂ॥
ਬਿਬਾਯਦ ਕਿ ਈਂ ਕਾਰ ਰਾਹਤ ਰਸਾਂ॥੫੪॥
[ਤੇਰਾ ਲਿਖਿਆ ਹੋਇਆ ਪੱਤਰ ਅਤੇ ਜ਼ਬਾਨੀ ਸੁਨੇਹਾ ਮੈਨੂੰ ਪਹੁੰਚਿਆ। ਤੈਨੂੰ ਚਾਹੀਦਾ ਹੈ ਕਿ ਹੁਣ ਤੂੰ ਇਸ ਕੰਮ ਨੂੰ ਠੀਕ ਤਰ੍ਹਾਂ ਸਿਰੇ ਚਾੜ੍ਹ ਦੇਵੇਂ।54।]

ਕਿ ਕ਼ਾਜ਼ੀ ਮਰਾ ਗੁਫ਼ਤ ਬੇਰੂੰ ਨ ਅਮ॥
ਅਗਰ ਰਾਸਤੀ ਖ਼ੁਦ ਬਿਯਾਰੀ ਕ਼ਦਮ॥੫੬॥
[ਜੋ ਕੁਝ ਤੇਰੇ ਕਾਜ਼ੀ ਨੇ ਮੈਨੂੰ ਕਿਹਾ ਹੈ, ਮੈਂ ਉਸ ਤੋਂ ਬਾਹਰ ਨਹੀਂ। ਜੇ ਤੂੰ ਸੱਚਾਈ ਉੱਤੇ ਹੈਂ ਤਾਂ ਤੂੰ ਖ਼ੁਦ ਸਾਡੇ ਪਾਸ ਆ।56।]

ਤੁਰਾ ਗਰ ਬਬਾਯਦ ਆਂ ਕ਼ੌਲੇ ਕ਼ੁਰਾਂਅ॥
ਬਨਿਜ਼ਦੇ ਸ਼ੁਮਾ ਰਾ ਰਸਾਨਮ ਹਮਾਂ॥੫੭॥
[ਜੇ ਤੂੰ ਉਹ ਕਸਮ ਨਾਮਾ ਵੇਖਣਾ ਚਾਹੁੰਦਾ ਹੈਂ ਤਾਂ ਉਹ ਵੀ ਮੈਂ ਤੈਨੂੰ ਭੇਜ ਸਕਦਾ ਹਾਂ।57।]
ਕਿ ਤਸ਼ਰੀਫ਼ ਦਰ ਕ਼ਸਬਾ ਕਾਂਗੜ ਕੁਨਦ॥
ਵਜ਼ਾਂ ਪਸ ਮੁਲਾਕ਼ਾਤ ਬਾਹਮ ਸ਼ਵਦ॥੫੮॥
[ਜੇ ਤੂੰ ਕਾਂਗੜ ਨਗਰ ਵਿਚ ਤਸ਼ਰੀਫ਼ ਲੈ ਆਵੇਂ ਤਾਂ ਆਪਣੀ ਮੁਲਾਕਾਤ ਹੋ ਸਕੇਗੀ।58।]
*(ਆਪਨੀ ਦਾਸਤਾਨ, ਜ਼ਫ਼ਰਨਾਮਾ ਪਾਤਿਸ਼ਾਹੀ ੧੦)*

ਪਾਠਕਾਂ ਦੇ ਗਿਆਤ ਲਈ ਇਹ ਦੱਸਣਾ ਜ਼ਰੂਰੀ ਹੈ ਕਿ ਬਾਦਸ਼ਾਹ ਔਰੰਗਜ਼ੇਬ ਦੀ ਪੱਤ੍ਰਿਕਾ ਆਵਣ 'ਤੇ (ਜਿਸ ਦੀ ਉਡੀਕ ਲੱਗੀ ਹੋਈ ਸੀ) ਕਿਲ੍ਹਾ ਅਨੰਦਗੜ੍ਹ ਵਿਚ ਸਿੰਘਾਂ ਦੀਆਂ ਦੋ ਪਾਰਟੀਆਂ ਬਣ ਗਈਆਂ ਸਨ। ਇਕ ਪਾਰਟੀ ਜਿਸ ਨੂੰ ਮਾਤਾ ਗੁਜਰੀ ਜੀ ਦੀ ਅਗਵਾਈ ਪ੍ਰਾਪਤ ਸੀ, ਜਿਹੜੀ ਫ਼ੌਰੀ ਕਿਲ੍ਹਾ ਤਿਆਗਣ ਦੇ ਹੱਕ ਵਿਚ ਸੀ; ਦੂਸਰੀ ਸਤਿਗੁਰਾਂ ਦੇ ਨਾਲ ਜਦੋਂ ਗੁਰੂ ਜੀ ਹੁਕਮ ਦੇਣ। ਇਹ ਦੋਹਾਂ ਪਾਰਟੀਆਂ ਦੇ ਦਰਮਿਆਨ ਮਾਮੂਲੀ ਮਤਭੇਦ ਸੀ। ਆਖ਼ਰ ਸਤਿਗੁਰਾਂ ਮਾਤਾ ਜੀ ਦੇ ਸਤਿਕਾਰ ਨੂੰ ਕਾਇਮ ਰੱਖਦਿਆਂ ਜੈਸਾ ਕਿ ਅਸੀਂ ਪਿੱਛੇ ਦੱਸ ਆਏ ਹਾਂ ਕਿ 6 ਪੋਹ ਸੰਮਤ 1762 ਬਿ: (5 ਦਸੰਬਰ, 1705 ਈ:) ਨੂੰ ਰਾਤ ਦੇ ਸਮੇਂ ਕਿਲ੍ਹਾ ਅਨੰਦਗੜ੍ਹ ਤਿਆਗ ਦਿੱਤਾ ਸੀ।

## (1) ਭਾਈ ਉਦੇ ਸਿੰਘ ਜੀ ਸ਼ਹੀਦ

ਸ੍ਰੂਪ ਸਿੰਘ ਕੌਸ਼ਿਸ਼ ਕ੍ਰਿਤ *ਗੁਰੂ ਕੀਆਂ ਸਾਖੀਆਂ* ਦੀ ਲਿਖਤ ਦੇ ਮੁਤਾਬਿਕ ਸਤਿਗੁਰੂ ਜੀ ਕੀਰਤਪੁਰ ਲੰਘ ਕੇ ਨਿਰਮੋਹ ਗੜ੍ਹ ਤੋਂ ਇਕ ਮੀਲ ਦੋ ਫ਼ਰਲਾਂਗ ਦੇ ਫ਼ਾਸਲੇ 'ਤੇ ਝਖੀਆਂ ਪਿੰਡ ਦੀ ਜੂਹ ਵਿਚ ਮਾਤਾ ਗੁਜਰੀ ਦੇ ਜਥੇ ਨੂੰ ਜਾ ਮਿਲੇ ਸੀ। ਇਥੇ ਹੀ ਭਾਈ ਬਚਿੱਤ੍ਰ ਸਿੰਘ ਦੇ ਛੋਟੇ ਭਰਾ ਜਥੇਦਾਰ ਉਦੇ ਸਿੰਘ ਨੂੰ ਮਾਤਾ ਗੁਜਰੀ ਦੇ ਜਥੇ ਵਿੱਚੋਂ 50 ਸਿੰਘ ਦੇ ਕੇ ਪਿੱਛੋਂ ਵਧੇ ਆ ਰਹੇ ਵੈਰੀ ਦਲ ਨੂੰ ਰੋਕਣ ਲਈ ਤਾਇਨਾਤ ਕੀਤਾ ਸੀ :

(ੳ) ਉਦੇ ਸਿੰਘ ਮਨੀ ਸਿੰਘ[21] ਦਾ ਪੋਤਾ ਮਾਈ ਦਾਸ ਕਾ ਪੜਪੋਤਾ

---

21. "ਦਸਮੇਸ਼ ਜੀ ਦਾ ਹੁਕਮ ਨਾਮਾਂ ਭਾਈ ਮਨੀ ਸਿੰਘ ਨਾਂ।" *(ਸ਼ਿਕਸਤਾ ਗੁਰਮੁਖੀ)*

ੴ ਸਤਿਗੁਰ ਪ੍ਰਸਾਦਿ॥

ਸ੍ਰੀ ਸਤਿਗੁਰੂ ਜੀ ਕੀ ਆਗਯਾ ਹੈ॥ ਭਾਈ ਬਚਿਤ੍ਰ ਸਿੰਘ ਜੀ ਭਾਈ ਉਦੇ ਸਿੰਘ ਜੀ॥ ਭਾਈ ਅਨਿਕ ਸਿੰਘ ਜੀ॥ ਭਾਈ ਅਜਬ ਸਿੰਘ ਜੀ॥ ਭਾਈ ਅਜਾਇਬ ਸਿੰਘ ਜੀ॥ ਨ ਇਕ ਮਾਈ ਦਾਸ ਵੋਇ ਮਨੀ ਸਿੰਘ ਨੂੰ ਵਾਹਗੁਰੂ ਸਰਮ ਰਖੇਗਾ॥ ਤੁਸੀਂ ਮੇਰੇ ਪੁਤ੍ਰ ਫਰ ਜੰਦਹ ਖਾਨੇ ਜਾਦ ਹੋ। ਤੁਸਾ ਉਪਰ ਮੇਰੀ ਖੁਸੀ ਹੈ। ਸਭ ਵਰਤਾਰੇ ਕੇ ਤੁਸੀ ਮਹਿਰਮ ਹੋ। ਹੋਰ ਕੌਡੀ ਦਮੜੀ ਪੈਸਾ ਧੇਲਾ ਰੁਪੈਯਾ ਰਛਿਆ ਦਾ। ਜੋ ਅਸਾਨੂ ਦੇਹਿਗਾ। ਇਹਿ ਮੇਰੇ ਪੁਤ੍ਰ ਫਰਜੰਦ ਹੈਨਿ। ਸਿਖਾ ਪੁਤਾ ਸੇਵਾ ਦਾ ਵੇਲਾ ਹੈ। ਜੇ ਲੋਚ ਕੈ ਸੇਵਾ ਕਰੋਗੇ ਤੁਸਾਡੀ ਸੇਵਾ ਦਰਗਾਹਿ ਥਾਇ ਪਵੇਗੀ। ਤੁਸਾ ਉਪਰ ਵਾਹਗੁਰੂ ਰਛਿਆ ਕਰੇਗਾ। (ਸੰਵਤ 1760 ਮਿਤੀ ਕਤਕ 1 [1703 ਈ:])

ਇਸ ਹੁਕਮਨਾਮੇ ਦਾ ਫ਼ੋਟੋ ਸ: ਗੁਰਬਖ਼ਸ਼ ਸਿੰਘ 'ਸ਼ਮਸ਼ੇਰ' ਝਬਾਲੀਆ, *ਸ਼ਹੀਦੀ ਜੀਵਨ ਸ੍ਰੀ ਨਨਕਾਣਾ ਸਾਹਿਬ*, ਸਫ਼ਾ 418, 1938 ਈ: ਤੇ ਕਵੀ ਸੇਵਾ ਸਿੰਘ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, 1860 ਬਿ: (1803 ਈ:), ਸੰਸਕਰਣ 2007, ਸਫ਼ਾ 70, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ 'ਤੇ ਹੈ।

ਬਲੂ[22] ਕਾ। ਚੰਦਰ ਬੰਸੀ ਭਾਰ ਦਵਾਜੀ ਪੁਆਰ (ਪ੍ਰਮਾਰ)...ਸੰਬਤ 1762 ਪੋਖ ਦਿਨ ਸਾਤ ਗਏ ਪਚਾਸ ਸਿਖੋਂ ਕੋ ਗੈਲ ਲੈ ਸਿਆਈ (ਸਾਹੀ) ਟਿਬੀ ਕੇ ਮਲਹਾਨ[23] ਪਰਗਨਾਂ ਭਰਤ ਗੜ੍ਹ ਰਾਜ ਕਹਿਲੂਰ ਆਧ ਘਰੀ ਦਿਨ ਨਿਕਲੇ ਰਾਜਾ ਅਜਮੇਰ ਚੰਦ ਬੇਟਾ ਭੀਮ ਚੰਦ ਕਾ ਪੋਤਾ ਦੀਪ ਚੰਦ ਕਾ ਚੰਦੇਲ ਗੋਤਰਾ ਰਾਨੇ ਕੀ ਫੌਜ ਗੈਲ ਬਾਰਾਂ ਘਰੀ ਜੂਜ ਕਰ ਮਰਾ। ਇਸ ਕਾ ਚੇਹਰਾ ਗੁਰੂ ਕੇ ਸਮਾਨ ਥਾ। ਕਹਿਲੂਰੀ ਰਾਜੇ ਨੇ ਉਦੇ ਸਿੰਘ ਕਾ ਸੀਸ ਉਤਾਰ ਕੇ ਰੋਪੜ ਭੇਜਾ ਅਸਾਂ ਗੁਰੂ ਮਾਰ ਲਿਆ ਹੈ।...

*('ਭੱਟ ਵਹੀ ਕਰ ਸਿੰਧੂ ਪਰਗਨਾ ਜੀਂਦ', ਪਤਰਾ 67 ਤੇ ਸਰੂਪ ਸਿੰਘ ਕੌਸ਼ਿਸ਼, ਉਕਤ ਰਚਨਾ)*

(ਅ) ਸਾਹੀ ਟਿਬੀ ਆਨਿ ਕੈ ਖੜੇ ਭਏ ਤਿਹ ਥਾਨ।
ਰਾਜਾ ਅਰੁ ਤੁਰਕਾਨ ਸਬ ਨਿਕਟਿ ਪਹੁੰਚੇ ਆਨ।੨।
ਉਦੈ ਸਿੰਘ ਲਲਕਾਰ ਕੈ ਖੁਸ਼ੀ ਕਰੀ ਕਰਤਾਰ।
ਸਫਲ ਜਨਮ ਇਹ ਭਾਂਤਿ ਕਰ ਦੂਤਨ ਕਰੌ ਸੰਘਾਰ।੩।...
ਪਹਰ ਏਕ ਲੌ ਰਨ ਪਰਯੋ ਮਹਾਂ ਪ੍ਰਬਲ ਇਕ ਸਾਰ।
ਉਦੈ ਸਿੰਘ ਜੂਝੈ ਤਬੈ ਸਤਿਗੁਰ ਸਰਨ ਬਿਚਾਰ।੧੨।

*(ਕਵਿ ਸੈਨਾਪਤਿ, 'ਸ੍ਰੀ ਗੁਰ ਸੋਭਾ', ਅਧਿ: ਬਾਰ੍ਹਵਾਂ, 1798 ਬਿ: [1741 ਈ:])*

(ੲ) ਸਾਹੀ ਟਿਬੀ ਆਨ ਕੇ ਖੜੇ ਭਏ ਤਿਹ ਥਾਨ।
ਰਾਜੇ ਅਰ ਮਲੇਛ ਸਭ ਨਿਕਟ ਪਹੁੰਚੇ ਆਨ।੪੮।
ਉਦੈ ਸਿੰਘ ਲਲਕਾਰ ਕੈ ਖੁਸ਼ੀ ਕਰੀ ਕਰਤਾਰ।
ਸਫਲ ਜਨਮ ਤੁਮ ਕਾ ਭਯੋ ਦੂਤਨ ਕਰੋ ਸੰਘਾਰ।੪੯।
ਚੌਪਈ॥
ਸਾਥ ਪਚਾਸ ਸਿੱਖ ਥੇ ਭਾਰੇ।
ਪ੍ਰੈ ਤਾਹਿ ਮੈਂ ਬਡੇ ਅਖਾਰੇ।੬੪।...
ਏਕ ਜਾਮ ਤਲਵਾਰ ਚਲਾਈ।
ਘਨੇ ਤੁਰਕ ਮਾਰੇ ਤਿੰਹ ਠਾਈ।...੬੭।
ਤਬੈ ਔਰ ਦਲ ਅਨਗਨ ਆਏ।
ਉਦੇ ਸਿੰਘ ਤਬ ਸੁਰਗ ਸਿਧਾਏ।

*(ਕਵਿ ਕੋਇਰ ਸਿੰਘ ਲਾਹੌਰੀ, ਉਕਤ ਰਚਨਾ, ਅਧਿ: ਸੋਲ੍ਹਵਾਂ)*

(ਸ) ਚਾਲੀਓਂ ਕਾ ਸੰਗਿ ਸੁਹਾਇ।
ਸਭ ਡੇਰਾ ਪੀਛੇ ਧਾਇ।...
ਬੇਨਤੀ ਸਭਹਨ ਕੀ ਸੁਨੀ।
ਬਾਤ ਮਨ ਮੈ ਐਸੇ ਹੀ ਗੁਨੀ।
ਉਦੈ ਸਿੰਘ ਕੀ ਸੂਰਤ ਐਨ।
ਦੀਯੋ ਜਬ ਸ਼ੁਕਲਤਾ ਸੁਬੈਨ।
ਲੜਕੇ ਗੁਰਹੇਤ ਸਿੱਖ ਦੀਨੇ ਸੁ ਪ੍ਰਾਣਾਂ।
ਉਦੇ ਸਿੰਘ ਮਾਰਿਆ ਗੁਰੂ ਕੇ ਭੁਲਾਣਾ।

*('ਸੌ ਸਾਖੀ', ਲਿਖਤੀ ਨੁਸਖ਼ਾ, ਸਾਖੀ 58, 1890 ਬਿ: [1833 ਈ:])*

---

22. ਇਸ ਦੀ ਸ਼ਹਾਦਤ ਸ੍ਰੀ ਅੰਮ੍ਰਿਤਸਰ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ 17 ਵੈਸਾਖ ਸੰਮਤ 1691 ਬਿ: (15 ਅਪਰੈਲ, 1634 ਈ:), ਮੁਖ਼ਲਿਸ ਖ਼ਾਨ ਫ਼ੌਜਦਾਰ ਗੋਰਖਪੁਰ ਨਾਲ ਲੜਦਿਆਂ ਹੋਈ। *(ਭੂਮਿਕਾ, ਕਵੀ ਸੇਵਾ ਸਿੰਘ, ਉਕਤ ਰਚਨਾ, ਸਫ਼ਾ 11)*

23. ਭਾਵ, ਅਸਥਾਨ।

(ਹ) ਉਦੇ ਸਿੰਘ ਮਾਨੀ।
ਕਰੀ ਸਾਵਧਾਨੀ॥੧੮॥
ਹਟਜੋ ਬੀਰ ਭਾਰੀ।
ਕਰੰ ਚਾਪ ਧਾਰੀ।...॥੧੯॥
ਕਿਤੇ ਸਿੰਘ ਸੰਗੀ।
ਚਲੈ ਹੈਂ ਭੁਜੰਗੀ।...॥੨੦॥
ਗੁਰੂ ਦੀਨ ਥਾਪੀ।
ਕਰੋ ਸ਼ੱਤ੍ਰ ਖਾਪੀ॥੨੨॥...
ਜਿਤੇ ਮੋਹਿ ਸੰਗੀ।
ਲਰੈਂਗੇ ਭੁਜੰਗੀ।
ਬਨੈ ਤੂੰ ਪ੍ਰਧਾਨਾ।
ਭੁਗੈਂ ਸੁਖ ਨਾਨਾ॥੨੫॥...
ਡੇਢ ਪਹਿਰ ਲੌ ਰਿਪੁ ਦਲ ਰੋਕੇ।
ਹਨੇ ਧਾਇ ਜਿਤ ਜਾਇ ਬਿਲੋਕੇ।...॥੭੬॥...
ਮਸਤਕ ਬਿਖੈ ਲਗੀ ਜਬਿ ਗੋਰੀ।
ਗਿਰਯੋ ਸਮੁਖ ਸ਼ੱਤ੍ਰਨਿ ਓਰੀ।...॥੭੮॥..
ਸਤਿਗੁਰ ਸਿਮਰਤਿ ਉਰ ਕਰਿ ਧਯਾਨ।
ਉਦੇ ਸਿੰਘ ਛੋਰੇ ਤਬਿ ਪ੍ਰਾਨ॥੭੯॥

*(ਕਵਿ ਸੰਤੋਖ ਸਿੰਘ, ਉਕਤ ਰਚਨਾ, ਰਿਤੁ 6, ਅੰਸੂ 32, ਸਫ਼ਾ 5861-65)*

(ਕ) ਉਦੇ ਸਿੰਘ[24] ਕਾ ਰੂਪ ਸੀ ਸ੍ਰੀ ਸਤਿਗੁਰੂ ਸਮਾਨ।
ਤਾਂਤੇ ਤਾਂਕੋ ਸੀਸ ਕੋ ਤੁਰਕਨ ਸਮਝਯੋ ਆਨ।੨੬।
ਭਲੈ ਰਮਾਲੈ ਮੈਂ ਧਰ ਲੀਨੋ।
ਯੋ ਗੁਰੂ ਗੋਬਿੰਦ ਸਿੰਘ ਸਿਰ ਚੀਨੋ।[25]...

*(ਬਾਬਾ ਸੁਮੇਰ ਸਿੰਘ 'ਭੱਲਾ', ਉਕਤ ਰਚਨਾ, ਸਫ਼ਾ 493)*

ਅਸੀਂ ਪਿੱਛੇ ਆਰੰਭ ਵਿਚ ਦੱਸ ਆਏ ਹਾਂ ਕਿ ਭਾਈ ਉਦੇ ਸਿੰਘ ਗੁਰੂ ਜੀ ਦੇ ਮੁਖ ਜਥੇਦਾਰ ਸਨ। ਇਨ੍ਹਾਂ ਦੀ ਅਣਥਕ ਸੇਵਾ ਤੋਂ ਖ਼ੁਸ਼ ਹੋ ਕੇ ਸਤਿਗੁਰਾਂ ਕਈ ਵਰ ਦਿੱਤੇ। ਅਸੀਂ ਇਥੇ ਪਾਠਕਾਂ ਦੀ ਗਿਆਤ ਲਈ ਚੰਦ ਇਕ ਵਰ ਦਿੱਤੇ ਦੱਸਦੇ ਹਾਂ :

(ੳ) ਰਾਜ ਮੰਤ੍ਰ ਕੀ ਦਾਤ ਬਡਾਈ।
ਉਦੇ ਸਿੰਘ ਮੋਹਰ ਸਿੰਘ ਪਾਈ।
ਧੰਨਾ ਸਿੰਘ ਮਾਨ ਸਿੰਘ ਜਾਨ।
ਦਾਨ ਸਿੰਘ ਚੜ੍ਹਤ ਸਿੰਘ ਪ੍ਰਮਾਨ।
ਜਿਮੀਦਾਰ ਏ ਗੌਤ ਬਿਸਾਲਾ।
ਬਖਸ਼ਜੋ ਰਾਜ ਬਨੈਂ ਮਹਿਪਾਲਾ।...॥੩੧॥

*(ਕਵਿ ਸੰਤੋਖ ਸਿੰਘ, ਉਕਤ ਰਚਨਾ, ਰਿਤੁ 5, ਅੰਸੂ 9, ਸਫ਼ਾ 5458)*

---

24. ਇਨ੍ਹਾਂ ਦੀਆਂ ਯਾਦਗਾਰਾਂ ਤਿੰਨ ਹਨ। ਪਹਿਲੀ ਸ਼ਾਹੀ ਟਿੱਬੀ 'ਤੇ ਜਿਥੇ ਸ਼ਹੀਦ ਹੋਏ। ਦੂਜੀ ਯਾਦਗਾਰ ਸ਼ਾਹੀ ਟਿੱਬੀ ਤੋਂ 1 ਮੀਲ ਨਹਿਰੋਂ ਪਾਰ ਬੁੰਗਾ ਅਟਾਰੀ ਵਿਚ। ਤੀਸਰੀ ਤਹਿਸੀਲ ਰਾਜਪੁਰਾ, ਜ਼ਿਲ੍ਹਾ ਪਟਿਆਲਾ ਵਿਚ ਖਰਾਜਪੁਰੇ।
25. ਸੱਤ ਪੋਹ ਦੀ ਸਵੇਰ ਨੂੰ ਆਧ ਘੜੀ ਦਿਨ ਚੜ੍ਹੇ।

(ਅ) ਅਚਰਜ ਉਦੇ ਸਿੰਘ ਸੁਨਿ ਹ੍ਵੈ ਕੈ।
ਬੂਝਨਿ ਕਰੇ ਅਪਨ ਹਿਤ ਪੈ ਕੈ।...੧੦।
ਕਰਹੁ ਬਤਾਵਨਿ ਕੁਛ ਗਤਿ ਮੇਰੀ।
ਕਹਾਂ ਜਨਮ ਕੌ ਧਰਿ ਹੌਂ ਫੇਰੀ।
ਪ੍ਰਿਯ ਸੇਵਕ ਤੇ ਸੁਨਤਿ ਉਚਾਰੀ।
ਪੰਥ ਖਾਲਸੇ ਕੀ ਸਰਦਾਰੀ।੧੧।
ਚਾਰ ਬਾਰ ਲੈ ਕਰਿ ਹੁਇ ਮਾਲਿਕ।
ਕਰਹਿੰ ਰਾਜ ਭਾਰੀ ਮਹਿ ਪਾਲਕ[26]।
ਬਾਰ ਪੰਚਮੀ ਉਪਜਹਿੰ ਤਬੈ।
ਮੌਨ ਗਾਰਕੀ ਪ੍ਰਾਪਤਿ ਜਬੈ।੧੨।
ਹੁਇ ਕਰਤਾਰ ਕੋ ਇਮ ਹੀ ਭਾਣਾ।
ਰਾਜ ਖਾਲਸਾ ਕਰਹਿ ਮਹਾਣਾ।...੧੩।

*(ਕਵਿ ਸੰਤੋਖ ਸਿੰਘ, ਉਕਤ ਰਚਨਾ, ਰਿਤੁ 5, ਅੰਸੂ 31, ਸਫ਼ਾ 5599)*

(ੲ) ਪੰਥ ਕੀ ਮਾਲਕੀ ਚਾਰ ਵਾਰੀ, ਸਰਦਾਰੀ ਖਾਲਸੇ ਕੀ।
ਪੰਜਵੀਂ ਵਾਰੀ ਤੇਰਵੀ, ਸਦੀ ਸਾਲ ਗੁਜਰ ਦਹ ਦਹ ਚੁਸ਼ਮ ਫਿਰੰਗੀ ਗਾਰ ਕੀ।

*('ਸੌ ਸਾਖੀ', ਨੁਸਖ਼ਾ, ਸਾਖੀ 49ਵੀਂ, 1890 ਬਿ: [1833 ਈ:])*

(ਸ) ਰਾਮ ਦਾਸ ਸਰ ਸੰਗਤੀ ਨਾਵੈ ਸਭ ਨਿੱਤ।
ਛੇ ਜੋਜਨ ਗੁਰ ਨਗਰ ਵਸੈ ਹਮ ਆਵਹਿੰ ਮਿੱਤ।
ਬੈਠ ਦੁਲੀਚੇ ਚਮਰ ਢੁਲ ਸਿਖ ਦਰਸ਼ਨ ਚਿੱਤ।
ਸਿੰਘ ਲਾਖ ਦਸ ਇਕੱਠੇ ਗਜ ਬਾਜ ਸਮੇਤ।
ਲੂਟ ਪਿਆਰੀ ਮੇਰਿਆਂ ਘਰ ਧਨ ਕਾ ਖੇਤ।...
ਪਹਿਲਾਂ ਆਵੇ ਉਦੇ ਸਿੰਘ ਫਿਤਕਾਰੀ ਫੇਤ।...

*(ਕਵਿ ਸੰਤੋਖ ਸਿੰਘ, ਉਕਤ ਰਚਨਾ, ਰਿਤੁ 5, ਅੰਸੂ 31, ਸਫ਼ਾ 5602)*

(ਹ) ਦੇਸ ਬੇਚ ਕਰ ਜਾਂਹਿ ਫਿਰੰਗੀ।
ਗਾਜੈਂਗੇ ਤਬ ਮੋਰ ਭੁਜੰਗੀ।
ਬੋਲਾ ਸਿੱਖ ਭੁਜੰਗੀ ਨਾਮ।
ਮੇਰੇ ਕੋ ਸਮਝਾਯੋ ਸ਼ਿਆਮ।
ਹਸ ਬੋਲੇ ਹੋਏ ਆਪ ਦਿਆਲ।[27]
ਉਦੇ ਸਿੰਘ ਕੀ ਕਰਨੀ ਭਾਲ।
ਉਦੇ ਸਿੰਘ ਤਨ ਗੁਰੂ ਹਿੱਤ ਜਗੈ ਦੀਪ ਸਮ ਦੀਪ।
ਈਸ ਮੂਸ...ਪੀਸ ਦਿਖਾਵੇ ਦੀਪ...। *('ਸੌ ਸਾਖੀ')*

ਪਾਠਕਾਂ ਦੇ ਗਿਆਤ ਲਈ, ਹੁਣ ਅਸੀਂ ਸਿੰਘ ਸਾਹਿਬ ਜਥੇਦਾਰ ਉਦੇ ਸਿੰਘ ਤੇ ਉਨ੍ਹਾਂ ਦੇ ਵੱਡੇ ਭਰਾਤਾ ਭਾਈ ਬਚਿੱਤ੍ਰ ਸਿੰਘ, ਜਿਨ੍ਹਾਂ ਦੀਆਂ ਪ੍ਰਾਚੀਨ ਕਲਮੀ ਤਸਵੀਰਾਂ ਦੇ ਦਰਸ਼ਨ ਕਰਨ ਤੋਂ ਪੁਰਾਤਨ ਸਿੰਘਾਂ ਦਾ ਪਹਿਰਾਵਾ ਫ਼ਿਲਮ ਦੀ ਤਰ੍ਹਾਂ ਅੱਖਾਂ ਦੇ ਸਾਹਮਣੇ ਆ ਜਾਂਦਾ ਹੈ, ਦੱਸਦੇ ਹਾਂ। ਇਨ੍ਹਾਂ ਹਰਿ ਦੋ ਭਰਾਵਾਂ ਦੀਆਂ ਤਸਵੀਰਾਂ *ਸ਼ਹੀਦ ਬਿਲਾਸ* (ਭਾਈ ਮਨੀ ਸਿੰਘ) ਦੇ ਸਫ਼ਾ 42 'ਤੇ ਸੁਰੱਖਿਅਤ ਹਨ।

ਇਸੀ ਤਰ੍ਹਾਂ ਹਰਿ ਦੋ ਜਥੇਦਾਰਾਂ ਦੇ ਸ਼ਸਤਰ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸ੍ਰੀ ਕੇਸਗੜ੍ਹ ਸਾਹਿਬ ਸੁਰੱਖਿਅਤ ਹਨ, ਜਿਨ੍ਹਾਂ ਦੀ ਤਫ਼ਸੀਲ ਇੰਜ ਹੈ :

---

26. ਮਹਾਰਾਜਾ ਰਣਜੀਤ ਸਿੰਘ ਦਾ ਜਨਮ।
27. ਇਹ ਸ੍ਰੀ ਮੁਖਵਾਕ ਨਹੀਂ, ਕਿਸੇ ਸਿੱਖ ਲਿਖਾਰੀ ਦੀ ਲਿਖਤ ਹੈ।

### ਸ੍ਰੀ ਅਕਾਲ ਤਖ਼ਤ ਸਾਹਿਬ

(1) ਸ੍ਰੀ ਸਾਹਿਬ (ਕ੍ਰਿਪਾਨ) ਭਾਈ ਉਦੇ ਸਿੰਘ ਦੀ, ਜਿਸ ਨਾਲ 1 ਅੱਸੂ ਸੰਮਤ 1757 ਬਿ: (1700 ਈ:) ਨੂੰ ਰਾਜਾ ਕੇਸਰੀ ਚੰਦ ਜਸਵਾਰੀਆ (ਭਾਣਜਾ ਰਾਜਾ ਭੀਮ ਚੰਦ ਕਹਿਲੂਰੀਆ) ਦਾ ਸਿਰ ਕੱਟਿਆ ਸੀ।

(2) ਤੇਗ਼ਾ ਜਥੇਦਾਰ ਬਚਿੱਤ੍ਰ ਸਿੰਘ ਜੀ ਦਾ।

### ਤਖ਼ਤ ਸ੍ਰੀ ਕੇਸਗੜ੍ਹ ਸਾਹਿਬ

(1) ਭਾਲਾ (ਬਰਛਾ) ਭਾਈ ਉਦੇ ਸਿੰਘ ਦਾ, ਜਿਸ ਦਾ ਅਗਲਾ ਫਲ 2 ਫ਼ੁਟ 9 ਇੰਚ ਹੈ ਤੇ ਲੰਬਾਈ ਭਾਲਾ ਅੱਧਾ ਇੰਚ ਘੱਟ 8 ਫ਼ੁਟ ਹੈ। ਇਸ ਨਾਲ ਰਾਜਾ ਕੇਸਰੀ ਚੰਦ ਦਾ ਸਿਰ ਪਰੋਕੇ ਗੁਰ-ਚਰਨਾਂ ਵਿਚ ਲਿਆਂਦਾ ਸੀ।

(2) ਨਾਗਨੀ (ਬਰਛਾ) ਭਾਈ ਬਚਿੱਤ੍ਰ ਸਿੰਘ, ਜਿਸ ਦੀ ਲੰਬਾਈ 8 ਫ਼ੁਟ 9 ਇੰਚ ਹੈ, ਇਸ ਨਾਲ 1 ਅੱਸੂ ਸੰਮਤ 1757 ਬਿ: (1700 ਈ:) ਨੂੰ ਮਦਮਸਤ ਹਾਥੀ ਦਾ ਮੱਥਾ ਵਿੰਨ੍ਹਿਆ ਸੀ।[28]

## (2) ਭਾਈ ਜੀਵਨ ਸਿੰਘ ਜੀ ਸ਼ਹੀਦ

ਭਾਈ ਜੀਵਨ ਸਿੰਘ (ਪ੍ਰਸਿੱਧ ਨਾਮ ਭਾਈ ਜੈਤਾ) ਜੀ ਦੂਜੇ ਮੁਕਤੇ ਨੂੰ ਸਤਿਗੁਰਾਂ ਉਸੀ ਰਾਤ ਪਿੰਡ 'ਨੰਗਲ ਗੁਜਰਾਂ' ਦੀ ਜੂਹ ਵਿਚ ਸਰਸਾ ਨਦੀ ਦੇ ਕੰਢੇ 'ਤੇ ਪਹੁੰਚ, ਮਾਤਾ ਗੁਜਰੀ ਦੇ ਜਥੇ ਵਿੱਚੋਂ 150 ਸਿੰਘ ਦੇ ਕੇ ਤਾਇਨਾਤ ਕੀਤਾ, ਜੈਸਾ ਕਿ ਸਾਨੂੰ ਹੇਠ ਲਿਖੀਆਂ ਸੂਚਨਾ ਰਾਹੀਂ ਪਤਾ ਲੱਗਦਾ ਹੈ:

(ੳ) ਭਾਈ ਜੀਵਨ ਸਿੰਘ ਬੇਟਾ ਭਾਈ ਆਗਿਆ ਰਾਮ ਕਾ ਬਾਸੀ ਮਹੱਲਾ ਦਿਲਵਾਲੀ ਸਿੱਖਾਂ 'ਦਿੱਲੀ' ਸੈਂ ਸਿਖੋਂ ਕੋ ਗੈਲ ਲੈ ਸੰਮਤ ਸਤਰਾਂ ਸੈ ਬਾਸਠ ਪੋਖ ਮਾਸੁ ਸੁਦੀ ਦੂਜ ਸਰਸਾ ਨਦੀ ਦੇ ਤੀਰ ਰਾਜਾ ਅਜਮੇਰ ਚੰਦ ਬੇਟਾ ਭੀਮ ਚੰਦ ਕਾ ਪੋਤਾ ਦੀਪ ਚੰਦ ਕਾ ਪੜਪੋਤਾ ਤਾਰਾ ਚੰਦ ਕਾ ਚੰਦੇਲ ਗੋਤਰਾ ਰਾਨੇ ਕੀ ਫੌਜ ਗੈਲ ਦਸ ਘਰੀ ਜੂਝ ਕਰ ਮਰਾ—ਆਗੇ ਗੁਰੂ ਭਾਨੇ ਕਾ ਖਾਬਿੰਦ ਗੁਰੂ ਕੀ ਗੱਤ ਗੁਰੂ ਜਾਨੈ। *(ਭੱਟ ਵਹੀ ਮੁਲਤਾਨੀ ਸਿੰਧੀ)*

(ਅ) ਪ੍ਰਿਥਮੇ ਮਾਤਾ ਜੀ, ਦੋਇ ਨਿਕੜੇ ਸ਼ਜਾਦੇ ਸਰਸਾ ਨਦੀ ਪਾਰ ਹੋਏ। ਇਨ੍ਹਾਂ ਘਨੌਲੇ

---

28. (ੳ) ਸਤਿਗੁਰਾਂ ਪਹਿਲੋਂ ਗੁਰੂ ਕੇ ਲਾਹੌਰ (ਸ੍ਰੀ ਅਨੰਦਪੁਰ) ਜ਼ਿਮੀਂ ਵਿਚ ਮਾਰ ਕੇ ਇਸ ਨਾਲ ਜਲ ਕੱਢਿਆ ਸੀ, ਜੋ ਹੁਣ ਤਕ ਨਿਕਲ ਰਿਹਾ ਹੈ।
*(ਵੇਖੋ, ਮਾਸਟਰ ਸੰਤੋਖ ਸਿੰਘ ਬੀ.ਏ., 'ਅਨੰਦਪੁਰ ਦੀ ਕਹਾਣੀ', ਸਫ਼ਾ 30)*

(ਅ) ਜਲਹਾਨੇ, ਪੁਆਰ (ਪ੍ਰਮਾਰ) ਬਾਂਕੇ ਅਲੀਪੁਰ ਕੇ, ਬੰਝਰਾਉਤੇ ਤਉਸੈ ਕਉਨ ਅਰੈ।
ਜਸਵਾਰੀ ਗਾਮ ਕਾ ਮਾਰਿਆ, ਕੇਸਰੀ ਹਾਥੀ ਗੈਲ ਲਰੈ।
ਬਚਿਤਰ ਸਿੰਘ ਤੇਰੀ ਬਰਛੀ ਰੋਸ਼ਨ, ਤੇਰੀ ਸਾਂਗ ਝਰਮਲ ਕਰੈ।
ਤੇਰੇ ਨਾਮ ਥੀ ਰਿਪ ਥਰ ਥਰ ਕਾਂਪੇ, ਤੇਰੀ ਪਰਬਤੀ ਹਲਕ ਪਰੈ।...
*('ਭੱਟ ਵਹੀ ਤਲਉਂਡਾ' ਤੇ ਕਵੀ ਸੇਵਾ ਸਿੰਘ, ਉਕਤ ਰਚਨਾ)*

(ੲ) ਬਰਛਾ ਸਿੰਘ ਬਚਿੱਤ੍ਰ ਦਾ ਮੁਲ ਮਹਿੰਗੇ ਹੋਇਆ।
ਲਾਯਾ ਜੋ ਤਨ ਗਜ ਹਸਤ ਕੇ ਮੀਨ ਸੀਖ ਪਰੋਇਆ।
ਸੈ ਰਾਜੂਪਤਾਂ ਮਾਰ ਕੇ, ਜਮ ਹਾਥੀ ਹੋਇਆ। *(ਪੁਰਾਤਨ ਵਾਰ ਭੇੜਾ ਪਾਤਿਸ਼ਾਹੀ ੧੦)*

ਕੀ ਤਰਫ ਰੁਖ ਕੀਆ। ਪਾਛੇ ਬਹੀਰ ਕੋ ਨਦੀ ਪਾਰ ਕਰਾ। ਗੁਰੂ ਜੀ ਨੇ ਭਾਈ ਜਿਊਨ ਸਿੰਘ ਰੰਘਰੇਟੇ ਸਿੱਖ ਕੋ...ਸਰਸਾ ਤੀਰ ਛੋੜਾ ਭਾਈ ਬਚਿਤ੍ਰ ਸਿੰਘ ਕੋ ਬਚਨ ਹੋਆ ਤੁਸੀਂ ਰੋਪੜ ਕੀ ਤਰਫ ਪਿਆਨਾ ਕਰੋ...ਕਹਾ ਗੁਰੂ ਅੰਗ ਸੰਗ ਹੋਏਗਾ। ਆਪ ਸਵਾ ਘਰੀ ਰਾਤ ਰਹੀ ਗਾਮ ਕੋਟਲਾ ਜਾ ਪਹੁੰਚੇ। ਪਠਾਨ ਨੇ ਗੁਰੂ ਜੀ ਕਾ ਬਹੁਤ ਆਉ ਭਗਤ ਕੀਆ ਸਹਿਤ ਪਰਵਾਰ ਪਾਉਂ ਚੂਮੇਂ ਜਖਮੀਆਂ ਕਾ ਦਾਰੂ ਦਰਮਲ ਕੀਆ।

ਸਰਸਾ ਕਨਾਰੇ ਮਹਾ ਪਰਬਲ ਜੁਧ ਹੋਆ। ਭਾਈ ਜਿਉਨ ਸਿੰਘ ਦਿਆਂ ਤੀਰਾਂ ਕਾਲੀ ਬੋਲੀ ਹਨੇਰੀ ਲਿਆ ਦਿਤੀ। ਸਾਰੇ ਸਿੰਘ ਜਾਨਾਂ ਤੋੜ ਕੇ ਲੜੇ। ਘਨੇਂ ਤੁਰਕ ਪਹਾੜੀ ਰਨ ਬੀਚ ਮਾਰੇ ਗਏ। ਡੇਢ ਪਹਿਰ ਦੋਨੋਂ ਤਰਫੀ ਘਮਸਾਨ ਮੱਚਾ, ਇਕ ਵਾਰੀ ਤੁਫੰਗਾ ਦੀ ਛਲਕ ਹੋਈ ਜਿਊਨ ਸਿੰਘ ਦੇ ਮਸਤਕ ਵਿਚ ਗੋਲੀ ਲਗੀ, ਜਾਂਦੀ ਵਾਰੀ ਮੂੰਹੋਂ ਵਾਹਗੁਰੂ ਜੀ ਕੀ ਫਤੇ ਨਿਕਲੀ। ਦਿਨ ਢਲਦਿਆਂ ਤੀਕ ਸਬ ਸਿੰਘ ਜੂਝ ਗਏ...।[29]

*(ਸ੍ਰੂਪ ਸਿੰਘ ਕੌਸ਼ਿਸ਼, ਉਕਤ ਰਚਨਾ)*

(ੲ) ਆਨ ਪਰੇ ਕਰਿ ਜੋਰ ਮਹਾਂ, ਚਹੂੰ ਓਰਨ ਤੇ ਰਣ ਘੋਰ ਮਚਾਯੋ।
ਤੀਰ ਤਿਸੀ ਸਲਿਤਾ ਥਿਰ ਹੋਇ, ਬਡੋ ਚਲਤਾ ਜਲ ਬੇਗ ਬਹਾਯੋ।
ਛੋਡ ਦਈ ਇਕ ਸੰਗ ਤੁਫੰਗਨ, ਸਿੰਘ ਜਿਤੇਕ ਸਮੂਹਨਿ ਘਾਯੋ।
ਜੀਵਨ ਸਿੰਘ ਸਮੇਤ ਗਿਰੇ, ਸਭਿ ਪ੍ਰਾਨ ਦਏ ਗੁਰ ਕੋ ਪੁਰਿ ਪਾਯੋ॥੧੭॥

*(ਕਵਿ ਸੰਤੋਖ ਸਿੰਘ, ਉਕਤ ਰਚਨਾ, ਰਿਤੁ 6, ਅੰਸੂ 33, ਸਫ਼ਾ 5867)*

ਕੁਝ ਕੁ ਸੱਜਣਾਂ *ਗੁਰਬਿਲਾਸ ਪਾਤਿਸ਼ਾਹੀ ਦਸਵੀਂ*, ਕ੍ਰਿਤ ਸੁਖਾ ਸਿੰਘ ਰਚਨ ਕਾਲ 1854 ਬਿ: (1797 ਈ:) ਤੇ *ਪ੍ਰਾਚੀਨ ਪੰਥ ਪ੍ਰਕਾਸ਼* ਕ੍ਰਿਤ ਰਤਨ ਸਿੰਘ 'ਭੰਗੂ' ਰਚਨ ਕਾਲ 1898 ਬਿ: (1841 ਈ:) ਦਾ ਹਵਾਲਾ ਦੇ ਕੇ ਦੱਸਦੇ ਹਨ ਕਿ ਭਾਈ ਜੀਵਨ ਸਿੰਘ 8 ਪੋਹ (7 ਦਸੰਬਰ) ਨੂੰ ਚਮਕੌਰ ਸਾਹਿਬ ਸ਼ਹੀਦ ਹੋਏ ਤੇ ਜੀਵਨ ਸਿੰਘ ਦਾ ਅੰਗੀਠਾ ਗੜ੍ਹੀ ਦੇ ਬਾਹਰ ਦਰਵਾਜ਼ੇ ਅੱਗੇ ਹੈ।

ਪੜਚੋਲ ਇਹ ਦੱਸਦੀ ਹੈ ਕਿ ਗੜ੍ਹੀ ਅੱਗੇ ਅੰਗੀਠਾ ਜਾਂ ਸ਼ਹੀਦੀ ਅਸਥਾਨ ਭਾਈ ਜੀਵਨ ਸਿੰਘ ਦਾ ਨਹੀਂ। ਇਹ ਅਸਥਾਨ ਭਾਈ ਕੋਠਾ ਸਿੰਘ ਤੇ ਭਾਈ ਮਦਨ ਸਿੰਘ ਦਾ ਹੈ, ਜੈਸਾ ਕਿ ਸਤਿਗੁਰਾਂ ਨੇ ਚਮਕੌਰ ਸਾਹਿਬ ਅੱਠ ਪੋਹ ਨੂੰ ਚਾਰੋਂ ਤਰਫ਼ ਦੀਆਂ ਚਵਾਂ ਬਾਈਆਂ ਤੇ ਅੱਠ ਅੱਠ ਸਿੰਘ ਤਾਇਨਾਤ ਕਰ ਕੇ ਤੇ ਇਕ ਸਿੰਘ ਆਪਣੇ ਪਾਸ ਅਤੇ ਦੋ ਸਿੰਘ ਚਾਰੋਂ ਤਰਫ਼ ਨਿਗਰਾਨੀ ਕਰਨ ਲਈ ਮੁਕਰਰ ਕੀਤੇ ਸਨ। ਦਰਵਾਜ਼ੇ ਅੱਗੇ ਜਿਹੜੇ ਦੋ ਸਿੰਘ ਖਿਲਾਰੇ ਸੀ, ਉਹ ਭਾਈ ਕੋਠਾ ਸਿੰਘ ਤੇ ਭਾਈ ਮਦਨ ਸਿੰਘ ਸਨ:

ਕੋਠਾ ਸਿੰਘ ਏਕ ਰੰਘਰੇਟਾ ਸਿੰਘ ਜਾਨੀਯਤਿ,
ਏਕ ਰਵਦਾਸੀਆ ਮਦਨ ਸਿੰਘ ਬੀਰ ਜੇ॥੨੩॥...
ਕੋਠਾ ਸਿੰਘ ਏਕ ਔ ਮਦਨ ਸਿੰਘ ਦੋਨੋ ਹੂੰ ਕੋ,
ਦੀਨੋ ਪੌਰ ਗਾਢੇ ਰਹੋ ਕੀਜੈ ਰਿਪੁ ਹੇਰਿ ਹਾਨ।

---

29. ਬੀਬੀ ਭਿਖਾਂ ਸਪੁੱਤਰੀ ਭਾਈ ਬੱਜਰ ਸਿੰਘ 'ਸ਼ਹੀਦ' ਪਤਨੀ ਭਾਈ ਆਲਿਮ ਸਿੰਘ ਦੀ ਜੰਗ ਕਰ ਕੇ ਸਰਸਾ ਨਦੀ ਦੇ ਕੰਢੇ ਸ਼ਹੀਦ ਹੋਈ ਸੀ।

*(ਸ: ਗੁਰਬਖ਼ਸ਼ ਸਿੰਘ 'ਸ਼ਮਸ਼ੇਰ' ਝਬਾਲੀਆ, ਉਕਤ ਰਚਨਾ, ਸਫ਼ਾ 418)*

ਗੁਲਕਾ ਬਰੂਦ ਨਹਿਂ ਡਾਰੀਏ ਤੁਫੰਗ ਬੀਚ,
ਤੋੜਾ ਦੇਹੁ ਡਾਂਭਿ ਡਾਂਭਿ ਛੁਟਿ ਹੈਂ ਨ ਸ਼ੰਕ ਠਾਨਿ।...॥੨੮॥

*(ਕਵਿ ਸੰਤੋਖ ਸਿੰਘ, ਉਕਤ ਰਚਨਾ, ਰਿਤੁ 6, ਅੰਸੂ 35, ਸਫ਼ਾ 5880)*

ਇਸ ਤਰ੍ਹਾਂ ਸਤਿਗੁਰਾਂ ਦੇ ਹੁਕਮ ਨਾਲ ਇਹ ਦੋਵੇਂ ਦਰਵਾਜ਼ੇ 'ਤੇ ਖਲੋ ਕੇ ਦੁਸ਼ਮਣ ਦਾ ਮੁਕਾਬਲਾ ਕਰ ਰਹੇ ਸਨ। ਬਾਹਰੋਂ ਹਮਲਾ ਦਰਵਾਜ਼ੇ 'ਤੇ ਹੀ ਜ਼ਿਆਦਾ ਹੋ ਰਿਹਾ ਸੀ :

ਪੌਰ ਠੌਰ ਕੋ ਆਵਈਂ ਦੌਰਿ ਦੌਰਿ ਅਰਿ ਬੀਰ।
ਕੋਠਾ ਸਿੰਘ ਗੁਲਕਾਂ ਹਤੇ ਮਦਨ ਸਿੰਘ ਧਰਿ ਧਰਿ॥੧॥...
ਪਧਾਰਿ ਪੌਰ ਬਾਹਰੇ ਸੁਦੌਰ ਜੰਗਘਾਲਿ ਹੈਂ।
ਕ੍ਰਿਪਾਨ ਕਾਢ ਮਜਾਨ ਤੇ ਨਿਦਾਨ ਸ਼ੱਤ੍ਰੂ ਡਾਲ ਹੈਂ।
ਹਸੇ ਕ੍ਰਿਪਾਲ ਦੇ ਖੁਸ਼ੀ ਕਹਯੋ ਦਿਖਾਇ ਹਾਥ ਕੋ।
'ਪ੍ਰਵੇਸ਼ ਪੰਜ ਸੈਨ ਬੀਚ ਕਾਟਿ ਕਾਟਿ ਮਾਥ ਕੋ'॥੩॥
ਗੁਰੂ ਬਖਾਨ ਸ੍ਰੂਯ ਕੈ ਪਯਾਨ ਦੌਨ ਸੂਰਮੇ।
ਕਿਵਾਰ ਖੋਲਿ ਪੌਰ ਕੇਰ ਦੌਰਿ ਦੌਰਿ ਦੂਰ ਮੇ।...॥੪॥
ਬਿਲੋਕਿ ਦੁਸ਼ਟ ਪੁਸ਼ਟ ਜੇ ਅਨਿਸ਼ਟ ਜਾਨ ਆਪਨੇ।
ਹਜਾਰ ਹੂੰ ਤੁਫੰਗ ਛੋਰਿ ਸਿੰਘ ਓਰ ਖਾਪਨੇ।
ਲਗੀ ਪਚੀਸ ਤੀਸ ਅੰਗ ਅੰਗ ਫੋਰ ਦੀਨਿਓਂ।
ਗੁਰੂ ਗੁਰੂ ਭਨੰਤਿ ਦੇਵਲੋਕ ਜਾਨਿ ਕੀਨਿਓ॥੬॥...

*(ਕਵਿ ਸੰਤੋਖ ਸਿੰਘ, ਉਕਤ ਰਚਨਾ, ਰਿਤੁ 6, ਅੰਸੂ 37, ਸਫ਼ਾ 5886)*

ਇਸ ਲਿਖਤ ਦੀ ਪੁਸ਼ਟੀ ਸ੍ਰੀ ਦਸਮੇਸ਼ ਜੀ ਦੀ ਆਪਣੀ ਕਲਮ ਤੋਂ ਇੰਜ ਹੁੰਦੀ ਹੈ, ਜੈਸਾ ਕਿ ਆਪ ਲਿਖਦੇ ਹਨ :

ਚੁ ਦੀਦਮ ਕਿ ਨਾਹਰ ਬਿ-ਆਮਦ ਬਜੰਗ॥
ਚਸ਼ੀਦਹ ਯਕੇ ਤੀਰਿ ਮਨ ਬੇਦਰੰਗ॥੨੯॥

[ਜਦ ਮੈਂ ਨਾਹਰ ਖ਼ਾਂ ਨੂੰ ਮੈਦਾਨੇ ਜੰਗ ਵਿਚ ਆਇਆ ਵੇਖਿਆ ਤਾਂ ਉਸ ਨੇ ਫ਼ੌਰਨ ਹੀ ਮੇਰੇ ਤੀਰ ਦਾ ਸੁਆਦ ਚੱਖਿਆ ਅਰਥਾਤ ਉਹ ਤੀਰ ਖਾ ਕੇ ਥਾਂ ਹੀ ਢਹਿ ਢੇਰੀ ਹੋ ਗਿਆ।29।]

ਕਿ ਅਫ਼ਗਾਨਿ ਦੀਗਰ ਬ-ਆਮਦ ਬ-ਜੰਗ॥
ਚੁ ਸੈਲਿ ਰਵਾਂ ਹਮਚੁ ਤੀਰ ਓ ਤੁਫ਼ੰਗ॥੩੧॥

[ਇਸ ਪਿੱਛੋਂ ਇਕ ਹੋਰ ਪਠਾਣ ਤੇਜ਼ ਹੜ੍ਹ ਅਤੇ ਤੀਰ ਤੁਫ਼ੰਗ (ਬੰਦੂਕ ਦੀ ਗੋਲੀ) ਵਾਂਙ ਲੜਨ ਲਈ ਅੱਗੇ ਆਇਆ।31।]

ਬਸੇ ਹਮਲਹ ਕਰਦ ਓ ਬਸੇ ਜ਼ਖ਼ਮ ਖ਼ੁਰਦ॥
ਦੋ ਕਸ ਰਾ ਬਜਾਂ ਕੁਸ਼ਤ ਓ ਜਾਂ ਹਮ ਸਪੁਰਦ॥੩੩॥

[ਉਸ ਨੇ ਕਈ ਹੱਲੇ ਕੀਤੇ ਅਤੇ ਖ਼ੁਦ ਵੀ ਬਹੁਤ ਸਾਰੇ ਫੱਟ ਖਾਧੇ। ਉਸ ਨੇ ਦੋ ਜਣਿਆਂ (ਕੋਠਾ ਸਿੰਘ ਮਦਨ ਸਿੰਘ) ਨੂੰ ਜਾਨੋਂ ਮਾਰ ਦਿੱਤਾ ਤੇ ਆਖ਼ਰ ਆਪ ਵੀ ਆਪਣੀ ਜਾਨ ਦੇ ਗਿਆ।33।]

*(ਆਪਨੀ ਦਾਸਤਾਨ, ਜ਼ਫ਼ਰਨਾਮਾ ਪਾਤਿਸ਼ਾਹੀ ੧੦)*

## (3) ਭਾਈ ਬਚਿੱਤ੍ਰ ਸਿੰਘ ਸ਼ਹੀਦ

ਭਾਈ ਬਚਿੱਤ੍ਰ ਸਿੰਘ ਜੀ ਅਨੰਦਪੁਰੀ ਚਾਲੀ ਮੁਕਤਿਆਂ ਵਿੱਚੋਂ ਤੀਜਾ ਜਥੇਦਾਰ ਹੈ, ਜੋ 7 ਪੋਹ ਸੰਮਤ 1762 ਬਿ: (6 ਦਸੰਬਰ, 1705 ਈ:) ਨੂੰ ਤਕਰੀਬਨ ਪਹਿਰ ਦੇ ਤੜਕੇ ਗੁਰੂ ਜੀ ਦਾ ਹੁਕਮ ਮੰਨ ਕੇ ਮਾਤਾ ਗੁਜਰੀ ਦੇ ਜਥੇ ਦੇ 100 ਸਿੰਘਾਂ ਸਮੇਤ ਰੋਪੜ ਦੀ ਤਰਫ਼ ਚਾਲੇ ਪਾਏ, ਜੈਸਾ ਕਿ ਲਿਖਿਆ ਹੈ :

(ੳ) ਸੰਬਤ ੧੭੬੨ ਪੋਖ ਮਾਸਕੀ ਸਾਤ ਕੇ ਰੋਜ ਭਾਈ ਬਚਿੱਤ੍ਰ ਸਿੰਘ ੧੦੦ ਸਿੰਘੋ ਕੋ ਸੰਗ ਲੈ ਗਾਮ ਮਲਕ ਪੁਰ ਰੰਘੜਾ ਪ੍ਰਗਨਾ ਰੋਪੜ ਮੇਂ ਲੜ ਕਰ ਜ਼ਖ਼ਮੀ ਹੂਏ ਗੈਲ ਹੀ ਗੁਰੂ ਕਾ ਪਾਲਕ ਬੇਟਾ ਜੋਰਾਵਰ ਸਿੰਘ[30] ਘਾਇਲ ਹੋਆ ਦੋਨੋ ਕੋ ਸ਼ਜਾਦਾ ਅਜੀਤ ਸਿੰਘ ਬੇਟਾ ਗੁਰੂ ਕਾ ਗੈਲ ਲੇ ਕੋਟਲਾ ਨਿਹੰਗ ਪ੍ਰਗਨਾ ਰੋਪੜ ਮੇਂ ਪਠਾਨ ਕੇ ਘਰ ਜਾ ਪਹੁੰਚਾ। *(ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ)*

(ਅ) ਬਚਿਤ੍ਰ ਸਿੰਘ ਬੇਟਾ ਮਨੀ ਸਿੰਘ ਕਾ ਪੋਤਾ ਮਾਈ ਦਾਸ ਕਾ ਪੜਪੋਤਾ ਬੱਲੂ ਕਾ...
ਗੁਰੂ ਕਾ ਬਚਨ ਪਾਇ ਸਾਲ ਸਤਰਾਂ ਸੈ ਬਾਸਠ ਪੋਖ ਮਾਸ਼ੇ ਸੁਦੀ ਦੂਜ ਮਲਕ ਪੁਰ ਕੇ ਮਲਹਾਨ (ਅਸਥਾਨ) ਪ੍ਰਗਨਾ ਰੋਪੜ ਜੁਧ ਮੇਂ ਘਾਇਲ ਹੋ ਕੋਟਲਾ ਨਿਹੰਗ—ਪਠਾਨ ਕੇ ਘਰ ਆ ਠਹਿਰਾ ਪੋਖ ਮਾਸੇ ਸੁਦੀ ਚੌਥ ਏਕ ਘਰੀ ਰਾਤ ਰਹੀ ਸੁਆਸ ਪੂਰੇ ਹੋਏ ਪਠਾਨ ਕੀ ਪਤ ਗੁਰੂ ਰੱਖੀ, ਇਸ ਕੀ ਬੇਟੀ[31] ਕਾ ਸਤ ਰਹਾ।... *(ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਜਲਹਾਨੋਂ ਕਾ)*

(ੲ) ਗੁਰੂ ਜੀ ਬਹੀਰ ਕੋ ਸੰਗ ਲੈ ਕੇ ਸਰਸਾ ਤੱਟ ਪਰ ਜਾ ਪਹੁੰਚੇ। ਭਾਈ ਜਿਉਨ ਸਿੰਘ ਕੋ ਸੌ ਸਿੰਘ ਦੇ ਕੇ ਸਰਸਾ ਤੀਰ ਛੋੜਾ ਭਾਈ ਬਚਿੱਤ੍ਰ ਸਿੰਘ ਕੋ ਨਿਕਟ ਬੁਲਾ ਕੇ ਥਾਪਨਾ ਦੀ ਸੌ ਸਿੰਘ ਇਸ ਕੇ ਸੰਗ ਕੀਏ ਬਚਨ ਹੋਆ ਰੋਪੜ ਕੀ ਤਰਫ ਜਾਉ ਗੁਰੂ ਅੰਗ ਸੰਗ ਹੋਏਗਾ। ਬਚਿਤ੍ਰ ਸਿੰਘ ਕਾ ਮਲੇਰੀ ਰੰਘੜੋ ਸਾਥ ਘੋਰ ਜੁਧ ਹੋਆ।[32] ਸਬਨਾਂ ਸਿੰਘਾਂ ਰਨ-ਬੀਚ ਲੜ ਕੇ ਸਾਮੇ ਮਾਥੇ ਸ਼ਹੀਦੀਆਂ ਪਾਈਆਂ। ਬਚਿਤ੍ਰ ਸਿੰਘ ਏਕ ਘੜੀ ਇਕੱਲਾ ਲੜਿਆ, ਇਸ ਨੂੰ ਕਾਰੀ ਘਾਵ ਆਏ। ਪਾਛੇ ਅਜੀਤ ਸਿੰਘ ਸ਼ਜਾਦਾ ਆ ਪਹੁੰਚਾ—ਇਸ[33] ਕੋ ਉਠਾ ਕੇ ਗਾਮ ਕੋਟਲਾ ਬੀਚ ਪਠਾਨ ਕੇ ਘਰ ਲੈ ਆਇਆ।
*(ਸੂਰਪ ਸਿੰਘ ਕੌਸ਼ਿਸ਼, ਉਕਤ ਰਚਨਾ)*

(ਸ) ਆਇ ਲਰੇ ਤ ਨੀਚ ਪਹਾਰੀਯੇ ਬੀਰ ਉਦੈ ਸਿੰਘ ਜੰਗੁ ਮਚਾਇਯੋ।[34]
ਸੌ ਅਸਵਾਰ ਦੈ ਸਿੰਘ ਬਚਿਤ੍ਰ[35] ਕੋ ਰੋਪਰ ਤੇ ਤਿਹ ਓਰ ਪਠਾਇਯੋ।...
*(ਕਵੀ ਵੀਰ ਸਿੰਘ ਬੱਲ, 'ਸਿੰਘ ਸਾਗਰ'[36], ਅਧਿ: 11)*

(ਹ) ਜਖਮੀਂ ਹੋਇ ਤਿਹ ਬਚਿੱਤ੍ਰ ਸਿੰਘ ਵੜਯੋ।
ਖਾਨ ਪਠਾਨ[37] ਉਸ ਚੰਗੋ ਕਰਯੋ।[38]
ਔਰ ਸਿੰਘ ਜੋ ਉਸ ਪੈ ਗਏ।
ਸੋ ਭੀ ਉਸ ਨੇ ਚੰਗੇ ਕਰਏ।
*(ਰਤਨ ਸਿੰਘ ਭੰਗੂ, 'ਪ੍ਰਾਚੀਨ ਪੰਥ ਪ੍ਰਕਾਸ਼', ਸਫ਼ਾ 61, 1898 ਬਿ: [1841 ਈ:])*

---

30. ਜ਼ੋਰਾਵਰ ਸਿੰਘ ਜੀ ਜੈਸੇ ਸਰੂਪ ਵਾਲੇ ਤਰਖਾਣ ਲੜਕੇ ਕੋ ਦੇਖ ਕੇ ਗੁਰੂ ਜੀ ਨੇ ਇਸ ਕੋ ਪਾਲਾ ਬਡਾ ਹੂਆ, ਅਨੰਦਪੁਰ ਕੇ ਅੰਤਮ ਜੰਗ ਮੇਂ ਬਹੁਤ ਜ਼ਖ਼ਮ ਖਾ ਭਾਗ ਕੇ (ਨਿਕਲ ਗਿਆ)।
*(ਪੰਡਤ ਤਾਰਾ ਸਿੰਘ ਨਰੋਤਮ, 'ਗੁਰ ਤੀਰਥ ਸੰਗ੍ਰਹਿ', ਸਫ਼ਾ 192, 1941 ਬਿ: [1884 ਈ:])*
*ਨੋਟ:* ਇਹ ਭੱਜਿਆ ਨਹੀਂ। ਇਹ ਕੋਟਲਾ ਨਿਹੰਗ ਤਕ ਸਤਿਗੁਰਾਂ ਦੇ ਨਾਲ ਆਇਆ ਤੇ ਇਹਦਾ ਅਸਥਾਨ ਗੁਰਦੁਆਰਾ ਕੋਟਲਾ ਨਿਹੰਗ ਵਿਖੇ ਹੈ।
31. ਬੀਬੀ ਮਮਤਾਜ਼।
32. ਮਲਕ ਪੁਰ 'ਰੰਘੜਾਂ' ਦੇ ਮੈਦਾਨ ਵਿਚ।
33. ਨਾਲ ਦੂਜਾ ਪਾਲਿਕ ਜ਼ੋਰਾਵਰ ਸਿੰਘ ਨੂੰ।
34. ਰੋਪੜ ਤੋਂ 15 ਮੀਲ ਸ਼ਾਹੀ ਸੜਕ ਦੇ ਕਿਨਾਰੇ ਝਖੀਆਂ ਪਿੰਡ ਦੀ ਜੂਹ ਵਿਚ ਸ਼ਾਹੀ ਟਿੱਬੀ 'ਤੇ।
35. ਰੋਪੜ ਤੋਂ 8 ਮੀਨ ਸਰਸਾ ਨਦੀ ਤੋਂ ਪਾਰ ਨੰਗਲ 'ਗੁਜਰਾਂ' ਦੀ ਜੂਹ ਵਿੱਚੋਂ।
36. ਇਸ ਦੀ ਅਸਲ ਕਾਪੀ ਮਹਾਰਾਜਾ ਜਾਦਵਿੰਦਰ ਸਿੰਘ ਦੀ ਨਿੱਜੀ ਲਾਇਬ੍ਰੇਰੀ ਮੋਤੀ ਬਾਗ਼, ਪਟਿਆਲਾ ਵਿਚ ਹੈ।
37. ਲਿਖਤੀ *ਪੰਥ ਪ੍ਰਕਾਸ਼* ਵਿਚ ਨਿਹੰਗ ਖ਼ਾਨ ਪਾਠ ਹੈ।
38. ਨਹੀਂ, 9 ਪੋਹ ਸੁਦੀ ਚੌਥ ਨੂੰ ਇਕ ਘੜੀ ਰਾਤ ਰਹੀ ਗੁਰਪੁਰੀ ਪਧਾਰ ਗਏ ਸਨ।

(ਕ) ਕੋਟਲਾ ਗ੍ਰਾਮ ਰੋਪੜ ਸੇ ਦੋ ਕੋਸ ਪੂਰਬ ਦੱਖਣ ਦੀ ਗੁਠੇ ਹੈ। ਇਸ ਨਗਰ ਕੇ ਪਠਾਨੋਂ ਨੇ ਗੁਰੂ ਜੀ ਕੀ ਬਹੁਤ ਸੇਵਾ ਕਰੀ। ਪ੍ਰਸੰਨ ਹੋ ਕਰ ਗੁਰੂ ਜੀ ਨੇ ਏਕ ਕਟਾਰ[39] ਏਕ ਢਾਲ[40] ਇਨ ਕੋ ਬਖਸ਼ੀ ਥਾਨ ਦੋ ਹੈਂ। ਇਕ ਬਾਹਰ[41] ਦੂਸਰਾ ਇਨ ਕੇ ਘਰੋਂ ਮੇਂ[42]। *(ਪੰਡਤ ਤਾਰਾ ਸਿੰਘ ਨਰੋਤਮ, ਉਕਤ ਰਚਨਾ)*

ਪਾਠਕਾਂ ਦੀ ਜਾਣਕਾਰੀ ਲਈ ਇਹ ਦੱਸਣਾ ਜ਼ਰੂਰੀ ਹੈ ਕਿ ਸਤਿਗੁਰੂ ਜੀ ਕੋਟਲਾ ਨਿਹੰਗ ਵਿਖੇ 6 ਪੋਹ ਸੁਦੀ ਏਕਮ ਸੰਮਤ 1762 ਬਿ: (5 ਦਸੰਬਰ, 1705 ਈ:) ਨੂੰ ਰਾਤ ਦੇ ਸਮੇਂ ਕਿਲ੍ਹਾ ਅਨੰਦਗੜ੍ਹ ਤਿਆਗ ਸਰਸਾ ਨਦੀ ਪਾਰ ਹੋ—ਘਨੌਲੇ ਦੇ ਰਸਤੇ ਪਹੁ ਫੁਟਣ ਤੋਂ ਪਹਿਲਾਂ 7 ਪੋਹ ਦੀ ਸਵੇਰ ਨੂੰ ਚੌਧਰੀ ਨਿਹੰਗ ਖ਼ਾਂ ਦੇ ਘਰ ਪਹੁੰਚ ਗਏ ਸਨ। ਸਾਰਾ ਦਿਨ ਪਠਾਣ ਦੇ ਘਰ ਰਹਿ ਕੇ ਡੇਢ ਪਹਿਰ ਰਾਤ ਗਈ ਭਾਈ ਬਚਿੱਤ੍ਰ ਸਿੰਘ ਜ਼ਖ਼ਮੀ ਨੂੰ ਨਿਹੰਗ ਖ਼ਾਂ ਦੇ ਪਾਸ ਛੱਡ ਆਪ ਪਹੁ-ਫੁਟਾਲੇ ਨਾਲ ਸਾਥੀ ਸਿੰਘਾਂ ਸਮੇਤ ਚਮਕੌਰ ਚੌਧਰੀ ਬੁਧੀ ਚੰਦ[43] 'ਰਊਤ' ਦੀ ਹਵੇਲੀ ਵਿਚ ਜਾ ਪਹੁੰਚੇ ਸੀ :

> ਡੇਢ ਪਹਿਰ ਰਾਤ ਗਈ ਚਲਨੇ ਕੀ ਤਿਆਰੀ ਕੀ। ਬਚਿਤ੍ਰ ਸਿੰਘ ਕੋ ਪਠਾਨ ਕੇ ਘਰ ਛੋਡਾ।[44] ਦੋਮੇਂ ਬਡੇ ਸ਼ਜਾਦੇ ਇਕ ਤ੍ਰਖਾਨ ਕਾ ਬੇਟਾ ਜੋਰਾਵਰ ਸਿੰਘ ਸੈਂਤੀ ਮੁਕਤੇ ਸੰਗ ਗਏ। ਨਿਹੰਗ ਖਾਂ ਕਾ ਬੇਟਾ ਰਾਹ ਦਿਖਾਨੇ ਸਾਥ ਆਇਆ ਸਭਨਾਂ ਬੂਰ ਮਾਜਰੇ ਕਾ ਰੁਖ ਕੀਆ...।
>
> *(ਸ੍ਰੂਪ ਸਿੰਘ ਕੌਸ਼ਿਸ਼, ਉਕਤ ਰਚਨਾ)*

ਅਸੀਂ ਪਿੱਛੇ ਪੰਡਤ ਤਾਰਾ ਸਿੰਘ 'ਨਰੋਤਮ' ਦਾ ਹਵਾਲਾ ਦੇ ਕੇ ਦੱਸ ਆਏ ਹਾਂ ਕਿ ਦੇਖੋ ਅਸਥਾਨ ਅੰਦਰਲਾ (ਸ੍ਰੀ ਕੋਠੜੀ ਸਾਹਿਬ ਤੇ ਬਾਹਰਲਾ ਭਾਈ ਬਚਿੱਤਰ ਸਿੰਘ ਦੀ ਅੰਤਮ ਯਾਦ) ਅੱਜ ਤੋਂ 87 ਸਾਲ ਪਹਿਲੋਂ ਬਿਲਕੁਲ ਠੀਕ ਸਨ। ਅਸੀਂ ਇਨ੍ਹਾਂ ਅਸਥਾਨਾਂ ਦਾ ਦਰਸ਼ਨ ਚੇਤਰ ਦੀ ਸੰਗਰਾਂਦ ਸੰਨ 1940 ਈ: ਨੂੰ ਕੀਤਾ ਸੀ। ਉਸ ਵੇਲੇ ਮੇਰੇ ਨਾਲ ਸੰਤ ਧਿਆਨ ਦਾਸ ਜੀ 'ਉਦਾਸੀ' ਤੇ ਸੰਤ ਹਰਨਾਮ ਸਿੰਘ ਜੀ 'ਨਿਰਮਲੇ' ਸਨ, ਅਸੀਂ ਗੁਰ-ਅਸਥਾਨ ਸ੍ਰੀ ਭੱਠਾ ਸਾਹਿਬ ਦੇ ਦਰਸ਼ਨ ਕਰ ਕੇ ਪਠਾਨਾਂ ਦੇ ਘਰ ਕੋਟਲਾ ਨਿਹੰਗ ਆਏ। ਇਥੇ ਸਾਨੂੰ ਚੌਧਰੀ ਫ਼ਜ਼ਲ ਰਹਿਮਾਨ ਖ਼ਾਂ ਬੇਟਾ ਮੁਹੰਮਦ ਇਸ਼ਹਾਕ ਖ਼ਾਂ ਤੇ ਅਹਿਮਦ ਯਾਰ ਖ਼ਾਂ ਬੇਟਾ ਮੁਹੰਮਦ ਯੂਸਫ਼ ਖ਼ਾਂ (ਬੰਸ ਚੌਧਰੀ ਨਿਹੰਗ ਖ਼ਾਂ) ਮਿਲੇ, ਇਨ੍ਹਾਂ ਪਹਿਲੋਂ ਦੋਹਾਂ ਅਸਥਾਨਾਂ 'ਤੇ ਇਤਿਹਾਸਕ ਖੂਹ ਦੇ ਦਰਸ਼ਨ ਤੇ ਬਾਦ ਸ਼ਸਤਰਾਂ ਦੇ ਦਰਸ਼ਨ ਕਰਾਏ ਅਤੇ ਚੌਧਰੀ ਨਿਹੰਗ ਖ਼ਾਂ ਦਾ ਕੁਰਸੀਨਾਮਾ ਦੱਸਿਆ ਜੋ ਪਾਠਕਾਂ ਦੀ ਗਿਆਤ ਲਈ ਹੇਠਾਂ ਦਿੱਤਾ ਜਾਂਦਾ ਹੈ :

---

39. ਇਕ ਸ੍ਰੀ ਸਾਹਿਬ (ਕ੍ਰਿਪਾਨ) ਜਿਸ 'ਤੇ ਇਹ ਅੱਖਰ ਉਕਰੇ ਹੋਏ ਹਨ : 'ਸ਼ਹਿਨਸ਼ਾਹ ਮੁਹੰਮਦ ਮਾਮੂਰ'।
40. ਢਾਲ ਕੋਟਲਾ ਨਿਹੰਗ, ਬਾਬਾ ਜੀਵਨ ਸਿੰਘ ਬਰਾਦਰੀ ਦੇ ਗੁਰਦੁਆਰੇ ਤੇ ਬਾਕੀ ਦੇ ਦੋਵੇਂ ਸ਼ਸਤਰ (ਕ੍ਰਿਪਾਨ ਤੇ ਕਟਾਰ) ਗੁਰਦੁਆਰਾ ਭੱਠਾ ਸਾਹਿਬ (ਕੋਟਲਾ) ਵਿਚ ਸੁਰੱਖਿਅਤ ਹਨ।
41. ਕਿਲ੍ਹੇ ਦੇ ਦਰਵਾਜ਼ੇ ਦੇ ਪਾਸ ਦੀਵਾਰ ਦੇ ਅੰਦਰ।
42. ਸ੍ਰੀ ਕੋਠੜੀ ਸਾਹਿਬ।
43. ਅੰਬਾਲਾ ਗਜ਼ਟ ਡਿਸਟ੍ਰਿਕਟ।
44. ਨਹੀਂ, ਇਹ ਗੁਰਸਾ ਸਿੰਘ ਸੈਣੀ ਸਿੱਖ ਦੇ ਘਰ ਪਿੱਛੇ ਕੋਟਲੇ ਰਿਹਾ। ਇਸ ਨੂੰ 8 ਪੋਹ ਦੀ ਰਾਤ ਨੂੰ ਅਖ਼ੀਰ ਭਾਈ ਅਉਲੀਆ ਸਿੰਘ ਸੁਰਜਨ ਗੋਤ ਦੇ ਤਰਖਾਣ (ਰਾਮਗੜ੍ਹੀਏ) ਸਿੱਖ ਦੇ ਉੱਦਮ ਨਾਲ, ਰੱਥ ਵਿਚ ਬਿਠਾ ਰਾਤੋ ਰਾਤ ਮਾਈ ਪੂਪਾਂ ਦੇ ਘਰ ਪਿੰਡ ਡਡਹੇੜੀ ਪ੍ਰਗਨਾ ਗੋਬਿੰਦਗੜ੍ਹ ਪਹੁੰਚਾ ਦਿੱਤਾ।




---

45. ਤਾਮੂਰ ਨਾਲ ਹਿੰਦ ਵਿਚ ਆਇਆ।
46. ਛੇਵੇਂ ਸਤਿਗੁਰਾਂ ਦਾ ਮੁਰੀਦ।
47. ਇਹ ਰੋਪੜੀਏ ਹਾਕਮ ਨਾਲ ਲੜ ਕੇ ਮਰਿਆ।
48. ਸੰਨ 1932 ਈ: ਨੂੰ ਫ਼ੌਤ ਹੋਇਆ।
49. ਚੇਤਰ ਦੀ ਸੰਗਰਾਂਦ ਸੰਨ 1940 ਈ: ਨੂੰ ਸਾਨੂੰ ਮਿਲਿਆ।
50. *ਉਹੀ*।

ਸਾਡੇ ਪੁੱਛਣ 'ਤੇ ਇਨ੍ਹਾਂ ਨੇ ਬੀਬੀ 'ਮਮਤਾਜ਼' ਦੀ ਸਾਰੀ ਵਿਥਿਆ ਸੁਣਾਈ, ਜੋ ਅਸੀਂ ਇਥੇ ਪਾਠਕਾਂ ਦੀ ਜਾਣਕਾਰੀ ਲਈ ਸੰਖੇਪ ਤੌਰ 'ਤੇ ਦੱਸਦੇ ਹਾਂ। ਉਨ੍ਹਾਂ ਦੱਸਿਆ ਕਿ ਇਥੇ ਗੁਰੂ ਸਾਹਿਬਾਂ ਦੇ ਚਲੇ ਜਾਣ ਬਾਦ ਦੂਜੇ ਦਿਨ ਕਿਸੀ ਮੁਖ਼ਬਰ ਦੀ ਰੀਪੋਰਟ 'ਤੇ ਇਸ ਉਕਤ ਹਵੇਲੀ ਦੀ ਤਲਾਸ਼ੀ ਹੋਈ, ਕੋਈ ਸਿੱਖ ਅੰਦਰ ਨਜ਼ਰ ਨਾ ਆਇਆ। ਅਖ਼ੀਰ ਇਹ ਕੋਠੜੀ ਜਿਸ ਦੇ ਤੁਸਾਂ ਦੀਦਾਰ ਕੀਤੇ ਹਨ, ਇਸ ਵਿਚ ਭਾਈ ਬਚਿੱਤ੍ਰ ਸਿੰਘ ਜ਼ਖ਼ਮੀ ਦੀ ਹਾਲਤ ਵਿਚ ਮੰਜੇ 'ਤੇ ਬਿਰਾਜਮਾਨ ਸਨ, ਸਾਡੀ ਬਜ਼ੁਰਗ ਫੁਫੀ (ਭੂਆ) ਇਹਨਾਂ ਦੀ ਸੇਵਾ ਕਰ ਰਹੀ ਸੀ।

ਇਨਚਾਰਜ ਚੌਂਕੀ ਦੇ ਪੁੱਛਣ 'ਤੇ ਸਾਡੇ ਬਜ਼ੁਰਗ ਚੌਧਰੀ ਨਿਹੰਗ ਖ਼ਾਂ ਨੇ ਕਿਹਾ ਕਿ ਇਸ ਵਿਚ ਮੇਰੀ ਲੜਕੀ ਤੇ ਜਵਾਈ ਹੈ, ਜਿਸ 'ਤੇ ਤਲਾਸ਼ੀ ਨਹੀਂ ਹੋਈ। ਇਨਚਾਰਜ ਚੌਂਕੀ ਚਲਾ ਗਿਆ। ਸਾਡੀ ਬਜ਼ੁਰਗ ਫੁਫੀ ਨੇ ਪਿਤਾ ਦਾ ਬਚਨ ਸੁਣ ਕੇ ਆਪਣਾ ਸਿਰ, ਬਚਿੱਤ੍ਰ ਸਿੰਘ ਦੇ ਪੈਰਾਂ 'ਤੇ ਰੱਖ ਦਿੱਤਾ, ਦੱਸਦੇ ਨੇ ਉਸ ਅੰਦਰ ਬਿਜਲੀ ਦੀ ਤਰ੍ਹਾਂ ਐਸੀ ਝਰਨਾਟ ਉਠੀ ਕਿ ਉਸ ਦੇ ਕਪਾਟ ਖੁੱਲ੍ਹ ਗਏ। ਭਾਈ ਬਚਿੱਤ੍ਰ ਸਿੰਘ ਅਗਲੇ ਦਿਨ ਚੱਲ ਵੱਸੇ।

ਸਾਡੀ ਬਜ਼ੁਰਗ ਫੁਫੀ ਦੀ ਮੰਗਣੀ ਬੱਸੀ ਪਠਾਨਾਂ ਵਿਚ ਹੋਈ ਹੋਈ ਸੀ, ਜੋ ਇਨ੍ਹਾਂ ਨੇ ਸ਼ਾਦੀ ਕਰਾਣ ਤੋਂ ਇਨਕਾਰ ਕਰ ਦਿੱਤਾ। ਜਿਥੋਂ ਤਕ ਅਸਾਂ ਸੁਣਿਆ ਹੈ ਕਿ ਸਾਡੀ ਬਜ਼ੁਰਗ ਫੁਫੀ ਦੀ ਉਮਰ 131 ਸਾਲਾਂ ਦੀ ਸੀ। ਉਨ੍ਹਾਂ 100 ਸਾਲ ਕੋਟਲਾ ਨਿਹੰਗ ਤੇ 31 ਸਾਲ ਪਿਛਲੀ ਉਮਰ ਦਾ ਹਿੱਸਾ ਨੂਰੰਗਪੁਰ, ਝਾਂਡੀਆਂ ਵਿਖੇ ਗੁਜ਼ਾਰਿਆ।

ਸਾਡੀ ਬਜ਼ੁਰਗ ਫੁਫੀ ਮਮਤਾਜ਼ ਜਿਤਨਾ ਚਿਰ ਕੋਟਲਾ ਨਿਹੰਗ ਰਹੀ, ਉਹ ਹਰ ਦੋ ਅਸਥਾਨਾਂ 'ਤੇ ਆਪ ਝਾੜੂ ਅਤੇ ਦੀਵਾ ਬੱਤੀ ਕਰਦੀ ਸੀ। ਬੋਲਦੀ ਬਹੁਤ ਘੱਟ ਸੀ, ਜੋ ਮੂੰਹੋਂ ਬਚਨ ਕਹਿੰਦੀ, ਉਹ ਸੱਚ ਹੁੰਦਾ ਸੀ। ਅੱਠੇ ਪਹਿਰ ਤਸਬੀ ਫੇਰਦੀ ਤੇ ਕਿਸੇ ਵੇਲੇ ਮੂੰਹੋਂ ਹੌਲੀ ਤੇ ਅਚਾਨਕ ਇਹ ਵਾਕ ਕਹਿੰਦੀ ਸੀ, ਜੈਸਾ ਕਿ :

ਭਾਨੇ ਕਾ ਖਾਬਿੰਦ ਗੁਰੂ ਗੋਬਿੰਦ ਸਿੰਘ
ਵਾਹ ਵਾਹ ਗੁਰੂ ਗੋਬਿੰਦ ਸਿੰਘ
ਹਰਤਾ ਕਰਤਾ ਗੁਰੂ ਗੋਬਿੰਦ ਸਿੰਘ

ਜਦ ਇਹ ਨੂਰੰਗਪੁਰ—ਝਾਂਡੀਆਂ ਚਲੀ ਗਈ ਤਾਂ ਇਸ ਨਾਲ ਸਾਡੇ ਬਜ਼ੁਰਗਾਂ ਹਫ਼ਾਜ਼ਤ ਵਾਸਤੇ, ਦੋ ਸਿਪਾਹੀ ਭੇਜੇ—ਨੂਰੰਗਪੁਰ—ਝਾਂਡੀਆਂ ਇਨ੍ਹਾਂ ਦੇ ਨਾਮ 'ਤੇ ਕਿਲ੍ਹਾ (ਜੋ ਹੁਣ ਖ਼ਸਤਾ ਹਾਲਤ ਵਿਚ ਹੈ) ਤੇ ਇਨ੍ਹਾਂ ਦੀ ਖ਼ਾਨਗਾਹ ਬਣੀ ਹੋਈ ਹੈ ਤੇ ਹਰ ਸਾਲ ਮੇਲਾ ਲੱਗਦਾ ਹੈ। ਸੁਖਾਂ ਪੂਰੀਆਂ ਹੁੰਦੀਆਂ ਹਨ, ਲੋਕੀਂ ਇਨ੍ਹਾਂ ਨੂੰ ਫੁਫੀ 'ਕੋਟਲਾ ਨਿਹੰਗ ਵਾਲੀ ਕਹਿ ਕੇ' ਸੱਦਦੇ ਹਨ। ਇਥੇ ਕੋਟਲਾ ਨਿਹੰਗ ਇਨ੍ਹਾਂ ਦੋਹਾਂ ਅਸਥਾਨਾਂ 'ਤੇ ਹਰ ਮਹੀਨੇ ਚਾਨਣੇ ਪੱਖ ਦੀ ਚਉਥ ਨੂੰ ਚੂਰਮਾਂ ਵੰਡਿਆ ਜਾਂਦਾ ਹੈ ਤੇ ਬਾਬਾ ਜ਼ੋਰਾਵਰ ਸਿੰਘ ਰਾਮਗੜ੍ਹੀਆ (ਜਿਨ੍ਹਾਂ ਦਾ ਅਸਥਾਨ ਪਿੰਡ ਕੋਟਲਾ ਨਿਹੰਗ ਸਿੰਘ ਵਿਚ ਹੀ ਹੈ) ਦੇ ਮਹੰਤ ਨੂੰ ਬੁਲਾ ਕੇ ਕੁਨਕਾ (ਕੜਾਹ ਪ੍ਰਸਾਦਿ) ਤਿਆਰ ਕਰ ਕੇ ਤਕਸੀਮ ਕੀਤਾ ਜਾਂਦਾ ਹੈ। ਸਾਲ ਵਿਚ ਪੋਹ ਮਹੀਨੇ ਦੇ ਚਾਨਣੇ ਪੱਖ ਦੀ ਚੌਥ ਦਾ ਦਿਨ ਬਹੁਤ ਮੁਤਬਰਕ ਸਾਡੇ ਪਰਿਵਾਰ ਵਿਚ ਮੰਨਿਆ ਜਾਂਦਾ ਹੈ। ਇਸ ਤਰ੍ਹਾਂ

ਇਹ ਸਾਨੂੰ ਸਾਰੀ ਘਟਨਾ ਇਨ੍ਹਾਂ ਉਪਰੋਕਤ ਬੰਸ ਬਾਬਾ ਨਿਹੰਗ ਖ਼ਾਨ ਦਿਆਂ ਚੌਧਰੀਆਂ ਸੁਣਾਈ।

ਮਿਤੀ 2-3-1961 ਨੂੰ ਬਟਵਾਰੇ ਤੋਂ ਉਪਰੰਤ ਪ੍ਰਧਾਨ ਗੁਰਦੁਆਰਾ ਸ੍ਰੀ ਭੱਠਾ ਸਾਹਿਬ ਤੇ ਭਾਈ ਰਾਮ ਸਿੰਘ ਮੈਨੇਜਰ ਗੁਰਦੁਆਰਾ ਭੱਠਾ ਸਾਹਿਬ ਨੇ ਮੇਰੇ ਪੁੱਛਣ 'ਤੇ ਇਸ ਉਕਤ ਵਾਕਿਆਤ ਦੀ ਪੁਸ਼ਟੀ ਕੀਤੀ। ਬਾਦ ਵਿਚ ਦਾਸ ਨਾਲ ਚਾਰ ਹੋਰ ਸਿੰਘ ਜਥੇਦਾਰ ਵਰਿਆਮ ਸਿੰਘ ਪ੍ਰਧਾਨ 'ਦਲ', ਵੈਦ ਧਰਮ ਸਿੰਘ 'ਰਠੌਰ' (ਪਟਿਆਲਾ) ਸੈਕਟਰੀ 'ਦਲ', ਜਥੇਦਾਰ ਨਾਨਕ ਸਿੰਘ ਤੇ ਸ: ਪ੍ਰੀਤਮ ਸਿੰਘ 'ਆਜ਼ਾਦ' ਊਰਨਾਂ ਮਿਤੀ 19-4-1970 ਨੂੰ ਕੋਟਲਾ ਨਿਹੰਗ (ਰੋਪੜ) ਦਰਸ਼ਨ ਕਰਨ ਵਾਸਤੇ ਆਏ ਸਨ। ਦੁਬਾਰਾ ਫੇਰ ਦਾਸ (ਗਿਆਨੀ ਗਰਜਾ ਸਿੰਘ) ਮਿਤੀ 16-1-1971 ਨੂੰ ਚਾਰ ਹੋਰ (ਜਥੇਦਾਰ ਵਰਿਆਮ ਸਿੰਘ ਪ੍ਰਧਾਨ 'ਦਲ', ਜਥੇਦਾਰ ਸੋਭਾ ਸਿੰਘ ਅਰਾਈਂ ਮਾਜਰਾ (ਪਟਿਆਲਾ), ਰਾਜਾ ਹਰਿਚੰਦ ਸਿੰਘ ਆਲੋ ਹਰਖੀਆ ਤੇ ਭਾਈ ਉਦੇ ਸਿੰਘ ਜੱਸੋ ਮਾਜਰੀਆ) ਸਾਥੀ ਸਿੰਘਾਂ ਸਮੇਤ ਗੁਰਦੁਆਰਾ ਸ੍ਰੀ ਭੱਠਾ ਸਾਹਿਬ ਪਾ: ਦਸਵੀਂ ਪਹੁੰਚੇ।

ਇਥੋਂ ਪੰਜਾਂ ਅਸਥਾਨਾਂ (ਸ੍ਰੀ ਕੋਠੜੀ ਸਾਹਿਬ ਪਾ: ਦਸਵੀਂ, ਅੰਗੀਠਾ ਬਾਬਾ ਬਚਿੱਤ੍ਰ ਸਿੰਘ 'ਸ਼ਹੀਦ', ਇਤਿਹਾਸਕ ਖੂਹ, ਗੁਰਦੁਆਰਾ ਬਾਬਾ ਜੀਵਨ ਸਿੰਘ ਬਰਾਦਰੀ ਤੇ ਗੁਰਦੁਆਰਾ ਬਾਬਾ ਜ਼ੋਰਾਵਰ ਸਿੰਘ 'ਰਾਮਗੜ੍ਹੀਆ') ਦੇ 'ਕੋਟਲਾ ਨਿਹੰਗ' ਪਹੁੰਚ ਕੇ ਦਰਸ਼ਨ ਕੀਤੇ। ਦਾਸ ਨੇ ਇਹ ਸਾਰੀ ਸੰਖੇਪ ਵਾਕਫ਼ੀਅਤ ਸਿੱਖ ਸੰਗਤਾਂ ਦੇ ਗਿਆਤ ਲਈ ਦੱਸੀ ਹੈ। ਇਨ੍ਹਾਂ ਅਸਥਾਨਾਂ 'ਤੇ ਰੌਸ਼ਨੀ ਪਾਉਣ ਵਾਸਤੇ ਸ਼ਹੀਦ ਬਾਬਾ ਬਚਿੱਤ੍ਰ ਸਿੰਘ ਦਲ (ਪੰਜਾਬ) ਵੱਲੋਂ ਕਾਨਫ਼ਰੰਸ ਗੁਰਦੁਆਰਾ ਸ੍ਰੀ ਭੱਠਾ ਸਾਹਿਬ ਪਾ: ਦਸਵੀਂ (ਰੋਪੜ) ਵਿਖੇ 12 ਫ਼ਰਵਰੀ, ਸੰਨ 1971 ਈ: ਮੁਤਾਬਿਕ ਪਹਿਲੀ ਫੱਗਣ (ਸੰਗਰਾਂਦ) ਸੰਮਤ 2027 ਬਿ: ਨੂੰ ਸਤਿਕਾਰਯੋਗ ਰਾਜਾ ਨਰਿੰਦਰ ਸਿੰਘ ਜੀ ਰਾਜਮੰਤ੍ਰੀ ਸਰਕਾਰ ਪੰਜਾਬ ਦੀ ਪ੍ਰਧਾਨਗੀ ਹੇਠ ਹੋਈ। ਸਿੱਖ ਸੰਗਤਾਂ ਇਨ੍ਹਾਂ ਪਾਵਨ ਅਸਥਾਨਾਂ ਦੇ ਦਰਸ਼ਨ ਕਰ ਕੇ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨ।

ਪਾਠਕਾਂ ਦੇ ਗਿਆਤ ਲਈ ਇਥੇ ਇਹ ਦੱਸਣਾ ਜ਼ਰੂਰੀ ਹੈ ਕਿ ਅਨੰਦਪੁਰੀ ਚਾਲੀ ਮੁਕਤਿਆਂ ਦੇ ਨਾਮ ਕਿਸੇ ਲਿਖਾਰੀ ਨੇ ਇਕੱਠੇ ਨਹੀਂ ਦਿੱਤੇ, ਜਿਨ੍ਹਾਂ ਪੁਸਤਕਾਂ ਵਿੱਚੋਂ ਮਿਲੇ ਹਨ, ਉਹ ਇਹ ਹਨ :

(1) ਭਾਈ ਸ੍ਵਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ*, 1847 ਬਿ: (1791 ਈ:)।

(2) ਭਾਈ ਸੁਖਾ ਸਿੰਘ, *ਗੁਰਬਿਲਾਸ ਪਾਤਿਸ਼ਾਹੀ ੧੦*, 1884 ਬਿ: (1828 ਈ:)।

(3) ਕਵਿ ਵੀਰ ਸਿੰਘ 'ਬੱਲ', *ਸਿੰਘ ਸਾਗਰ*, 1884 ਬਿ: (1827 ਈ:)।

(4) ਰਤਨ ਸਿੰਘ 'ਭੰਗੂ', *ਪ੍ਰਾਚੀਨ ਪੰਥ ਪ੍ਰਕਾਸ਼*, 1898 ਬਿ: (1842 ਈ:)।

(5) ਕਵਿ ਸੰਤੋਖ ਸਿੰਘ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, 1900 ਬਿ: (1843 ਈ:)।

ਅਸੀਂ ਪਿੱਛੇ ਦੱਸ ਆਏ ਹਾਂ ਕਿ ਅਨੰਦਪੁਰ ਤੋਂ ਕੋਟਲਾ ਨਿਹੰਗ ਸਿੰਘ (ਰੋਪੜ) ਤਿੰਨ ਮੁਕਤੇ ਸ਼ਹੀਦ ਹੋਏ। 37 ਮੁਕਤੇ ਚਮਕੌਰ ਤਕ ਨਾਲ ਗਏ। ਇਨ੍ਹਾਂ ਵਿੱਚੋਂ ਜਿਹੜੇ ਬੱਚ ਕੇ ਨਿਕਲੇ, ਉਨ੍ਹਾਂ ਮੁਤੱਲਕ ਹੇਠਾਂ ਇਤਿਹਾਸਕਾਰ ਇੰਜ ਦੱਸਦੇ ਹਨ:

(1) *ਗੁਰਬਿਲਾਸ ਪਾ: ਛੇਵੀਂ* ਦੇ ਲਿਖਾਰੀ ਕਵੀ ਸੋਹਨ ਸਿੰਘ 'ਝਾਂਗੀ' ਨੇ ਬੱਚ ਕੇ ਨਿਕਲਣ ਵਾਲਿਆਂ ਦੀ ਗਿਣਤੀ ਪੰਜ ਦੱਸੀ ਹੈ, ਨਾਮ ਨਹੀਂ ਦਿੱਤੇ। ਅਧਿ: 21, 1775 ਬਿ: (1718 ਈ:)।

(2) *ਗੁਰੂ ਕੀਆਂ ਸਾਖੀਆਂ* ਦੇ ਲਿਖਾਰੀ ਭਾਈ ਸੂਰੂਪ ਸਿੰਘ ਕੌਸ਼ਿਸ਼ ਨੇ ਪੰਜ ਦਿੱਤੇ ਹਨ, ਜੈਸਾ ਕਿ: (ੳ) ਭਾਈ ਦਇਆ ਸਿੰਘ ਪਿਆਰਾ, (ਅ) ਭਾਈ ਧਰਮ ਸਿੰਘ, (ੲ) ਭਾਈ ਮਾਨ ਸਿੰਘ ਨਿਸ਼ਾਨਚੀ, (ਸ) ਭਾਈ ਰਾਮ ਸਿੰਘ, (ਹ) ਭਾਈ ਦਇਆ ਸਿੰਘ ਪਰੋਹਿਤ।

(3) *ਸਿੰਘ ਸਾਗਰ* ਦੇ ਲਿਖਾਰੀ ਕਵਿ ਵੀਰ ਸਿੰਘ 'ਬੱਲ' ਨੇ ਤਿੰਨ ਨਾਮ ਦਿੱਤੇ ਹਨ, ਜੈਸਾ ਕਿ: (ੳ) ਭਾਈ ਦਇਆ ਸਿੰਘ ਪਿਆਰਾ, (ਅ) ਭਾਈ ਧਰਮ ਸਿੰਘ ਪਿਆਰਾ, (ੲ) ਭਾਈ ਰਾਮ ਸਿੰਘ (ਪੁੱਤਰ ਭਾਈ ਬਚਿੱਤ੍ਰ ਸਿੰਘ)।

(4) *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ,* ਕ੍ਰਿਤ ਭਾਈ ਸੰਤੋਖ ਸਿੰਘ ਨੇ ਵੀ ਤਿੰਨ ਨਾਮ ਦਿੱਤੇ ਹਨ, ਜੈਸਾ ਕਿ: (ੳ) ਭਾਈ ਦਇਆ ਸਿੰਘ ਪਿਆਰਾ, (ਅ) ਭਾਈ ਧਰਮ ਸਿੰਘ ਪਿਆਰਾ, (ੲ) ਭਾਈ ਮਾਨ ਸਿੰਘ ਨਿਸ਼ਾਨਚੀ।

•

# ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ - 1

ਸ੍ਰੀ ਦਸਮ ਗੁਰੂ ਨੇ ਅੰਤਿਮ ਸਮੇਂ ਜੋਤੀ ਜੋਤਿ ਸਮਾਵਣ ਤੋਂ ਇਕ ਦਿਨ ਪਹਿਲੋਂ ਸੰਮਤ 1765 ਬਿ: ਪੰਜ ਕੱਤਕ ਸੁਦੀ ਚੌਥ ਦਿਨ ਬੁੱਧਵਾਰ (6 ਅਕਤੂਬਰ, 1708 ਈ:) ਨੂੰ ਸਦੀਵ ਕਾਲ ਲਈ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦੇ ਕੇ ਪੰਥ ਨੂੰ ਇਸ ਦੀ ਤਾਬਿਆ ਕੀਤਾ। ਅਸੀਂ ਇਸ ਮਜ਼ਮੂਨ ਨੂੰ ਪੰਜ ਹਿੱਸਿਆਂ ਵਿਚ ਵੰਡਦੇ ਹਾਂ, ਤਾਕਿ ਪਾਠਕਾਂ ਨੂੰ ਸਹੀ ਤੇ ਪੂਰੀ ਵਾਕਫ਼ੀਅਤ ਮਿਲ ਸਕੇ।

## (ੳ) ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ

(1) ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮਾਂ ਬੇਟਾ ਗੁਰੂ ਤੇਗ ਬਹਾਦਰ ਜੀ ਕਾ ਪੋਤਾ ਗੁਰੂ ਹਰਿ ਗੋਬਿੰਦ ਜੀ ਕਾ ਪੜਪੋਤਾ ਗੁਰੂ ਅਰਜਨ ਜੀ ਕਾ ਬੰਸ ਗੁਰੂ ਰਾਮਦਾਸ ਜੀ ਕੀ ਸੂਰਜ ਬੰਸੀ ਗੋਸਲ ਗੋਤਰਾ ਸੋਢੀ ਖਤਰੀ ਬਾਸੀ ਅਨੰਦਪੁਰ ਪ੍ਰਗਨਾ ਕਹਿਲੂਰ ਮੁਕਾਮ ਨਦੇੜ ਤਟ ਗੋਦਾਵਰੀ ਦੇਸ ਦਖਨ ਸੰਮਤ ਸਤਰਾਂ ਸੌ ਪੈਂਸਠ ਕਾਰਤਕ ਮਾਸ ਕੀ ਚਉਥ ਸੁਕਲਾ ਪਖੇ ਬੁਧਵਾਰ ਕੇ ਦਿਹੁ ਭਾਈ ਦੈਆ ਸਿੰਘ ਸੇ ਬਚਨ ਹੋਆ ਸ੍ਰੀ ਗ੍ਰੰਥ ਸਾਹਿਬ ਲੈ ਆਉ। ਬਚਨ ਪਾਇ ਦੈਆ ਸਿੰਘ ਸ੍ਰੀ ਗ੍ਰੰਥ ਸਾਹਿਬ ਲੈ ਆਏ। ਗੁਰੂ ਜੀ ਨੇ ਪਾਂਚ ਪੈਸੇ ਨਰੀਏਰ ਆਗੇ ਭੇਟਾ ਰਾਖ ਮਾਥਾ ਟੇਕਾ। ਸਰਬੱਤ ਸੰਗਤ ਸੇ ਕਹਾ ਮੇਰਾ ਹੁਕਮ ਹੈ ਮੇਰੀ ਜਗ੍ਹਾ ਸ੍ਰੀ ਗ੍ਰੰਥ ਜੀ ਕੋ ਜਾਨਨਾ। ਜੋ ਸਿੱਖ ਜਾਨੇਗਾ ਤਿਸ ਕੀ ਘਾਲ ਥਾਇ ਪਏਗੀ ਗੁਰੂ ਤਿਸ ਕੀ ਬਹੁੜੀ ਕਰੇਗਾ ਸਤ ਕਰ ਮਾਨਨਾਂ।[1]

ਸ੍ਰੀ ਮੁਖਬਾਕ ਪਾਤਸ਼ਾਹੀ ੧੦
ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।੧।
ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ।
ਜਾ ਕਾ ਹਿਰਦਾ ਸੁਧ ਹੈ ਖੋਜ ਸ਼ਬਦ ਮੇਂ ਲੇਹ।੨।[2]

(2) ਗੁਰੂ ਗ੍ਰੰਥ ਕਲਜੁਗ ਭਯੋ ਸ੍ਰੀ ਗੁਰ ਰੂਪ ਮਹਾਨ।
ਦਸ ਪਾਤਸ਼ਾਹੀਆਂ ਰੂਪ ਇਹ ਗੁਰੂ ਗ੍ਰੰਥ ਜੀ ਜਾਨ।

---

1. ਇਸ ਲਿਖਤ ਦਾ ਲਿਖਾਰੀ ਵਹੀ ਬਾਚਾ ਭਾਈ ਨਰਬੁਦ ਸਿੰਘ 'ਭੱਟ' ਬੇਟਾ ਕੇਸ਼ੋ ਸਿੰਘ ਦਾ, ਉਸ ਸਮੇਂ ਨੰਦੇੜ ਗੁਰ-ਚਰਨਾਂ ਵਿਚ ਹਾਜ਼ਰ ਸੀ।
*('ਲੁਬਾਣਾ ਭਾਈਚਾਰਾ', ਸੰਪਾ. ਸ. ਰਣਧੀਰ ਸਿੰਘ (ਹਿ:ਗੀ: ਸਕਾਲਰ), ਸਫ਼ਾ 33)*
2. ਭੱਟ ਵਹੀ ਭਾਦਸੋ* ਪ੍ਰਗਨਾ ਥਾਨੇਸਰ।
*ਭੱਟਾਂ ਦੀਆਂ ਟੋਲੀਆਂ 41 ਹਨ। ਇਨ੍ਹਾਂ ਦੀਆਂ ਵਹੀਆਂ ਦੇ ਨਾਮ ਵਹੀ ਤਲਉਂਡਾ ਮੁਲਤਾਨੀ ਸਿੰਧੀ, ਪੂਰਬੀ ਬਨਭੌਰੀ ਤੇ ਕਰਸਿੰਧੂ ਆਦਿ ਹਨ।

ਗੁਰੂ ਦਰਸ ਜਿਹ ਦੇਖਨਾਂ ਸ੍ਰੀ ਗੁਰੂ ਗ੍ਰੰਥ ਦਰਸਾਇ॥
ਤਾਤ ਕਰਨ ਗੁਰ ਸਿਉਂ ਚਹੇ ਪਢੇ ਗ੍ਰੰਥ ਮਨ ਲਾਇ॥[3]

(3) ਗੁਰਿਆਈ ਕਾ ਨਹਿ ਅਬ ਕਾਲ।
ਤਿਲਕ ਨ ਦੇਵਹਿਗੇ ਕਿਸ ਭਾਲ॥੯੬॥...
ਲੜ ਪਕੜਾਇ ਸਬਦ ਕਾ ਰੂਪ।
ਜੋ ਮਾਨੇ ਸੋ ਸਿੰਘ ਅਨੂਪ॥੯੭॥
ਦਰਸਨ ਗੁਰ ਕਾ ਹੈ ਸਵਧਾਨ।
ਸ੍ਰੀ ਗ੍ਰੰਥ[4] ਜੀ ਸਾਹਿਬ ਮਾਨ।
ਲੈ ਆਵੋ ਤਾ ਕੋ ਯਾ ਥਾਨਾ।
ਲੈ ਆਏ ਗੁਰ ਦਸਮ ਸੁਜਾਨਾ॥੯੮॥...
ਲੈ ਕੇ ਤਾਹਿ ਅਰਪ ਕੀ ਬੰਦਨ[5]।
ਪ੍ਰਦਖਨ ਕਰਤੇ ਮਨ ਰੰਗਨ॥...॥੧੦੦॥
ਯਾ ਸਮ ਔਰ ਕੋਈ ਗੁਰ ਨਾਹੀ।
ਬਿਨਾ ਕਾਨ ਸਚੁ ਬਾਕ ਭਨਾਹੀ...॥੧੦੧॥...
ਗ੍ਰੰਥ ਗੁਰੂ ਮੈ ਨਿਹਚਾ ਧਾਰੇ।
ਤਾ ਬਿਨ ਚਾਹ ਨਾ ਧਰੋ ਪਿਯਾਰੇ।
ਤਾਂ ਕੀ ਵਾਂਛਾ ਸਭ ਗੁਰ ਪੂਰੈ।
ਯਾ ਪਰ ਨਿਸਚਾ ਭ੍ਰਮ ਸਭ ਦੂਰੈ॥੧੩੬॥[6]

---

3. ਭਾਈ ਸੋਹਨ ਸਿੰਘ ਗੁਲਾਟੀ†, *ਗੁਰਬਿਲਾਸ ਪਾਤਿਸ਼ਾਹੀ ਛੇਵੀਂ**, ਵਾਸੀ ਝੰਗ, ਅਧਿ: ਚੌਥਾ, 1718 ਈ:।

 * ਇਸ ਦੀ ਇਕ ਕਾਪੀ ਸੰਮਤ 1778 ਬਿ: (1721 ਈ:) ਫਲਗੁਨ (ਫੱਗਣ) ਸੁਦੀ ਛਟ ਦੀ ਲਿਖੀ ਭਾਈ ਮਹਾਂ ਸਿੰਘ ਬੱਝੀ ਦੀ ਕਲਮ ਤੋਂ ਜ਼ਿਲ੍ਹਾ ਝੰਗ ਦੇ ਪਿੰਡ ਲਊ ਵਿਖੇ ਸ੍ਰੀ ਦਸਮੇਸ਼ ਜੀ ਦੇ ਹਜ਼ੂਰੀ ਸਿੱਖ ਸੰਤ ਪ੍ਰੇਮ ਦਾਸ 'ਉਦਾਸੀ' ਦੇ ਨਿਵਾਸ ਅਸਥਾਨ 'ਤੇ ਸੀ। ਇਸ ਡੇਰੇ ਦੇ ਸਾਧ ਹੁਣ ਰੋਹਤਕ ਦੇ ਜ਼ਿਲ੍ਹੇ ਵਿਚ ਆਬਾਦ ਹਨ।

 † ਭਾਈ ਸੋਹਨ ਸਿੰਘ ਸ੍ਰੀ ਦਮੋਦਰ ਦਾਸ 'ਪਟਵਾਰੀ' ਕਰਤਾ *ਹੀਰ ਰਾਂਝਾ* ਦੀ ਬੰਸ ਵਿੱਚੋਂ ਸੀ। ਇਸ ਨੇ ਜਿਹੜੀ ਕਥਾ ਭਾਈ ਮਨੀ ਸਿੰਘ ਤੋਂ ਗੁਰਦੁਆਰਾ ਨਾਨਕਸਰ ਪਿੰਡ ਬਾਗ਼ਾਂ ਵਾਲੇ, ਜ਼ਿਲ੍ਹਾ ਝੰਗ ਵਿਚ ਭਾਈ ਭਗਤ ਸਿੰਘ 'ਸਿੱਕਾ' ਆਦਿ ਸਰੋਤਿਆਂ ਸਮੇਤ ਸੁਣੀ ਸੀ, ਉਸ ਨੂੰ ਇਸ ਨੇ *ਗੁਰਬਿਲਾਸ ਪਾਤਿਸ਼ਾਹੀ ਛੇਵੀਂ* ਦੇ ਰੂਪ ਵਿਚ ਕਲਮਬੰਦ ਕੀਤਾ।

4. (ੳ) ਬਾਅਦ ਵਫ਼ਾਤ ਗੁਰੂ ਗੋਬਿੰਦ ਸਿੰਘ ਯਿਹ ਦਮਦਮੀ ਬੀੜ ਨਦੇੜ ਸੇ ਮਾਤਾ ਸਾਹਿਬ ਦੇਈ ਦੇਹਲੀ ਮੇਂ ਲੇ ਆਈ ਯਹਾਂ ਸੇ ਪੰਜਾਬ ਆਈ।... ਬਾਬਾ ਬੰਦਾ ਸਿੰਘ ਸਾਹਿਬ ਗਾਮ ਟਾਂਡਾ ਢੋਏ ਕਾ ਤੁਅਲਕਾ ਰਿਆਸੀ ਸੇ ਜਾਤੇ ਹੂਏ ਭਾਈ ਮੋਹਰ ਸਿੰਘ ਧੂਤੇ ਕੋਹਾਂ ਆਪਣੀ ਬੀਵੀ ਸਾਹਿਬ ਕੁਰਾਂ ਦੇ ਹਵਾਲੇ ਕੀ। ...ਮਿਸਲੋਂ ਕੇ ਜ਼ਮਾਨੇ ਮੇਂ ਯਿਹ ਬੀੜ ਬਡੇ ਘਲੂਘਾਰੇ ਮੇਂ ਗਾਂਮ ਗਹਿਲ ਤੁਅਲੁਕਾ ਭਦੌਰ ਮੇਂ ਰਹਿ ਗਈ ਥੀ।

 *(ਭਾਈ ਤੋਲਾ ਸਿੰਘ ਖ਼ਾਨੇਵਾਲੀਆ, 'ਅਹਿਵਾਲ ਮੁਤਅਲੁਕਾ ਖ਼ਾਨਦਾਨ ਬਾਬਾ ਬੰਦਾ ਸਿੰਘ ਸਾਹਿਬ', 1827 ਬਿ: [1770 ਈ:])*

 (ਅ) ਰਤਨ ਸਿੰਘ 'ਭੰਗੂ', *ਪ੍ਰਾਚੀਨ ਪੰਥ ਪ੍ਰਕਾਸ਼*, ਛਾਪ ਤੀਜੀ, 1841 ਈ:, ਸਫ਼ਾ 343.

 (ੲ) ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼*, ਛਾਪ ਚੌਥੀ, 1879 ਈ:, ਸਫ਼ਾ 825.

5. ਪੰਥ ਨਰਬੁਦ ਸਿੰਘ ਹਜ਼ੂਰੀ ਦੇ ਮੁਤਾਬਿਕ ਪ੍ਰਦਖਣਾ ਨਹੀਂ ਕੀ।

6. ਕਵੀ ਕੋਇਰ ਸਿੰਘ* ਲਾਹੌਰੀ, *ਗੁਰਬਿਲਾਸ ਪਾ: ਦਸਵੀਂ*, ਭਾਈ ਮਨੀ ਸਿੰਘ ਮੱਤ ਵਖਿਆਨ, ਅਧਿ: ਇਕੀਸਮੋਂ, 1808 ਬਿ: (1751 ਈ:)।

 * ਇਸ ਨੇ ਦਾਵਾ ਕੀਤਾ ਹੈ ਕਿ ਮੈਂ ਭਾਈ ਮਨੀ ਸਿੰਘ ਹਜ਼ੂਰੀ ਤੇ ਹੋਰ ਗੁਰਮੁਖ ਸਿੱਖਾਂ ਪਾਸੋਂ ਸੁਣ ਕੇ ਲਿਖਿਆ ਹੈ।

(4) "ਗਰੀਬ ਨਿਵਾਜ਼! ਸਿੱਖ-ਸੰਗਤਿ ਹੈ ਤੇਰੀ, ਇਸ ਦਾ ਕੀ ਹਵਾਲ?"
ਬਚਨ ਕੀਤਾ: "ਗ੍ਰੰਥ ਹੈ ਗੁਰੂ, ਲੜ ਪਕੜੋ ਅਕਾਲ"॥੬੭੯॥...
ਆਪਸ ਵਿਚਿ ਕਰਨਾ ਪਿਆਰ, ਪੰਥ ਦੇ ਵਾਧੇ ਨੂੰ ਲੋਚਣਾ।
ਆਗਿਆ ਗ੍ਰੰਥ ਸਾਹਿਬ ਦੀ ਕਰਨੀ, ਸ਼ਬਦ ਦੀ ਖੋਜਣਾ॥੬੮੦॥...
ਜੋਤਿ ਨਾਲਿ ਜੋਤਿ ਜਾਇ ਅਕਾਲ ਪੁਰਖ ਵਿਚਿ ਸਮਾਣੀ।
ਰਾਤੋ ਰਾਤੀਂ ਕੀਤਾ[7] ਸਿਸਕਾਰੁ,
ਇਸਨਾਨ ਕਰਾਇ ਗੁਲਾਬ ਅਤੇ ਗੰਗਾ ਦੇ ਪਾਣੀ॥੬੮੨॥[8]

(5) ਦਸਵਾਂ ਪਾਤਸ਼ਾਹ ਗੱਦੀ ਗੁਰਿਆਈ ਦੀ ਗ੍ਰੰਥ ਸਾਹਿਬ ਨੂੰ ਦੇ ਹੈ ਗਿਆ।
ਅੱਜ ਪ੍ਰਤੱਖ ਗੁਰੂ ਅਸਾਡਾ ਗ੍ਰੰਥ ਸਾਹਿਬ ਹੈ,
ਸੋਈ ਗਿਆ, ਜੋ ਗ੍ਰੰਥੋਂ ਗਿਆ॥੨੬੪॥
ਜਿਤਨਾ ਹੋਇ ਆਵੈ, ਤਿਤਨਾ ਗ੍ਰੰਥ ਸਾਹਿਬ ਦੇ ਬਚਨ ਕਮਾਵੈ।
ਬਿਨਾਂ ਗ੍ਰੰਥ ਕੋਈ ਹੋਰ ਨ ਜਾਣੇ, ਗ੍ਰੰਥ ਸਾਹਿਬ ਹੈਨਿ ਦੁਇ ਸਕੇ ਭਾਈ।
ਇਕ ਹੈ ਵਡਾ ਇਕ ਛੋਟਾ ਕਹਾਈ॥੨੬੫॥[9]

(6) ਤਬ ਸਿਖਾਂ ਨੇ ਪੂਛਾ ਅਬ ਦਰਸ਼ਨ ਕਹਾਂ ਕਰਹਿ।
ਸਤਿਗੁਰ ਦੀਨ ਦਇਆਲ ਬਚਨ ਕੀਆ—
ਜੋ ਦਸ ਹਮਾਰੇ ਰੂਪ ਪੂਰਨ ਭਏ।
ਅਬ ਮੇਰੀ ਜਾਹਗਾ ਗੁਰੂ ਗ੍ਰੰਥ ਸਾਹਿਬ ਕਾ ਪਾਠ ਕਰਨਾ।
ਮੇਰੇ ਸੇ ਬਾਤਾਂ ਹੋਇਗੀ...
ਨਿਜ ਪਦ ਨਿਰਬਾਨ ਮੇਂ ਪ੍ਰਭ ਲੀਨ ਭਏ।...
ਸਸਕਾਰ ਗੁਰੂ ਜੀ ਕੇ ਸਰੀਰ ਕਾ ਕੀਆ।
ਸ੍ਰੀ ਗੁਰੂ ਸਾਹਿਬ ਜੀ ਕੀ ਜਗ੍ਹਾ ਗੁਰੂ ਗ੍ਰੰਥ ਸਾਹਿਬ ਕੋ ਜਾਨਨਾ।[10]

(7) ਗੁਰੂ ਜੀ ਨੇ ਦੈਆ ਸਿੰਘ ਸੇ ਕਹਾ ਭਾਈ ਸਿੱਖਾ ਸ੍ਰੀ ਗ੍ਰੰਥ ਜੀ ਲੈ ਆਈਏ। ਅਸਾਂ ਇਸੇ ਗੁਰਤਾ ਦੇਨੀ ਹੈ ਬਚਨ ਪਾਇ ਭਾਈ ਦੈਆ ਸਿੰਘ ਨੇ ਸ੍ਰੀ ਗ੍ਰੰਥ ਜੀ ਲਿਆਇ ਪ੍ਰਕਾਸ਼ ਕੀਆ। ਪਾਂਚਾ ਅੰਮ੍ਰਿਤ ਤਿਆਰ ਕਰਕੈ ਏਕ ਸਿਖ ਨੇ ਚੌਕੀ ਤੇ ਲਾਇ ਰਾਖਾ। ਅਰਦਾਸ ਉਪਰੰਤ ਸਤਿਗੁਰੂ ਜੀ ਸ੍ਰੀ ਗ੍ਰੰਥ ਜੀ ਸੇ ਗੁਰਤਾ ਦੇਨੇ ਲਾਗੇ। ਗੁਰੂ ਸਾਹਿਬ ਨੇ ਪਾਂਚ ਪੈਸੇ ਏਕ ਨਰੀਏਰ ਹਾਥ ਮੇਂ ਲੇ ਭਾਈ ਦੈਆ ਸਿੰਘ ਸੇ ਕਹਾ ਇਨੇ ਸ੍ਰੀ ਗ੍ਰੰਥ ਜੀ ਆਗੇ ਟਿਕਾਇ ਦਿਉ ਸ੍ਰੀ ਮੁਖ ਥੀਂ ਇੰਜ ਬਚਨ ਹੋਆ:

ਦੋਹਰਾ॥ ਆਗਿਆ ਭਈ ਅਕਾਲ ਕੀ, ਤਬੀ ਚਲਾਯੋ ਪੰਥ।
ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ॥੧॥
ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ।
ਜਾ ਕਾ ਹਿਰਦਾ ਸੁਧ ਹੈ ਖੋਜ ਸ਼ਬਦ ਮੇਂ ਲੇਹ॥੨॥

ਇਨ੍ਹਾਂ ਦੋਹਾਂ ਸ਼ਲੋਕਾਂ ਕੇ ਉਪਰੰਤ ਸਤਿਗੁਰਾਂ ਧੀਮੀ ਅਵਾਜ਼ ਸੇ ਆਪਣੀ ਰਸਨਾ ਸੇ ਏਕ ਸ਼ਬਦ ਕਾ ਉਚਾਰਨ ਕੀਆ:

---

7. (ੳ) *ਸ੍ਰੀ ਗੁਰ ਸੋਭਾ* ਦਾ ਲਿਖਾਰੀ ਲਿਖਨ ਕਾਲ 1741 ਈ:।
(ਅ) *ਵਾਰਤਕ ਮਹਿਮਾ ਪ੍ਰਕਾਸ਼* ਦਾ ਲਿਖਾਰੀ ਲਿਖਨ ਕਾਲ 1741 ਈ:। ਇਹ ਦੋਵੇਂ ਲਿਖਦੇ ਹਨ ਕਿ ਸਤਿਗੁਰਾਂ ਦਾ ਸਸਕਾਰ ਰਾਤੋ ਰਾਤ ਕਰ ਦਿੱਤਾ ਸੀ।
8. ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਸੰਪਾ. ਡਾ. ਰਤਨ ਸਿੰਘ ਜੱਗੀ, ਚਰਨ ਦਸਵਾਂ, 1826 ਬਿ: (1769 ਈ:), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।
9. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਚੌਧਵਾਂ।
10. ਕਵਿ ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਸੰਪਾ. ਡਾ. ਗੋਬਿੰਦ ਸਿੰਘ ਲਾਂਬਾ, ਸਾਖੀ ਵੀਹਵੀਂ, ਸਾਖੀ 'ਸਤਾਈਵੀਂ', 1776 ਈ: (1833 ਬਿ:), ਸਫ਼ਾ 89, ਭਾਸ਼ਾ ਵਿਭਾਗ ਪੰਜਾਬ, ਪਟਿਆਲਾ।

ਮਾਰੂ ਮਹਲਾ ੫

ਖੁਲ੍ਹਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ॥
ਸਰਮੁ ਥਾਕਾ ਪਾਏ ਬਿਸਰਾਮਾਂ ਮਿਟਿ ਗਈ ਸਗਲੀ ਧਾਈ॥
ਅਬ ਮੋਹਿ ਜੀਵਨ ਪਦਵੀ ਪਾਈ॥...
ਨਿਰਭਉ ਭਏ ਸਗਲ ਭੈ ਖੋਏ ਗੋਬਿੰਦ ਚਰਣ ਓਟਾਈ॥
ਨਾਨਕ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ[11] ॥੪॥੬॥[12]

(8) ਅਕਾਲ ਪੁਰਖ ਕੇ ਬਚਨ ਸਿਉ ਪ੍ਰਗਟਿਓ ਪੰਥ ਮਹਾਨ।
ਗ੍ਰੰਥ ਪੰਥ ਗੁਰ ਮਾਨੀਐ ਤਾਰੇ ਸਕਲ ਕੁਲਾਨ।
ਗ੍ਰੰਥ ਗੁਰੂ ਇਕਾਦਸੋ ਬਚਨ ਤਾਂਹਿ ਰਿਦ ਧਾਰ।
ਪਾਵੇ ਮੁਕਤ ਦਵਾਰ ਕੋ ਕਹਯੋ ਸਤ ਯਹ ਸਾਰ।[13]

(9) ਦਸ ਅਵਤਾਰ ਗੁਰ ਏਕ ਸਮ ਜੋ ਜਾਨੋ ਸੋ ਮੇਰ।
ਏਕ ਦਸਾ ਗੁਰੂ ਗ੍ਰੰਥ ਜੀ ਬਾਣੀ ਸਤਿਗੁਰ ਹੇਰ।[14]

(10) ਹੇ ਖਾਲਸਾ ਜੀ ਇਸੀ ਤਰ੍ਹਾਂ ਮੇਰਾ ਗਿਆਰ੍ਹਵਾਂ ਅਵਤਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜਾਨੋ।[15]

(11) ਗੁਰੂ ਗ੍ਰੰਥ ਸਾਹਿਬ ਕੋ ਗੁਰਿਆਈ ਦੇ ਕਰ ਅਰਦਾਸ ਕਰ ਕੇ ਅਰ ਖਾਲਸੇ ਸੇ ਖੁਸ਼ੀ ਲੇ ਕਰ ਆਪ ਨੇ ਚਰਨੋਂ ਕੇ ਪਾਸ ਸਸਕਾਰ ਅਸਥਾਨ ਚੰਦਨ ਕੇ ਅੰਗੀਠੇ ਤੇ ਆ ਬਰਾਜੇ।[16] ਜੋਗ ਸਾਧਨ ਕਰਕੇ ਅਗਨ ਪ੍ਰਗਟਾਇ ਕਰ ਸਰੀਰ ਕਾ ਦਾਹ ਕੀਆ।[17]

## (ਅ) ਪੰਥ ਨੇ ਚੜ੍ਹਾਈ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੇ ਆਗਿਆ ਮੰਗਣੀ

(ੳ) ਗੁਰੂ ਗ੍ਰੰਥ ਮਹਾਰਾਜ, ਕਰੋ ਸੇਵਕਾਂ ਦੈ ਕਾਜ,
ਰਖੋ ਖਾਲਸੇ ਦੀ ਲਾਜ, ਗੁਰੂ ਆਪ ਦਸਮੇਸ਼ ਜੀ।
ਸੁਣਾ ਵਾਕ ਥੀ ਅਕਾਲੀ, ਭਖੀ ਖਾਲਸੇ ਕੂੰ ਲਾਲੀ,
ਗੁਰੂ ਆਪ ਸਾਡਾ ਵਾਲੀ, ਉਨ੍ਹੇ ਕਟਣੇ ਕਲੇਸ਼ ਜੀ।
ਕਰ ਅਰਦਾਸ ਫੌਜ, ਖਾਲਸੇ ਕੀ ਚਲੀ ਖਾਸ,
ਗਈ ਰਾਮਸਰ ਪਾਸ, ਗੈਲ ਲਰਨ ਤੁਰਕੇਸ ਜੀ।
ਸੇਵਾ ਹਰੀ ਬਲਿਹਾਰੀ, ਜਾਵਾਂ ਖਾਲਸੇ ਥੀਂ ਵਾਰੀ,
ਜਿਵੇਂ ਰਾਮ ਅਵਤਾਰੀ ਆਯਾ, ਚੜ੍ਹ ਕੇ ਲੰਕੇਸ਼ ਜੀ॥੧੨੫॥...
ਢਾਈ ਜਾਮ ਭੇੜਾ ਭਯੋ, ਮਰਨ ਮਾਰਨਾ ਮੰਡ।
ਦੁਸ਼ਟ ਉਭੈ ਬਚ ਨਿਕਲ ਗਏ, ਚੂਹੜ ਦੇਵਾ ਘੰਡ॥੧੨੯॥

---

11. ਸਤਿਗੁਰਾਂ ਕੀ ਦੇਹ ਕਾ ਇਸ਼ਨਾਨ ਕਰਾਇ ਸਸਤਰ ਬਸਤਰ ਸਜਾਇ ਚਿਖਾ ਤੇ ਰਾਖ ਅਗਨੀ ਦਈ ਗਈ। ਸੋਹਲਾ ਕੇ ਪਾਠ ਉਪਰੰਤ ਅਰਦਾਸਾ ਸੋਧ ਕੇ ਦੇਗ ਬਰਤਾਈ ਦਿਨੁ ਚਢਨੇ ਪਹਿਲੇ ਸਾਰਾ ਕਾਰਜ ਸਿਰੇ ਚਾੜ੍ਹਿਆ ਗਿਆ।... *(ਸੁਰੂਪ ਸਿੰਘ ਕੌਸ਼ਿਸ਼, 'ਗੁਰੂ ਕੀਆਂ ਸਾਖੀਆਂ', ਸਾਖੀ 112)*
12. ਸੁਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ 111-12, 1847 ਬਿ: (1790 ਈ:)।
13. ਭਾਈ ਭੂਪ ਸਿੰਘ, *ਸੁਧਰਮ ਮਾਰਗ ਗ੍ਰੰਥ*, ਅਧਿ: ਚੌਥਾ, 1860 ਬਿ: (1803 ਈ:)।
14. *ਸੌ ਸਾਖੀ*, ਲਿਖਤੀ ਨੁਸਖ਼ਾ, ਸਾਖੀ 18ਵੀਂ, 1890 ਬਿ: (1833 ਈ:)।
15. *ਗੋਬਿੰਦ ਗੀਤਾ*, ਲਿਖਤੀ ਨੁਸਖ਼ਾ, 1891 ਬਿ: (1834 ਈ:)।
16. ਪ੍ਰਾਚੀਨ ਲਿਖਤ ਦੇ ਮੁਤਾਬਿਕ ਸਿੰਘਾਂ ਗੁਰੂ ਜੀ ਦੀ ਦੇਹ ਦਾ ਸਸਕਾਰ ਕੀਤਾ।
17. ਗੁਲਾਬ ਸਿੰਘ, *ਗੁਰਪ੍ਰਣਾਲੀ*, 1851 ਈ:।

ਤੀਨ ਕੋਸ ਗੁਰੂ ਚੱਕ ਥੀਂ, ਹੋਇਆ ਇਹ ਘਮਸਾਨ[18]।
ਸਤ੍ਰਹ ਸੈ ਛਿਆਹਟ ਆਹਾ, ਮਧ ਵਿਸਾਖ ਪਹਿਚਾਣ॥੧੩੦॥[19]

(ਅ) ਬੋਲਯੋ ਚੜ੍ਹ ਸਿੰਘ ਹਥ ਰੱਖ ਸ਼ਮਸ਼ੇਰ।
ਮਾਰੋ ਕਸੂਰ[20] ਨ ਲਾਵੋ ਡੇਰ॥੨੨॥
ਸਤਿਗੁਰ ਬਹਾਨਾ ਹੋਗ ਬਨਾਯਾ।
ਹਮ ਪੈ ਬ੍ਰਾਹਮਣ ਹੋਗ ਪੁਚਾਯਾ।
ਲੇ ਹੋ ਦਰਬਾਰੇ ਗ੍ਰੰਥ ਅਵਾਜ।
ਦੇਉਗਾ ਬਚਨ ਹੋਣ ਕਾਜ ਅਕਾਜ॥੨੩॥...
ਤਬ ਸਭ ਖਾਲਸੋ ਗਯੋ ਦਰਬਾਰ।
ਹਾਥ ਜੋੜ ਸਭ ਇਕ ਮਨ ਧਾਰ।
ਦੀਜੈ ਆਵਾਜ਼ ਜੋ ਕਰਨੇ ਹੋਈ।
ਤੂੰ ਸਤਿਗੁਰ ਹਮ ਸਿੱਖ ਹੈ ਤੋਈ।...
ਤੂੰ ਗੁਰੂ ਗ੍ਰੰਥ ਸੱਚੀ ਹੈ ਦੇਹ।
ਸਿਖ ਸੰਗਤ ਕੋ ਸਚ ਬਾਕ ਦੇਹ।
ਗ੍ਰੰਥ ਬਚਨ ਸੁਨ ਖੁਸ਼ ਭਏ ਲਈ ਕਸੂਰ ਜਨਮਾਰ।
ਕਰੋ ਨਗਾਰੇ ਜੀਤ ਕੇ, ਗੁਰ ਫਤੇ ਸੁ ਊਚ ਉਚਾਰ॥੨੯॥[21]

## (ੲ) ਪ੍ਰਾਚੀਨ ਅਰਦਾਸ ਦਾ ਨਮੂਨਾ

ੴ ਵਾਹਿਗੁਰੂ ਜੀ ਕੀ ਫਤੇ॥
ਸ੍ਰੀ ਭਗਉਤੀ ਜੀ ਸਹਾਇ ਵਾਰ ਸ੍ਰੀ ਭਗਉਤੀ ਜੀ ਕੀ॥ ਪਾਤਿਸ਼ਾਹੀ ੧੦॥
ਪ੍ਰਥਮੇ ਭਗਉਤੀ ਸਿਮਰ ਕੇ...ਸਭ ਥਾਈਂ ਹੋਇ ਸਹਾਇ॥੧॥
ਦਸਾਂ ਪਾਤਿਸਾਹੀਆਂ ਦਾ ਆਤਮਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਿਸ ਦੇ ਪਾਠ ਦਰਸ਼ਨ ਕਾ ਧਿਆਨ ਧਰ ਗਾਜੋ ਜੀ ਸ੍ਰੀ ਵਾਹਿਗੁਰੂ। ਸ੍ਰੀ ਨਨਕਾਣਾ ਸਾਹਿਬ, ਸ੍ਰੀ ਅੰਮ੍ਰਿਤਸਰ, ਤਰਨ ਤਾਰਨ, ਸ੍ਰੀ ਦੁਖ ਨਿਵਾਰਨ...ਸ੍ਰੀ ਗੰਗਾ ਜਮਨਾ ਸੁਰਸਤੀ ਗੁਦਾਵਰੀ...ਸਮੂੰਹ ਤੀਰਥਾਂ ਦਾ ਧਿਆਨ ਧਰ ਗਾਜੋ ਸ੍ਰੀ ਵਾਹਿਗੁਰੂ।... ਬਾਈਆਂ ਵਾਰਾਂ ਚੌਵੀਆਂ ਅਵਤਾਰਾਂ...ਸਮੂੰਹ ਸੰਗਤ ਜੀ ਦੇ ਚਰਨ ਕਮਲਾਂ ਦਾ ਧਿਆਨ ਧਰ ਗਾਜੋ ਜੀ ਸ੍ਰੀ ਵਾਹਿਗੁਰੂ...ਨਾਨਕ ਲਿਰਬਾਣ[22] ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।[23]

## (ਸ) ਪ੍ਰਾਚੀਨ ਨਾਮਧਾਰੀਆਂ ਦੀ ਮਰਯਾਦਾ

(1) ਨਾਮਧਾਰੀ ਸੰਪਰਦਾਇ ਪੰਥ ਦਾ ਅਟੁੱਟ ਅੰਗ ਸੀ ਬਾਬਾ ਬਾਲਕ ਸਿੰਘ ਯਾ ਬਾਬਾ ਰਾਮ ਸਿੰਘ ਨੇ ਆਪਣੇ ਆਪ ਨੂੰ ਗੁਰੂ ਨਹੀਂ ਅਖਵਾਇਆ। ਬਾਬਾ ਰਾਮ ਸਿੰਘ ਜੀ ਨੇ ਆਪਣੇ ਸੇਵਕ ਭਾਈ ਰਾਇ ਸਿੰਘ ਨੂੰ ਤਖਤ ਸ੍ਰੀ ਹਜ਼ੂਰ ਸਾਹਿਬ 'ਨੰਦੇੜ' ਭੇਜ ਕੇ ਗੁਰੂ ਮਰਯਾਦਾ ਦਾ ਪਤਾ ਕੀਤਾ।

---

18. ਭੱਟ ਤਲਉਂਡਾ ਪ੍ਰਗਨਾ ਜੀਂਦ ਤੇ ਸਮਕਾਲੀ, ਕ੍ਰਿਤ ਕਵਿ ਦਰਸ਼ਨ ਰਚਿਤ ਵਾਰ, ਅੰਮ੍ਰਿਤਸਰ।
19. ਕਵੀ ਸੇਵਾ ਸਿੰਘ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, 1860 ਬਿ: (1803 ਈ:), ਸੰਸਕਰਣ 2007, ਸਫ਼ਾ 72 ਤੇ 75, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ।
20. ਕਸੂਰ ਦੀਆਂ ਬਾਰ੍ਹਾਂ ਗੜ੍ਹੀਆਂ ਸਨ। ਇਸ ਸ਼ਹਿਰ ਦੇ ਆਗੇ ਕਭੀ ਹਮਲਾ ਨਹੀਂ ਹੋਇਆ ਸੀ।
21. ਰਤਨ ਸਿੰਘ 'ਭੰਗੂ', *ਉਕਤ ਰਚਨਾ*।
22. ਨਿਰਬਾਣ।
23. ਲਿਖਤੀ ਪੋਥੀ ਪੰਜ ਗ੍ਰੰਥੀ, 1951 ਬਿ: (1894 ਈ:)।

ਮੈਂ ਏਥੇ ਨਾਮਧਾਰੀ ਪੁਸਤਕਾਂ ਦਾ ਹਵਾਲਾ ਦੇਂਦਾ ਹਾਂ :

(2) ਦਸਮ ਗੁਰੂ ਕੀ ਰੀਤ ਸੰਭਾਲੋ।
ਲੋਕ ਦੂਹਨ ਮੇਂ ਕੋ ਰਖਵਾਲੋ।
ਪਾਂਚ ਕੱਕਾ ਵਾ ਨਾਮ ਇਸ਼ਨਾਨ।
ਦਾਨ ਕ੍ਰਿਆ ਸਤਿਗੁਰ ਸੁਖ ਦਾਨ।
ਗੁਰੂ ਗ੍ਰੰਥ ਮੇਂ ਜੋਈ ਲਿਖਿਆ।
ਸੋਈ ਧਾਰੋ ਮਨ ਮਹਿ ਸਿਖਿਆ।
ਫੇਰ ਕਰਯੋ ਜਾਉ ਅਬ ਚਲ ਨਗਰੀ।
ਦਸ਼ਮੇਸ਼ਵਰ ਕੀ ਰੀਤੀ ਸਗਰੀ।
ਕਛੁਕ ਰੋਜ ਰਹਿ ਕੇ ਤਿਹ ਭਾਈ।
ਲਿਖ ਲਿਆਵੋ ਰੀਤੀ ਸਮਦਾਈ।
ਗੁਰੂ ਗ੍ਰੰਥ ਕੇ ਸਭ ਅਰਥਾਊ।
ਊਹਾਂ ਰਹੋ ਭੋਗ ਸਭ ਪਾਊਂ।[24]

(3) ਗੁਰੂ ਗ੍ਰੰਥ ਗੁਰ ਪੰਥ ਕੋ ਗੁਰ ਸੁਤ ਪਿਆਰੇ ਪੰਚ।
ਤਿਨ ਕੋ ਮੇਰੀ ਬੰਦਨਾ, ਕਟੇ ਕਾਲ ਜਮ ਫੰਦ।[25]

ਇਹ ਦੋਵੇਂ ਪ੍ਰਾਚੀਨ ਲਿਖਤਾਂ ਹਨ। ਅੱਜ ਨਾਮਧਾਰੀ ਸੰਪ੍ਰਦਾਇ ਪੰਥ ਨਾਲੋਂ ਦਿਨ-ਬਦਿਨ ਦੂਰ ਹੋਈ ਜਾ ਰਹੀ ਹੈ ਤੇ ਇਹ ਦਸਮ ਸਤਿਗੁਰਾਂ ਤੋਂ ਬਾਦ ਯਾਰ੍ਹਵੀਂ, ਬਾਰ੍ਹਵੀਂ ਦੀ ਅਰਦਾਸ ਕਰਨ ਲੱਗ ਪਏ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਕਹਿਣਾ ਛੱਡ ਦਿੱਤਾ ਹੈ।

ਗੁਰੂ ਗੋਬਿੰਦ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦੇ ਕੇ ਸੰਮਤ 1765 ਬਿ: ਕੱਤਕ ਸੁਦੀ ਪੰਚਮੀ 6 ਕੱਤਕ ਬੁੱਧਵਾਰ (9 ਅਕਤੂਬਰ, 1708 ਈ:) ਨੂੰ ਪ੍ਰਲੋਕ ਪਿਆਨਾ ਕਰ ਗਏ ਸੀ। ਇਹ ਖ਼ਬਰ ਬਹਾਦਰ ਸ਼ਾਹ ਨੂੰ 26 ਸ਼ਬਾਨ ਸੰਨ ਬਹਾਦਰ ਸ਼ਾਹੀ (ਸੰਮਤ 1765 ਬਿ: 29 ਕੱਤਕ ਦਿਨ ਸ਼ਨੀਵਾਰ, 30 ਅਕਤੂਬਰ 1708 ਈ:) ਨੂੰ ਜ਼ਫ਼ਰਾਬਾਦ (ਬਿਹਾਰ) ਦੇ ਮੁਕਾਮ 'ਤੇ ਮਿਲੀ। ਜੈਸਾ ਕਿ ਲਿਖਿਆ ਹੈ :

26 ਸ਼ਬਾਨ 2 ਬਹਾਦਰ ਸ਼ਾਹੀ ਹੁਕਮ ਸੁਦ
ਬਪਿਸਰ ਗੁਰੂ ਗੋਬਿੰਦ ਰਾਉ ਨਾਨਕ ਪੰਥੀ
ਖਿਲਤ ਮਾਤਮੀ ਬਿਹੰਦ।

ਅਰਥਾਤ ਹੁਕਮ ਹੋਇਆ ਕਿ ਗੁਰੂ ਗੋਬਿੰਦ ਰਾਉ ਨਾਨਕ ਪੰਥੀ ਦੇ ਪੁੱਤਰ (ਪਾਲਿਤ ਅਜੀਤ ਸਿੰਘ ਬੁਰਹਾਨ ਪੁਰੀ) ਨੂੰ ਸੋਗੀ ਜੋੜਾ ਜਾਮਾ ਦੇ ਦਿਉ।

## (ਹ) ਨਾਮਧਾਰੀਆਂ ਦੀ ਮੌਜੂਦਾ ਪੁਜ਼ੀਸ਼ਨ

ਸੰਨ 1708 ਤੋਂ ਲੈ ਕੇ 1845 ਈ: ਤਕ 138 ਸਾਲ ਬਾਬਾ ਬੰਦਾ ਸਿੰਘ, ਭਾਈ ਬਾਜ ਸਿੰਘ, ਭਾਈ ਮਨੀ ਸਿੰਘ, ਭਾਈ ਤਾਰਾ ਸਿੰਘ ਡਲਵਾਂ, ਅਹਿਮਦ ਸ਼ਾਹ ਅਬਦਾਲੀ ਆਦਿ ਦੇ ਹਮਲੇ, ਬਾਰਾਂ ਮਿਸਲਾਂ ਦਾ ਜ਼ਮਾਨਾ, ਸਿੱਖ ਰਾਜ ਦਾ ਸਾਰਾ

---

24. ਭਾਈ ਧਿਆਨ ਸਿੰਘ ਨਾਮਧਾਰੀ*, *ਸ੍ਰੀ ਸਤਿਗੁਰੂ ਬਿਲਾਸ*, 1927 ਬਿ: (1870 ਈ:)।
*ਵਿੱਦਿਆ ਦਾਤਾ ਬਾਬਾ ਪ੍ਰਤਾਪ ਸਿੰਘ ਨਾਮਧਾਰੀ।
25. ਭਾਈ ਕਾਲਾ ਸਿੰਘ ਨਾਮਧਾਰੀ, *ਸ਼ਹੀਦ ਬਿਲਾਸ*, 1926 ਬਿ: (1869 ਈ:)।

ਸਮਾਂ; ਇਹ 138 ਸਾਲ ਬਣਦਾ ਹੈ। ਇਨ੍ਹਾਂ 138 ਸਾਲਾਂ ਵਿਚ ਦੇਹਧਾਰੀ ਗੁਰੂ ਕੋਈ ਨਹੀਂ, ਸਮੁੱਚਾ ਪੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਸਤਿਗੁਰੂ ਮੰਨਦਾ ਰਿਹਾ। ਸੰਮਤ 1902 ਬਿ: (1845 ਈ:) ਤੋਂ ਬਾਦ ਨਾਮਧਾਰੀ ਸੰਪ੍ਰਦਾਇਕ ਬਾਬਾ ਬਾਲਕ ਸਿੰਘ 'ਹਜੇਰੋ', ਬਾਬਾ ਰਾਮ ਸਿੰਘ 'ਭੈਣੀ', ਬਾਬਾ ਬੁਧ ਸਿੰਘ (ਹਰੀ ਸਿੰਘ) ਤੇ ਬਾਬਾ ਪ੍ਰਤਾਪ ਸਿੰਘ ਨੂੰ ਯਾਰ੍ਹਵਾਂ, ਬਾਰ੍ਹਵਾਂ, ਤੇਰ੍ਹਵਾਂ, ਚੌਧਵਾਂ, ਦੋ ਵੇਲੇ ਦੀ ਅਰਦਾਸ ਵਿਚ ਗੁਰੂ ਮੰਨਣ ਲੱਗ ਪਏ ਹਨ, ਜੋ ਬੜੀ ਭੁੱਲ ਤੇ ਮਨਮੱਤ ਹੈ।

•

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ - 2

ਸ੍ਰੀ ਦਸਮੇਸ਼ ਜੀ ਨੇ ਪ੍ਰਲੋਕ ਪਿਆਨੇ ਤੋਂ ਇਕ ਦਿਵਸ ਪਹਿਲੋਂ ਸੰਮਤ 1765 ਬਿ: 5 ਕੱਤਕ ਸੁਦੀ ਚੌਥ ਦਿਨ ਬੁਧਵਾਰ (9 ਅਕਤੂਬਰ, 1708 ਈ:) ਨੂੰ ਭਾਈ ਦਿਆ ਸਿੰਘ ਕੁ ਬੁਲਾਇ ਕੇ ਕਿਹਾ—ਸ੍ਰੀ ਗ੍ਰੰਥ ਸਾਹਿਬ ਲੈ ਆਉ, ਅਸਾਂ ਇਥੇ ਗੁਰਿਆਈ ਦੇਣੀ ਹੈ। ਭਾਈ ਦਿਆ ਸਿੰਘ ਜੀ ਸ੍ਰੀ ਗ੍ਰੰਥ ਸਾਹਿਬ ਲੈ ਆਏ। ਭੱਟ ਵਹੀ ਦਾ ਲਿਖਾਰੀ ਇੰਜ ਲਿਖਦਾ ਹੈ :

(ੳ) ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮਾ ਬੇਟਾ ਗੁਰੂ ਤੇਗ ਬਹਾਦਰ ਜੀ ਕਾ...ਸੰਬਤ ਸਤ੍ਰਾਂ ਸੇ ਪੈਸਠ ਕਾਰਤਕ ਮਾਸ ਕੀ ਚਉਥ ਸੁਕਲਾ ਪਖੇ ਬੁਧਵਾਰ ਕੇ ਦਿਹੁ। ਦੈਆ ਸਿੰਘ ਸੇ ਬਚਨ ਹੋਆ ਸ੍ਰੀ ਗ੍ਰੰਥ ਸਾਹਿਬ ਲੈ ਆਓ। ਬਚਨ ਪਾਇ ਦਿਆ ਸਿੰਘ ਸ੍ਰੀ ਗ੍ਰੰਥ ਸਾਹਿਬ ਲੇ ਆਏ। ਗੁਰੂ ਜੀ ਨੇ ਪਾਂਚ ਪੈਸੇ ਏਕ ਨਲੀਏਰ ਭੇਟਾ ਰਾਖ ਕੇ ਮਥਾ ਟੇਕਾ। ਸਰਬਤ ਸੰਗਤ ਸੇ ਕਹਾ ਮੇਰਾ ਹੁਕਮ ਹੈ—ਮੇਰੀ ਜਗਾ ਸ੍ਰੀ ਗ੍ਰੰਥ ਸਾਹਿਬ ਕੋ ਜਾਨਨਾ। ਜੋ ਸਿਖ ਜਾਨੇਗਾ ਤਿਸ ਕੀ ਘਾਲ ਥਾਂਇ ਪਏਗੀ ਗੁਰੂ ਤਿਸਕੀ ਬਹੁੜੀ ਕਰੇਗਾ।੧।

(ਅ) ਬਚਨ ਸ੍ਰੀ ਮੁਖਵਾਕ ਪਾਤਸ਼ਾਹੀ ੧੦
ਦੋਹਰਾ॥ ਆਗਿਆ ਭਈ ਅਕਾਲ ਕੀ, ਤਬੀ ਚਲਾਇਓ ਪੰਥ।
ਸਬ ਸਿਖਨ ਕੋ ਹੁਕਮ ਹੈ, ਗੁਰੂ ਮਾਨਓ ਗ੍ਰੰਥ।੨।
ਗੁਰੂ ਗ੍ਰੰਥ ਜੀ ਮਾਨਿਓ, ਪ੍ਰਗਟ ਗੁਰਾਂ ਕੀ ਦੇਹ।
ਜਾਂ ਕਾ ਹਿਰਦਾ ਸੁਧ ਹੈ, ਖੋਜ ਸਬਦ ਮੇਂ ਲੇਹ।੩।[1]

ਇਸ ਉਪਰੋਕਤ ਲਿਖਤ ਦੀ ਹਾਂ ਵਿਚ ਹਾਂ ਮਿਲਾਉਣ ਵਾਲੇ ਕੁਝ ਨਜ਼ਦੀਕੀ ਲਿਖਾਰੀਆਂ ਦੀਆਂ ਲਿਖਤਾਂ ਇਹ ਹਨ :

(ੳ) ਦੋਹਰਾ॥ ਗੁਰੂ ਗ੍ਰੰਥ ਕਲ ਜੁਗ ਭਯੋ ਸ੍ਰੀ ਗੁਰੂ ਰੂਪ ਮਹਾਨ।
ਦਸ ਪਾਤਸਾਹੀਆ ਰੂਪ ਇਹ[2] ਗੁਰੂ ਗ੍ਰੰਥ ਜੀ ਜਾਨ॥੧੪੧੨॥
ਗੁਰੂ ਦਰਸ ਜਿੰਹ ਦੇਖਨਾਂ ਸ੍ਰੀ ਗ੍ਰੰਥ ਦਰਸਾਇ।
ਬਾਤ ਕਰਨ ਗੁਰ ਸਿਉਂ ਚਹੈ ਪਢੇ ਗ੍ਰੰਥ ਮਨ ਲਾਇ॥੧੪੧੩॥[3]

---

1. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ ਤੇ ਭੱਟ ਵਹੀ ਮੁਲਤਾਨੀ ਸਿੰਧੀ।
2. ਪੰਜਵੇਂ ਸਤਿਗੁਰਾਂ ਦੇ ਸਮੇਂ ਭਵਿੱਖਤ ਬਚਨ।
3. ਭਾਈ ਸੋਹਨ ਸਿੰਘ ਗੁਲਾਟੀ*, *ਗੁਰਬਿਲਾਸ ਪਾਤਿਸ਼ਾਹੀ ਛੇਵੀਂ*, ਵਾਸੀ ਝੰਗ, ਅਧਿ: ਚੌਥਾ, 1718 ਈ:†
   * ਅਰੋੜਾ ਗਲਾਤੀ ਮੋੜਾਂ।
   † ਪ੍ਰਥਮੇ ਇਹ ਪੁਸਤਕ ਭਾਈ ਸੋਹਨ ਸਿੰਘ ਝਾਂਗੀ ਨੇ ਬਾਗ਼ਾਂਵਾਲਾ, ਜ਼ਿਲ੍ਹਾ ਝੰਗ ਨਿਵਾਸੀ ਸ੍ਰੀ ਦਸਮੇਸ਼ ਦੇ ਹਜ਼ੂਰੀ ਭਾਈ ਭਗਤ ਸਿੰਘ 'ਸਿੱਕਾ' ਦੇ ਉੱਦਮ ਨਾਲ ਗੁਰਦੁਆਰਾ ਸ੍ਰੀ ਨਾਨਕਸਰ ਬਾਗ਼ਾਂਵਾਲੇ ਵਿਚ ਲਿਖੀ। ਇਹ ਪੁਸਤਕ 1718 ਈ: ਵਿਚ ਸਮਾਪਤ ਹੋਈ। ਸ੍ਰੀ ਦਸਮੇਸ਼ ਜੀ ਦੇ ਪ੍ਰਲੋਕ ਪਿਆਨੇ ਤੋਂ ਦਸ ਸਾਲ ਬਾਦ। ☛

(ਅ) ਗੁਰਿਆਈ ਕਾ ਨਹਿ ਅਬ ਕਾਲ।
ਤਿਲਕ ਨ ਦੇਵਹਿਗੇ ਕਿਸ ਭਾਲ॥੯੬॥
ਸਰਬ ਸੁ ਸੰਗਤਿ ਖਾਲਸਾ ਮਾਨ।
ਸ੍ਰੀ ਅਸਿਕੇਤੁ ਗੋਦੁ ਮੈ ਜਾਨ।
ਲੜ ਪਕੜਾਇ ਸਬਦ ਕਾ ਰੂਪ।
ਜੋ ਮਾਨੇ ਸੋ ਸਿੰਘ ਅਨੂਪ॥੯੭॥
ਦਰਸਨ ਗੁਰ ਕਾ ਹੈ ਸਵਧਾਨ।
ਸ੍ਰੀ ਗ੍ਰੰਥ ਜੀ ਸਾਹਿਬ ਮਾਨ।
ਲੈ ਆਵੋ ਤਾ ਕੋ ਯਾ ਥਾਨਾ।
ਲੈ ਆਏ ਗੁਰ ਦਸਮ ਸੁਜਾਨਾ॥੯੮॥
ਸੁਨ ਕੈ ਕਹਾ ਏਹੁ ਇਤਿਹਾਸ।
ਚਲੋ ਆਦਿ ਸਤਿਗੁਰ ਕੇ ਪਾਸ।
ਤਬ ਪੁਨਿ ਆਪ ਉਠੇ ਸਭ ਸੰਗਾ[4]।
ਪੈਸੇ ਪਾਂਚ ਨਲੀਏਰ ਸੁ ਅੰਗਾ॥੯੯॥
ਲੈ ਕੇ ਤਾਹਿ ਅਰਪ ਕੀ ਬੰਦਨ।
ਪ੍ਰਦੱਖਨ ਕਰਤੇ ਮਨ ਰੰਗਨ।
ਕਹਾ ਜੋਇ ਬਚ ਕੀਨਾ ਚਾਹੇ।
ਪਾਠ ਕਰੈ ਗੁਰ ਕੋ ਸੁਖ ਪਾਏ॥੧੦੦॥
ਯਾ ਸਮ ਔਰ ਕੋਈ ਗੁਰ ਨਾਹੀ।
ਬਿਨਾ ਕਾਨ ਸਚੁ ਬਾਕ ਭਨਾਹੀ।
ਯੱਦਪਿ ਰਾਜੈ ਕੈ ਹੋਇ ਪਾਸ।
ਤਦਪਿ ਨ ਚਾਹੈ ਮਾਨਤ ਤਾਸ॥੧੦੧॥...
ਯਾ ਬਿਧਿ ਔਰ ਗੁਰੂ ਨਹਿ ਕਹਿਹੀ।
ਤਾਤੇ ਸਾਚੋ ਗੁਰ ਯਹਿ ਚਹਿਹੀ॥੧੦੨॥
ਯਾ ਦਰਸਨ ਤੇ ਪਾਪ ਨਸਾਹੀ।
ਯਾ ਬਚ ਧਾਰੇ ਮੋਖ ਪਦਾ ਹੀ।...॥੧੦੩॥[5]

(ੲ) ਸਤਿਗੁਰ ਦੀਨ ਦਿਆਲ ਨੇ ਬਚਨ ਕੀਤਾ ਜੋ ਮੈਂ ਜੋਤੀ ਜੋਤ ਸਮਾਵਤਾ ਹੈ—ਤਬ ਸਿਖਾਂ ਪੂਛਾ ਜੋ ਅਬ ਦਰਸ਼ਨ ਕਹਾਂ ਕਰਹਿਗੇ। ਸਤਿਗੁਰ ਦੀਨ ਦਿਆਲ ਬਚਨ ਕੀਆ ਜੋ ਦਸ ਸਰੂਪ ਹਮਾਰੇ ਪੂਰਨ ਭਏ ਹੈਂ। ਅਬ ਮੇਰੀ ਜਗਾ ਗੁਰੂ ਗ੍ਰੰਥ ਸਾਹਿਬ ਕੋ ਜਾਨਨਾ। ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ ਤੇ ਆਦਿ ਗ੍ਰੰਥ ਸਾਹਿਬ ਕਾ ਪਾਠ ਕਰਨਾ ਮੇਰੇ ਸੇ ਬਾਤਾਂ ਹੋਇਗੀ। ਨਿਜਪਦ ਨਿਰਬਾਨ ਮੇਂ ਲੀਨ ਭਏ ਨਾ ਕਾਹੂੰ ਆਇ ਨ ਕਾਹੂੰ ਗਏ।...ਸਸਕਾਰ ਗੁਰੂ ਜੀ ਕੇ ਸਰੀਰ ਕਾ ਕੀਆ ਸ੍ਰੀ ਗੁਰੂ ਸਾਹਿਬ ਜੀ ਕੀ ਜਗਾ ਸ੍ਰੀ ਗੁਰੂ ਗ੍ਰੰਥ ਜੀ ਕੋ ਜਾਨਾਂ।[6]

---

☛ ਉਪਰੰਤ ਇਸ ਦਾ ਉਤਾਰਾ ਉਦਾਸੀਨ ਮਹਾਂਪੁਰਖ ਸੰਤ ਪ੍ਰੇਮ ਦਾਸ ਜੀ ਹਜ਼ੂਰੀ ਦੇ ਉੱਦਮ ਨਾਲ ਭਾਈ ਮਹਾਂ ਸਿੰਘ 'ਬੜੀ' ਨੇ ਪਿੰਡ ਲਊ, ਜ਼ਿਲ੍ਹਾ ਝੰਗ ਦੇ ਉਦਾਸੀਨ ਡੇਰੇ ਵਿਚ ਸੰਮਤ 1777 ਬਿ: (1720 ਈ:) ਫਲ ਮੁਨਵਦੀ ਛਟ ਨੂੰ ਕੀਤਾ। ਅਸਾਂ ਇਨ੍ਹਾਂ ਦੋਹਾਂ ਦੇ ਦਰਸ਼ਨ ਕੀਤੇ ਹਨ।

4. ਨਹੀਂ, ਜ਼ਖ਼ਮ ਖੰਜਰ ਦਾ ਕਾਰੀ ਸੀ। ਪਲੰਘ 'ਤੇ ਲੇਟਿਆ ਗੁਰਿਆਈ ਦੀ ਸਮੱਗਰੀ ਨੂੰ ਹੱਥ ਛੁਹਾਇਆ ਸੀ। ਜਿਹੜੀ ਸਮੱਗਰੀ ਦੈਆ ਸਿੰਘ ਨੇ ਲਿਆਂਦੀ ਸੀ।
5. ਕਵਿ ਕੋਇਰ ਸਿੰਘ ਲਾਹੌਰੀ, *ਗੁਰਬਿਲਾਸ ਪਾ: ੧੦*, ਸੰਪਾ. ਸ਼ਮਸ਼ੇਰ ਸਿੰਘ 'ਅਸ਼ੋਕ', ਅਧਿ: ਇਕੀਸਮੋ, ਸਫ਼ਾ 265, ਪੰਜਾਬੀ ਯੂਨੀਵਰਸਿਟੀ, ਪਟਿਆਲਾ।
6. ਕਵਿ ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਸੰਪਾ. ਡਾ. ਗੋਬਿੰਦ ਸਿੰਘ ਲਾਂਬਾ, ਸਾਖੀ ਤੀਜੀ, 1776 ਈ: (1833 ਬਿ:), ਸਫ਼ਾ 862, ਭਾਸ਼ਾ ਵਿਭਾਗ ਪੰਜਾਬ, ਪਟਿਆਲਾ।

(ਸ) ਸੰਬਤ ਸਤਰਾਂ ਸੈ ਪੈਂਸਠ ਕਾਰਤਕ ਮਾਸੇ ਸੁਦੀ ਖਿੱਤ ਤੀਜ ਮੰਗਲ ਬਾਰ ਕੇ ਦਿਹੁ ਬੰਦਾ ਸਿੰਘ ਕੋ ਪੰਥ ਕਾ ਜਥੇਦਾਰ ਥਾਪ ਕੇ ਭਗਵੰਤ ਸਿੰਘ 'ਬੰਮੇਸਰੀ' ਕੇ ਟਾਂਡੇ ਮੇਂ ਪੰਜਾਬ ਜਾਨੇ ਕਾ ਬਚਨ ਹੋਆ...ਟਾਂਡੇ ਕੇ ਚਲੇ ਜਾਨੇ ਕੇ ਪਸਚਾਤ ਇਸ ਦਿਹੁ ਰਹਿਰਾਸ ਜੀ ਕੇ ਪਾਠ, ਕੇ ਉਪਰੰਤ ਦੋ ਪਠਾਨ[7] ਗੁਰੂ ਜੀ ਕੇ ਪਾਸ ਆਇ...ਇਨ ਦੋਹਾਂ ਪਠਾਨਾਂ ਕੇ ਸਾਥ ਗੁਰੂ ਜੀ ਕੋ ਬਾਤ ਚੀਤ ਕਰਤੇ ਦੋ ਘਰੀਆਂ ਰੈਣ ਬਤੀਤ ਹੋਇ ਗਈ। ਇਨ ਮੇ ਸੇ ਏਕ ਪਠਾਨ ਖੋਪੇ ਸੇ ਬਾਹਰ ਆਇ ਗਿਆ—ਸਤਿਗੁਰ ਜੀ ਪਲੰਘ ਤੇ ਬਰਾਜ ਮਾਨ ਥੇ ਲਖਾ ਸਿੰਘ ਪਹਿਰੇਦਾਰ ਉਸ ਸਮੇਂ ਆਗੇ ਪੀਛੇ ਹੋ ਗਿਆ ਥਾ। ਪਠਾਨ ਨੇ ਮੌਕਾ ਤਾੜ ਕੇ ਗੁਰੂ ਜੀ ਤੇ ਉਤੋ ਤਿੜੀ ਖੰਜਰ ਸੇ ਦੋ ਬਾਰ ਕਰਕੇ ਭਾਗ ਜਾਨੇ ਕੀ ਕੋਸ਼ਿਸ਼ ਕੀ। ਲਖਾ ਸਿੰਘ ਮੌਕਿਆ ਤੇ ਪਹਿਰੇ ਤੇ ਆ ਗਿਆ ਸੀ ਇਸ ਭਾਗੇ ਜਾਤੇ ਪਠਾਨ ਕੇ ਤਲਵਾਰ ਸੇ ਦੋਇ ਟੁਕੜੇ ਕਰ ਦੀਏ। ਦੂਜਾ ਅੰਧੇਰੇ ਮੇਂ ਭਾਗ ਜਾਨੇ ਪਰ ਸਫਲ ਹੋਇ ਗਿਆ। ਰਾਤੀ ਬਤੀਤ ਹੋਇ ਜਾਨੇ ਕੇ ਉਪਰੰਤ ਦਿਹੁ ਚਢੈ ਜਿਰਹ ਕੋ ਬੁਲਾਇ ਕੇ ਘਾਉ ਸਮਾਇਆ ਤੇ ਮਲਮ ਪੱਟੀ ਕੀ ਗਈ। ਸਿੱਖਾਂ ਗੁਰੂ ਜੀ ਤਰਫ ਦੇਖਾ ਖੂਨ ਜਾਦਾ ਵਗ ਜਾਨੇ ਸੇ ਸਰੀਰ ਦੁਬਲਾ ਹੋ ਗਿਆ ਥਾ। ਸਿੱਖ ਸਾਰੇ ਬੇਬੱਸ ਹੋ ਇਕੇ ਕਹਿ ਰਹੇ ਥੇ ਮਹਾਰਾਜ ਅਸਾਂ ਕੋ ਕਿਸ ਕੇ ਸਹਾਰੇ ਛੋਰ ਕੇ ਆਗੇ ਜਾਇ ਰਹੇ ਹੋ।...ਸਤਿਗੁਰਾਂ ਧੀਰੇ ਸੇ ਕਹਾ ਸਿੱਖੋ ਇਹ ਪੰਥ ਅਸਾਂ ਸ੍ਰੀ ਮਹਾਂ ਕਾਲ ਜੀ ਕੀ ਆਗਿਆ ਸੇ ਸਾਜਾ ਹੈ। ਉਹ ਇਸ ਕਾ ਹਰ ਥਾਇ ਹਰਿ ਮੁਸਕਲ ਮੇਂ ਸਹਾਇ ਹੋਇਗਾ। ਗੁਰੂ ਜੀ ਨੇ ਦੈਆ ਸਿੰਘ ਸੇ ਕਹਾ ਭਾਈ ਸਿੱਖਾ ਸ੍ਰੀ ਗ੍ਰੰਥ ਜੀ ਲੈ ਆਈਏ ਅਸਾਂ ਇਸੇ ਗੁਰਆਈ ਦੇਨੀ ਹੈ। ਬਚਨ ਪਾਇ ਭਾਈ ਦੈਆ ਸਿੰਘ ਨੇ ਸ੍ਰੀ ਗ੍ਰੰਥ ਜੀ ਲਿਆਇ ਕੇ ਪ੍ਰਕਾਸ਼ ਕੀਆ ਪਾਂਚਾ ਅੰਮ੍ਰਿਤ ਤਿਆਰ ਕਰ ਕੇ ਏਕ ਸਿੱਖ ਨੇ ਚਉਂਕੀ ਤੇ ਲਾਇ ਰਾਖਾ। ਅਰਦਾਸ ਉਪਰੰਤ ਸਤਿਗੁਰ ਜੀ ਸ੍ਰੀ ਗ੍ਰੰਥ ਜੀ ਕੋ ਗੁਰਤਾ ਦੇਨੇ ਲਾਗੇ। ਗੁਰੂ ਜੀ ਨੇ ਪਾਂਚ ਪੈਸੇ ਏਕ ਨਲੀਏਰ ਹਾਥ ਮੇਂ ਲੈ ਕੇ ਚਾਰ ਪਾਈ ਤੇ ਬ੍ਰਾਜਮਾਨ ਹੋਇਆ ਦੈਆ ਸਿੰਘ ਸੇ ਕਹਾ ਇਨੈ ਸ੍ਰੀ ਗ੍ਰੰਥ ਜੀ ਆਗੈ ਟਿਕਾਇ ਦਿਉ ਸ੍ਰੀ ਮੁਖ ਥੀਂ ਇੰਜ ਬਚਨ ਹੋਆ:

ਦੋਹਰਾ॥ ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਯੋ ਗ੍ਰੰਥ॥੧॥
ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ।
ਜਾ ਕਾ ਹਿਰਦਾ ਸੁਧ ਹੈ ਖੋਜ ਸ਼ਬਦ ਮੇਂ ਲੇਹ॥੨॥

ਇਨ੍ਹਾਂ ਦੋਹਾਂ ਸਲੋਕਾਂ ਕੇ ਉਪਰੰਤ ਸਤਿਗੁਰਾਂ ਨੇ ਧੀਮੀ ਅਵਾਜ਼ ਸੇ ਆਪਨੀ ਰਸਨਾ ਸੇ ਏਕ ਸ਼ਬਦ ਕਾ ਉਚਾਰਨ ਕੀਆ:

ਮਾਰੂ ਮਹਲਾ ੫॥

ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ॥
ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ॥੧॥
ਅਬ ਮੋਹਿ ਜੀਵਨ ਪਦਵੀ ਪਾਈ॥
ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ॥੧॥ਰਹਾਉ॥
ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ॥
ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ॥੨॥
ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ॥
ਪਾਵਨ ਪਤਿਤ ਕੀਏ ਖਿਨ ਭੀਤਰਿ ਮਹਿਮਾ ਕਥਨੁ ਨ ਜਾਈ॥੩॥
ਨਿਰਭਉ ਭਏ ਸਗਲ ਭੈ ਖੋਏ ਗੋਬਿਦ ਚਰਣ ਓਟਾਈ।
ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ॥੪॥

ਇਸ ਸ਼ਬਦ ਕੇ ਉਦਾਰ ਹੋਨੇ ਕੇ ਉਪਰੰਤ ਰਬਾਬੀਆਂ ਕੀਰਤਨ ਅਰੰਭ ਕੀਆ

---

7. ਪਠਾਣ ਦਾ ਨਾਮ ਜਮਸ਼ੇਦ ਖ਼ਾਨ ਸੀ। *(ਅਖ਼ਬਾਰਾਤਿ ਦਰਬਾਰਿ ਮੁਅੱਲਾ ਬਾਅਹਿਦ ਜੈਪੁਰੀਏ)*

ਬਾਦ ਅਰਦਾਸੀਏ ਅਰਦਾਸ ਕਰਕੇ ਤ੍ਰਿਹਾਵਲ ਪ੍ਰਸਾਦਿ ਕੀ ਦੇਗ ਵਰਤਾਈ। ਸ੍ਰੀ ਗ੍ਰੰਥ ਜੀ ਕੋ ਗੁਰਤਾ ਮਿਲਨ ਸਮੇਂ ਮਹਾਨ ਜਗ ਹੋਆ...ਗੁਰੂ ਜੀ ਨੇ ਆਪਨੇ ਪਾਵਨ ਮੁਖਾਰ ਬਿੰਦ ਸੇ ਇੰਜ ਬਚਨ ਕੀਆ:

ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥੫੨॥

ਇਸ ਤਰ੍ਹਾਂ ਬਚਨ ਬਿਲਾਸ ਕਰਕੇ ਅਰਧ ਰਾਤ੍ਰੀ ਸੇ ਜਾਦਾ ਰੈਨ ਬਤੀਤ ਹੋਇ ਗਈ। ਅੰਤਮ ਸਮੇਂ ਸਤਿਗੁਰਾਂ ਸ੍ਰੀ ਮੁਖ ਤੇ ਇੰਜ ਉਚਾਰਨ ਕੀਆ:

ਹਰਿ ਹਰਿ ਜਨ ਦੁਇ ਏਕ ਹੈ, ਬਿਬ ਬੀਚਾਰੁ ਕਛੁ ਨਾਹਿ।
ਜਲ ਤੇ ਉਪਜ ਤ੍ਰੰਗ ਜਿਉ, ਜਲ ਹੀ ਬਿਖੈ ਸਮਾਹਿ।

ਇਸ ਕੇ ਉਪਰੰਤ ਸਤਿਗੁਰਾਂ ਕਹਾ ਦੈਆ ਸਿੰਘ ਅਸਾਂ ਸੇ ਮਹਾਂ ਕਾਲ ਕੀ ਤ੍ਰਫ਼ ਤੇ ਸਦਾ ਆਇ ਗਿਆ ਹੈ...ਉਪਰੰਤ ਸ੍ਰੀ ਮੁਖ ਥੀਂ ਇੰਜ ਅਵਾਜਾ ਆਇਆ:

ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹ ਗੁਰੂ ਜੀ ਕੀ ਫਤੇ...

ਇਸ ਤਰ੍ਹਾਂ ਸਰਬਤ ਖ਼ਾਲਸੇ ਥੀਂ ਸ੍ਰੀ ਵਾਹ ਗੁਰੂ ਜੀ ਕੀ ਫਤੇ ਗਜਾਇ ਛਿਤਾਲੀ ਬਰਖ ਨੌਂ ਮਹੀਨੇ ਚੌਦਾਂ ਦਿਵਸ ਆਰਬਲਾ ਭੋਗ[8] ਸੰਬਤ ਸਤ੍ਰਾਂ ਸੈ ਪੈਂਸਟ ਕਾਰਤਕ ਮਾਸੇ ਸੁਦੀ ਪੰਚਮੀ ਬੀਰਬਾਰ ਕੇ ਦਿਹੁ ਇਸ ਮਾਤ ਲੋਕ ਸੇ...ਓਸ ਨਿਰੰਕਾਰ ਕੀ ਜੋਤ ਮੇਂ ਜਾਇ ਲੀਨ ਹੋਏ। ਸਤਿਗੁਰ ਕਾ ਅੰਗੀਠਾ ਤਿਆਰ ਹੋਆ ਗੁਰੂ ਜੀ ਕੀ ਦੇਹ ਕਾ ਇਸ਼ਨਾਨ ਕ੍ਰਾਇ ਸਸਤ੍ਰ ਬਸਤ੍ਰ ਸਜਾਇ ਚਿਖਾ ਤੇ ਰਾਖ ਅਗਨੀ ਦਈ ਗਈ। ਸੋਹਲਾ ਕੇ ਪਾਠ ਕੇ ਉਪਰੰਤ ਅਰਦਾਸਾ ਸੋਧ ਕੇ ਦੇਗ ਵਰਤਾਈ। ਦਿਹੁ ਚੜ੍ਹਨੇ ਸੇ ਪਹਿਲੇ ਸਾਰਾ ਕਾਰਜ ਸਿਰੇ ਚਾੜ੍ਹਾ ਗਿਆ।[9] ਪਸਚਾਤ ਡੇਰੇ ਮੇਂ ਗੁਰੂ ਜੀ ਕੇ ਨਮਿਤ ਸ੍ਰੀ ਗੁਰੂ ਗ੍ਰੰਥ ਜੀ ਕਾ ਪਾਠ ਰਾਖਾ ਗਿਆ।... ਦਸਮੇਂ ਦਿਹੁ ਕਾਰਤਕ ਮਾਸੇ ਸੁਦੀ ਚੌਦਸ ਸ਼ਨੀਵਾਰ ਕੇ ਦਿਵਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ ਪਾਠ ਕਾ ਭੋਗ ਪਿਆ। ਉਪਰੰਤ ਅਰਦਾਸ ਕਰਕੇ ਕੜਾਹ ਪ੍ਰਸ਼ਾਦਿ ਕੀ ਦੇਗ ਵਰਤਾਈ ਗਈ॥੧੧੨॥

ਗੁਰੂ ਕੀਆ ਸਾਖੀਆਂ ਕੀ ਪੋਥੀ ਸੰਪੂਰਨ ਹੋਈ।
ਸ੍ਰੀ ਸਤਿਗੁਰ ਕੇ ਪ੍ਰਸਾਦਿ। ਆਖਰ ਵਾਧਾ ਘਾਟਾ ਭੁਲਾ ਚੁਕ
ਬਖਸ਼ਨਾਂ। ਸੰਬਤ ੧੮੪੭ ਜੇਠ ਮਾਸ ਕੀ ਪੰਦਰਸ ਕੇ ਦਿਵਸ
ਭਾਦਸੋਂ ਨਗਰ ਪ੍ਰਗਨਾ ਥਨੇਸਰ।

-ਸੰਪੂਰਨ ਮਸਤ ਸੁਭ ਮਸਤ-

ਉਤਾਰਾ ਕੀਆ ਭੱਟ ਆਖਸ਼ਰੀ ਸੇ ਗੁਰਮੁਖੀ ਅਖਸਰਾਂ ਮੇਂ ਸਾਲ ੧੯੨੫ ਨਕਲ ਕਰਨੇ ਵਾਲਾ ਛੱਜੂ ਸਿੰਘ[10] ਕੌਸ਼ਿਸ਼ ਭਾਦਸੋਂ ਵਾਸੀ ਪ੍ਰਗਨਾ ਥਨੇਸਰ

-ਇਤਿ-

•

---

8. (ੳ) ਭਾਈ ਸੀਤਲ ਸਿੰਘ ਹਜ਼ੂਰੀ, *ਰਹਿਤਨਾਮਾ ਤੇ ਅਰਦਾਸਾਂ*, 1701 ਈ:।
(ਅ) ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਸੰਪਾ. ਡਾ. ਰਤਨ ਸਿੰਘ ਜੱਗੀ, ਚਰਨ ਦਸਵਾਂ, 1826 ਬਿ: (1769 ਈ:), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।
(ੲ) ਕਵਿ ਰਾਮ ਸੁਖ ਰਾਉ, *ਜੱਸਾ ਸਿੰਘ ਬਿਨੋਦ*, 1803 ਈ: (1860 ਬਿ:), ਪੰਜਾਬ ਆਰਕਾਈਵਜ਼, ਬਾਰਾਂਦਰੀ, ਪਟਿਆਲਾ।

9. ਮਿਲ ਕੈ ਸਭ ਸਿੰਘਨ ਤਾਹਿ ਸਮੇਂ, ਇਹ ਭਾਂਤ ਬਿਚਾਰ ਕੀਉ ਤਬਹੀ।
ਸਸਕਾਰ ਕਰੋ ਨਿਸ ਹੀ ਕੇ ਸਮੇਂ, ਨਿਕਸੇ ਨਹੀਂ ਭਾਨ ਕਹਿਉ ਸਬਹੀ।
ਇਸ ਕਾਰਨ ਕਾਰਜ ਕੋ ਕਰਹੀ, ਮਿਲਿ ਜੋਤ ਸੇ ਜੋਤਿ ਗਈ ਤਬਹੀ॥੩੬॥੮੦੩॥
*(ਕਵਿ ਸੈਨਾਪਤਿ, 'ਸ੍ਰੀ ਗੁਰ ਸੋਭਾ')*

10. ਭੱਟ ਸ਼੍ਰੇਣੀ ਸੇ।

# ਬਾਬਾ ਪ੍ਰਿਥੀ ਚੰਦ ਜੀ

ਬਾਬਾ ਪ੍ਰਿਥੀ ਚੰਦ ਜੀ ਗੁਰੂ ਰਾਮਦਾਸ ਜੀ ਦੇ ਵੱਡੇ ਸਪੁੱਤਰ ਸਨ। ਇਨ੍ਹਾਂ ਦਾ ਸ਼ੁਭ ਜਨਮ ਲਾਹੌਰ ਵਿਖੇ ਸੰਮਤ 1605 ਬਿ: (1548 ਈ:) 7 ਅੱਸੂ ਨੂੰ ਮਾਤਾ ਭਾਨੀ[1] ਜੀ ਦੇ ਉਦਰ ਥੀਂ ਹੋਇਆ। ਆਪ ਬਾਬਾ ਮਹਾਂਦੇਵ[2] ਤੇ ਗੁਰੂ ਅਰਜਨ ਦੇਵ ਜੀ[3] ਤੋਂ ਵੱਡੇ ਸਨ। ਇਨ੍ਹਾਂ ਦਾ ਜੀਵਨ ਬਹੁਤ ਖੋਜ ਦਾ ਮੁਥਾਜ ਹੈ, ਜਿਵੇਂ ਬਾਬਾ ਬੰਦਾ ਸਿੰਘ ਦੇ ਮੁਤੱਲਕ ਇਸ ਵੀਹਵੀਂ ਸਦੀ ਵਿਚ ਸ: ਕਰਮ ਸਿੰਘ ਹਿਸਟੋਰੀਅਨ ਨੇ ਬੰਦਾ ਕੌਣ ਥਾ ਤੇ ਡਾ. ਗੰਡਾ ਸਿੰਘ ਪਟਿਆਲਾ ਨੇ ਬੰਦਾ ਸਿੰਘ ਬਹਾਦਰ, ਲਿਖ ਕੇ ਪਏ ਭੁਲੇਖਿਆਂ ਨੂੰ ਦੂਰ ਕੀਤਾ ਹੈ। ਇਸੀ ਤਰ੍ਹਾਂ ਬਾਬਾ ਪ੍ਰਿਥੀ ਚੰਦ ਜੀ ਦਾ ਜੀਵਨ ਖੋਜ ਦੇ ਮੁਥਾਜ ਹੈ। ਗੁਰੂ ਅਰਜਨ ਦੇਵ ਜੀ ਨੇ ਅੰਤਮ ਸਮੇਂ ਗੋਇੰਦਵਾਲ ਤੋਂ ਲਾਹੌਰ ਜਾਣ ਲੱਗੇ ਪੋਥੀ, ਮਾਲਾ ਤੇ ਦਸਤਾਰ ਵੱਡੇ ਭਰਾਤਾ ਬਾਬਾ ਪ੍ਰਿਥੀ ਚੰਦ[4] ਨੂੰ ਦਿੱਤੀ ਤੇ ਪੰਜ ਪੈਸੇ ਨਰੀਏਰ[5] ਸ੍ਰੀ ਗ੍ਰੰਥ ਸਾਹਿਬ ਦੀ ਪਾਵਨ ਬੀੜ ਤੇ ਤੇਗ਼ਾ[6] (ਕ੍ਰਿਪਾਨ) ਸ੍ਰੀ ਹਰਿ ਗੋਬਿੰਦ ਜੀ ਨੂੰ ਦੇ ਕੇ ਬਾਬਾ ਬੁੱਢਾ ਜੀ ਨੇ ਮਸਤਕ 'ਤੇ ਕੇਸਰ ਦਾ ਤਿਲਕ ਲਗਾਇਆ।[7]

ਗੁਰੂ ਹਰਿ ਗੋਬਿੰਦ ਸਾਹਿਬ ਬਾਰਾਂ ਸਾਲਾਂ ਵਾਸਤੇ ਗੜ੍ਹ ਗਵਾਲੀਅਰ ਵਿਚ ਨਜ਼ਰਬੰਦ ਰਹੇ[8] ਤੇ ਬਾਬਾ ਪ੍ਰਿਥੀ ਚੰਦ ਦਾ ਚਲਾਣਾ ਗੁਰੂ ਅਰਜਨ ਜੀ ਦੇ ਜੋਤੀ ਜੋਤਿ ਸਮਾਵਣ ਤੋਂ 13 ਸਾਲ ਬਾਦ ਹੋਇਆ ਸੀ।[9] ਇਸ ਦੌਰਾਨ ਇਹਦੇ ਸੇਵਕਾਂ ਇਸ ਨੂੰ

---

1. ਬਾਬਾ ਹਰਿ ਜੀ (ਇਹ ਬਾਬਾ ਮਿਹਰਵਾਨ ਦਾ ਪੁੱਤਰ ਤੇ ਬਾਬਾ ਪ੍ਰਿਥੀ ਚੰਦ ਦਾ ਪੋਤਰਾ ਸੀ), *ਗੋਸਟਿ ਗੁਰੂ ਮੇਹਰਵਾਨ*, ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਸ੍ਰੀ ਅੰਮ੍ਰਿਤਸਰ ਤੇ ਬਾਬਾ ਦਰਬਾਰੀ ਜੀ, *ਗੁਰੂ ਪ੍ਰਿਥੀ ਚੰਦ ਗੁਰ ਬੰਸਾਵਲੀ*, ਨਿੱਜੀ ਲਾਇਬ੍ਰੇਰੀ ਡਾ. ਗੰਡਾ ਸਿੰਘ ਪਟਿਆਲਾ, 1698 ਈ:।
2. ਇਹ ਬਾਬਾ ਪ੍ਰਿਥੀ ਚੰਦ ਜੀ ਤੋਂ ਤਿੰਨ ਸਾਲ ਛੋਟੇ ਸਨ।
3. ਇਹ ਬਾਬਾ ਮਿਹਰਵਾਨ ਤੋਂ ਕੇਵਲ ਦੋ ਵਰ੍ਹੇ ਨਿਕੜੇ ਸੀ।
4. ਬਾਬਾ ਹਰਿ ਜੀ, *ਉਕਤ ਰਚਨਾ* ਤੇ ਬਾਬਾ ਦਰਬਾਰੀ ਜੀ, *ਉਕਤ ਰਚਨਾ*।
5. ਸੋਹਨ ਸਿੰਘ ਝਾਂਗੀ, *ਗੁਰਬਿਲਾਸ ਪਾ: ਛੇਵੀਂ*, ਅਧਿ: ਸਤਮਾਂ, 1775 ਬਿ: (1718 ਈ:)।
6. ਬਾਬਾ ਦਰਬਾਰੀ ਜੀ, *ਉਕਤ ਰਚਨਾ*।
7. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ; ਭਾਈ ਸੀਤਲ ਸਿੰਘ ਹਜ਼ੂਰੀ, *ਰਹਿਤਨਾਮਾ ਤੇ ਅਰਦਾਸਾਂ*, 1701 ਈ:।
8. ਮੁਹਸਨ ਫ਼ਾਨੀ, *ਦਬਿਸਤਾਨਿ ਮਜ਼ਾਹਿਬ*।
9. ਸੰਨ 1619 ਈ: ਮੁਤਾਬਿਕ ਸੰਮਤ 1676 ਬਿ: ਵੈਸਾਖ ਸੁਦੀ ਦੁਆਦਸ਼ੀ ਹੇਹਰ ਪਿੰਡ, ਅੰਮ੍ਰਿਤਸਰ ਵਿਚ ਹੋਇਆ। *(ਬਾਬਾ ਹਰਿ ਜੀ, ਉਕਤ ਰਚਨਾ ਤੇ ਬਾਬਾ ਦਰਬਾਰੀ, ਉਕਤ ਰਚਨਾ)*

ਛੇਵਾਂ ਗੁਰੂ ਪ੍ਰਸਿੱਧ ਕਰ ਦਿੱਤਾ ਸੀ। ਵਡਿਆਈ ਤੇ ਸ਼ੋਭਾ ਛੱਡਣੀ ਮੁਸ਼ਕਲ ਹੈ, ਜੈਸਾ ਕਿ ਤੁਲਸੀ ਦਾਸ ਜੀ ਲਿਖਦੇ ਹਨ:

ਐਸੋ ਕੋ ਨਹਿ ਭਯੋ ਜਗ ਮਾਂਹੀ।
ਪ੍ਰਭਤਾ ਪਾਇ ਭਯੋ ਮਧ ਨਾਹੀ।

ਇਹ ਹੈ ਇਸ ਦੇ ਜੀਵਨ ਵਿਚ ਇਕ ਵੱਡੀ ਭੁੱਲ, ਹੋਰ ਕੋਈ ਨਹੀਂ ਦਿੱਸਦੀ। ਇਸ ਨੇ ਤੇ ਇਸ ਦੇ ਪੁੱਤਰ ਬਾਬਾ ਮਿਹਰਵਾਨ ਨੇ ਗੁਰੂ ਅਰਜਨ ਸਾਹਿਬ ਦੀ ਅਣਥੱਕ ਸੇਵਾ ਕੀਤੀ, ਜੈਸਾ ਕਿ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਪਤਾ ਲੱਗਦਾ ਹੈ:

(ੳ) ਗੁਰੂ ਰਾਮ ਦਾਸ ਸੰਮਤ 1638 (1581 ਈ:) ਭਾਦਉ ਸੁਦੀ ਤੀਜ ਕਉ ਸਬਦ ਥਾਪਨਾਂ ਅਰਜਨ ਕੋ ਦੇ ਦਰ ਸੱਚ ਖੰਡ ਕੋ ਸਿਧਾਰੇ। ਤਬ ਗੁਰੂ ਅਰਜਨ ਦੇਵ ਭਗਤ ਕਮਾਵਣੇ ਲਾਗਾ।... ਗੁਰੂ ਅਰਜਨ ਕੇ ਦੇਰੇ ਕਾ ਅੰਦਰਲਾ ਬਾਹਰਲਾ ਸਭ ਕਮ ਗੁਰੂ ਸਾਹਿਬ[10] (ਪ੍ਰਿਥੀ ਚੰਦ) ਕੇ ਹਵਾਲੇ ਥਾ...ਜਿਉਂ ਗੁਰੂ ਅਰਜਨ ਕੀ ਵਜੀਰੀ ਸੇਵਾ ਗੁਰੂ ਸਾਹਿਬ ਕਰਤਾ ਥਾ ਸਾ ਗੁਰੂ ਮੇਹਰਵਾਨ ਨੇ ਸਭ ਸੇਵਾ ਉਠਾਇ ਲੀਤੀ।

(ਅ) ਸੰਬਤ ਸੋਲਾ ਸੈ ਅਠਤੀਹਾ ਭਾਦਉ ਸੁਦੀ ਤੀਜ ਕੋ ਈਹਾ ਸਬਦ ਥਾਪਨਾਂ
ਗੁਰ ਅਰਜਨ ਕੋ ਦੇ ਕਰ ਆਪ ਬੈਕੁੰਠ ਸਿਧਾਇਆ ਜੀ।੧੫।...
ਗੁਰ ਅਰਜਨ ਭਗਤ ਕਮਾਵਨ ਲਾਗਾ, ਸਤਿਗੁਰ ਸੱਚ ਪਹਿਨਾਇਆ ਬਾਗਾ
ਸ਼ਿਵ ਸੰਤੋਖ ਖਿਮਾ ਸੱਚ ਧੀਰਜ, ਇਹ ਸਰਕਾਰ ਬਨਾਈ ਜੀ।
ਸੁਧ ਕਰ ਸੋਧ ਭਣਾਈ ਬਾਣੀ, ਪੜੈ ਸੁਨੈ ਮਿਟੈ ਆਵਨ ਜਾਣੀਂ
ਭਗਤਾਂ ਮਹਿਲਾਂ ਕੀ ਕਹ ਇਕੱਠੀ ਬਾਣੀ ਗੁੰਥ ਸੁਹਾਈ ਜੀ।
ਸਗਲੀ ਸੰਗਤ ਮਾਰਗ ਲਾਈ, ਸੱਚ ਦ੍ਰਿੜਾਇਆ ਸਿਮਰਨ ਲਾਈ
ਕੀਰਤਨ ਕਥਾ ਸੋਦਰ ਸੋਹਲਾ ਭਲੇ ਬੰਧੇਜ ਬੰਧਾਈ ਜੀ।
ਸਭਨਾਂ ਨੂੰ ਸੱਚ ਪੰਥ ਬਤਾਇਆ, ਗੁਰ ਸਬਦੀ ਦਗੜਾ ਰਾਹੁ ਦਿਖਾਇਆ
ਪੰਥ ਪਏ ਸੇ ਜਾਇ ਪਹੂਤੇ, ਮਿਟ ਗਈ ਸਗਲੀ ਧਾਈ ਜੀ।
ਨਾਨਕ ਪੰਥੀ ਜਨ ਦਰਬਾਰੀ ਸ੍ਰੀ ਗੁਰ ਅਰਜਨ ਸਰਨ ਤੁਮਾਰੀ
ਰਾਖ ਲਿਹੁ ਪ੍ਰਭ ਅਬ ਕੀ ਬਾਰੀ ਫਿਰ ਨਾ ਜੂਨੀ ਆਈ ਜੀ।[12]

(ੲ) ਚੌਬੀਸ ਬਰਸ ਅਰ ਨਵ ਮਹੀਨੇ ਏਕ ਦਿਵਸ ਗੁਰ ਹਰਿ ਰਸ ਭੀਨੇਂ
ਗੁਰੂ ਰਾਮਦਾਸ ਤੇ ਪੀਛੇ ਗੁਰ ਅਰਜਨ ਇਤਨੀ ਭਗਤ ਕਮਾਈ ਜੀ।੫।
ਗੁਰੂ ਸਾਹਿਬ (ਪ੍ਰਿਥੀ ਚੰਦ) ਕੋ ਆਪਨੇਂ ਅੰਗ ਲਗਾਇਆ
ਗੁਰੂ ਅਮਰਦਾਸ ਕਾ ਬਚਨ ਮੁਕਾਇਆ
ਪੋਥੀ ਮਾਲਾ ਕਰੀ ਹਵਾਲੈ[13] ਸਿਰ ਆਪਨੀ ਪਾਗ ਬੰਧਾਈ ਜੀ।

---

10. ਇਨ੍ਹਾਂ ਨੂੰ ਸਾਰੇ ਉਸ ਵੇਲੇ ਸਤਿਕਾਰ ਵਜੋਂ ਗੁਰੂ ਸਾਹਿਬ ਜੀ ਆਖਦੇ ਸਨ। ਇਨ੍ਹਾਂ ਦਾ ਨਾਮ ਪ੍ਰਿਥੀ ਚੰਦ ਨਹੀਂ ਸੀ ਲੈਂਦੇ।
11. ਬਾਬਾ ਹਰਿ ਜੀ, *ਉਕਤ ਰਚਨਾ*, ਸਫ਼ਾ 15.
12. ਬਾਬਾ ਦਰਬਾਰੀ ਜੀ, *ਉਕਤ ਰਚਨਾ*, ਸਫ਼ਾ 7 (ਇਹ ਬਾਬਾ ਪ੍ਰਿਥੀ ਚੰਦ ਤੋਂ ਸੱਤਵੀਂ ਜਗ੍ਹਾ ਇਸੀ ਪ੍ਰਣਾਲੀ ਵਿੱਚੋਂ ਹੈ। ਚੇਲਾ ਸੋਢੀ ਅਭੈ ਰਾਮ [ਅਭੈ ਸਿੰਘ], ਇਸ ਨੇ ਸੰਨ 1707 ਈ: ਨੂੰ ਸਾਬੋ ਕੀ ਤਲਵੰਡੀ [ਬਠਿੰਡਾ] ਵਿਖੇ ਸ੍ਰੀ ਦਸਮੇਸ਼ ਜੀ ਪਾਸੋਂ ਖੰਡੇ ਦਾ ਅੰਮ੍ਰਿਤਪਾਨ ਕੀਤਾ ਸੀ; ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*, ਸਫ਼ਾ 72, ਛਾਪ ਤੀਜੀ, 1698 ਈ: (1755 ਬਿ:), ਨਿੱਜੀ ਲਾਇਬ੍ਰੇਰੀ ਡਾ. ਗੰਡਾ ਸਿੰਘ, ਪਟਿਆਲਾ।
13. ਇਹ ਤਿੰਨੇ ਵਸਤੂ ਸੋਢੀ ਜਸਵੰਤ ਸਿੰਘ ਗੁਰੂ ਹਰਿ ਸਹਾਇ ਵਾਲਿਆਂ ਪਾਸ ਹਨ।

ਗੁਰੂ ਹਰਿ ਗੋਬਿੰਦ ਕੋ ਦੀਆ ਗ੍ਰੰਥ[14] ਤੇਗ ਬੰਧਾਇ ਬਤਾਇਆ ਪੰਥ,
ਸ਼ਬਦ ਥਾਪਨਾ ਦੇ ਗੁਰੂ ਸਾਹਿਬ ਸੰਗਤ ਚਰਨੀ ਲਾਈ ਜੀ।੭।
ਸੰਬਤ ਸੋਲਾ ਸੈ ਤ੍ਰੇਹਠ ਕੀਆ ਪਿਆਣਾ ਜੇਠ ਸੁਦੀ ਦਿਨ ਚੌਥ ਚਨਾਣਾਂ
ਗੁਰੂ ਸਾਹਿਬ ਹਰਿ ਗੋਬਿੰਦ ਦੋਇ ਟਿਕ[14] ਆਪ ਜੋਤੀ ਜੋਤ ਸਮਾਏ ਜੀ।੮।
ਸ੍ਰੀ ਗੁਰ ਅਰਜਨ ਸ਼ਰਨ ਤੁਮਾਰੀ ਰਾਖ ਲਿਹੁ ਪ੍ਰਭ ਅਬ ਕੀ ਬਾਰੀ
ਫਿਰ ਨਾ ਜੂਨੀ ਆਈ ਜੀ।੧।[15]

ਗੁਰੂ ਹਰਿ ਗੋਬਿੰਦ ਜੀ ਲੰਮੀ ਨਜ਼ਰਬੰਦੀ ਵਿਚ ਚਲੇ ਜਾਣ ਦੇ ਬਾਦ ਸਿੱਖ ਸੰਗਤਾਂ ਵਿਚ ਬਹੁਤ ਘਬਰਾਹਟ ਫੈਲ ਗਈ ਤੇ ਬਹੁ-ਸੰਮਤੀ ਬਾਬਾ ਪ੍ਰਿਥੀ ਚੰਦ ਵੱਲ ਉਲਟ ਗਈ। ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਆਦਿ ਮੁਖੀ ਸਿੱਖਾਂ ਨੇ ਆਪਣਾ ਜ਼ੋਰ ਲਾਇਆ। ਹਾਲਾਤ ਇਤਨੇ ਬਦਲ ਚੁੱਕੇ ਸਨ ਕਿ ਇਸ ਚੱਲ ਰਹੇ ਹੜ੍ਹ ਨੂੰ ਰੋਕਣਾ ਅਸੰਭਵ ਹੋ ਗਿਆ ਸੀ। ਗੁਰੂ ਹਰਿ ਗੋਬਿੰਦ ਸਾਹਿਬ ਜੀ ਬਾਰਾਂ ਸਾਲਾਂ[16] ਦੇ ਬਾਦ 52 ਰਾਜਾਯੋਂ ਦੇ ਸਮੇਤ ਗੜ੍ਹ ਗਵਾਲੀਅਰ ਤੋਂ ਸੰਨ 1619 ਈ: ਮੁਤਾਬਿਕ 1676 ਬਿ: ਕੱਤਕ ਬਟੀ ਚੌਦਸ ਕੇ ਦਿਨ ਬੰਧਨ ਮੁਕਤ ਹੋ ਗਏ ਸਨ। ਸਮਕਾਲੀ ਭੱਟ ਵਹੀ ਦਾ ਲਿਖਾਰੀ ਇੰਜ ਲਿਖਦਾ ਹੈ :

> ਨਾਇਕ[17] ਹਰੀ ਰਾਮ ਦਰੋਗਾ ਬੇਟਾ ਹਰਿ ਬੰਸ ਲਾਲ ਕਾ ਪੋਤਾ ਠਾਕਰ ਦਾਸ ਕਾ ਪੜਪੋਤਾ ਧਰਮ ਚੰਦ ਕਾ ਬੰਸ ਰਾਧਾ ਕਿਸ਼ਨ ਕੀ ਚੰਦ੍ਰ ਬੰਸੀ ਜਾਦਬ ਬੜਤੀਆ ਕਨਾਵਤ ਨੇ ਸੰਮਤ ੧੬੭੬ ਕਤਿਕ ਬਦੀ ਚਉਦਸ ਕੇ ਦਿਹੁ ਬੰਦੀ ਛੋਰ ਗੁਰੂ ਹਰਿ ਗੋਬਿੰਦ ਜੀ ਕੋ ਬਾਵਨ ਰਾਜਯੋ[18] ਕੇ ਸਾਥ ਬੰਧਨ ਮੁਕਤ ਹੋਇ ਕੇ ਆਨੇ ਕੀ ਖੁਸ਼ੀ ਮੇਂ ਦੀਪ ਮਾਲਾ ਕੀ ਸਾਰੀ ਨਗਰੀ ਮੇਂ ਖੁਸ਼ੀਆਂ ਕੇ ਬਾਦਲ ਛਾਇ ਗਏ। ਗੁਰੂ ਜੀ ਏਕ ਦਿਬਸ ਨਾਇਕ ਹਰੀ ਰਾਮ ਕੇ ਗ੍ਰਿਹਿ ਮੇਂ ਨਿਮਾਸ[19] ਕਰ ਕੇ ਬਦਾਇਗੀ ਲੀ। ਰਾਸਤੇ ਕਾ ਪੰਧ ਮੁਕਾਇ ਆਗਰੇ ਬਾਦਸ਼ਾਹ ਜਹਾਂਗੀਰ ਕੇ ਪਾਸ ਜਾਇ ਬਰਾਜੇ।[20]

ਉਧਰ ਪੰਜਾਬ ਵਿਚ ਸੰਮਤ 1676 ਬਿ: (1619 ਈ:) ਵੈਸਾਖ ਸੁਦੀ ਦੁਆਦਸੀ ਨੂੰ ਬਾਬਾ ਪ੍ਰਿਥੀ ਚੰਦ ਪਿੰਡ ਹੇਹਰ (ਪੱਟੀ) ਵਿਖੇ ਚਲਾਣਾ ਕਰ ਗਿਆ।[21] ਹੇਹਰੀ ਗੱਦੀ 'ਤੇ ਇਸ ਦਾ ਪੁੱਤਰ ਬਾਬਾ ਮਿਹਰਵਾਨ ਬੈਠਾ। ਸਤਿਗੁਰੂ ਜੀ ਅਜੇ ਨਜ਼ਰਬੰਦੀ ਵਿਚ

---

14. ਬਾਬਾ ਪ੍ਰਿਥੀ ਚੰਦ ਤੇ ਗੁਰੂ ਹਰਿ ਗੋਬਿੰਦ ਨੂੰ ਸਤਿਗੁਰਾਂ ਛੇਵਾਂ ਮਹਿਲ ਟਿਕਿਆ। ਇਹ ਠੀਕ ਨਹੀਂ। ਛੇਵੇਂ ਸਤਿਗੁਰਾਂ ਨੂੰ ਪੋਥੀ ਤੇ ਮਾਲਾ ਦੀ ਜਗ੍ਹਾ ਸਾਹਿਬ ਸ੍ਰੀ ਗ੍ਰੰਥ ਸਾਹਿਬ ਦਾ ਪਾਵਨ ਸਰੂਪ ਤੇ ਤੇਗਾ (ਕ੍ਰਿਪਾਨ) ਦਿੱਤੀ ਗਈ। ਛੇਵੇਂ ਗੁਰੂ ਜੀ ਨੇ ਇਹ ਦੋਵੇਂ ਵਸਤੂ ਲਾਹੌਰ ਜਾਣ ਲਗਿਆਂ ਬਾਬਾ ਬੁੱਢਾ ਜੀ ਦੇ ਹਵਾਲੇ ਕੀਤੀਆਂ ਤੇ ਗੜ੍ਹ ਗਵਾਲੀਅਰ ਤੋਂ ਆਇ ਕੇ ਆਪਣੇ ਵੱਲੋਂ ਇਸ ਉਕਤ ਬੀੜ ਵਿਚ ਨੌ ਧੁਨਾਂ ਚਾੜ੍ਹੀਆਂ।
15. ਬਾਬਾ ਦਰਬਾਰੀ ਜੀ, *ਉਕਤ ਰਚਨਾ*, ਸਫ਼ਾ 8.
16. ਮੁਹਸਨ ਫ਼ਾਨੀ, *ਉਕਤ ਰਚਨਾ*।
17. ਸਰਦਾਰ।
18. ਰਾਜਾ ਕਲਿਆਨ ਕਹਿਲੂਰੀ ਤੇ ਰਾਜਾ ਹਿੰਮਤ ਚੰਦ ਹੰਡੂਰੀ (ਨਾਲਾਗੜ੍ਹ) ਆਦਿ ਰਾਜੇ।
19. ਨਿਵਾਸ, ਠਹਿਰਾਓ, ਪੜਾਅ।
20. ਭੱਟ ਬਹੀ ਜਾਦੋ ਬੰਸੀ ਬੜਤੀਏ ਕਨਾਵਤੋਂ ਕੀ।
21. ਸੰਮਤ ਸੋਲਾਂ ਸੈ ਛਿਹਤ੍ਰਾ ਬੈਸਾਖ ਸੁਦੀ ਇਕਾਦਸੀ ਮੰਗਲਬਾਰ ਕੇ ਦਿਬਸ ਗਾਮ ਹੇਹਰ ਪ੍ਰਗਨਾ ਪੱਟੀ ਵਿਖੇ ਬੇਟੇ ਮੇਹਰਬਾਨ ਕੋ ਗੱਦੀ ਦੇ ਕੇ ਅਗਲੇ ਦਿਬਸ ਬੈਸਾਖ ਸੁਦੀ ਦੁਆਦਸੀ ਬੁਧਬਾਰ ਕੌ ਪ੍ਰਲੋਕ ਪਿਆਨਾਂ ਕਰ ਗਏ। *(ਬਾਬਾ ਹਰਿ ਜੀ, ਉਕਤ ਰਚਨਾ ਤੇ ਬਾਬਾ ਦਰਬਾਰੀ ਜੀ, ਉਕਤ ਰਚਨਾ)*

ਸਨ। ਬਾਦ ਰਿਹਾਈ ਗੁਰੂ ਜੀ ਨੇ ਬਾਦਸ਼ਾਹ ਨਾਲ ਆਗਰੇ ਤੋਂ ਚੱਲ ਕੇ ਕਲਾਨੌਰ[22] ਆਦਿ ਥਾਵਾਂ 'ਤੇ ਠਹਿਰਦੇ ਹੋਏ ਕਸ਼ਮੀਰ ਦੇਸ਼ ਜਾ ਪਹੁੰਚੇ। ਕੁਝ ਸਮਾਂ ਠਹਿਰ ਅਗਲੇ ਸਾਲ ਸੰਮਤ 1677 ਬਿ: (1620 ਈ:) ਨੂੰ ਨਗਰੀ ਗੋਇੰਦਵਾਲ ਆ ਗਏ। ਗੁਰੂ ਜੀ ਦਾ ਆਉਣਾ ਸੁਣ ਚਾਰੋ ਦਿਸ਼ਾ ਦੀਆਂ ਸੰਗਤਾਂ ਦਰਸ਼ਨ ਪਾਉਣ ਆਈਆਂ। ਸਤਿਗੁਰੂ ਜੀ ਕੁਝ ਦਿਵਸ ਗੋਇੰਦਵਾਲ ਠਹਿਰ ਬਾਬਾ ਬੁੱਢਾ ਆਦਿ ਸਿੱਖਾਂ ਨੂੰ ਨਾਲ ਲੈ ਕੇ ਆਪਣੇ ਤਾਊ ਬਾਬਾ ਪ੍ਰਿਥੀ ਚੰਦ ਦੀ ਮਕਾਣ ਦੇਣ ਹੇਹਰ ਗਾਉਂ ਵਿਚ ਆਏ। ਜੈਸਾ ਕਿ ਭੱਟ ਵਹੀ ਦਾ ਲਿਖਾਰੀ ਇੰਜ ਦੱਸਦਾ ਹੈ:

> ਗੁਰੂ ਹਰਿ ਗੋਬਿੰਦ ਜੀ ਮਹਿਲ ਛਟਮਾਂ ਬੇਟਾ ਗੁਰੂ ਅਰਜਨ ਜੀ ਕਾ ਪੋਤਾ ਗੁਰੂ ਰਾਮਦਾਸ ਜੀ ਕਾ ਪੜਪੋਤਾ ਬਾਬਾ ਹਰਿਦਾਸ ਜੀ ਕਾ ਬੰਸ ਬਾਬਾ ਠਾਕਰ ਦਾਸ ਜੀ ਕੀ ਸੂਰਜ ਬੰਸੀ ਗੋਸਲ ਗੋਤ੍ਰਾ ਸੋਢੀ ਖੱਤ੍ਰੀ ਤਾਊ ਗੁਰੂ ਪ੍ਰਿਥੀ ਚੰਦ ਕੀ ਮਕਾਨ ਦੇਨ ਗਾਮ ਗੋਇੰਦ ਵਾਲ ਸੇ ਚੱਲ ਹੇਹਰੀ ਪ੍ਰਗਨਾ ਪੱਟੀ ਮੇਂ ਗੁਰੂ ਮੇਹਰ ਬਾਨ ਕੇ ਘਰ ਆਏ। ਸਾਲ ਸੋਲਾਂ ਸੈ ਸਤਰਾ ਪੋਖ ਪ੍ਰਬਿਸ਼ਟੇ ਅਠਾਈ ਦਿਹੁ ਸੁਕਰ ਵਾਰ ਕੋ। ਗੈਲੋ ਅਰਜਾਨੀ ਸਾਹਿਬ ਬੇਟਾ ਗੁਰੂ ਮੋਹਰੀ ਜੀ ਕਾ ਬਾਵਾ ਬੁਢਾ ਰਾਮਦਾਸ ਬੇਟਾ ਸੁਘੇ ਰੰਧਾਵੇ ਕਾ ਗੁਰਦਾਸ ਬੇਟਾ ਈਸਰ ਦਾਸ ਭੱਲੇ ਕਾ ਬੱਲੂ ਰਾਇ ਬੇਟਾ ਮੂਲ ਚੰਦ ਜਲਹਾਨੇ ਪ੍ਰਮਾਰ ਕਾ ਕੌਲ ਜੀ ਦਾਸ ਬੇਟਾ ਅੰਬੀਏ ਹਜਾਬਤ ਰਾਹਿਮਾਨ ਕਾ ਹੋਰ ਸਿੱਖ ਫਕੀਰ ਆਏ।[23]

ਗੁਰੂ ਜੀ ਕਾ ਹੇਹਰੀ ਆਉਣਾ ਸੁਣ ਚਾਰੋ ਦਿਸ਼ਾ ਦੀਆਂ ਸਿੱਖ ਸੰਗਤਾਂ ਦਰਸ਼ਨ ਪਾਉਣ ਲਈ ਆਈਆਂ। ਕੁਝ ਦਿਵਸ ਹੇਹਰੀ ਨਿਵਾਸ ਕਰ ਕੇ ਸ੍ਰੀ ਅੰਮ੍ਰਿਤਸਰ ਜਾਣੇ ਦੀ ਤਿਆਰੀ ਕੀਤੀ:

> ਗੁਰੂ ਹਰਿਗੋਬਿੰਦ ਜੀ ਮਹਿਲ ਛਟਮਾਂ ਬੇਟਾ ਗੁਰੂ ਅਰਜਨ ਜੀ ਕਾ ਪੋਤਾ ਗੁਰੂ ਰਾਮ ਦਾਸ ਜੀ ਕਾ ਪੜਪੋਤਾ ਬਾਬਾ ਹਰਿਦਾਸ ਜੀ ਕਾ ਬੰਸ ਬਾਬਾ ਠਾਕਰ ਦਾਸ ਜੀ ਕੀ ਸੂਰਜ ਬੰਸੀ ਗੋਸਲ ਗੋਤ੍ਰਾ ਸੋਢੀ ਖੱਤ੍ਰੀ ਸੰਬਤ ਸੋਲਾ ਸੈ ਸਤਤ੍ਰਾ ਮਾਘ ਪ੍ਰਬਿਸ਼ਟੇ ਪਹਿਲੀ ਸੰਗਰਾਂਦ ਕੇ ਦਿਹੁ ਹੇਹਰ ਨਗਰੀ ਸੇ ਚਲ ਗਾਮ ਗੁਰੂ ਕਾ ਚੱਕ[24] ਪ੍ਰਗਨਾ ਨਿਝਰ[25] ਆਲਾ ਆਏ। ਮੈਲੋ ਗੁਰੂ[26] ਅਰਜਾਨੀ ਸਾਹਿਬ ਬੇਟਾ ਗੁਰੂ ਮੋਹਰੀ ਜੀ ਕਾ[27] ਗੁਰੂ ਮੇਹਰ ਬਾਨ ਬੇਟਾ ਗੁਰੂ ਪ੍ਰਿਥੀ ਚੰਦ ਕਾ ਬਾਵਾ ਬੁੱਢਾ 'ਰਾਮਦਾਸ' ਬੇਟਾ ਬਾਬਾ ਸੁਘੇ ਰੰਧਾਬੇ ਕਾ ਗੁਰਦਾਸ ਬੇਟਾ ਈਸਰ ਦਾਸ ਭੱਲੇ ਕਾ, ਬੱਲੂ ਰਾਇ ਬੇਟਾ ਮੂਲ ਚੰਦ ਜਲਹਾਨੇ ਪ੍ਰਮਾਰ ਕਾ ਕੌਲ ਜੀ ਦਾਸ ਬੇਟਾ ਅੰਬੀਏ ਹਜਾਬਤ ਚਾਹਿਮਾਨ (ਚੁਹਾਨ) ਕਾ, ਹੋਰ ਸਿੱਖ ਫਕੀਰ ਆਏ। ਗੁਰੂ ਜੀ ਕੇ ਆਨੇ ਕੀ ਖੁਸ਼ੀ ਮੇਂ ਦੀਪ ਮਾਲਾ ਕੀ ਗਈ। ਗੁਰੂ ਜੀ ਨੇ ਹਰਿਮੰਦਰ ਜੀ

---

22. ਸ: ਰਣਧੀਰ ਸਿੰਘ (ਹਿ.ਰੀ. ਸਕਾਲਰ), *ਉਦਾਸੀ ਸਿੱਖਾਂ ਦੀ ਵਿਥਿਆ*, ਸਫ਼ਾ 71, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।
23. ਭੱਟ ਕੀਰਤ ਕੀ (ਬੇਟਾ ਬਾਬਾ ਭਿਖਾ ਜੀ ਕਾ), *ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਹਜਾਬਤ ਚੁਹਾਨ ਕਾ*।
24. ਸ੍ਰੀ ਅੰਮ੍ਰਿਤਸਰ।
25. ਅਜਨਾਲਾ।
26. ਪਾਂਡੇ ਤੇ ਭੱਟ ਸਤਿਗੁਰੂਆਂ ਨਾਲ ਮਹਲਾ ਤੇ ਬਾਕੀ ਬੇਦੀ, ਭੱਨੇ, ਤ੍ਰਿਣ ਤੇ ਸੋਢੀਆਂ ਦੇ ਨਾਮਾਂ ਨਾਲ ਸਤਿਕਾਰ ਵਜੋਂ 'ਗੁਰੂ' ਸ਼ਬਦ ਲਾਉਂਦੇ ਸਨ ਤੇ ਹੁਣ ਤਕ ਲਾਉਂਦੇ ਆ ਰਹੇ ਹਨ।
27. ਪੋਤਾ ਗੁਰੂ ਅਮਰਦਾਸ ਜੀ ਕਾ।

ਮੇਂ[28] ਦੀਆ ਬਾਤੀ ਕੀ ਸੇਬਾ (ਸੇਵਾ) ਗੁਰੂ ਮੇਹਰ ਬਾਨ ਕੀ ਲਾਈ। ਗੁਰੂ ਹਰਿ ਗੋਬਿੰਦ ਜੀ ਤੀਜੇ ਦਿਹੁ ਗੁਰੂ ਚੱਕ ਸੇ ਬਿਦਿਆ ਹੋਇ ਗੋਇੰਦ ਵਾਲ ਮੇਂ ਆਇ ਬਰਾਜੇ[29]।[30]

ਗੁਰੂ ਜੀ ਸ੍ਰੀ ਅੰਮ੍ਰਿਤਸਰ ਸਿੱਖ ਸੰਗਤ ਦੇ ਬੁਲਾਵੇ 'ਤੇ ਕਦੇ ਕਦੇ ਬਾਬਾ ਮਿਹਰਵਾਨ ਦੇ ਕਹਿਣ 'ਤੇ ਆ ਜਾਂਦੇ ਸਨ। ਸ੍ਰੀ ਅੰਮ੍ਰਿਤਸਰ ਗੋਇੰਦਵਾਲ ਕਿਤੇ ਇਕ ਜਗ੍ਹਾ ਨਹੀਂ ਸੀ ਠਹਿਰਦੇ, ਜੈਸਾ ਕਿ ਭਾਈ ਗੁਰਦਾਸ ਜੀ ਲਿਖਦੇ ਹਨ:

(1) ਧਰਮਸਾਲ ਕਰਿ ਬਹੀਦਾ ਇਕਤ ਥਾਉਂ ਨ ਟਿਕੈ ਟਿਕਾਇਆ।
(2) ਪਾਤਿਸਾਹ ਘਰਿ ਆਵਦੇ ਗੜਿ ਚੜਿਆ ਪਾਤਿਸਾਹ ਚੜਾਇਆ।
(3) ਉਮਤਿ ਮਹਲ ਨ ਪਾਵਦੀ ਨਠਾ ਫਿਰੈ ਨ ਡਰੈ ਡਰਾਇਆ।
(4) ਮੰਜੀ ਬਹਿ ਸੰਤੋਖਦਾ ਕੁਤੇ ਰਖਿ ਸਿਕਾਰੁ ਖਿਲਾਇਆ।
(5) ਬਾਣੀ ਕਰਿ ਸੁਣਿ ਗਾਵਦਾ ਕਥੈ ਨ ਸੁਣੈ ਨ ਗਾਵਿ ਸੁਣਾਇਆ।
(6) ਸੇਵਕ ਪਾਸ ਨ ਰਖੀਅਨਿ ਦੋਖੀ ਦੁਸਟ ਆਗੂ ਮੁਹਿ ਲਾਇਆ।
(7) ਸਚੁ ਨ ਲੁਕੈ ਲੁਕਾਇਆ ਚਰਣ ਕਵਲ ਸਿਖ ਭਵਰ ਲੁਭਾਇਆ।
(8) ਅਜਰੁ ਜਰੇ ਨ ਆਪੁ ਜਣਾਇਆ।੨੪।[31]

[*ਅਰਥ:* 1. (ਪੰਜੇ ਗੁਰੂ) ਧਰਮ ਸਾਲ ਬਣਾਇ ਕੇ ਬਹਿਨਾਂ ਕਰਦੇ ਸਨ ਤੇ ਛੇਵਾਂ ਗੁਰੂ ਇਕ ਜਗ੍ਹਾ ਦੇ ਟਿਕਾਣੇ 'ਤੇ ਨਹੀਂ ਟਿਕਦਾ। 2. (ਪੰਜਾਂ ਗੁਰਾਂ ਦੇ ਵੇਲੇ) ਪਾਤਸ਼ਾਹ ਘਰਿ ਚਲ ਕੇ ਆਵਦੇ ਸਨ। (ਪਰ ਛੇਵਾਂ ਗੁਰੂ) ਪਾਤਸ਼ਾਹ ਦਾ ਚੜਾਇਆ ਹੋਇਆ ਗੜ੍ਹ ਗੁਆਲੀਅਰ ਦੇ ਗੜ੍ਹ (ਬਾਰਾਂ ਸਾਲ ਲਈ) ਜਾਇ ਚੜ੍ਹਿਆ। 3. ਸਿੱਖ ਸੰਪ੍ਰਦਾਇ ਦਰਸ਼ਨ ਨਹੀਂ ਪਾਂਵਦੀ, ਕਿਉਂਕਿ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੌੜਿਆ ਫਿਰਦਾ ਹੈ (ਤੇ ਕਿਸੇ ਦਾ) ਡਰਾਇਆ ਨਹੀਂ ਡਰਦਾ। 4. (ਪੰਜੇ ਗੁਰੂ) ਮੰਜੀ 'ਤੇ ਬਹਿ ਕੇ ਉਪਦੇਸ਼ ਕਰਦੇ ਸਨ (ਪਰ ਛੇਵਾਂ ਗੁਰੂ) ਨਾਲ ਕੁੱਤੇ ਰੱਖ ਕੇ ਸ਼ਿਕਾਰ ਖੇਡਦਾ ਹੈ। 5. (ਪੰਜੇ ਗੁਰੂ) ਬਾਣੀ ਉਚਾਰਨ ਕਰ ਕੇ ਸੁਣਾਉਂਦੇ ਤੇ ਗਾਂਵਦੇ ਸਨ (ਪਰ ਛੇਵਾਂ ਗੁਰੂ) ਨਾ ਉਚਾਰਨ ਕਰਦਾ ਹੈ, ਨਾ ਸੁਣਦਾ ਤੇ ਨਾ ਹੀ ਗਾਇ ਕੇ ਸੁਣਾਉਂਦਾ ਹੈ। 6. ਛੇਵੇਂ ਗੁਰੂ ਨੇ ਸੇਵਕਾਂ ਨੂੰ ਤਾਂ ਪਾਸ ਰੱਖਿਆ ਹੀ ਨਹੀਂ (ਅਤੇ ਪੈਂਦੇ ਖ਼ਾਂ ਵਰਗੇ) ਦੁਸਟ ਦੋਖੀ ਆਗੂ ਨੂੰ ਮੂੰਹ ਲਾਇਆ ਹੋਇਆ ਹੈ। 7. (ਪਰ) ਸੱਚ ਲੁਕਾਇਆ ਨਹੀਂ ਲੁੱਕਦਾ (ਇਸ ਲਈ) ਚਰਨਾਂ ਕੰਵਲਾਂ ਉੱਤੇ ਸਿਖਾਂ ਦਾ ਮਨ ਭੌਰਾ ਹੋਇ ਕੇ ਲੁਭਾਇਆ ਹੋਇਆ ਹੈ। 8. ਸ੍ਰੀ ਗੁਰੂ ਹਰਿ ਗੋਬਿੰਦ ਜੀ ਨੇ (ਮੀਰੀ ਪੀਰੀ ਰੂਪ) ਅਜਰ ਨੂੰ ਜਰ ਕੇ ਆਪਣਾ ਆਪ ਨਹੀਂ ਜਣਾਇਆ।24।]

ਭਾਵ ਭਾਵੇਂ ਪਹਿਲੀ ਮਰਯਾਦਾ ਨਾਲੋਂ ਸ਼ਾਹੀ ਮਰਯਾਦਾ ਉਲਟ ਹੋ ਗਈ ਹੈ, ਪਰ ਸਿੱਖ ਬਾਹਰਲੇ ਰੂਪ ਨੂੰ ਵੇਖ ਕੇ ਨਹੀਂ ਭੁੱਲਦੇ, ਉਹ ਤਾਂ ਸਮਝਦੇ ਹਨ ਕਿ ਇਹ ਸਭ ਪਿਆਰੇ ਚੋਜੀ ਦੇ ਚੋਜ ਹਨ, ਇਹ ਜਾਣ ਕੇ ਸਿੱਖ ਗੁਰੂ ਜੀ ਦੇ ਭੌਰੇ ਹੋਏ ਫਿਰਦੇ ਹਨ।

ਅਸਲ ਵਿਚ ਕੁਝ ਪ੍ਰਾਚੀਨ ਮਰਯਾਦਾ ਪੰਚਮ ਗੁਰੂ ਜੀ ਨੇ ਤਬਦੀਲ ਕਰ ਦਿੱਤੀ ਸੀ। ਪੋਥੀ ਤੇ ਮਾਲਾ ਆਪਣੇ ਵੱਡੇ ਭਰਾ (ਬਾਬਾ ਪ੍ਰਿਥੀ ਚੰਦ) ਨੂੰ ਦਿੱਤੀ ਤੇ ਇਨ੍ਹਾਂ ਨੂੰ ਸਾਹਿਬ ਸ੍ਰੀ ਗ੍ਰੰਥ ਜੀ ਤੇ ਤਲਵਾਰ ਗਾਤਰੇ ਪਹਿਨਾਈ[32] ਸੀ ਅਤੇ ਆਪ ਲਾਹੌਰ

---

28. ਸ੍ਰੀ ਹਰਿਮੰਦਰ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਬਾਦ ਬਾਰਾਂ ਸਾਲ ਬੰਦ ਰਿਹਾ ਤੇ ਛੇਵੇਂ ਗੁਰੂ ਜੀ ਦੀ ਨਜ਼ਰਬੰਦੀ ਖ਼ਤਮ ਹੋਣ ਤੋਂ ਬਾਦ ਵਾ ਗੁਜ਼ਾਰ ਹੋਇਆ ਸੀ।
29. ਇਥੇ ਵੀ ਟਿਕ ਕੇ ਨਹੀਂ ਰਹੇ।
30. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ (ਹਰਿਆਣਾ)।
31. *ਗਿਆਨ ਰਤਨਾਵਲੀ ਵਾਰਾਂ ਭਾਈ ਗੁਰਦਾਸ ਜੀ*, ਵਾਰ ਛੱਬੀਵੀਂ।
32. (ੳ) ਬਾਬਾ ਹਰਿ ਜੀ, *ਉਕਤ ਰਚਨਾ*।
(ਅ) ਬਾਬਾ ਦਰਬਾਰੀ ਜੀ, *ਉਕਤ ਰਚਨਾ*।

ਨੂੰ ਰਵਾਨਾ ਹੋ ਗਏ ਸਨ। ਇਸ ਨੂੰ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਆਦਿ ਸਿੱਖ ਸਮਝ ਗਏ ਸਨ, ਜੋ ਉਸ ਸਮੇਂ ਸ੍ਰੀ ਗੋਇੰਦਵਾਲ ਸਨ।[33] ਅੰਤਰਯਾਮੀ ਛੇਵੇਂ ਸਤਿਗੁਰਾਂ ਲਾਹੌਰ ਜਾਣ ਲਗਿਆਂ ਸ੍ਰੀ ਗ੍ਰੰਥ ਸਾਹਿਬ ਤੇ ਤਲਵਾਰ ਬਾਬਾ ਬੁੱਢਾ ਸਾਹਿਬ ਦੇ ਸਪੁਰਦ ਕਰ ਗਏ ਸੀ। ਜਦ ਗੜ੍ਹ ਗਵਾਲੀਅਰ ਦੀ ਨਜ਼ਰਬੰਦੀ ਤੋਂ ਵਾਪਸ ਆਏ ਤਾਂ ਇਹ ਦੋਵੇਂ ਵਸਤੂ ਬਾਬਾ ਬੁੱਢਾ ਜੀ ਕੋਲੋਂ ਲੈ ਲਈਆਂ। ਸਤਿਗੁਰਾਂ ਸ੍ਰੀ ਗ੍ਰੰਥ ਸਾਹਿਬ ਅੰਦਰ ਨੌਂ ਧੁਨਾਂ ਦਰਜ ਕੀਤੀਆਂ[34] ਤੇ ਤੇਗਾ ਗਲ ਵਿਚ ਪਾ ਕੇ ਦੂਜਾ ਤੇਗਾ ਪੀਰੀ ਦਾ ਮੰਗਿਆ ਤੇ ਦੋਵੇਂ ਪਹਿਨ ਸ੍ਰੀ ਅਕਾਲ ਤਖ਼ਤ 'ਤੇ ਬਿਰਾਜਮਾਨ ਹੋਏ ਸਨ। ਰੁਹੀਲਾ ਪਿੰਡ ਦੀ ਜੰਗ ਤੋਂ ਬਾਦ ਸ੍ਰੀ ਅੰਮ੍ਰਿਤਸਰ ਆ ਗਏ ਸਨ।

ਰੁਹੀਲਾ[35] ਪਿੰਡ ਦੀ ਜੰਗ ਸੰਮਤ 1678 ਬਿ: (1621 ਈ:) 28 ਅੱਸੂ ਨੂੰ ਹੋਈ ਸੀ, ਇਸ ਦੇ ਬਾਦ ਦੂਜੀ ਜੰਗ 1621 ਈ: ਕੱਤਕ ਮਹੀਨੇ ਦੀ ਤੀਜੀ ਤਾਰੀਖ਼ ਨੂੰ ਹੋਈ। ਜੈਸਾ ਕਿ ਭੱਟ ਵਹੀਆਂ ਵਿਚ ਇੰਜ ਲਿਖਿਆ ਹੈ :

(ੳ) ਮਾਂਡਨ ਬੇਟਾ ਉਦੈ ਕਾ ਪੋਤਾ ਨਥੂ ਕਾ ਪੜਪੋਤਾ ਸਲ੍ਹੇ ਕਾ ਬਿਹਾਰੀ ਬੇਟਾ ਮਾਂਡਨ ਕਾ...ਧੂੜਾ ਬੇਟਾ ਗੋਦੜੀ ਕਾ ਪੋਤਾ ਰਣਮਲ ਕਾ ਪੜਪੋਤਾ ਰਾਮਾਂ ਕਾ ਸੂਰਜ ਬੰਸੀ ਗੌਤਮ ਗੋਤ੍ਰਾ ਰਾਠੌਰ...ਬਾਸੀ ਲਾਡਬਾ ਪ੍ਰਗਨਾ ਥਨੇਸਰ (ਹਰਿਆਣਾ) ਸੰਮਤ ਸੋਲਾ ਸੈ ਅਠਤ੍ਰਾ ਅਸੁਜ ਪ੍ਰਬਿਸ਼ਟੇ ਅਠਾਈਸ ਕੇ ਦਿਬਸ ਗ੍ਰਾਮ ਰੁਹੀਲਾ ਪ੍ਰਗਨਾ ਬਟਾਲਾ ਮੇਂ ਭਗਵਾਨਾਂ ਬੇਟਾ ਕਾਨੇ ਕਾ ਘੇਰੜ ਗੋਤ੍ਰਾ ਖਤ੍ਰੀ ਕੇ ਗੈਲ ਜੂਝ ਕੇ ਘਾਇਲ ਹੂਏ। ਭਗਵਾਨਾਂ ਘੇਰੜ ਮਰਾ ਇਸ ਕਾ ਬੇਟਾ ਰਤਨ ਚੰਦ ਘਾਇਲ ਹੂਆ।[36]

(ਅ) ਨਾਨੂੰ[37] ਬੇਟਾ ਮੂਲੇ ਕਾ ਪੋਤਾ ਰਾਊ ਕਾ ਪੜਪੋਤਾ ਚਾਹੜ ਕਾ ਬੰਸ ਬੀਝੇ ਕਾ ਚੰਦਰ ਬੰਸੀ ਭਾਰਦੁਆਜੀ ਗੋਤ੍ਰ ਪ੍ਰਮਾਰ ਬੰਝਰਾਵਤ ਜਲਹਾਨਾਂ ਬਾਸੀ ਅਲੀਪੁਰ[38] ਪ੍ਰਗਨਾ ਮੁਲਤਾਨ। ਸਾਲ ਸੋਲਾ ਸੈ ਅਠਤ੍ਰਾ ਕਤਿਕ ਪ੍ਰਬਿਸ਼ਟੇ ਤੀਜ ਕੇ ਦਿਹੁ ਗ੍ਰਾਮ ਰੁਹੀਲਾ ਪ੍ਰਗਨਾ ਬਟਾਲਾ ਕੇ ਮਲਹਾਨ ਰਤਨਾਂ ਬੇਟਾ ਭਗਮਾਨੇ ਕਾ ਬਾਸੀ ਰੁਹੀਲਾ, ਕਰਮ ਚੰਦ ਬੇਟਾ ਚੰਦੂ[39] ਲਾਲ ਕਾ ਬਾਸੀ ਕਲਾਨੌਰ ਕੋ ਮਾਰ ਕੇ ਮਰਾ। ਗੈਲੋ ਮਥਰਾ ਬੇਟਾ ਭਿਖੇ[40] ਕਾ ਕੌਸ਼ਿਕ ਗੋਤ੍ਰਾ ਗੌੜ ਬ੍ਰਾਹਮਨ, ਪ੍ਰਾਗਾ ਬੇਟਾ ਗੌਤਮ ਕਾ ਭਾਰਗਵ ਗੋਤ੍ਰਾ ਛਿਬਰ ਬ੍ਰਾਹਮਨ ਹੋਰ ਰਨ ਜੂੰਝਤੇ ਗੁਰੂ ਕੇ ਜੋਧੇ ਸਾਮੇ ਮਾਥੇ

---

33. ਭਾਵ ਜਿਹੜੇ ਸਿੱਖ ਗੁਰੂ ਅਰਜਨ ਜੀ ਦੇ ਪਾਸ ਸਨ।
34. ਹੁਕਮ ਕੀਤਾ ਕਿ ਇਹ ਵਾਰਾਂ ਸਿੱਖ ਅੱਗੇ ਤੋਂ ਇਨ੍ਹਾਂ ਨਵਾਂ ਜੋਧਿਆਂ ਦੀਆਂ ਵਾਰਾਂ ਦੀ ਤਰਜ਼ 'ਤੇ ਗਾਵਣ।
35. ਜਿਸ ਦਾ ਨਾਮ ਸਤਿਗੁਰਾਂ ਸ੍ਰੀ ਹਰਿ ਗੋਬਿੰਦ ਪੁਰਾ ਰੱਖਿਆ ਸੀ।
36. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ (ਹਰਿਆਣਾ)।
37. ਭਾਈ ਬਲੂ ਰਾਇ ਸ਼ਹੀਦ ਦਾ ਛੋਟਾ ਭਾਈ ਤੇ ਭਾਈ ਮਨੀ ਸਿੰਘ ਸ਼ਹੀਦ ਦਾ ਦਾਦਾ ਤੇ ਨਾਇਕ ਮਾਈ ਦਾਸ ਤੇ ਪਿਤਾ ਭਾਈ ਬਲੂ ਰਾਇ ਦਾ ਭਰਾ।
38. ਇਹ ਮੁਲਤਾਨ ਤੋਂ 15 ਮੀਲ ਜ਼ਿਲ੍ਹਾ ਤਹਿਸੀਲ ਮੁਜ਼ਫ਼ਰਗੜ੍ਹ ਵਿਚ ਹੈ ਤੇ ਦੂਜੀ ਅਲੀਪੁਰ ਘਲਵਾਂ ਮੁਲਤਾਨ ਤੋਂ 60-70 ਮੀਲ ਜ਼ਿਲ੍ਹਾ ਮੁਜ਼ਫ਼ਰਗੜ੍ਹ ਦੀ ਤਹਿਸੀਲ ਹੈ।
39. ਇਹ ਕਲਾਨੌਰ (ਗੁਰਦਾਸਪੁਰ) ਦਾ ਹਟਵਾਣੀਆ ਸੀ। ਇਸ ਦਾ ਲਾਹੌਰ ਨਾਲ ਸੰਬੰਧ ਨਹੀਂ। ਇਸ ਦੀ ਬੰਸ ਵਿੱਚੋਂ ਮਾਸਟਰ ਗਿਆਨ ਸਿੰਘ ਗੁਰੂ ਰਾਮਦਾਸ ਖ਼ਾਲਸਾ ਹਾਇਰ ਸੈਕੰਡਰੀ ਸਕੂਲ, ਨਜ਼ਦੀਕ ਗੁਰਦੁਆਰਾ ਬਿਬੇਕਸਰ, ਸ੍ਰੀ ਅੰਮ੍ਰਿਤਸਰ ਵਿਖੇ ਲੱਗੇ ਹੋਏ ਸਨ। ਮੈਨੂੰ ਮਿਲਿਆਂ ਨੂੰ ਪੰਦਰਾਂ ਕੁ ਵਰ੍ਹੇ ਹੋਏ ਹਨ।
40. ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਹੈ।

ਰਨ ਮੇਂ ਜੂਝ ਕਰ ਮਰੇ ਇਕ ਪਹਿਰ ਦੂੰਹ ਤ੍ਰਫੀ ਘੋਰ ਜੁਧ ਹੂਆ। ਆਗੇ ਗੁਰੂ ਕੀ ਗੱਤ ਗੁਰੂ ਜਾਨੇ ਗੁਰੂ ਆਪ ਭਾਨੇ ਕਾ ਖਾਬਿੰਦ। ਬਚਨ ਗੁਰੂ ਜੀ ਕਾ ਰੁਹੀਲਾ ਨਾਮ ਕਹੇ ਇਸ ਜੋਈ। ਤਾਂਕਾ ਕਾਮ ਢੀਲਾ ਸਭ ਹੋਈ। ਸ੍ਰੀ ਹਰਿ ਗੋਬਿੰਦ ਪੁਰਾ ਨਾਮ ਪ੍ਰਭ ਰਾਖਾ। ਸ੍ਰੀ ਮੁਖ ਥੀ ਸਤਿਗੁਰ ਪੁਨ ਭਾਖਾ। ਮਮ ਬਚੁ ਮਾਨ ਬਸੈ ਈਹਾਂ ਆਇ। ਅਨੁ ਧਨੁ ਕੀ ਰਹੇ ਕਮੀ ਨਾ ਕਾਇ।[41]

(ੲ) ਪ੍ਰਭ ਜੀ[42] ਅਗਰਜ ਆਇ।
ਸਾਹਿਬ ਬੁਢੈ ਬਚਨ ਅਲਾਇ।
ਹਰਿ ਗੋਬਿੰਦ ਪੁਰਾ ਜਾਂਕਾ ਨਾਮਾਂ।
ਬਸੈ ਧਨਾਢ ਸੁਅਚੱਲ ਮੁਦਾਮਾਂ॥੧੦੬॥[43]

(ਸ) ਸੰਮਤ ਸੋਲਾਂ ਸੈ ਚਉਂਹਟਿ[44] ਭਏ।
ਸਾਹਿਬ ਉਥੋਂ ਆਏ ਤਾ ਗਿਰਾਉਂ ਰੁਹੀਲਾ ਮੁਲਿ ਲਏ॥੫੪॥
ਤਿਸ ਕਾ ਨਾਉਂ ਸ੍ਰੀ ਹਰਿਗੋਬਿੰਦਪੁਰ ਧਰਿਆ।
ਡੇਰਾ ਜਾਇ ਉਥੇ ਹੀ ਕਰਿਆ।[45]...॥੫੫।[46]

ਗੁਰੂ ਜੀ ਇਸ ਜੰਗ ਤੋਂ ਬਾਦ ਨਵੇਂ ਨਗਰ ਸ੍ਰੀ ਹਰਿ ਗੋਬਿੰਦ ਠਹਿਰੇ, ਇਥੇ ਹੀ ਭਾਈ ਗੁਰਦਾਸ ਜੀ ਨੇ ਵਾਰਾਂ ਦਾ ਪ੍ਰਾਰੰਭ ਕੀਤਾ ਤੇ ਸਿੱਖ ਸੰਗਤ ਦੇ ਪੁੱਛਣ 'ਤੇ ਭਾਈ ਜੀ ਨੇ ਇੰਜ ਕਿਹਾ:

(1) ਪੰਜਿ ਪਿਆਲੇ ਪੰਜ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।
(2) ਅਰਜਨ ਕਾਇਆ ਪਲਟਿਕੈ ਮੂਰਤਿ ਹਰਗੋਬਿੰਦ ਸਵਾਰੀ।
(3) ਚਲੀ ਪੀੜੀ ਸੋਢੀਆ ਰੂਪ ਦਿਖਾਵਣਿ ਵਾਰੋ ਵਾਰੀ।
(4) ਦਲਭੰਜਨ ਗੁਰੁ ਸੂਰਮਾ ਬਡ ਜੋਧਾ ਬਹੁ ਪਰਉਪਕਾਰੀ।
(5) ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਿਲਾ ਤਕਿ ਦਰਸੁ ਨਿਹਾਰੀ।
(6) ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ।
(7) ਕਲਿਜੁਗਿ ਪੀੜੀ ਸੋਢੀਆਂ ਨਿਹਚਲ ਨੀਵ ਉਸਾਰਿ ਖਲਾਰੀ।
(8) ਜੁਗਿ ਜੁਗਿ ਸਤਿਗੁਰ ਧਰੇ ਅਵਤਾਰੀ।੪੮।[47]

[*ਅਰਥ:* 1. ਪੰਜ (ਸਤਿ, ਸੰਤੋਖ, ਦਯਾ, ਧਰਮ, ਵਿਚਾਰ ਦੇ) ਪਿਆਲੇ ਪੰਜਾਂ ਪੀਰਾਂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ) ਨੇ ਧਾਰੇ ਤੇ ਛੇਵਾਂ ਪੀਰ (ਸ੍ਰੀ ਗੁਰੂ) ਹਰਿ ਗੋਬਿੰਦ ਸਾਹਿਬ ਜੀ ਭਾਰੀ ਗੁਰੂ (ਮੀਰੀ ਪੀਰੀ ਵਾਲਾ) ਬੈਠਾ, ਭਾਵ ਸਾਹਮਣੇ ਸਿੱਖ ਸੰਗਤਾਂ ਦੇ ਆਇਆ। 2. ਮਾਨੋਂ ਸ੍ਰੀ ਗੁਰੂ ਅਰਜਨ (ਦੇਵ ਜੀ ਨੇ ਹੀ) ਕਾਂਇਆ ਪਲਟ ਕੇ ਹਰਿ ਗੋਬਿੰਦ ਰੂਪ ਮੂਰਤਿ ਸਵਾਰੀ ਹੈ। 3. ਸੋਢੀਆਂ ਦੀ ਸੰਪ੍ਰਦਾਇ ਚੱਲ ਪਈ ਹੈ ਤੇ ਵਾਰੋ ਵਾਰੀ ਰੂਪ ਦਿਖਾਉਂਦੇ ਹਨ।

---

41. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ (ਹਰਿਆਣਾ)।
42. ਗੁਰੂ ਹਰਿ ਗੋਬਿੰਦ ਸਾਹਿਬ ਜੀ।
43. ਭਾਈ ਸੋਹਨ ਸਿੰਘ ਗੁਲਾਟੀ, *ਗੁਰਬਿਲਾਸ ਪਾਤਿਸ਼ਾਹੀ ਛੇਵੀਂ*, ਵਾਸੀ ਝੰਗ, ਅਧਿ: ਪੰਦਰ੍ਹਵਾਂ, 1718 ਈ:।
44. ਚਹੁੰਟ ਨਹੀਂ, 1678 ਬਿ: (1621 ਈ:) ਸੀ। 1664 ਬਿ: (1607 ਈ:) ਨੂੰ ਗੁਰੂ ਜੀ ਗੜ੍ਹ ਗਵਾਲੀਅਰ ਵਿਚ ਨਜ਼ਰਬੰਦ ਸਨ।
45. ਇਕ ਸਾਲ ਸ੍ਰੀ ਹਰਿ ਗੋਬਿੰਦ ਪੁਰੇ ਰਹੇ।
46. ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਸੰਪਾ. ਡਾ. ਰਤਨ ਸਿੰਘ ਜੱਗੀ, (*ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* ਤੇ *ਤਵਾਰੀਖ਼ ਖ਼ਾਲਸਾ* ਵਿਚ ਇਹ ਜੰਗ ਬੜੇ ਮਾਅਰਕੇ ਦੀ ਦਿੱਤੀ ਹੈ), ਚਰਨ ਛੇਵਾਂ, 1826 ਬਿ: (1769 ਈ:), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।
47. *ਗਿਆਨ ਰਤਨਾਵਲੀ ਵਾਰਾਂ ਭਾਈ ਗੁਰਦਾਸ ਜੀ*, ਵਾਰ ਪਹਿਲੀ।

4. (ਵੈਰੀ) ਦਲਾਂ ਦੇ ਨਾਸ ਕਰਨ ਵਾਲਾ ਵੱਡ ਸੂਰਮਾਂ ਪਰਉਪਕਾਰੀ ਗੁਰੂ ਪ੍ਰਗਟ ਹੋਇਆ ਹੈ। 5. ਸਿੱਖਾਂ ਬੇਨਤੀ ਕਰਕੇ ਪੁੱਛਿਆ ਕਿ ਹੇ ਗੁਰੂ ਜੀ! ਅਸਾਂ ਛੇਆਂ ਗੁਰੂਆਂ ਤਾਂ ਦਰਸ਼ਨ ਕੀਤੇ ਹਨ (ਅੱਗੋਂ ਹੋਰ ਕਿਤਨੇ ਹੋਣਗੇ)। 6. ਅਗਮ ਅਗੋਚਰ (ਰੂਪ) ਸਤਿਗੁਰੂ (ਹਰਿ ਗੋਬਿੰਦ ਜੀ) ਮੁੱਖ ਥੀਂ ਬੋਲੇ ਕਿ ਹੇ ਸੰਸਾਰੀ ਲੋਕੋ ਸੁਣੋਂ। 7. ਕਲਜੁਗ ਵਿਚ ਸੋਢੀਆਂ ਦੀ ਪੁਸ਼ਤ ਪੱਕੀ ਤੇ ਨਿਸਚਲ ਨੀਵ 'ਤੇ ਉਸਾਰ ਕੇ ਖਿਲਾਰੀ ਹੈ। 8. ਪਰ ਜੁਗ ਜੁਗ 2 ਤੇ 2 = 4 ਸਤਿਗੁਰ ਚਾਰ ਅਵਤਾਰ ਧਾਰਨਗੇ।48।

ਭਾਵ, ਗੁਰੂ ਜੀ ਨੇ ਭਵਿੱਖਤ ਬਾਣੀ ਦੱਸੀ ਕਿ ਅੱਗੇ ਨੂੰ ਚਾਰ ਗੁਰੂ ਹੋਰ ਅਵਤਾਰ ਧਾਰਨਗੇ। ਪਰ ਸੋਢੀਆਂ ਦੀ ਪੁਸ਼ਤ ਸੰਸਾਰ ਵਿਚ ਅਚੱਲ ਨੀਂਵ 'ਤੇ ਖੜੀ ਹੈ। ਭਾਵ ਇਹ ਹੈ ਕਿ ਦਸਵੇਂ ਰੂਪ ਵਿਚ ਸਮੂਹ ਖ਼ਾਲਸੇ ਨੂੰ ਸੋਢ ਬੰਸ ਕਹਿ ਕੇ ਆਪਣਾ ਸਰੂਪ ਦੱਸ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਦੇ ਕੇ[48] ਇਸ ਨੂੰ ਇਸ ਦੀ ਤਾਬਿਆ ਕਰ ਕੇ ਜੋਤੀ ਜੋਤਿ ਸਮਾਵਣਗੇ।

ਭਾਈ ਗੁਰਦਾਸ ਜੀ ਨੇ *ਗਿਆਨ ਰਤਨਾਵਲੀ* ਦਾ ਪ੍ਰਾਰੰਭ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਪਹਿਲੀ ਜੰਗ ਤੋਂ ਬਾਦ ਸ਼ੁਰੂ ਕੀਤਾ ਸੀ, ਜੈਸਾ ਕਿ ਮੈਂ ਪਿੱਛੇ ਦੱਸ

---

48. (ੳ) ਗੁਰੂ ਗੋਬਿੰਦ ਸਿੰਘ ਜੀ ਮਹਿਲ ਦਸਮਾਂ ਬੇਟਾ ਗੁਰੂ ਤੇਗ ਬਹਾਦਰ ਜੀ ਕਾ ਪੋਤਾ ਗੁਰੂ ਹਰਿ ਗੋਬਿੰਦ ਜੀ ਕਾ ਪੜਪੋਤਾ ਗੁਰੂ ਅਰਜਨ ਦੇਵ ਜੀ ਕਾ ਬੰਸ ਗੁਰੂ ਰਾਮਦਾਸ ਜੀ ਕੀ ਗੋਸਲ ਗੋਤ੍ਰਾ ਸੋਢੀ ਖੱਤ੍ਰੀ ਬਾਸੀ ਚੱਕ ਨਾਨਕੀ ਪ੍ਰਗਨਾ ਕਹਿਲੂਰ ਮੁਕਾਮ ਨਦੇਰ ਤੱਟ ਗੁਦਾਵਰੀ ਦੇਸ ਦਖਨ ਸੰਮਤ ਸਤ੍ਰਾਂ ਸੈ ਪੈਂਸਠ ਕਾਤਕ ਪਾਸੇ ਸੁਦੀ ਚਉਥ ਸੁਕਲਾ ਪਖੇ ਬੁਧਬਾਰ ਕੇ ਦਿਹੁ ਭਾਈ ਦੈਆ ਸਿੰਘ ਸੇ ਬਚਨ ਹੋਆ ਸ੍ਰੀ ਗ੍ਰੰਥ ਸਾਹਿਬ ਲੈ ਆਉ। ਬਚਨ ਪਾਇ ਭਾਈ ਦੈਆ ਸਿੰਘ ਜੀ ਸ੍ਰੀ ਗ੍ਰੰਥ ਸਾਹਿਬ ਲੈ ਆਏ। ਗੁਰੂ ਜੀ ਨੇ ਪਾਂਚ ਪੈਸੇ ਏਕ ਨਰੀਏਰ ਆਗੇ ਰਖ ਮਾਥਾ ਟੇਕਾ। ਸਰਬਤ ਸੰਗਤ ਸੇ ਕਹਾ ਮੇਰਾ ਹੁਕਮ ਹੈ—ਮੇਰੀ ਜਗਹ ਸ੍ਰੀ ਗ੍ਰੰਥ ਸਾਹਿਬ ਕੋ ਜਾਨਨਾਂ ਜੋ ਜਾਨੇਗਾ ਤਿਸ ਕੀ ਘਾਲ ਥਾਂਇ ਪਏਗੀ ਗੁਰੂ ਤਿਸ ਕੀ ਬਹੁੜੀ ਕਰੇਗਾ ਸੱਤ ਕਰ ਮਾਨਨਾਂ।

ਬਚਨ ਸ੍ਰੀ ਮੁਖਬਾਕ ਪਾਤਸ਼ਾਹੀ ੧੦
ਦੋਹਰਾ॥ ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ।
ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨਯੋਂ ਗ੍ਰੰਥ॥੧॥
ਗੁਰੂ ਗ੍ਰੰਥ ਜੀ ਮਾਨੀਓ, ਪ੍ਰਗਟ ਗੁਰਾਂ ਕੀ ਦੇਹ।
ਜਾਂ ਕਾ ਹਿਰਦਾ ਸੁਧ ਹੈ, ਖੋਜ ਸ਼ਬਦ ਮੇਂ ਲੇਹ॥੨॥

*(ਭੱਟ ਵਹੀ ਪੂਰਬੀ ਦਖਣੀ; ਭੱਟ ਵਹੀ ਭਾਦਯੋ ਪ੍ਰਗਨਾ ਥਨੇਸਰ)*

(ਅ) ਗੁਰੂ ਗ੍ਰੰਥ ਕਲਜੁਗ ਭਯੋ ਸ੍ਰੀ ਗੁਰੂ ਰੂਪ ਮਹਾਨ।
ਦਸ ਪਾਤਸ਼ਾਹੀਆਂ ਰੂਪ ਇਹ ਗੁਰੂ ਗ੍ਰੰਥ ਜੀ ਜਾਨ।
ਗੁਰੂ ਦਰਸ ਜਿਹ ਦੇਖਨਾਂ ਸ੍ਰੀ ਗੁਰੂ ਗ੍ਰੰਥ ਦਰਸਾਇ।
ਬਾਤ ਕਰਨ ਗੁਰ ਸਿਉਂ ਰਹੇ, ਪਢੈ ਗ੍ਰੰਥ ਮਨ ਲਾਇ।

*(ਸੋਹਨ ਸਿੰਘ ਗੁਲਾਟੀ, ਉਕਤ ਰਚਨਾ, ਅਧਿ: ਇੱਕੀ)*

(ੲ) ਗੁਰਿਆਈ ਕਾ ਨਹਿ ਅਬ ਕਾਲ। ਤਿਲਕ ਨ ਦੇਵਹਿਗੇ ਕਿਸ ਭਾਲ॥੯੬॥...
ਲੜ ਪਕੜਾਇ ਸਬਦ ਕਾ ਰੂਪ। ਜੋ ਮਾਨੇ ਸੋ ਸਿੰਘ ਅਨੂਪ॥੯੭॥
ਦਰਸਨ ਗੁਰ ਕਾ ਹੈ ਸਵਧਾਨ। ਸ੍ਰੀ ਗ੍ਰੰਥ ਜੀ ਸਾਹਿਬ ਮਾਨ।
ਲੈ ਆਵੋ ਤਾ ਕੋ ਯਾ ਥਾਨਾ। ਲੈ ਆਏ ਗੁਰ ਦਸਮ ਸੁਜਾਨਾ॥੯੮॥...
ਤਬ ਪੁਨਿ ਆਪ ਉਠੇ ਸਭ ਸੰਗਾ। ਪੈਸੇ ਪਾਂਚ ਨਲੀਏਰ ਸੁ ਅੰਗਾ॥੯੯॥...
ਲੈ ਕੇ ਤਾਹਿ ਅਰਪ ਕੀ ਬੰਦਨ। ਪ੍ਰਦੱਖਨ ਕਰਤੇ ਮਨ ਰੰਗਨ।
ਕਹਾ ਜੋਇ ਬਚ ਕੀਨਾ ਚਾਹੇ। ਪਾਠ ਕਰੈ ਗੁਰ ਕੋ ਸੁਖ ਪਾਏ॥੧੦੦॥
ਯਾ ਸਮ ਔਰ ਕੋਈ ਗੁਰ ਨਾਹੀ। ਬਿਨਾ ਕਾਨ ਸਚੁ ਬ਼ਾਕ ਭਨਾਹੀ।...॥੧੦੧॥

*(ਕਵਿ ਕੋਇਰ ਸਿੰਘ ਲਾਹੌਰੀ, 'ਗੁਰਬਿਲਾਸ ਪਾ: ੧੦', ਸੰਪਾ. ਸ਼ਮਸ਼ੇਰ ਸਿੰਘ 'ਅਸ਼ੋਕ', ਅਧਿ: ਇਕੀਸਮੋਂ, 1751 ਈ:, ਸਫ਼ਾ 265)* ☛

ਆਇਆ ਹਾਂ। ਡਾਕਟਰ ਕ੍ਰਿਪਾਲ ਸਿੰਘ ਨੇ ਮਨੋਹਰ ਦਾਸ (ਮਿਹਰਵਾਨ) ਦੇ ਜੀਵਨ ਅਤੇ ਰਚਨਾਵਾਂ ਵਿਚ ਭਾਈ ਗੁਰਦਾਸ ਦੀਆਂ ਵਾਰਾਂ ਦਾ ਰਚਨ ਕਾਲ ਪਹਿਲੀ ਜੰਗ ਤੋਂ ਬਾਦ ਦਿੱਤਾ ਹੈ, ਜੈਸਾ ਕਿ ਆਪ ਲਿਖਦੇ ਹਨ:

> ਪਹਿਲੀ ਵਾਰ ਵਿਚ ਦਲ ਭੰਜਨ ਗੁਰ ਸੂਰਮਾ
> ਵੱਡ ਜੋਧਾ ਬਹੁ ਪਰਉਪਕਾਰੀ।

ਇਸ ਸੰਕੇਤ ਤੋਂ ਪਤਾ ਲੱਗਦਾ ਹੈ ਕਿ ਇਹ ਵਾਰ ਗੁਰੂ ਹਰਿ ਗੋਬਿੰਦ ਸਾਹਿਬ ਦੀ ਲੜਾਈ ਪਿੱਛੋਂ ਸੰਪੂਰਨ ਹੋਈ।[49]

ਇਸ ਤਰ੍ਹਾਂ ਭਾਈ ਗੁਰਦਾਸ ਨੇ ਵਾਰਾਂ ਦਾ ਪ੍ਰਾਰੰਭ ਬਾਬਾ ਪ੍ਰਿਥੀ ਚੰਦ ਜੀ ਮ੍ਰਿਤੂ ਤੋਂ ਪੂਰੇ ਢਾਈ ਸਾਲ ਬਾਦ ਪਿੰਡ ਰੁਹੀਲਾ (ਸ੍ਰੀ ਹਰਿ ਗੋਬਿੰਦ ਪੁਰਾ) ਦੀ ਜੰਗ ਤੋਂ ਉਪਰੰਤ ਕੀਤਾ ਸੀ। ਭਾਈ ਗੁਰਦਾਸ ਜੀ ਇਸ ਉਪਰੋਕਤ ਜੰਗ ਤੋਂ 15 ਸਾਲ ਬਾਦ ਸੰਮਤ 1693 ਬਿ: (1636 ਈ:) ਨੂੰ ਨਗਰ ਗੋਇੰਦਵਾਲ ਵਿਖੇ ਗੁਰਪੁਰੀ ਪਧਾਰ ਗਏ ਸੀ, ਜੈਸਾ ਕਿ ਸਾਨੂੰ ਹੇਠ ਲਿਖੀ ਲਿਖਤ ਤੋਂ ਪਤਾ ਲੱਗਦਾ ਹੈ:

> ਭਾਈ ਗੁਰਦਾਸ ਬੇਟਾ ਈਸਰਦਾਸ ਭੱਲੇ ਕਾ ਸਾਲ ਸੋਲਾ ਸੈ ਤ੍ਰਿਾਨਮੇਂ ਭਾਦਉ ਸੁਦੀ ਪੰਚਮੀ ਬੀਰ ਬਾਰ ਕੇ ਦਿਹੁ ਏਕ ਘਰੀ ਦਿਬਸ ਚਢੈ ਸੁਆਸ ਪੂਰੇ ਹੋਏ ਗੋਇੰਦਵਾਲ ਸਰਬੱਤ ਸੰਗਤ ਨੇ ਮਿਲ ਕੇ ਨਦੀ ਬਿਆਸ ਕਿਨਾਰੇ ਦਾਗ ਕੀਆ।[50]

---

☛ ਗਰੀਬ ਨਿਵਾਜ਼! ਸਿੱਖ-ਸੰਗਤਿ ਹੈ ਤੇਰੀ ਇਸ ਦਾ ਕੀ ਹਵਾਲ।
ਬਚਨ ਕੀਤਾ: ਗ੍ਰੰਥ ਹੈ ਗੁਰੂ ਲੜ ਪਕੜੋ ਅਕਾਲ॥੬੭੯॥...
ਆਪਸ ਵਿਚਿ ਕਰਨਾ ਪਿਆਰ ਪੰਥ ਦੇ ਵਾਧੇ ਨੂੰ ਲੋਚਣਾ।
ਆਗਿਆ ਗ੍ਰੰਥ ਸਾਹਿਬ ਦੀ ਕਰਨੀ ਸ਼ਬਦ ਦੀ ਖੋਜਣਾ॥੬੮੦॥

*(ਕੇਸਰ ਸਿੰਘ ਛਿੱਬਰ, ਉਕਤ ਰਚਨਾ, ਚਰਨ ਦਸਵਾਂ)*

(ਸ) ਤਬ ਸਿੱਖਾਂ ਪੂਛਾ ਅਬ ਦਰਸ਼ਨ ਕਹਾਂ ਕਰਹਿ ਤਾਂ ਸਤਿਗੁਰ ਦੀਨ ਦਿਆਲ ਬਚਨ ਕੀਆ ਜੋ ਦਸ ਸਰੂਪ ਹਮਾਰੇ ਪੂਰਨ ਭਏ ਹੈ। ਅਬ ਮੇਰੀ ਜਗ੍ਹਾ ਗੁਰੂ ਗ੍ਰੰਥ ਸਾਹਿਬ ਕੋ ਜਾਨਨਾਂ ਜਿਸ ਨੇ ਮੇਰੇ ਸੇ ਬਾਤਾਂ ਕਰਨੀ ਆਂ ਹੋਇ ਤੋ ਆਦਿ ਗ੍ਰੰਥ ਸਾਹਿਬ ਦਾ ਪਾਠ ਕਰਨਾ। ਮੇਰੇ ਸੇ ਬਾਤਾਂ ਹੋਵੇਂਗੀ। ਇਹ ਬਚਨ ਕਰਕੇ...ਚਾਦਰ ਤਾਨ ਲੀਆ ਨਿਜ ਪਦ ਨਿਰਬਾਨ ਮੇਂ ਪ੍ਰਭ ਲੀਨ ਭਏ।

*(ਕਵਿ ਸਰੂਪ ਦਾਸ ਭੱਲਾ, 'ਮਹਿਮਾ ਪ੍ਰਕਾਸ਼', ਸੰਪਾ. ਡਾ. ਗੋਬਿੰਦ ਸਿੰਘ ਲਾਂਬਾ, ਸਾਖੀ 27, 1776 ਈ: (1833 ਬਿ:), ਸਫ਼ਾ 892, ਭਾਸ਼ਾ ਵਿਭਾਗ ਪੰਜਾਬ, ਪਟਿਆਲਾ)*

(ਹ) ਗੁਰੂ ਜੀ ਨੇ ਦੈਆ ਸਿੰਘ ਸੇ ਕਹਾ ਭਾਈ ਸਿੱਖਾ ਸ੍ਰੀ ਗ੍ਰੰਥ ਸਾਹਿਬ ਲੈ ਆਈਏ ਅਸਾਂ ਇਸੇ ਗੁਰਿਆਈ ਦੇਨੀ ਹੈਂ। ਬਚਨ ਪਾਇ ਭਾਈ ਦੈਆ ਸਿੰਘ ਸ੍ਰੀ ਗ੍ਰੰਥ ਜੀ ਲੈ ਆਇ ਕੇ ਪ੍ਰਕਾਸ਼ ਕੀਆ। ਏਕ ਸਿੱਖ ਨੇ ਪਾਂਚਾਂ ਮ੍ਰਿਤ ਤਿਆਰ ਕਰਕੇ ਚੌਕੀ 'ਤੇ ਲਿਆਇ ਰਾਖਾ ਅਰਦਾਸ ਉਪਰੰਤ ਸਤਿਗੁਰੂ ਜੀ ਸ੍ਰੀ ਗ੍ਰੰਥ ਜੀ ਸੇ ਗੁਰਤਾ ਦੇਨੇਂ ਲਾਗੇ। ਗੁਰੂ ਜੀ ਨੇ ਪਾਂਚ ਪੈਸੇ ਏਕ ਨਰੀਏਰ ਹਾਥ ਮੇਂ ਲੈ ਦੈਆ ਸੇ ਕਹਾ ਇਨੇ ਸ੍ਰੀ ਗ੍ਰੰਥ ਜੀ ਆਗੇ ਟਿਕਾਇ ਦੀਜੀਏ ਸ੍ਰੀ ਮੁਖ ਤੇ ਇੰਜ ਬਚਨ ਹੋਆ:

> ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ।
> ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਯੋ ਗ੍ਰੰਥ।੧।
> ਗੁਰੂ ਗ੍ਰੰਥ ਜੀ ਮਾਨੀਯੋ ਪ੍ਰਗਟ ਗੁਰਾਂ ਕੀ ਦੇਹ।
> ਜਾਂ ਕਾ ਹਿਰਦਾ ਸੁਧ ਹੈ ਖੋਜ ਸ਼ਬਦ ਮੇਂ ਲੇਹ।੨।

*(ਸੁਰੂਪ ਸਿੰਘ ਕੌਸ਼ਿਸ਼, 'ਗੁਰੂ ਕੀਆਂ ਸਾਖੀਆਂ', ਸਾਖੀ 111)*

9. ਮਨੋਹਰ ਦਾਸ... ਸਫ਼ਾ 15, 1974 ਈ:।
0. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ (ਹਰਿਆਣਾ)।

ਭਾਈ ਗੁਰਦਾਸ ਜੀ ਨੇ ਇਨ੍ਹਾਂ ਪੰਦਰਾਂ ਸਾਲਾਂ ਵਿਚ ਕਿਸੇ ਸਮੇਂ ਇਨ੍ਹਾਂ ਵਾਰਾਂ ਨੂੰ ਲਿਖ ਕੇ ਇਨ੍ਹਾਂ ਦਾ ਭੋਗ ਪਾਇਆ ਸੀ। ਗੁਰੂ ਜੀ ਏਕ ਸਾਲ ਦੇ ਬਾਦ ਵਾਪਸ ਸ੍ਰੀ ਅੰਮ੍ਰਿਤਸਰ ਆ ਗਏ। ਇਨ੍ਹਾਂ ਆ ਕੇ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਸ੍ਰੀ ਅਕਾਲ ਤਖ਼ਤ ਦੀ ਸੰਨ 1621 ਈ: ਨੂੰ ਬੁਨਿਆਦ ਰੱਖੀ ਸੀ[51] ਤੇ ਸੰਮਤ 1621 ਈ: ਮੁਤਾਬਿਕ 1679 ਬਿ: 5 ਹਾੜ ਨੂੰ ਤਖ਼ਤ 'ਤੇ ਬਿਰਾਜਮਾਨ ਹੋਏ ਇਸੀ ਦਿਨ ਅਬਦੁੱਲਾ ਤੇ ਨੱਥੇ ਢਾਢੀ ਨੇ ਤਖ਼ਤ ਦੇ ਸਾਂਹਵੇਂ ਖਲੋ ਕੇ ਗੁਰੂ ਜੀ ਦੇ ਜੱਸ ਵਿਚ ਇੰਜ ਗਾਇਆ :

ਸੱਚਾ ਤਖਤ ਸੁਹਾਯੋ ਸ੍ਰੀ ਗੁਰ ਪਾਇ ਕੈ।
ਛੱਬ ਬਰਨੀ ਨਹਿ ਜਾਇ ਕਹੌਂ ਕਿਆ ਗਾਇ ਕੈ।
ਰਵ ਸਸ ਭਏ ਮਲੀਨ ਸੁਦਰਸ ਦਿਖਾਇਕੈ।
ਸ੍ਰੀ ਗੁਰ ਤਖਤ ਬਿਰਾਜ ਸੁ ਪ੍ਰਭੂ ਧਿਆਇ ਕੈ।
ਮੀਰ ਅਬਦੁੱਲਾ ਔ ਨਥਾ ਜੱਸ ਕਹੈਂ ਬਨਾਇ ਕੈ।[52]

ਇਸ ਤਰ੍ਹਾਂ ਸ੍ਰੀ ਅੰਮ੍ਰਿਤਸਰ ਮੁਖ ਅਸਥਾਨ ਦੋ ਹੋ ਗਏ ਸਨ। ਪ੍ਰਥਮੇ ਸ੍ਰੀ ਹਰਿਮੰਦਰ ਸਾਹਿਬ, ਜਿਸ ਦੇ ਮੁਖ ਸੇਵਾਦਾਰ ਬਾਬਾ ਮਿਹਰਬਾਨ ਜੀ ਸਨ। ਦੂਜਾ ਸ੍ਰੀ ਅਕਾਲ ਤਖ਼ਤ[53] ਇਸ 'ਤੇ ਸ੍ਰੀ ਗੁਰੂ ਹਰਿ ਗੋਬਿੰਦ ਜੀ ਬਿਰਾਜਮਾਨ ਹੋਏ। ਸਿੱਖ ਸੰਗਤਾਂ ਦੋਹੀਂ ਪਾਸੀਂ ਜਾਂਦੀਆਂ ਤੇ ਗੁਰ-ਅਸਥਾਨਾਂ ਦੇ ਦਰਸ਼ਨ ਪਾਂਦੀਆਂ ਸਨ। ਇਹ ਦੋਵੇਂ ਅਸਥਾਨ ਇਕ ਦੂਜੇ ਦੇ ਸਾਹਮਣੇ ਸਨ। ਗੁਰੂ ਜੀ 15 ਅਪ੍ਰੈਲ, ਸੰਨ 1634 ਈ: ਮੁਤਾਬਿਕ 1691 ਬਿ: 17 ਵੈਸਾਖ ਤੀਕ ਦੂਜੀ ਜੰਗ[54] ਤਕ 10 ਸਾਲ ਸ੍ਰੀ ਅੰਮ੍ਰਿਤਸਰ ਰਹੇ। ਇਸ ਦੌਰਾਨ ਬਾਬਾ ਮਿਹਰਬਾਨ ਤੇ ਗੁਰੂ ਹਰਿ ਗੋਬਿੰਦ ਸਾਹਿਬ ਦੇ ਦਰਮਿਆਨ ਕਦੇ ਝਗੜਾ ਨਹੀਂ ਹੋਇਆ। ਸਤਿਗੁਰਾਂ ਇਨ੍ਹਾਂ ਦਸਾਂ ਸਾਲਾਂ ਵਿਚ ਸ੍ਰੀ ਬਿਬੇਕਸਰ ਤੇ ਕੌਲਸਰ ਦੋਵੇਂ ਤਾਲ ਬਣਵਾਏ ਸਨ ਤੇ ਇਸੀ ਦੌਰਾਨ ਬਾਬਾ ਅਟੱਲ ਸਾਹਿਬ ਦਾ ਪ੍ਰਲੋਕ ਪਿਆਨਾ ਹੋਇਆ ਸੀ।[55] ਬਾਬਾ ਮਿਹਰਵਾਨ ਬਹੁਤ ਹਾਈ (ਉੱਚ ਦਰਜੇ ਦੇ) ਵਿਦਮਾਨ ਸਨ ਤੇ ਗੁਰੂ ਹਰਿ ਗੋਬਿੰਦ ਸਾਹਿਬ ਜੀ ਤੋਂ ਵੱਡੇ ਤੇ ਇਨ੍ਹਾਂ ਦੇ ਤਾਇਆ ਬਾਬਾ ਪ੍ਰਿਥੀ ਚੰਦ ਜੀ ਦੇ ਪੁੱਤਰ ਸਨ।

---

51. ਭਾਈ ਸੋਹਨ ਸਿੰਘ ਝਾਂਗੀ, *ਗੁਰਬਿਲਾਸ ਪਾ: ਛੇਵੀਂ* ਦੇ ਕਰਤਾ ਨੇ ਸੰਨ 1606 ਈ: ਮੁਤਾਬਿਕ 5 ਹਾੜ ਨੂੰ ਰੱਖੀ ਦੱਸੀ ਹੈ, ਜੋ ਠੀਕ ਨਹੀਂ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਸਮੇਂ ਬਾਦਸ਼ਾਹ ਜਹਾਂਗੀਰ ਗੁਰੂ ਜੀ ਦਾ ਘਰ ਬਾਰ ਜਗਤ ਤੇ ਬਾਲ ਬੱਚਾ ਮੁਰਤਜ਼ਾ ਖ਼ਾਂ ਦੇ ਹਵਾਲੇ ਕਰਨ ਦਾ ਹੁਕਮ ਦੇ ਗਿਆ ਸੀ। ਦੇਖੋ, *ਤੁਜ਼ਕਿ ਜਹਾਂਗੀਰੀ* ਤੇ ਗੁਰੂ ਹਰਿ ਗੋਬਿੰਦ ਜੀ ਬਾਰਾਂ ਸਾਲ ਗੜ੍ਹ ਗਵਾਲੀਅਰ ਵਿਖੇ ਨਜ਼ਰਬੰਦ ਰਹੇ। ਦੇਖੋ ਮੁਹਸਿਨ ਫ਼ਾਨੀ, *ਉਕਤ ਰਚਨਾ*। ਇਸ ਨੇ ਇਹ ਵਾਕਿਆ 1643 ਈ: ਨੂੰ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਦੀ ਹਜ਼ੂਰੀ ਵਿਚ ਕੀਰਤਪੁਰ ਠਹਿਰ ਕੇ ਲਿਖਿਆ ਸੀ। ਇਸ ਤਰ੍ਹਾਂ ਤਖ਼ਤ ਸਾਹਿਬ ਦੀ ਬੁਨਿਆਦ ਗੜ੍ਹ ਗਵਾਲੀਅਰ ਤੋਂ ਆ ਕੇ ਰੱਖੀ।
52. ਭਾਈ ਸੋਹਨ ਸਿੰਘ ਗੁਲਾਟੀ, *ਉਕਤ ਰਚਨਾ*, ਅਧਿ: ਪਹਿਲਾ।
53. ਇਹ ਜੂਨ 1984 ਦੇ ਭਾਰਤ ਸਰਕਾਰ ਦੁਆਰਾ ਹਮਲੇ ਕਾਰਨ ਪੂਰੀ ਤਰ੍ਹਾਂ ਢਹਿ ਗਿਆ ਸੀ ਅਤੇ ਹਮਲੇ ਤੋਂ ਬਾਦ ਭਾਰਤ ਸਰਕਾਰ ਨੇ ਹੀ ਇਸ ਨੂੰ ਮੁੜ ਉਸਾਰ ਦਿੱਤਾ, ਪਰ ਜਦ ਇਸ ਦਾ ਮੁੜ ਅਧਿਕਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਦੇ ਦਿੱਤਾ ਗਿਆ ਤਾਂ ਇਸ ਨੂੰ ਮੁੜ ਢਾਹ ਕੇ ਸਿੱਖ ਸੰਗਤਾਂ ਦੁਆਰਾ ਉਸਾਰਿਆ ਗਿਆ। *(ਸੰਪਾਦਕ)*
54. 17 ਵੈਸਾਖ ਦੀ ਰਾਤ ਨੂੰ ਗੁਰੂ ਜੀ ਅੰਮ੍ਰਿਤਸਰ ਛੱਡ ਕੇ ਚਲੇ ਗਏ ਸਨ, ਦੁਬਾਰਾ ਵਾਪਸ ਆਉਣਾ ਸਿੱਖ ਇਤਿਹਾਸਕਾਰਾਂ ਜੋਤੀ ਜੋਤਿ ਸਮਾਉਣ ਤੀਕ ਕਿਸੇ ਨਹੀਂ ਲਿਖਿਆ।
55. ਨੌਵੇਂ ਗੁਰੂ ਤੇਗ ਬਹਾਦਰ ਜੀ ਦਾ ਸ਼ੁਭ ਅਵਤਾਰ ਸ੍ਰੀ ਅੰਮ੍ਰਿਤਸਰ ਵਿਚ ਹੋਇਆ ਸੀ।

ਅਸੀਂ ਪਿੱਛੇ ਦੱਸ ਆਏ ਹਾਂ ਕਿ ਬਾਬਾ ਪ੍ਰਿਥੀ ਚੰਦ ਗੁਰੂ ਅਰਜਨ ਦੇਵ ਜੀ ਦੀ ਸੇਵਾ ਵਿਚ ਹਾਜ਼ਰ ਰਿਹਾ। ਇਸ ਨੇ ਇਹ ਸੇਵਾ ਗੁਰੂ ਅਰਜਨ ਦੇਵ ਜੀ ਦੀ ਗੁਰਗੱਦੀ ਬੈਠਣ ਤੋਂ ਲੈ ਕੇ ਪ੍ਰਲੋਕ ਪਿਆਨੇ ਤਕ ਕੀਤੀ। ਗੁਰੂ ਅਰਜਨ ਦੇਵ ਜੀ 30 ਮਈ ਸੰਨ 1606 ਈ: ਮੁਤਾਬਿਕ 1663 ਬਿ: ਪਹਿਲੀ ਹਾੜ ਜੇਠ ਸੁਦੀ ਚੌਥ ਸ਼ੁਕਰਵਾਰ ਨੂੰ ਸ਼ਹਾਦਤ ਪਾ ਗਏ ਸਨ। ਇਸ ਤਰ੍ਹਾਂ ਗੁਰਿਆਈ ਦਾ ਸਮਾਂ 24 ਸਾਲ, 7 ਮਹੀਨੇ, 1 ਦਿਨ ਹੈ। ਇਸ ਸਮੇਂ ਵਿਚ ਬਾਬਾ ਪ੍ਰਿਥੀ ਚੰਦ ਜੀ ਛੋਟੇ ਭਰਾਤਾ ਗੁਰੂ ਅਰਜਨ ਦੇਵ ਜੀ ਦੀ ਸੇਵਾ ਹਾਜ਼ਰ ਰਹੇ।[56] ਗੁਰੂ ਜੀ ਨੇ ਅੰਤਿਮ ਸਮੇਂ ਇਨ੍ਹਾਂ ਨੂੰ ਮਾਲਾ, ਪੋਥੀ ਤੇ ਸਿਰ ਦਸਤਾਰ ਬਖ਼ਸ਼ੀ ਤੇ ਆਵਣ ਵਾਲੇ ਸਮੇਂ ਨੂੰ ਮੁੱਖ ਰੱਖ ਕੇ ਗੁਰਿਆਈ ਗੁਰੂ ਹਰਿ ਗੋਬਿੰਦ ਜੀ ਦੇ ਗਲ ਵਿਚ ਤੇਗਾ[57] ਪਹਿਨਾਇਆ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਬਾਦ ਗੁਰੂ ਹਰਿ ਗੋਬਿੰਦ ਜੀ ਨੂੰ ਬਾਦਸ਼ਾਹ ਜਹਾਂਗੀਰ ਨੇ ਲੰਮੇ ਸਮੇਂ ਲਈ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ। ਪਿੱਛੇ ਬਾਬਾ ਪ੍ਰਿਥੀ ਚੰਦ ਜੀ ਰਹਿ ਗਏ। ਸਿੱਖ ਸੰਗਤਾਂ ਜ਼ਿਆਦਾਤਰ ਇਨ੍ਹਾਂ ਨੂੰ ਛੇਵਾਂ ਗੁਰੂ ਆਖਣ ਲੱਗ ਪਈਆਂ। ਇਹ ਸ੍ਰੀ ਅੰਮ੍ਰਿਤਸਰ ਤਾਂ ਨਹੀਂ ਆਇਆ, ਕਿਉਂਕਿ ਸ੍ਰੀ ਹਰਿਮੰਦਰ ਸਾਹਿਬ ਜਹਾਂਗੀਰ ਦੇ ਹੁਕਮ ਸਰਕਾਰੀ ਕਬਜ਼ੇ ਵਿਚ ਹੋ ਗਿਆ ਸੀ।

ਬਾਬਾ ਪ੍ਰਿਥੀ ਚੰਦ ਆਪਣੇ ਸੁਸਰਾਲ ਘਰ ਪਿੰਡ ਹੇਹਰਾ ਵਿਚ ਨਯਾ (ਨਵਾਂ) ਹਰਿਮੰਦਰ ਸਾਹਿਬ ਤੇ ਤਾਲ ਬਣਾਨੇ ਲੱਗਾ। ਇਹ ਸਿੱਖ ਸੰਗਤਾਂ ਵਿਚ ਛੇਵਾਂ ਗੁਰੂ ਪ੍ਰਸਿੱਧ ਹੋ ਗਿਆ। ਬਾਬਾ ਬੁੱਢਾ ਸਾਹਿਬ ਨਏ (ਨਵੇਂ) ਗੁਰੂ ਨੂੰ ਤਿਲਕ ਦੇਂਦੇ ਸਨ, ਉਹ ਬਾਬਾ ਪ੍ਰਿਥੀ ਚੰਦ ਪਾਸ ਨਹੀਂ ਆਏ ਸੀ। ਭਾਈ ਗੁਰਦਾਸ ਜੀ ਬਾਬਾ ਪ੍ਰਿਥੀ ਚੰਦ ਜੀ ਤੋਂ ਵੱਡੇ ਬੀਬੀ ਭਾਨੀ[58] ਜੀ ਦੇ ਨੇੜਿਓਂ ਭਰਾ ਸਨ, ਇਨ੍ਹਾਂ ਨੇ ਆ ਕੇ ਇਸ ਨੂੰ ਸਮਝਾਇਆ ਕਿ ਛੇਵੇਂ ਗੁਰੂ ਤੁਸੀਂ ਨਹੀਂ। ਛੇਵੇਂ ਗੁਰੂ ਹਰਿ ਗੋਬਿੰਦ ਸਾਹਿਬ ਜੀ ਹਨ। ਤੁਸੀਂ ਸੰਗਤਾਂ ਨੂੰ ਸਮਝਾਉ ਕਿ ਤੁਸਾਂ ਨੂੰ ਛੇਵਾਂ ਗੁਰੂ ਨਾ ਆਖਣ। ਸ੍ਰੀ ਪ੍ਰਿਥੀ ਚੰਦ ਨੇ ਸੁਣੀ ਨਾ ਸੁਣੀ ਗੱਲ ਕੀਤੀ ਤੇ ਖ਼ਾਸ ਜਵਾਬ ਨਾ ਦਿੱਤਾ ਤੇ ਭਾਈ ਗੁਰਦਾਸ ਜੀ ਉਠ ਆਏ।[59] ਬਾਬਾ ਪ੍ਰਿਥੀ ਚੰਦ ਪਿੰਡ ਹੇਹਰਾ (ਪੱਟੀ) ਵਿਚ ਰਹਿ ਕੇ ਗੁਰੂ ਅਰਜਨ ਦੇਵ ਜੀ ਦੇ ਬਾਦ ਤਕਰੀਬਨ 13 ਸਾਲ ਛੇਵਾਂ ਮਹੱਲਾ ਦੇ ਨਾਮ ਹੇਠ ਆਪਣੀ ਪੂਜਾ ਕਰਾਈ ਤੇ ਅਸੀਂ ਪਿੱਛੇ ਦੱਸ ਆਏ ਹਾਂ ਕਿ ਇਹ ਸੰਮਤ 1676 ਬਿ: (1619 ਈ:) ਵੈਸਾਖ ਸੁਦੀ ਇਕਾਦਸੀ ਨੂੰ ਆਪਣੇ ਬੇਟੇ ਮਿਹਰਵਾਨ ਨੂੰ ਗੱਦੀ 'ਤੇ ਬਹਾਇ ਅਗਲੇ ਦਿਨ ਵੈਸਾਖ ਸੁਦੀ ਦੁਆਦਸੀ ਬੁੱਧਵਾਰ ਦੇ ਦਿਨ ਪ੍ਰਲੋਕ ਪਿਆਨਾ ਕਰ ਗਏ।

ਗੁਰੂ ਜੀ ਬਾਦ ਵਫ਼ਾਤ ਬਾਬਾ ਪ੍ਰਿਥੀ ਚੰਦ ਸੰਨ 1621 ਈ: ਮੁਤਾਬਿਕ ਸੰਮਤ

---

56. ਬਾਬਾ ਹਰਿ ਜੀ, *ਉਕਤ ਰਚਨਾ* ਤੇ ਬਾਬਾ ਦਰਬਾਰੀ ਜੀ, *ਉਕਤ ਰਚਨਾ*।
57. ਬਾਬਾ ਹਰਿ ਜੀ, *ਉਕਤ ਰਚਨਾ*।
58. ਇਹ ਗੁਰੂ ਅਮਰਦਾਸ ਜੀ ਦੀ ਪੁੱਤਰੀ ਤੇ ਬਾਬਾ ਪ੍ਰਿਥੀ ਚੰਦ, ਸ੍ਰੀ ਮਹਾਂਦੇਵ ਜੀ ਤੇ ਗੁਰੂ ਅਰਜਨ ਦੇਵ ਜੀ ਦੀ ਮਾਤਾ ਜੀ ਸਨ।
59. ਬਾਬਾ ਪ੍ਰਿਥੀ ਚੰਦ ਦੀ ਮ੍ਰਿਤੂ ਤੋਂ ਢਾਈ ਸਾਲ ਤੇ ਰੁਹੀਲਾ (ਸ੍ਰੀ ਹਰਿ ਗੋਬਿੰਦ ਪੁਰਾ) ਦੀ ਜੰਗ ਦੇ ਬਾਦ ਭਾਈ ਗੁਰਦਾਸ ਨੇ ਇਨ੍ਹਾਂ ਸ਼ਬਦਾਂ ਰਾਹੀਂ ਸ੍ਰੀ ਪ੍ਰਿਥੀ ਚੰਦ ਦਾ ਜ਼ਿਕਰ ਕੀਤਾ :

    ਮੀਣਾ ਹੋਆ ਪਿਰਥੀਆ ਕਰਿ ਕਰਿ ਤੋਂਢਕ ਬਰਲ ਚਲਾਇਆ॥...

    *(ਵਾਰ 26, ਪਉੜੀ 33)*

ਸੋਲਾਂ ਸੈ ਛਿਹਤ੍ਰਾ ਕੱਤਕ ਵਦੀ ਚੌਦਸ[60] ਨੂੰ ਗੜ੍ਹ ਗਵਾਲੀਅਰ ਤੋਂ ਰਿਹਾ ਹੋਏ ਸਨ। ਇਨ੍ਹਾਂ ਬਾਬਾ ਮਿਹਰਵਾਨ ਨੂੰ ਜੈਸਾ ਕਿ ਮੈਂ ਪਿੱਛੇ ਦੱਸ ਆਇਆ ਹਾਂ, ਨਗਰ ਹੇਹਰਾ ਤੋਂ ਨਾਲ ਲੈ ਕੇ ਸੰਮਤ 1677 ਬਿ: (1621 ਈ:) ਮਾਘ ਮਹੀਨੇ ਦੀ ਸੰਗਰਾਂਦ ਦੇ ਦਿਨ ਇਨ੍ਹਾਂ ਦੀ ਸੇਵਾ ਸ੍ਰੀ ਹਰਿਮੰਦਰ ਵਿਚ ਲਾਈ ਸੀ, ਇਸ ਵੇਲੇ ਇਨ੍ਹਾਂ ਦੀ ਉਮਰ 39 ਕੁ ਸਾਲਾਂ ਦੀ ਸੀ।[61] ਇਨ੍ਹਾਂ ਦਾ ਸ਼ੁਭ ਜਨਮ ਗੁਰੂ ਰਾਮਦਾਸ ਜੀ ਦੇ ਸਮੇਂ ਮਾਤਾ ਭਗਵਾਨ ਦੇਵੀ ਦੀ ਕੁੱਖੋਂ ਬਾਬਾ ਪ੍ਰਿਥੀ ਚੰਦ ਜੀ ਦੇ ਗ੍ਰਿਹਿ ਵਿਖੇ ਹੋਇਆ ਸੀ, ਜੈਸਾ ਕਿ ਬਾਬਾ ਹਰਿ ਜੀ ਲਿਖਦੇ ਹਨ:

> ਤਬ ਸ੍ਰੀ ਸਤਿਗੁਰੂ ਮੁਸਕ੍ਰਾਇ ਕੇ ਕਿਹਾ ਜੋ ਮੈਂ ਭੀ ਸਾਤ ਮਹੀਨੇਂ ਕਾ ਥਾ[62], ਜਬ ਸ੍ਰੀ ਸਤਿਗੁਰੂ ਰਾਮ ਦਾਸ ਜੀ ਸਮਾਇਆ ਥਾ।[63]

ਇਨ੍ਹਾਂ ਨੂੰ ਇਨ੍ਹਾਂ ਦੇ ਪਿਤਾ ਬਾਬਾ ਪ੍ਰਿਥੀ ਚੰਦ ਨੇ ਗੁਰੂ ਅਰਜਨ ਦੇਵ ਜੀ ਪਾਸ ਪੜ੍ਹਨ ਬਿਠਾਇਆ। ਜੈਸਾ ਕਿ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

> ਸਰਲ ਸੁਭਾਉ ਜਾਨਿ ਕਰਿ ਆਛੇ।
> ਸਭਿ ਕੋ ਭਲੋ ਹੋਨਿ ਉਰ ਬਾਂਛੇ।
> ਅਧਿਕ ਸਨੇਹ ਸਨੇ ਸਿਸ ਸਾਥਾ।
> ਆਨਹਿ ਨਿਤਿ ਪ੍ਰਤਿ ਢਿਗ ਗੁਰ ਨਾਥਾ॥੩੭॥
> ਸੰਮਤ ਬੀਤਯੋ ਵਧਯੋ ਸਰੀਰ।
> ਖੇਲਹਿ ਆਨਿ ਗੁਰੂ ਕੇ ਤੀਰ।
> ਨਿਤ ਸਨੇਹ ਕਰਿ ਬਹੁਤ ਦੁਲਾਰਹਿਂ।
> ਗਹੈਂ ਭੁਜਾ ਨਿਜ ਅੰਕ ਬਿਠਾਰਹਿਂ॥੩੮॥
> ਨਿਜ ਢਿਗ ਤੇ ਭੂਖਨ ਘਰਿਵਾਏ।
> ਸੁੰਦਰ ਕੰਚਨ ਕੇ ਪਹਿ ਰਾਏ।
> ਤਥਾ ਬਸਤ੍ਰ ਆਛੇ ਪਹਿਰਾਏ।
> ਗੋਟਾ ਊਪਰ ਤਿਨਹੁਂ ਲਗਾਏ॥੩੯॥[64]

ਸ੍ਰੀ ਖ਼ੁਸ਼ਵਕਤ ਰਾਇ ਜੀ ਇੰਜ ਲਿਖਦੇ ਹਨ:

> ਅਜ ਪ੍ਰਿਥੀ ਮਲ ਮਿਹਰਬਾਨ ਪਿਸਰੇ ਬੂਦ ਵਾਉ ਅਜ਼ ਬਦੂ ਸੁਬਹ ਯੋਮ-ਉਲ ਤਮੀਜਮ ਸੁਹਬਤ-ਇ-ਫੁਕਰਾ-ਇ ਕਅਲਵਾ ਮੁਸ਼ਾਗਲ-ਇ-ਇਲਮ ਵਾ ਅਦਬ ਮੇਂ ਦਾਸ਼ਤ। ਨਜਰ ਬਰਾਂ ਗੁਰੂ ਅਰਜਨ ਅਜ ਬਸ ਮਤੱਵਜਾ ਅਹਿਵਾਲ ਮੇ ਬੂਦ। [ਭਾਵ, ਸ੍ਰੀ ਪ੍ਰਿਥੀ ਮਲ ਦਾ ਇਕ ਪੁੱਤਰ ਮਿਹਰਵਾਨ ਨਾਮ ਦਾ ਸੀ। ਜਦ ਤੋਂ ਉਸ ਨੇ ਹੋਸ਼ ਸੰਭਾਲੀ ਸੀ, ਸਵੇਰ ਸ਼ੁਰੂ ਹੋਣ 'ਤੇ ਪਹੁੰਚੇ ਹੋਏ ਫ਼ਕੀਰਾਂ[65] ਸੰਗਤ ਵਿਚ ਤੇ ਪੜ੍ਹਨ ਲਿਖਣ ਵਿਚ ਰੁੱਝਾ ਰਹਿੰਦਾ ਸੀ। ਇਸ ਵਾਸਤੇ ਗੁਰੂ ਅਰਜਨ ਜੀ ਜ਼ਿਆਦਾ ਧਿਆਨ ਇਸ ਵੱਲ ਰੱਖਦੇ ਸੀ।[66]]

---

60. ਛੇ ਮਹੀਨੇ ਬਾਦ।
61. ਸੰਮਤ 1637 (1580 ਈ:) ਸੁਦੀ ਬਸੰਤ ਪੰਚਮੀਂ ਕੇ ਦਿਨ ਸਵਾ ਪਹਿਰ ਰਾਤ ਰਹਿਤੀ ਕਉ ਸ੍ਰੀ ਗੁਰੂ ਸਾਹਿਬ (ਪ੍ਰਿਥੀ ਚੰਦ) ਜੀ ਕੇ ਗ੍ਰਿਹਿ ਸੋਢੀ ਬੰਸ ਸਾਹਿਬਾਣੀ ਭਗਵਾਨੋ ਕੇ ਉਦਰ ਤੋਂ...ਅਉਤਾਰ ਲੀਆ। *(ਬਾਬਾ ਹਰਿ ਜੀ, ਉਕਤ ਰਚਨਾ)*
62. ਸਾਤ ਮਹੀਨੇ ਵੀਹ ਦਿਨ ਕਾ।
63. ਬਾਬਾ ਹਰਿ ਜੀ, *ਉਕਤ ਰਚਨਾ*, ਸਫ਼ਾ 348.
64. ਕਵਿ ਸੰਤੋਖ ਸਿੰਘ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, ਰਾਸਿ ਦੂਜੀ, ਅੰਸੂ 29, 1843 ਈ:, ਸਫ਼ਾ 1763.
65. ਉਦਾਸੀ ਸਾਧੂ।
66. *ਤਾਰੀਖ਼-ਇ-ਸਿੱਖਾਂ*, ਸਫ਼ਾ 7, 1811 ਈ:।

ਮਿਹਰਵਾਨ ਜੀ ਦੀ ਸ਼ਾਦੀ ਚੌਦਾਂ ਸਾਲਾਂ ਦੀ ਉਮਰ ਵਿਚ ਮਾਤਾ ਸੀਤਾ ਜੀ ਨਾਲ ਹੋਈ। ਆਪ ਜੀ ਦੇ ਤਿੰਨ ਪੁੱਤਰ—ਸ੍ਰੀ ਕਰਨ ਮੱਲ, ਹਰਿ ਜੀ ਤੇ ਚਤਰਭੁੱਜ ਹੋਏ। ਆਪ ਜੀ ਦੇ ਦੇਹਾਂਤ ਤੋਂ ਪਹਿਲੇ ਸ੍ਰੀ ਹਰਿ ਜੀ ਦੇ ਘਰ ਕਵਲ ਨੈਨ (ਕੌਲ ਜੀ) ਪੁੱਤਰ ਪੈਦਾ ਹੋਇਆ, ਜਿਸ ਪਾਸ ਸ੍ਰੀ ਦਸਮੇਸ਼ ਜੀ ਅਨੰਦਗੜ੍ਹ ਦਾ ਕਿਲ੍ਹਾ ਤਿਆਗ ਕੇ ਕੋਟਕਪੂਰੇ ਤੋਂ ਚੱਲ ਇਕ ਰਾਤ ਠਹਿਰੇ ਸਨ। ਬਾਬਾ ਮਿਹਰਵਾਨ ਜੀ ਉੱਚ ਕੋਟੀ ਦੇ ਲਿਖਾਰੀ, ਚੰਗੇ ਵਿਦਵਾਨ ਤੇ ਗੁਰਬਾਣੀ ਦੇ ਵਿਆਖਿਆਕਾਰ ਸਨ। ਮਿਹਰਬਾਨ ਜੀ ਦਾ ਜੀਵਨ ਬੜਾ ਉੱਚਾ ਤੇ ਸੁੱਚਾ ਸੀ। ਆਪ ਜਿਥੇ ਧਾਰਮਿਕ ਤੇ ਆਤਮਿਕ ਮਸਲਿਆਂ ਨੂੰ ਸਮਝਦੇ ਸਨ, ਉਥੇ ਅਮਲ ਵੀ ਪੂਰਾ ਪੂਰਾ ਕਰਦੇ ਸਨ। ਆਪ ਸਵੇਰੇ ਉੱਠਦੇ ਮਾਲਾ ਫੇਰਦੇ, ਜਪੁਜੀ ਸਾਹਿਬ ਦੇ 21 ਪਾਠ ਰੋਜ਼ਾਨਾ ਕਰਦੇ ਤੇ ਨਾਲ ਹੀ ਕੁਝ ਦਾਨ ਵੀ ਕਰਦੇ ਸਨ। *ਗੋਸਟਾਂ ਮਿਹਰਵਾਨ ਜੀ ਕੀਆਂ* ਵਿਚ ਇੰਜ ਲਿਖਿਆ ਹੈ :

> ਲੰਬੋ ਆਸਨ ਹੋਇ ਕਰਿ ਡੰਡਉਤ ਕਰਤਾ ਅਰ ਚਾਰ ਪਹਿਰ ਦਿਨ ਅਰ ਰਾਤ ਕੇ ਇੱਕੀਸ ਬਾਰ ਜਪੁ ਪੜਤਾ ਸੀ।[67]

*ਗੋਸਟਾਂ ਮਿਹਰਵਾਨ ਜੀ ਕੀਆਂ* ਵਿਚ ਲਿਖਿਆ ਹੈ :

> ਪੋਥੀ ਲਿਖਾਈ ਉੱਤੇ ਜਪੁ ਤੇ ਆਦਿ ਲੈ ਹੋਰ ਬਾਣੀ ਖਣ ਲਿਖਾਇਆ। ਫਿਰ ਅਗੇ ਖਣ ਦੇ ਕੋਇ ਛਕੇ ਸਭਨਾ ਗੁਰਾਂ ਮਹਲਿਆਂ ਕੇ ਸ਼ਬਦ ਲਿਖਾਏ।[68]

*ਗੋਸਟਾਂ ਮਿਹਰਵਾਨ ਜੀ ਕੀਆਂ* ਵਿਚ ਲਿਖਿਆ ਹੈ ਕਿ ਬਾਬਾ ਮਿਹਰਵਾਨ ਨੇ ਬਹੁਤ ਗੋਸ਼ਟਾਂ ਗੋਬਿੰਦ ਸਾਹਿਬ ਤੇ ਬਾਬਾ ਮਿਹਰਵਾਨ ਜੀ ਇਕੱਠੇ ਦਸ ਸਾਲ ਰਹੇ। ਇਨ੍ਹਾਂ ਦੇ ਦੀਵਾਨ ਆਹਮੋ-ਸਾਹਮਣੇ ਲੱਗਦੇ ਸਨ। ਅਖ਼ੀਰ ਸੰਨ 1639 ਈ: ਮੁਤਾਬਿਕ 1696 ਬਿ:...।

*(ਨੋਟ : ਇਸ ਤੋਂ ਅਗਲਾ ਪਾਠ ਨਾ ਮਿਲਣ ਕਰਕੇ ਲੇਖ ਅਧੂਰਾ ਹੈ।)*

●

67. ਗੋਸਟਿ ਤੀਸਰੀ।
68. ਪਬਲਿਕ ਲਾਇਬ੍ਰੇਰੀ, ਪਟਿਆਲਾ, ਪੱਤਰਾ 61.

# ਬਾਬਾ ਰਾਮ ਰਾਇ ਜੀ

ਬਾਬਾ ਰਾਮ ਰਾਇ ਜੀ, ਸੱਤਵੇਂ ਗੁਰੂ ਜੀ ਦੇ ਜੇਠੇ ਸਪੁੱਤਰ ਤੇ ਬੀਬੀ ਰੂਪ ਕੌਰ[1] ਅਤੇ ਗੁਰੂ ਹਰਿ ਕ੍ਰਿਸ਼ਨ[2] ਜੀ ਦੇ ਵੱਡੇ ਭਰਾਤਾ ਸਨ। ਇਨ੍ਹਾਂ ਦਾ ਸਮੁੱਚਾ ਜੀਵਨ ਅਜੇ ਖੋਜ ਦਾ ਮੁਥਾਜ ਹੈ, ਕਿਉਂਕਿ ਇਨ੍ਹਾਂ ਬਾਰੇ ਅਨੇਕ ਨਿਰਮੂਲ ਅਤੇ ਮਨੋ-ਕਲਪਿਤ ਕਹਾਣੀਆਂ ਪ੍ਰਚਲਿਤ ਹੋ ਚੁੱਕੀਆਂ ਹਨ। ਅਸੀਂ ਇਸ ਲੇਖ ਵਿਚ ਇਨ੍ਹਾਂ ਬਾਰੇ ਕੇਵਲ ਇਤਿਹਾਸਕ ਸਮੱਗਰੀ ਇਕੱਤਰ ਕਰਨ ਦਾ ਜਤਨ ਕੀਤਾ ਹੈ।

ਬਾਬਾ ਰਾਮ ਰਾਇ ਜੀ ਦਾ ਜਨਮ ਸ੍ਰੀ ਗੁਰੂ ਹਰਿ ਰਾਇ ਜੀ ਦੇ ਘਰ ਸੰਮਤ 1703 ਬਿ:, 14 ਚੇਤਰ, ਬੁੱਧਵਾਰ (11 ਮਾਰਚ, 1646 ਈ:) ਨੂੰ ਕੀਰਤਪੁਰ (ਜ਼ਿਲ੍ਹਾ ਹੁਸ਼ਿਆਰਪੁਰ) ਵਿਚਲੇ ਅਸਥਾਨ ਸ਼ੀਸ਼ ਮਹੱਲ ਵਿਚ ਹੋਇਆ।[3]

ਪੰਡਾ ਭਵਾਨੀ ਦਾਸ, ਹਵੇਲੀ ਸੋਢੀਆਂ, ਹਰਿਦੁਆਰਾ ਦੀ ਵਹੀ ਵਿਚ ਇਕ ਟੂਕ ਪ੍ਰਾਪਤ ਹੈ, ਜਿਸ ਵਿਚ ਬਾਬਾ ਜੀ ਦੀ ਮਾਤਾ ਦਾ ਨਾਮ 'ਸੁਲੱਖਣੀ' ਦਰਜ ਮਿਲਦਾ ਹੈ :

> ਲਿਖਤੇ ਗੁਰੂ ਰਾਮ ਰਾਇ। ਬੇਟਾ ਗੁਰੂ ਹਰਿ ਰਾਇ ਜੀ ਕਾ ਪੋਤਾ ਗੁਰੂ ਗੁਰਦਿਤਾ ਜੀ ਕਾ ਪੜਪੋਤਾ ਗੁਰੂ ਹਰਿ ਗੋਬਿੰਦ ਜੀ ਕਾ। ਉਲਾਦ ਗੁਰੂ ਅਰਜਨ ਜੀ ਕੀ, ਗੋਸਲ ਗੋਤ੍ਰੇ ਸੋਢੀ ਖਤ੍ਰੀ ਬਾਸੀ ਕੀਰਤ ਪੁਰ ਪਰਗਨਾ ਕਹਿਲੂਰ ਸੰਬਤ 1721 ਜੇਠ ਬਦੀ ਤੇਰਸ ਕੋ ਆਪਨੇ ਛੋਟੇ ਭਾਈ ਗੁਰੂ ਹਰਿ ਕਿਸਨ ਜੀ ਕੇ ਫੂਲ ਲੈ ਕਰ ਗੰਗਾ ਜੀ ਆਇਆ। ਸਾਥ ਮਾਤਾ ਸੁਲਖਨੀ ਆਈ ਸਾਥ ਦੀਬਾਨ ਦਰਗਾ ਮਲ ਛਿਬਰ ਆਇਆ।

ਇਸ ਟੂਕ ਤੋਂ ਸਿੱਧ ਹੈ ਕਿ ਜਿਨ੍ਹਾਂ ਲੇਖਕਾਂ ਨੇ ਬਾਬਾ ਜੀ ਦੀ ਹੋਰ ਕੋਈ ਮਾਤਾ ਦੱਸੀ ਹੈ, ਉਨ੍ਹਾਂ ਨੂੰ ਕੋਈ ਟੱਪਲਾ ਲੱਗਾ ਹੈ। ਕੁਝ ਹੋਰ ਉਦਾਹਰਣ ਹੇਠਾਂ ਦਿੱਤੇ ਜਾਂਦੇ ਹਨ :

---

1. ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਸੰਪਾ. ਡਾ. ਰਤਨ ਸਿੰਘ ਜੱਗੀ, ਚਰਨ ਸਤਵਾਂ, 1826 ਬਿ: (1769 ਈ:), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ; ਬੀਬੀ ਰੂਪ ਕੌਰ ਦਾ ਜਨਮ ਕੀਰਤਪੁਰ ਵਿਚ 1706 ਬਿ: ਵੈਸਾਖ ਸੁਦੀ 7 (1649 ਈ:) ਨੂੰ ਹੋਇਆ ਤੇ ਮ੍ਰਿਤੂ 1784 ਬਿ: ਅੱਸੂ ਵਦੀ ਚਉਥ ਕੀਰਤਪੁਰ ਵਿਚ।
2. ਗੁਰੂ ਹਰਿ ਕ੍ਰਿਸ਼ਨ ਜੀ ਦਾ ਜਨਮ ਕੀਰਤਪੁਰ ਵਿਚ 1709 ਬਿ: ਸਾਵਣ ਵਦੀ 10 (1652 ਈ:) ਨੂੰ ਹੋਇਆ। *(ਸਰੂਪ ਸਿੰਘ ਕੌਸ਼ਿਸ਼, 'ਗੁਰੂ ਕੀਆਂ ਸਾਖੀਆਂ')*
3. ਕਵਿ ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਸੰਪਾ. ਡਾ. ਗੋਬਿੰਦ ਸਿੰਘ ਲਾਂਬਾ, ਸਾਖੀ ਵੀਹਵੀਂ, 1776 ਈ:, ਭਾਸ਼ਾ ਵਿਭਾਗ ਪੰਜਾਬ, ਪਟਿਆਲਾ; ਕੇਸਰ ਸਿੰਘ ਛਿੱਬਰ, *ਗੁਰ ਪ੍ਰਣਾਲੀ* (1837 ਬਿ:); ਗੁਲਾਬ ਸਿੰਘ, *ਗੁਰਪ੍ਰਣਾਲੀ* (1908 ਬਿ:) ਤੇ ਕਵੀ ਸੋਧਾ, *ਪ੍ਰਣਾਲੀ*, ਸਿੱਖ ਹਿਸਟਰੀ ਸੋਸਾਇਟੀ।

(ੳ) ਤਬ ਗੁਰੂ ਹਰਿਰਾਇ ਜੀ ਅਰੂਪ ਗਾਉਂ ਮੈਂ ਬਿਆਹੁ ਕਰਤੇ ਭਏ।
ਮਾਤਾ ਕੋਟ ਕਲਿਆਣੀ ਤਾਂ ਕੇ ਧਾਮ ਆਈ।
ਤਾਂ ਕੀ ਟਹਿਲਣ ਮਾਤਾ ਪੰਜਾਬੋ ਨਾਮ ਕਹਾਈ॥੨॥
ਸੋ ਮਾਤਾ ਨਾਲੋਂ ਵੱਡੀ ਚਤੁਰ ਬੁਧਿਵਾਨ ਸਿਆਣੀ।
ਸੋ ਭੀ ਲਈ ਵਿਆਹ ਆਹੀ ਕੁਆਰੀ ਖਤ੍ਰਾਣੀ।... ॥੩॥
ਮਾਤਾ ਪੰਜਾਬੋ ਕੇ ਜਠਰ ਤੇ ਰਾਮਰਾਇ ਜੀ ਜਨਮ ਲਏ।...
ਤਬ ਧਾਮ ਹਰਿਰਾਇ ਜੀ ਕੇ ਬੀਬੀ[4] ਇਕ ਭਈ।
ਮਾਤਾ ਪੰਜਾਬੋ ਦੇ ਉਦਰ ਤੇ ਭਵ ਲਈ।...॥੮॥...
ਸੰਮਤ ਸਤਾਰਾਂ ਸੈ ਯਾਰਾਂ ਜਬ ਬੇ ਗਏ।
ਸ੍ਰੀ ਹਰਿਕ੍ਰਿਸ਼ਨ ਜੀ ਤਬ ਜਨਮ ਲਏ।
ਖਟ ਬਰਸ ਰਾਮਰਾਇ ਤੇ ਛੋਟੇ।
ਬੇਟਾ ਗੁਰੂ ਹਰਿਰਾਇ ਜੀ ਕਾ ਮਾਤਾ ਕੋਟ ਕਲਿਆਣੀ ਦੇ ਉਦਰੋਂ ਹੋਤੇ॥੧੦॥[5]

(ਅ) ਵਿਆਹ ਕੀਤਾ ਅਰੂਪ ਗਿਰਾਇ ਵਿਚ ਸੰਮਤ 1698 ਹਾੜ ਦਿਨ 17 ਮਾਤਾ ਕੋਟ ਕਲਿਆਨੀ ਜੀ ਆਈ ਨਾਲ ਪੰਜਾਬੋ ਟਹਿਲਣ ਭੀ ਆਈ।... ਸੰਮਤ 1703 ਚੇਤ ਦਿਨ 14 ਸੋਮਵਾਰ[6] ਰਾਮ ਰਾਇ ਜੀ ਜਨਮੇ ਮਾਤਾ ਪੰਜਾਬੋ ਦੇ ਪੇਟੋਂ ਕੀਰਤ ਪੁਰ ਵਿਚ।... ਫੇਰ ਗੁਰੂ ਹਰਿ ਕ੍ਰਿਸ਼ਨ ਜੀ ਜਨਮੇ... ਮਾਤਾ ਕੋਟ ਕਲਿਆਨੀ ਦੇ ਪੇਟੋਂ।[7]...

(ੲ) ਪਾਤਸ਼ਾਹੀ ਬਖਸਸ ਹੋਈ ਘਰ ਪੋਤ੍ਰੇ ਤੋਂ ਸ੍ਰੀ ਗੁਰੂ ਹਰਿਰਾਇ ਜੋਗ।
ਤਿਨ ਕੇ ਪੁਤ੍ਰ ਦੋਏ ਗੁਰੂ ਹਰਿ ਕ੍ਰਿਸ਼ਨ ਸਾਹਿਬ ਤੇ ਰਾਮ ਰਾਇ।
ਮਹਿਲ ਮਾਤਾ ਕਿਸ਼ਨ ਕੌਰ ਤੇ ਗੁਰੂ ਹਰਿ ਕ੍ਰਿਸ਼ਨ ਜੀ।
ਮਾਤਾ ਕੋਟ ਕਲਿਆਨੀ 'ਖਵਾਸ' ਥੀ ਤਿਸ ਕੇ ਪੁਤ੍ਰ ਰਾਮ ਰਾਇ ਜੀ।[8]

ਪਹਿਲੀਆਂ ਦੋਵੇਂ ਲਿਖਤਾਂ ਇੱਕੋ ਲੇਖਕ ਦੀਆਂ ਲਿਖੀਆਂ ਹੋਈਆਂ ਹਨ। ਇਹ ਕੋਟ ਕਲਿਆਣੀ ਨਾਲ ਆਈ ਮਾਤਾ ਪੰਜਾਬੋ[9] ਨੂੰ ਟਹਿਲਣ ਮੰਨਦਾ ਹੈ। ਦੂਜਾ ਲੇਖਕ *ਬੰਸਾਵਲੀਨਾਮਾ* ਤੋਂ 64 ਸਾਲ ਪਿੱਛੋਂ ਦਾ ਹੈ। ਇਹ ਮਾਤਾ ਪੰਜਾਬੋ ਦਾ ਜ਼ਿਕਰ ਛੱਡ ਕੇ ਮਾਤਾ ਕੋਟ ਕਲਿਆਨੀ ਨੂੰ ਕਿਸ਼ਨ ਕੌਰ ਦੀ ਦਾਸੀ ਲਿਖਦਾ ਹੈ। *ਬੰਸਾਵਲੀਨਾਮੇ* ਦੇ ਕਰਤੇ ਕੇਸਰ ਸਿੰਘ ਛਿੱਬਰ ਨੇ ਸ੍ਰੀ ਰਾਮ ਰਾਇ ਤੇ ਗੁਰੂ ਹਰਿ ਕ੍ਰਿਸ਼ਨ ਜੀ ਦੀਆਂ

---

4. ਬੀਬੀ ਰੂਪ ਕੌਰ।
5. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਸੱਤਵਾਂ।
6. ਭਾਰਤੀਯ ਜੰਤਰੀ ਦੇ ਮੁਤਾਬਿਕ ਬੁੱਧਵਾਰ ਦਾ ਦਿਨ ਸੀ।
7. ਕੇਸਰ ਸਿੰਘ ਛਿੱਬਰ, *ਗੁਰ ਪ੍ਰਣਾਲੀ*।
8. 'ਅੰਮ੍ਰਿਤ' ਗੁਟਕਾ, 1890 ਬਿ:।
9. (ੳ) ਮਾਤਾ ਪੰਜਾਬ ਕੌਰ ਦਾ ਜਨਮ ਰਾਮ ਨਰੈਣ ਬੱਸੀ ਖਤਰੀ ਦੇ ਘਰ ਮਾਤਾ ਪਰਮੇਸ਼ਰੀ ਦੀ ਕੁੱਖੋਂ 1710 ਬਿ: ਵੈਸਾਖ ਸੁਦੀ ਪੰਚਮੀ ਨੂੰ ਨੰਗਲ ਅੰਬੀਆ, ਤਹਿਸੀਲ ਨਕੋਦਰ, ਜ਼ਿਲ੍ਹਾ ਜਲੰਧਰ ਵਿਚ ਹੋਇਆ। *(ਨੰਗਲ ਅੰਬੀਆਂ ਦੀ ਲਿਖਤੀ ਆਦਿ ਬੀੜ ਦਾ ਆਰੰਭਿਕ ਪੱਤਰਾ, ਸੁਰੂਪ ਸਿੰਘ ਕੌਸ਼ਿਸ਼, ਉਕਤ ਰਚਨਾ ਅਤੇ ਲਿਖਤੀ ਰੀਕਾਰਡ ਦੇਹੁਰਾ ਬਾਬਾ ਰਾਮ ਰਾਇ, ਦੇਹਰਾਦੂਨ)*
(ਅ) 1722 ਬਿ: ਹਾੜ ਪ੍ਰਵਿਸ਼ਟੇ 28 (1665 ਈ:) ਸੋਮਵਾਰ ਨੂੰ ਮਾਤਾ ਪੰਜਾਬ ਕੌਰ ਦਾ ਵਿਆਹ 12 ਸਾਲਾਂ ਦੀ ਉਮਰ ਵਿਚ ਸ੍ਰੀ ਰਾਮ ਰਾਇ ਜੀ ਦੇ ਤੀਰ ਕਮਾਨ ਤੇ ਪਟਕੇ ਨਾਲ ਨੰਗਲ ਅੰਬੀਆਂ ਵਿਚ ਹੋਇਆ। ਇਹ ਤਿੰਨੇ ਵਸਤੂ ਮਾਤਾ ਸੁਲੱਖਣੀ ਨੇ ਕੀਰਤਪੁਰ ਤੋਂ ਭੇਜੀਆਂ ਸਨ। *(ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ ਤੇ ਸੁਰੂਪ ਸਿੰਘ ਕੌਸ਼ਿਸ਼, ਉਕਤ ਰਚਨਾ)*

ਮਾਤਾਵਾਂ ਵੱਖੋ-ਵੱਖ ਲਿਖ ਕੇ ਭੁਲੇਖਾ ਖਾਧਾ ਹੈ। ਗੁਰੂ ਹਰਿ ਰਾਇ ਜੀ ਦੇ ਦੋਵੇਂ ਸਾਹਿਬਜ਼ਾਦੇ ਤੇ ਇਕ ਸਪੁੱਤਰੀ ਬੀਬੀ ਰੂਪ ਕੌਰ ਮਾਤਾ ਸੁਲੱਖਣੀ ਦੇ ਉਦਰ ਤੋਂ ਪੈਦਾ ਹੋਏ ਸਨ, ਜਿਨ੍ਹਾਂ ਦਾ ਉਪ-ਨਾਮ ਕੋਟ ਕਲਿਆਣੀ[10] ਪੇਕੇ ਪਿੰਡ ਕੋਟ ਕਲਿਆਣ ਤੋਂ ਪਿਆ ਸੀ। ਇਸ ਦੇ ਮਾਤਾ-ਪਿਤਾ ਇਸ ਦੇ ਵਿਆਹ ਤੋਂ ਪਿੱਛੋਂ ਕੋਟ ਕਲਿਆਨ ਵਿਚ ਆ ਵੱਸੇ ਸਨ। ਇਹ ਪਿੰਡ ਹੁਣ ਸ੍ਰੀ ਕੀਰਤਪੁਰ (ਜ਼ਿਲ੍ਹਾ ਹੁਸ਼ਿਆਰਪੁਰ) ਦਾ ਹੀ ਹਿੱਸਾ ਹੈ।

ਬਾਬਾ ਗੁਰਦਿੱਤਾ ਨੇ ਗੁਰੂ ਦੀ ਆਗਿਆ ਮੁਤਾਬਿਕ 1681 ਬਿ: ਵੈਸਾਖ ਸੁਦੀ ਤੀਜ ਨੂੰ ਚਾਰਾਂ ਪਿੰਡਾਂ (ਕੋਟ ਕਲਿਆਣਾ, ਜਉਤ੍ਰਾਲ, ਭਟੋਲੀਆ ਤੇ ਭਗਵਾਲ) ਦੇ ਵਿਚਕਾਰ ਸ੍ਰੀ ਕੀਰਤਪੁਰ ਦੀ ਨੀਂਹ ਰੱਖੀ ਸੀ। ਇਹ ਚਾਰੇ ਪਿੰਡ ਹੁਣ ਕਸਬਾ ਸ੍ਰੀ ਕੀਰਤਪੁਰ ਦਾ ਹੀ ਹਿੱਸਾ ਬਣ ਗਏ ਹਨ, ਕੇਵਲ ਮਾਲ ਦੇ ਕਾਗ਼ਜ਼ਾਂ ਵਿਚ ਇਨ੍ਹਾਂ ਦਾ ਇੰਦਰਾਜ ਵੱਖਰਾ ਹੈ।[11]

ਮਾਤਾ ਪੰਜਾਬੋ (ਪੰਜਾਬ ਕੌਰ) ਨੂੰ ਛਿੱਬਰ ਨੇ ਗੁਰੂ ਹਰਿ ਰਾਇ ਸਾਹਿਬ ਸੱਤਵੇਂ ਪਾਤਸ਼ਾਹ ਦੇ ਮਹਿਲ ਲਿਖ ਕੇ ਭੁਲੇਖਾ ਖਾਧਾ ਹੈ। ਇਹ ਬਾਬਾ ਰਾਮ ਰਾਇ ਜੀ ਦੇ ਘਰੋਂ, ਭਾਈ ਗੁਲਾਬ ਸਿੰਘ ਦੀ *ਗੁਰਪ੍ਰਣਾਲੀ* ਅਨੁਸਾਰ, ਸ੍ਰੀ ਰਾਮ ਰਾਇ ਜੀ ਦੇ ਚਵ੍ਹਾਂ ਮਹਿਲ[12] ਵਿੱਚੋਂ ਵੱਡੇ ਮਹਿਲ ਸਨ।

ਮਾਤਾ ਪੰਜਾਬੋ ਦੇ ਮਾਪਿਆਂ ਨੇ ਇਸ ਦੀ ਮੰਗਣੀ, ਪੰਜ ਸਾਲ ਦੀ ਉਮਰ ਵਿਚ ਕੀਰਤਪੁਰ ਵਿਚ ਸਤਿਗੁਰਾਂ ਦੇ ਦਰਸ਼ਨ ਕਰਨ ਗਿਆ, ਗੁਰੂ ਸਾਹਿਬਾਂ ਦੇ ਵੱਡੇ ਸਾਹਿਬਜ਼ਾਦੇ ਸ੍ਰੀ ਰਾਮ ਰਾਇ ਨਾਲ ਕਰ ਦਿੱਤੀ ਸੀ।

ਪਿੰਡ ਦੇ ਕਥਨ ਅਨੁਸਾਰ ਬੀਬੀ ਪੰਜਾਬੋ ਦੀ ਗਵਾਂਢਣ ਸਹੇਲੀ ਬੀਬੀ ਸਰਦਾਰਾ (ਜੋ ਨਬੀ ਬਖ਼ਸ਼ ਅਰਾਈਂ ਦੀ ਲੜਕੀ ਸੀ ਤੇ ਜਿਸ ਨਾਲ ਦੋਗੜ[13] ਲੈ ਕੇ ਖੂਹੀ[14] ਤੋਂ ਪਾਣੀ ਭਰਨ ਜਾਂਦੀ ਤੇ ਤੀਆਂ ਦੇ ਮੇਲੇ ਉੱਤੇ ਪਿੱਪਲੀ[15] ਨਾਲ ਪੀਂਘ ਝੂਟਦੀ ਹੁੰਦੀ ਸੀ) ਨੇ ਕਿਹਾ, "ਭੈਣਾਂ ਤੇਰਾ ਸਾਈਂ ਛੋਟੀ ਉਮਰੇ ਬੜੀ ਅਜ਼ਮਤ ਵਾਲਾ ਦੱਸੀਦਾ ਹੈ। ਉਹ ਤੈਨੂੰ ਆਪ ਵਿਆਹੁਣ ਨਹੀਂ ਆਇਆ ਤੇ ਤੀਰ-ਪਟਕਾ ਭੇਜ ਦਿੱਤਾ ਹੈ, ਕੀ ਤੇਰੇ ਮਾਪਿਆਂ ਪਹਿਲੋਂ ਕੋਈ ਗੱਲ ਨਹੀਂ ਸੀ ਕੀਤੀ ?" ਅੱਗੋਂ ਕਹਿੰਦੇ ਹਨ ਕਿ ਪੰਜਾਬ ਕੌਰ ਜੀ ਨੇ ਕਿਹਾ, "ਭੈਣਾਂ, ਜੋ ਕੁਝ ਹੋ ਗਿਆ ਹੈ, ਉਹ ਠੀਕ ਹੀ ਹੋਇਆ ਹੈ।"

ਹੁਣ ਰਿਹਾ 'ਅੰਮ੍ਰਿਤ' ਗੁਟਕੇ ਦਾ ਲੇਖਕ, ਜਿਸ ਨੇ *ਬੰਸਾਵਲੀਨਾਮੇ* ਤੋਂ 64 ਸਾਲ ਪਿੱਛੋਂ ਗੁਰੂ ਹਰਿ ਕ੍ਰਿਸ਼ਨ ਜੀ ਦੀ ਮਾਤਾ ਦਾ ਨਾਮ ਕ੍ਰਿਸ਼ਨ ਕੌਰ ਲਿਖਿਆ ਹੈ।

---

10. ਭਾਈ ਗੁਲਾਬ ਸਿੰਘ ਨੇ *ਗੁਰ ਪ੍ਰੰਣਾਲੀ* ਵਿਚ ਇਸ ਦਾ ਉਪ-ਨਾਮ ਮਾਤਾ ਤ੍ਰਿਬੈਣੀ ਵੀ ਲਿਖਿਆ ਹੈ।
11. ਕੀਰਤਪੁਰ ਆਦਿ ਪੰਜਾਂ ਪਿੰਡਾਂ ਦੇ ਪੰਜ ਚੌਕੀਦਾਰ ਵੱਖੋ-ਵੱਖ ਹਨ ਤੇ ਨੰਬਰਦਾਰ ਪੰਜਾਂ ਪਿੰਡਾਂ ਦਾ ਇੱਕੋ ਹੀ ਹੈ।
12. ਮਾਤਾ ਪੰਜਾਬ ਕੌਰ, ਰਾਜ ਕੌਰ, ਲਾਲ ਕੌਰ ਤੇ ਮਲੂਕੀ।
13. ਦੋ ਘੜੀਆਂ ਨੰਗਲ ਅੰਬੀਆਂ ਵਿਖੇ ਮਾਤਾ ਪੰਜਾਬ ਕੌਰ ਦੇ ਅਸਥਾਨ ਉੱਤੇ ਹੁਣ ਤਕ ਮੌਜੂਦ ਹਨ।
14. ਇਹ ਖੂਹੀ ਮਾਤਾ ਜੀ ਦੇ ਅਸਥਾਨ ਤੋਂ 1 ਫ਼ਰਲਾਂਗ ਦੀ ਵਿੱਥ ਉੱਤੇ ਖ਼ਾਲਸਾ ਹਾਈ ਸਕੂਲ ਦੇ ਪਾਸ ਹੈ।
15. ਇਹ ਪਿਪਲੀ ਮਾਤਾ ਜੀ ਦੀ ਯਾਦ ਵਜੋਂ ਹੁਣ ਤਕ ਮੌਜੂਦ ਹੈ। ਇਸ ਦੇ ਨੀਚੇ ਮਾਤਾ ਜੀ ਦਾ ਅਸਥਾਨ ਹੈ, ਜਿਸ ਦਾ ਨਾਮ ਗੁਰਦੁਆਰਾ ਪਿਪਲੀ ਸਾਹਿਬ ਹੈ।

ਜਾਂ ਤਾਂ ਇਸ ਲਿਖਾਰੀ ਨੇ ਮਿਲਦਾ-ਜੁਲਦਾ ਨਾਮ ਖ਼ੁਦ ਹੀ ਉਲੀਕ ਲਿਆ ਹੈ ਜਾਂ ਪੇਕੇ ਸਹੁਰੇ ਨਾਮ ਦਾ ਫ਼ਰਕ ਹੋਵੇਗਾ। ਅੰਮ੍ਰਿਤ ਗੁਟਕੇ ਦੇ ਲੇਖਕ ਦੀ ਪੁਸ਼ਟੀ ਇਸ ਤੋਂ ਪਹਿਲੋਂ ਦਾ ਕੋਈ ਇਤਿਹਾਸਕਾਰ ਨਹੀਂ ਕਰਦਾ।

ਬਾਬਾ ਰਾਮ ਰਾਇ ਜੀ ਦੀ ਉਮਰ ਅਜੇ 13 ਕੁ ਸਾਲਾਂ ਦੀ ਹੋਈ ਸੀ ਕਿ ਭਾਰਤ ਵਿਚ ਇਕ ਵੱਡਾ ਰਾਜਸੀ ਅੰਦੋਲਨ ਹੋਇਆ। ਔਰੰਗਜ਼ੇਬ ਦਾ ਵੱਡਾ ਭਰਾ ਦਾਰਾ ਸ਼ਿਕੋਹ ਇਸ ਦੇ ਹੁਕਮ ਨਾਲ 31 ਅਗਸਤ, 1659 ਈ: ਨੂੰ ਮਾਰਿਆ ਗਿਆ :

> ਬਹਾਦੁਰ ਖ਼ਾਨ ਦਾਰਾ ਸ਼ਿਕੋਹ ਨੂੰ ਨਾਲ ਲੈ ਕੇ ਆਇਆ। ਉਸ ਨੂੰ ਖ਼ਿਜ਼ਰਾਬਾਦ ਵਿਚ ਰੱਖਿਆ ਗਿਆ। 29 ਜ਼ਿਲਹਿਜ਼ ਸੰਨ 1069 ਹਿਜਰੀ ਅੱਸੂ ਵਦੀ 9 ਸੰਬਤ 1716 ਬਿ: (31 ਅਗਸਤ, 1659 ਈ:) ਗੁਰੂ ਵਾਰ ਦੀ ਰਾਤ ਨੂੰ ਉਸ ਦੀ ਜ਼ਿੰਦਗੀ ਦਾ ਚਿਰਾਗ਼ ਠੰਡਾ ਕੀਤਾ ਗਿਆ।[16]

ਸ: ਕਰਮ ਸਿੰਘ ਹਿਸਟੋਰੀਅਨ ਦੀ ਲਿਖਤ ਦੇ ਮੁਤਾਬਿਕ ਦਾਰਾ ਸ਼ਿਕੋਹ ਜਦ ਲਾਹੌਰ ਤੋਂ ਮੁਲਤਾਨ ਦੀ ਤਰਫ਼ ਨੱਸ ਗਿਆ ਤਾਂ ਗੁਰੂ ਜੀ ਕੀਰਤਪੁਰ ਨੂੰ ਮੁੜਨ ਦੀ ਬਜਾਇ ਪਹਾੜ ਦੀ ਕੰਢੀ ਵੱਲ ਚਲੇ ਗਏ।

ਦਾਰਾ ਸ਼ਿਕੋਹ ਨੇ ਸ੍ਰੀ ਗੁਰੂ ਜੀ ਪਾਸੋਂ ਸਹਾਇਤਾ ਮੰਗੀ। ਸ੍ਰੀ ਗੁਰੂ ਜੀ ਆਪਣੇ 22 ਸੌ ਸਵਾਰ ਲੈ ਕੇ ਸ਼ਾਹਜ਼ਾਦੇ ਪਾਸ ਲਾਹੌਰ ਆ ਗਏ ਅਤੇ ਆਪਣੇ ਸਿੱਖ ਚੌਧਰੀ ਸਿਕੰਦਰ ਨੂੰ ਹੁਕਮ ਦਿੱਤਾ ਕਿ ਬਿਆਸਾ ਘਾਟ ਤੀਕ ਉਹ ਪ੍ਰਬੰਧ ਰੱਖੇ।...

ਦਾਰਾ ਸ਼ਿਕੋਹ ਕੋਈ ਸੂਰਮਾ ਨਹੀਂ ਸੀ। ਉਸ ਨੇ ਔਰੰਗਜ਼ੇਬ ਦਾ ਸਤਲੁਜ ਲਾਗੇ ਆਉਣਾ ਸੁਣਿਆ ਤਾਂ ਘਾਬਰ ਗਿਆ। ਆਪਣੇ ਹਿਮਾਇਤੀਆਂ ਨੂੰ ਲਾਹੌਰ ਹੀ ਛੱਡ ਕੇ ਮੁਲਤਾਨ ਨੂੰ ਨੱਸ ਗਿਆ। ਹੁਣ ਸ੍ਰੀ ਗੁਰੂ ਜੀ ਲਈ ਕੀਰਤਪੁਰ ਨੂੰ ਮੁੜਨਾ ਤਾਂ ਔਖਾ ਸੀ। ਕਿਉਂਕਿ ਸਾਰੇ ਰਾਹ ਵਿਚ ਔਰੰਗਜ਼ੇਬੀ ਫ਼ੌਜਾਂ ਪਈਆਂ ਸਨ, ਸੋ ਗੁਰੂ ਜੀ ਪਹਾੜ ਦੀ ਕੰਢੀ ਵੱਲ ਚਲੇ ਗਏ ਅਤੇ ਕਈ ਮਹੀਨੇ ਗਲੋਟੀ[17] ਟਿਕੇ ਰਹੇ।[18]

ਬਾਬਾ ਬਖ਼ਤ ਮੱਲੀਆਂ (ਜਲਾਲ ਪੁਰ ਜੱਟਾਂ, ਜ਼ਿਲ੍ਹਾ ਗੁਜਰਾਤ) ਦੇ ਡੇਰੇ ਦੀਆਂ ਲਿਖਤਾਂ[19] ਮੁਤਾਬਿਕ ਗੁਰੂ ਹਰਿ ਰਾਇ ਸਾਹਿਬ ਨੂੰ ਬਾਬਾ ਬਖ਼ਤ ਮੱਲ, ਗਲੋਟੀਆਂ ਦੇ ਮੁਕਾਮ ਤੋਂ ਜਲਾਲ ਪੁਰ ਜੱਟਾਂ ਲੈ ਆਏ ਸਨ। ਗਿਆਨੀ ਲਾਭ ਸਿੰਘ ਸਨੌਰੀ ਦੇ ਕਥਨ ਅਨੁਸਾਰ ਗੁਰੂ ਜੀ ਜਲਾਲ ਪੁਰ ਜੱਟਾਂ ਤੋਂ ਸੱਤ ਅੱਠ ਮੀਲ ਦੇ ਫ਼ਾਸਲੇ ਉੱਤੇ, ਜ਼ਿਲ੍ਹਾ ਸਿਆਲਕੋਟ ਵਿਚ ਝਨਾ ਦੇ ਕੰਢੇ, ਨਗਰ ਦੁਬਰਜੀ ਵਿਚ ਸੰਮਤ 1717 ਬਿ: ਦਾ ਚੌਮਾਸਾ, ਠਾਕਰ ਪਦਮੇ ਜੀ ਦੇ ਪਾਸ ਬਤੀਤ ਕੀਤਾ :

> ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ 1717 ਬਿ: ਦਾ ਚੌਮਾਸਾ ਆ ਕਰ ਪਦਮੇ ਜੀ ਦੇ ਘਰ ਦਰਆਇ ਚਨਾਬ ਦੇ ਕਿਨਾਰੇ 'ਤੇ ਬਤੀਤ ਕੀਤਾ ਸੀ।[20]

---

16. ਦੇਵੀ ਪ੍ਰਸਾਦਿ ਜੋਧਪੁਰੀ, *ਮੁਆਸਿਰਿ ਆਲਮਗੀਰੀ ਔਰੰਗਜ਼ੇਬਨਾਮਾ*, ਖੰਡ ਤੀਜਾ, 1909 ਈ:, ਸਫ਼ਾ 46.
17. ਇਹ ਜ਼ਿਲ੍ਹਾ ਸਿਆਲਕੋਟ ਦੀ ਤਹਿਸੀਲ ਡਸਕੇ ਪਿੰਡ ਵਿਚ ਹੈ।
18. *ਅਮਰ ਖ਼ਾਲਸਾ*, ਸਫ਼ਾ 39.
19. ਇਹ ਪ੍ਰਾਚੀਨ ਲਿਖਤਾਂ ਡੇਰੇ ਦੇ ਇਕ ਸੈਂਚੇ ਵਿਚ ਸਨ। ਮੈਨੂੰ 1933 ਈ: ਵਿਚ ਮਹੰਤ ਚਤਰ ਦਾਸ ਜੀ ਨੇ ਦੱਸੀਆਂ ਸਨ।
20. *ਇਤਿਹਾਸਕ ਗੜ੍ਹੀ ਦਾ ਨਵਾਂ ਸਾਕਾ*, ਸਫ਼ਾ 36.

ਗੁਰੂ ਸਾਹਿਬ ਸੰਮਤ 1718 ਬਿ: ਦੀ ਵੈਸਾਖੀ ਨੂੰ ਸ੍ਰੀ ਕੀਰਤਪੁਰ ਸਾਹਿਬ ਜਾ ਬਿਰਾਜੇ ਸਨ। ਅਜੇ ਆਇਆਂ ਨੂੰ ਕੁਝ ਸਮਾਂ ਹੀ ਗੁਜ਼ਰਿਆ ਸੀ ਕਿ ਬਾਦਸ਼ਾਹ ਔਰੰਗਜ਼ੇਬ ਨੇ ਗੁਰੂ ਹਰਿ ਰਾਇ ਜੀ ਪਾਸੋਂ ਇਸ ਗੱਲ ਦੀ ਸਫ਼ਾਈ ਮੰਗੀ ਕਿ ਤੁਸਾਂ ਦਾਰਾ ਸ਼ਿਕੋਹ ਦੀ ਮਦਦ ਕੀਤੀ ਹੈ ਜਾਂ ਨਹੀਂ:

(ੳ) ਪੁਨ ਬਾਦਸ਼ਾਹ ਕਾ ਲਿਖਿਆ ਆਇਆ।
ਤਬ ਗੁਰ ਕਰਤਾ ਪੁਰਖ[21] ਬੁਲਾਇਆ।
ਸੁੰਦਰ ਸੋਭਾ ਪਰਮ ਉਦਾਰ।
ਸੁਤੇ ਸਿੱਧ ਕੁਨ ਸ਼ਕਤ ਅਪਾਰ।੨।
ਕਰਤਾ ਪੁਰਖ ਨਾਮ ਗੁਰ ਰਾਖਾ।
ਪੂਰਨ ਪ੍ਰਮਾਨ ਜਗ ਤਾਂ ਕੀ ਸ਼ਾਖਾ।
ਬਾਲਕ ਸੁਭਾਇ ਜਾ ਕੋ ਬਰ ਦੀਨਾ।
ਸਫਲ ਭਏ ਜੋ ਬਚਨ ਮੁਖ ਕੀਨਾ।੩।
ਸੁਨੋਂ ਪੁਤ੍ਰ ਮੈਂ ਬਚਨ ਜੋ ਕਹੋਂ।
ਤੁਮਰੇ ਸੰਗ ਸਦਾ ਮੈਂ ਰਹੋਂ।
ਦਿਲੀ ਪਤਿ ਸੇ ਜਾਇ ਤੁਮ ਮਿਲੋ।
ਕੁਛੁ ਸ਼ੋਕ ਭੈ ਨਹੀਂ ਮਨ ਮੈਂ ਗਿਲੋ।੪।
ਜੋ ਪੂਛੇ ਸੋ ਸਤਿ ਕਹਿ ਦੀਜੈ।
ਕਛੁ ਕਰਾਮਾਤ ਪ੍ਰਗਟ ਨਹਿ ਕੀਜੈ।
ਤੁਮਰਾ ਬਚਨ ਸਫਲ ਸਭ ਹੋਇ।
ਤੁਮ ਸਮਾਨ ਬਲੀ ਨਹਿ ਕੋਇ।੪।[22]

(ਅ) ਇਸ ਜੱਦੋ ਜਹਿਦ ਵਿਚ ਦਾਰਾ ਸ਼ਿਕੋਹ ਨੂੰ ਹਾਰ ਦਾ ਮੂੰਹ ਵੇਖਣਾ ਪਿਆ। ਉਸ ਦੇ ਹਮਾਇਤੀ ਸਹਾਇਕ ਬਾਗ਼ੀ ਸਮਝੇ ਗਏ, ਜਿਸ ਕਰਕੇ ਸ੍ਰੀ ਗੁਰੂ ਹਰਿ ਰਾਇ ਜੀ ਨੂੰ ਆਪਣਾ ਸਾਹਿਬਜ਼ਾਦਾ ਯਰਗਮਾਲ ਵਿਚ ਦੇਣਾ ਪਿਆ।[23]

(ੲ) ਉਹ ਰਾਜ ਦੇ ਝਮੇਲਿਆਂ ਵਿਚ ਐਸਾ ਰੁੱਝਾ ਰਿਹਾ ਕਿ ਚੁਭਾਲੀਆਂ ਦਾ ਉਸ ਨੂੰ ਕੁੱਝ ਭੀ ਖ਼ਿਆਲ ਨਾ ਰਿਹਾ। ਪਰ ਸ੍ਰੀ ਗੁਰੂ ਹਰਿ ਰਾਇ ਜੀ ਪਾਸੋਂ ਉਸ ਨੇ ਸਫ਼ਾਈ ਜ਼ਰੂਰ ਮੰਗੀ ਅਤੇ ਇਸੇ ਕੰਮ ਲਈ ਰਾਮ ਰਾਇ ਜੀ ਦਿੱਲੀ ਨੂੰ ਗਏ।[24]

ਗੁਰੂ ਜੀ ਨੇ ਬਾਦਸ਼ਾਹੀ ਹੁਕਮਨਾਮਾ ਆਉਣ ਉੱਤੇ ਆਪਣੇ ਵੱਡੇ ਸਾਹਿਬਜ਼ਾਦੇ ਰਾਮ ਰਾਇ ਜੀ ਨੂੰ ਸਮਝਾ, ਬੁਝਾ ਕੇ ਦੀਵਾਨ ਦਰਘਾ ਮੱਲ ਆਦਿ ਮੁਖੀ ਸਿੱਖਾਂ ਸਮੇਤ ਦਿੱਲੀ ਜਾਣ ਦੀ ਆਗਿਆ ਦਿੱਤੀ। ਸ: ਰਣਧੀਰ ਸਿੰਘ ਦੀ ਲਿਖਤ ਅਨੁਸਾਰ ਗੁਰੂ ਸਾਹਿਬ ਨੇ ਰਾਮ ਰਾਇ ਜੀ ਨੂੰ ਸ੍ਰੀ (ਗੁਰੂ) ਗ੍ਰੰਥ ਸਾਹਿਬ ਦੀ ਇਕ ਪਾਵਨ ਬੀੜ[25] (ਜੋ ਪੰਚਮ ਸਤਿਗੁਰਾਂ ਵਾਲੇ ਸਰੂਪ ਤੋਂ ਲਿਖੀ ਤੇ ਸੋਧੀ ਹੋਈ ਸੀ) ਨਾਲ ਦੇ ਕੇ ਤੋਰਿਆ:

---

21. ਸ੍ਰੀ ਰਾਮ ਰਾਇ ਜੀ ਦਾ ਉਪ-ਨਾਮ।
22. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਾਖੀ 182.
23. ਜੇ.ਡੀ. ਕਨਿੰਘਮ, *ਸਿੱਖ ਇਤਿਹਾਸ*, ਅਨੁ: ਗੁਰਮੁਖ ਸਿੰਘ ਗੁਰਮੁਖ, ਸਫ਼ਾ 226.
24. ਕਰਮ ਸਿੰਘ, *ਅਮਰਨਾਮਾ*, ਸਫ਼ਾ 40.
25. ਸੰਮਤ 1719 ਬਿ: ਵੈਸਾਖ ਵਦੀ ਏਕਮ ਦੀ ਲਿਖੀ ਹੋਈ ਇਸ ਪਾਵਨ ਬੀੜ ਉੱਤੇ ਸੱਤਵੇਂ ਗੁਰੂ ਜੀ ਦਾ ਲਿਖਿਆ ਨੀਸਾਣ ਆਰੰਭ ਵਿਚ ਮੂਲ ਮੰਤਰ ਹੈ। ਇਹ ਅਹਿਮ ਬੀੜ '੧ਓ ਸਤਿਨਾਮ' ਤੋਂ ਲੈ ਕੇ 'ਦਸ ਬੀਸ' ਤਕ ਇੱਕੋ ਕਲਮ ਦੀ ਲਿਖੀ ਹੋਈ ਹੈ।

ਇਹ ਅਹਿਮ ਇਤਿਹਾਸਕ ਬੀੜ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਬਾਬਾ ਰਾਮ ਰਾਇ ਜੀ ਨੂੰ ਸ਼ਾਹੀ ਦਰਬਾਰ ਦਿੱਲੀ ਵਿਚ ਭੇਜਣ ਸਮੇਂ ਨਾਲ ਦਿੱਤੀ ਸੀ। ਓਦੋਂ ਤੋਂ ਹੀ ਉਨ੍ਹਾਂ ਦੇ ਘਰਿ ਸਤਿਕਾਰ ਨਾਲ ਸਾਂਭੀ ਹੋਈ ਹੈ।[26]

ਸ੍ਰੀ ਰਾਮ ਰਾਇ ਜੀ ਨੇ ਕੀਰਤਪੁਰ ਤੋਂ ਪਿਤਾ ਗੁਰੂ ਦੀ ਆਗਿਆ ਪਾ ਕੇ ਦਿੱਲੀ ਨੂੰ ਪਿਆਨਾ ਕੀਤਾ :

ਸ੍ਰੀ ਕਰਤਾ ਪੁਰਖ ਬਿਦਾ ਜਬ ਭਏ।
ਭਲੇ ਸਚੇਤ ਫਕੀਰ ਸੰਗ ਲਏ।
ਵਰਤਨ ਸਮਿਗਰੀ ਸੰਗ ਗੁਰ ਦੀਨਾ।
ਮਾਰਗ ਦਿਲੀ ਕਾ ਤਬ ਲੀਨਾ।੮।[27]

ਬਾਬਾ ਰਾਮ ਰਾਇ ਜੀ ਦਿੱਲੀ ਨਿਵਾਸੀ ਸਿੱਖਾਂ ਸਮੇਤ ਸ਼ਾਹੀ ਦਰਬਾਰ ਵਿਚ ਬਾਦਸ਼ਾਹ ਔਰੰਗਜ਼ੇਬ ਨੂੰ ਮਿਲੇ। ਬਾਅਦ ਵਿਚ ਉਨ੍ਹਾਂ ਇਨ੍ਹਾਂ ਦਾ ਨਿਵਾਸ ਚੰਦਰਾਵਲ ਨਾਮੀ ਖੇੜੇ ਵਿਚ ਕੀਤਾ :

ਚੰਦਰਾਵਲ ਖੇੜਾ ਕੀਆ ਪਸੰਦ।
ਤਹਾਂ ਉਤਰੇ ਦਿਆਲ ਅਤਿ ਭਏ ਅਨੰਦ।
ਭਏ ਤਿਸ ਆਸਨ ਬਹੁ ਕਾਲ ਅਸੀਨਾਂ।
ਬਡਭਾਗੀ ਦਰਸ਼ਨ ਫਲ ਲੀਨਾਂ।੪੮।
ਧਨ ਮਾਇਆ ਪੂਜਾ ਬਹੁ ਚੜ੍ਹੈ।
ਸ੍ਰੀ ਕਰਤਾ ਪੁਰਖ ਅੰਗੀ ਕਾਰ ਨਾ ਕਰੈ।[28]

ਕੇਸਰ ਸਿੰਘ ਛਿੱਬਰ ਦੀ ਲਿਖਤ ਮੁਤਾਬਿਕ ਬਾਦਸ਼ਾਹ ਔਰੰਗਜ਼ੇਬ ਨੇ ਜਿਹੜੀ ਇਨ੍ਹਾਂ ਪਾਸੋਂ ਅਜ਼ਮਤ ਪੁੱਛੀ, ਇਨ੍ਹਾਂ ਨੇ ਅੱਗੋਂ ਬੜੇ ਧੀਰਜ ਤੇ ਸ਼ਾਂਤੀ ਨਾਲ ਵਿਖਾਈ। ਆਪ ਲਿਖਦੇ ਹਨ :

ਅਉਰੰਗਾ ਸੀ ਬੜਾ ਹੁੱਜਤੀ ਪੱਕਾ ਬੇ-ਪੀਰ।
ਪਰ ਏਹ ਧੀਰਜਵਾਨ ਸਾਂਤਕੀ ਸਰੀਰ॥੪॥
ਉਨ੍ਹਾਂ ਕਹਿਆ : "ਕਛੁ ਦਿਖਾਓ ਅਜ਼ਮਤਿ।"
ਇਨ੍ਹਾਂ ਕਹਿਆ : "ਦੇਖੋ ਸਚਿ ਮੁਚਿ।"
ਜੋ ਉਨ ਕਹਿਆ, ਏਨਾ ਦਿਤੀ ਦਿਖਾਇ।
ਨਾਲੇ ਅਪਨਾ ਆਪ ਰਖਿਆ ਬਚਾਇ॥੫॥[29]

ਛਿੱਬਰ ਇਹ ਦੱਸਣ ਵੱਲੋਂ ਖ਼ਾਮੋਸ਼ ਹੈ ਕਿ ਬਾਬਾ ਜੀ ਨੇ ਕਿਹੜੀ ਅਜ਼ਮਤ ਦਿੱਲੀ ਪਹੁੰਚ ਕੇ ਬਾਦਸ਼ਾਹ ਔਰੰਗਜ਼ੇਬ ਨੂੰ ਦੱਸੀ। ਤੇ ਨਾ ਹੀ ਇਸ ਨੇ "ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ" ਵਾਲੀ ਪ੍ਰਚਲਿਤ ਸਾਖੀ ਦਾ ਕੋਈ ਜ਼ਿਕਰ ਕੀਤਾ ਹੈ; ਸੁਆਦਲੀ ਗੱਲ ਇਹ ਕਿ ਰਾਮ ਰਾਇ ਜੀ ਦਾ ਦਿੱਲੀ ਜਾਣਾ, ਸੱਤਵੇਂ ਪਾਤਸ਼ਾਹ ਦੀ ਬਜਾਇ ਅੱਠਵੇਂ ਪਾਤਸ਼ਾਹ ਦੇ ਸਮੇਂ ਮੰਨਦਾ ਹੈ।

---

26. ਸ: ਰਣਧੀਰ ਸਿੰਘ (ਹਿ.ਰੀ. ਸਕਾਲਰ), *ਉਦਾਸੀ ਸਿੱਖਾਂ ਦੀ ਵਿਥਿਆ*, ਸਫ਼ਾ 512, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।
27. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਾਖੀ 182.
28. *ਉਹੀ*।
29. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਅੱਠਵਾਂ।

ਹੁਣ ਅਸਾਂ ਵੇਖਣਾ ਹੈ ਕਿ ਛਿੱਬਰ ਦੀ ਲਿਖਤ ਕਿਥੋਂ ਤਕ ਠੀਕ ਹੈ ? *ਮਹਿਮਾ ਪ੍ਰਕਾਸ਼* ਤੇ *ਬੰਸਾਵਲੀਨਾਮੇ* ਤੋਂ ਬਹੁਤ ਸਮੇਂ ਪਹਿਲੋਂ ਦੀ ਲਿਖਤ ਭਾਈ ਮਨੀ ਸਿੰਘ ਕ੍ਰਿਤ ਭਾਈ ਗੁਰਦਾਸ ਦੀ ਯਾਰ੍ਹਵੀਂ ਵਾਰ ਦਾ ਟੀਕਾ ਹੈ, ਜਿਸ ਵਿਚ ਵਾਰ ਦੇ ਅਖ਼ੀਰ ਉੱਤੇ ਸ੍ਰੀ ਹਰਿ ਕ੍ਰਿਸ਼ਨ ਜੀ ਤੇ ਸ੍ਰੀ ਰਾਮ ਰਾਇ ਜੀ ਦੀ ਪਰੀਖਿਆ ਦੀ ਇਕ ਸਾਖੀ ਹੈ, ਜਿਸ ਵਿਚ ਦੱਸਿਆ ਹੈ ਕਿ ਸ੍ਰੀ ਰਾਮ ਰਾਇ ਜੀ ਦਿੱਲੀ ਤੋਂ ਵਾਪਸ ਪਿਤਾ ਗੁਰੂ ਦੀ ਹਜ਼ੂਰੀ ਵਿਚ ਸ੍ਰੀ ਕੀਰਤਪੁਰ ਪਹੁੰਚੇ ਤੇ ਫੇਰ ਦੋਹਾਂ ਸਾਹਿਬਜ਼ਾਦਿਆਂ ਦੀ ਪਰੀਖਿਆ ਹੋਈ :

> ਮਸੰਦਾਂ ਸਤਵੀਂ ਪਾਤਸਾਹੀ ਪਾਸ ਅਰਦਾਸ ਕੀਤੀ—ਜੀ, ਸੱਚੇ ਪਾਤਸ਼ਾਹ ਜੀ ! ਰਾਮ ਰਾਇ ਤੁਸਾਡਾ ਵੱਡਾ ਪੁੱਤਰ ਹੈ। ਤੇ ਦਿਲੀਓਂ ਪਾਤਸ਼ਾਹ ਦੀ ਕਚਹਿਰੀ ਵਿੱਚੋਂ ਭੀ ਜੀਤ ਆਇਆ ਹੈ। ਲਾਇਕ ਗੁਰਿਆਈ ਦੇ ਹਨ। ਗੁਰੂ ਹਰਿ ਕ੍ਰਿਸ਼ਨ ਤਾਂ ਛੋਟੇ ਨਜ਼ਰ ਆਂਵਦੇ ਹਨ।...[30]

ਇਸ ਯਾਰ੍ਹਵੀਂ ਵਾਰ ਦੇ ਟੀਕੇ ਸੰਬੰਧੀ ਭਾਈ ਵੀਰ ਸਿੰਘ ਜੀ *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* ਦੀ ਪ੍ਰਸਤਾਵਨਾ ਵਿਚ ਇੰਜ ਲਿਖਦੇ ਹਨ :

> 11ਵੀਂ ਵਾਰ ਭਾਈ ਗੁਰਦਾਸ ਦਾ ਟੀਕਾ ਕ੍ਰਿਤ ਭਾਈ ਮਨੀ ਸਿੰਘ ਜੀ...ਜਿਸ ਵਿੱਚੋਂ...ਭਾਈ ਗੁਰਦਾਸ ਜੀ ਨੇ ਛੇ ਸਤਿਗੁਰਾਂ ਦੇ ਨਾਮੀ ਸਿੱਖਾਂ ਦੇ ਨਾਮ ਦਿੱਤੇ ਹਨ।...ਸਾਨੂੰ ਦੋ ਨੁਸਖ਼ੇ ਹੋਰ ਮਿਲੇ ਹਨ। ਇਕ 1864 ਬਿ: ਦਾ ਤੇ ਦੂਸਰਾ 1890 ਬਿ: ਦਾ ਲਿਖਤ ਹੈ। ਦੋਹਾਂ ਵਿਚ ਯਾਰ੍ਹਵੀਂ ਵਾਰ ਦੇ ਸਿੱਖਾਂ ਦੇ ਪ੍ਰਸੰਗ ਹਨ।... ਕੇਵਲ ਇਕ ਸਾਖੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੀ ਤੇ ਸ੍ਰੀ ਰਾਮ ਰਾਇ ਦੀ ਪਰੀਖਿਆ ਦੀ ਆਈ ਹੈ, ਜੋ ਇਕ ਪ੍ਰਸ਼ਨ ਦੇ ਉੱਤਰ ਵਿਚ ਹੈ।...[31]

ਭਾਈ ਮਨੀ ਸਿੰਘ ਦੀ ਲਿਖਤ ਭਾਵੇਂ ਸ੍ਰੀ ਰਾਮ ਰਾਇ ਸੰਬੰਧੀ ਬੜੀ ਸੰਖਿਪਤ ਹੈ, ਪਰੰਤੂ ਸਭ ਸਾਖੀ-ਨਵੀਸਾਂ ਤੋਂ ਪਹਿਲੀ ਹੋਣ ਕਰਕੇ ਕਿਸੇ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿਣ ਦੇਂਦੀ ਕਿ ਸ੍ਰੀ ਰਾਮ ਰਾਇ ਜੀ ਕਦੋਂ ਤੇ ਕਿਹੜੇ ਸਤਿਗੁਰਾਂ ਦੇ ਸਮੇਂ ਦਿੱਲੀ ਤੋਂ ਵਾਪਸ ਆਏ ਸਨ।

ਸ੍ਰੀ ਰਾਮ ਰਾਇ ਜੀ ਨੇ ਦਿੱਲੀ ਤੇ ਆਗਰੇ ਵਿਚ ਬਾਦਸ਼ਾਹ ਔਰੰਗਜ਼ੇਬ ਨੂੰ ਕਿਹੜੀਆਂ ਤੇ ਕਿਤਨੀਆਂ ਕਰਾਮਾਤਾਂ ਦੱਸੀਆਂ, ਇਹ ਪਤਾ ਦੇਣ ਵਾਲਾ ਸਾਨੂੰ ਪਹਿਲੇ ਪਹਿਲ *ਮਹਿਮਾ ਪ੍ਰਕਾਸ਼* ਦਾ ਲੇਖਕ ਹੈ, ਜਿਸ ਨੇ ਅਜ਼ਮਤਾਂ ਦੀ ਕੁਲ ਗਿਣਤੀ ਛੇ ਦੱਸੀ ਹੈ :

(1) ਵਿਹੁਲੇ ਬਸਤ੍ਰ ਪਹਿਨਣੇ;
(2) ਖੂਹ ਉਪਰ ਬੈਠਣਾ;
(3) ਖਾਣੇ ਦੇ ਫੁੱਲ ਬਣਾਉਣੇ;
(4) ਖਾਧਾ ਹੋਇਆ ਬੱਕਰਾ ਜਿਵਾਉਣਾ;
(5) ਮੱਕੇ ਤੋਂ ਬੇਰ ਮੰਗਵਾਉਣੇ;
(6) ਗੜੇ ਪੈਂਦੇ ਹਟਾਉਣੇ।

---

30. ਟੀਕਾਵਾਰ ਗਿਆਰ੍ਹਵੀਂ, ਹੱਥ ਲਿਖਤ, ਲਾਇਬ੍ਰੇਰੀ ਭਾਸ਼ਾ ਵਿਭਾਗ, ਪਟਿਆਲਾ, ਨੰ: 46.
31. ਕਵਿ ਸੰਤੋਖ ਸਿੰਘ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* ਦੀ ਪ੍ਰਸਤਾਵਨਾ, 1843 ਈ:, ਛਾਪ ਤੀਜੀ।

ਬਾਬਾ ਜੀ ਦਿੱਲੀ ਵਿਚ ਕਿਤਨਾ ਅਰਸਾ ਠਹਿਰੇ, ਇਹ ਦੱਸਣ ਵੱਲੋਂ ਇਤਿਹਾਸ ਖ਼ਾਮੋਸ਼ ਹੈ। ਅਜ਼ਮਤਾਂ ਦੀ ਤਰ੍ਹਾਂ "ਮਿਟੀ ਮੁਸਲਮਾਨ ਕੀ, ਪੇੜੈ ਪਈ ਕੁਮ੍ਹਿਆਰ" ਵਾਲੀ ਸਾਖੀ ਨੂੰ ਪਹਿਲੋਂ ਦੱਸਣ ਵਾਲਾ ਵੀ *ਮਹਿਮਾ ਪ੍ਰਕਾਸ਼* ਦਾ ਲੇਖਕ ਹੀ ਹੈ। ਇਹ ਵਾਕਿਆ ਆਗਰੇ ਵਿਚ ਵਾਪਰਿਆ ਦੱਸਿਆ ਹੈ, ਜਦੋਂ ਸ੍ਰੀ ਰਾਮ ਰਾਇ ਜੀ ਬਾਦਸ਼ਾਹ ਨਾਲ ਓਥੇ ਗਏ ਸਨ:

ਇਕ ਦਿਨ ਬਾਦਸ਼ਾਹ ਪੂਛਨ ਕਰਾ।
ਕਹਾ ਨਾਨਕ ਸਾਹ ਹਮ ਕੋ ਸੁਨ ਪਰਾ।
ਯਹ ਬਾਤ ਮੋਹਿ ਦੀਜੈ ਸਮਝਾਇ।
ਸਾਚੀ ਬਾਤ ਕਹੋ ਅਰਥਾਇ।੫੦।

ਬਚਨ ਗੁਰੂ ਬਾਬਾ ਨਾਨਕ ਜੀ ਕਾ:

(ੳ) ਮ: ੧॥ ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥
ਘੜਿ ਭਾਂਡੇ ਇਟਾ ਕੀਆ, ਜਲਦੀ ਕਰੇ ਪੁਕਾਰ॥
ਜਲਿ ਜਲਿ ਰੋਵੈ ਬਪੁੜੀ, ਝੜਿ ਝੜਿ ਪਵਹਿ ਅੰਗਿਆਰ॥
ਨਾਨਕ ਜਿਨਿ ਕਰਤੈ ਕਾਰਣੁ ਕੀਆ, ਸੋ ਜਾਣੈ ਕਰਤਾਰੁ॥[32]

(ਅ) ਦੋਹਰਾ। ਯਿਉਂ ਨਾਨਕ ਸ਼ਾਹ ਕੈਸੇ ਕਹਾ ਜਲੈ ਮਿਟੀ ਮੁਸਲਮਾਨ।
ਕਾਮਲ ਫਕੀਰ ਯਹ ਕਿਉਂ ਕਹਾ ਹਮ ਸੁਨ ਭਏ ਹੈਰਾਨ।੫੧।
ਚੌਪਈ। ਸੋ ਮੁਸਲਮਾਨ ਜੋ ਹੁਆ ਪਾਕ।
ਬੇ ਇਮਾਨ ਜਲ ਹੋਵੈ ਖਾਕ।
ਕਹੁ ਮੁਸਲਮਾਨ ਕੈਸੇ ਕੇ ਜਲੇ।
ਯਹ ਬਾਤ ਸੁਨ ਮਨ ਮੋਂ ਹਮ ਗਿਲੇ।੫੨।[33]

ਇਹ ਸੁਣ ਕੇ ਬਾਬਾ ਜੀ ਨੇ ਸਹਿਜ-ਸੁਭਾਇ ਹੀ ਇੰਜ ਉੱਤਰ ਦਿੱਤਾ:

ਸ੍ਰੀ ਪ੍ਰਭ ਜੀ ਕਹਾ ਸਹਿਜ ਸੁਭਾਇ।
ਕਾਹੇ ਰੇ ਮਨ ਗਿਲਾ ਕਰਾਇ।
ਮੁਸਲਮਾਨ ਪਾਕ ਨਹੀਂ ਜਲੈ।
ਬੇ-ਇਮਾਨ ਜਲ ਖਾਕ ਸੋ ਮਿਲੇ।੫੩।[34]

*ਮਹਿਮਾ ਪ੍ਰਕਾਸ਼* ਦੀ ਲਿਖਤ ਦੇ ਮੁਤਾਬਿਕ ਬਾਬਾ ਜੀ ਨੇ ਭਾਵੇਂ ਆਪਣੇ ਵੱਲੋਂ ਸਹਿਜ-ਸੁਭਾ ਪਾਕ ਤੇ ਬੇਈਮਾਨ ਮੁਸਲਮਾਨਾਂ ਦੀ ਮਿੱਟੀ ਦੋ ਹਿੱਸਿਆਂ ਵਿਚ ਵੰਡ ਕੇ ਕੇਵਲ ਵਿਆਖਿਆ ਹੀ ਕੀਤੀ ਸੀ ਤੇ ਤੁਕ ਨਹੀਂ ਸੀ ਬਦਲੀ। ਫਿਰ ਵੀ ਸਿੱਖ ਸੰਗਤਾਂ ਨੇ ਇਸ ਅਰਥ ਨੂੰ ਗੁਰ-ਆਸ਼ੇ ਦੇ ਉਲਟ ਸਮਝਿਆ। ਇਹ ਖ਼ਬਰ ਸ੍ਰੀ ਕੀਰਤਪੁਰ ਗੁਰ-ਚਰਨਾਂ ਵਿਚ ਵੀ ਪਹੁੰਚ ਗਈ:

ਇਹ ਚਰਚਾ ਸੁਨੀ ਗੁਰੂ ਹਰਿ ਰਾਇ।
ਸੁਨ ਕੀਆ ਕੋਪ ਨਹੀਂ ਬਚਨ ਸੁਖਾਇ।
ਕਰਤਾ ਪੁਰਖ ਤਿਹ ਸਿਧ ਪ੍ਰਗਟਾਈ।
ਕਿਉਂ ਮਾਟੀ ਜਲਤੀ ਨਹ ਦਿਖਲਾਈ।੫੪।

---

32. ਆਸਾ ਦੀ ਵਾਰ, ਸਲੋਕ ਛੇਵਾਂ।
33. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਾਖੀ 182.
34. *ਉਹੀ*।

ਯਹ ਸਤਿਗੁਰ ਬਚਨ ਕਾਹੇ ਕੋ ਟਾਰਾ।
ਅਬ ਮੋ ਕੋ ਨਹਿ ਲਗੇ ਪਿਆਰਾ।
ਲਿਖ ਹੁਕਮ ਨਾਮਾ ਸਤਿਗੁਰ ਪਠਵਾਇਆ।
ਤੁਮ ਭਲਾ ਨਾ ਕੀਆ, ਹਮ ਕੇ ਨਹਿ ਭਾਇਆ।੫੫।[35]

ਇਹ ਹੁਕਮਨਾਮਾ ਸ੍ਰੀ ਰਾਮ ਰਾਇ ਲਈ ਇਕ ਇਮਤਿਹਾਨ ਦਾ ਪਰਚਾ ਸੀ। ਪੜ੍ਹ ਕੇ ਬਹੁਤ ਭੈਭੀਤ ਹੋਏ। ਅੰਤਰਗਤ ਵੈਰਾਗ ਵਿਚ ਆ ਕੇ ਪਿਤਾ ਗੁਰੂ ਦੇ ਚਰਨਾਂ ਦਾ ਧਿਆਨ ਧਰ ਕੇ ਜੋਦੜੀ ਕੀਤੀ ਕਿ ਮੈਂ ਭੁੱਲਣਹਾਰ ਹਾਂ, ਬਖ਼ਸ਼ ਲੈਣਾ:

ਕਰਤਾ ਪੁਰਖ ਜੀ ਹੁਕਮ ਪੜ ਮਨ ਮੋ ਅਤਿ ਭੈ ਕੀਨ।
ਆਪਨੀ ਭੂਲ ਮਨ ਸੋ ਸਮਝ ਭਏ ਅੰਤਰਗਤ ਅਧੀਨ।੫੬।[36]

ਬਾਬਾ ਜੀ ਨੇ ਦੀਵਾਨ ਦਰਘਾ ਮੱਲ ਨੂੰ ਹੁਕਮ ਦਿੱਤਾ ਕਿ ਕੀਰਤਪੁਰ ਨੂੰ ਚੱਲਣ ਦੀ ਤਿਆਰੀ ਕਰੋ। ਬਾਦਸ਼ਾਹ ਨੇ ਕੁਝ ਚਿਰ ਹੋਰ ਠਹਿਰਨ ਲਈ ਕਿਹਾ। ਉਨ੍ਹਾਂ ਨੇ ਅੱਗੋਂ ਇੰਜ ਉੱਤਰ ਦਿੱਤਾ:

(ੳ) ਅਬ ਹਮ ਚਲੇ ਸਤਿਗੁਰ ਜੀ ਪਾਸ।
ਜੋ ਦਾਤਾ ਹਮਰੇ ਸਾਸ ਗਿਰਾਸ।...
ਫਕੀਰ ਅਧੀਨ ਕਾਹੂੰ ਕੇ ਨਾਹੀ।
ਅਬ ਹਮ ਸਤਿਗੁਰ ਦਾਤੇ ਕੇ ਪਾਸ ਜਾਈ।੭੫।
ਇਹ ਬਚਨ ਕਹਾ ਪੁਨ ਪਿਆਨਾ ਕੀਨਾ।
ਕਛੁ ਮਾਲ ਅਸਬਾਬ ਸੰਗ ਨਹੀਂ ਲੀਨਾ।...
ਦੋਹਰਾ। ਕੁਛ ਦੌਲਤ ਦੁਨੀਆਂ ਨ ਲਈ ਸਭ ਲੋਗਨ ਦਈ ਉਠਾਇ।
ਬੇਖਾਰਸ ਦੇਖ ਔਰੰਗਜ਼ੇਬ ਮਨ ਮੋਂ ਰਹੇ ਰਿਝਾਇ।੭੭।[37]

(ਅ) ਅਬਿ ਹਮ ਪਿਤ ਸਤਿਗੁਰ ਢਿਗ ਜਾਵੈਂ।
ਦਰਸ਼ਨ ਦੇਖਹਿਂ ਸੀਸ ਨਿਵਾਵੈਂ॥੧੫॥
ਦਾਤਾ ਸਾਸ ਗਿਰਾਸ ਹਮਾਰੋ।
ਸਰਬ ਭਾਂਤਿ ਸਮਰਥ ਗੁਰ ਭਾਰੋ।
ਪੁਰਿ ਦਿੱਲੀ ਮਹਿਂ ਤਬਿ ਚਲਿ ਆਏ।
ਸ਼ਾਹੁ ਪਦਾਰਥ ਬਹੁ ਅਰਪਾਏ॥੧੬॥...
ਸਕਲ ਸਮਾਜ ਤਹਾਂ ਹੀ ਛੋਰਾ।
ਲੇ ਕਰਿ ਸੰਗ ਆਪਨੇ ਥੋਰਾ॥੧੮॥[38]

ਇਸ ਤਰ੍ਹਾਂ ਸ੍ਰੀ ਰਾਮ ਰਾਇ ਦਿੱਲੀਓਂ ਵਿਦਾ ਹੋ ਕੇ ਰਸਤੇ ਦਾ ਪੰਧ ਮੁਕਾ ਕੇ ਆਪਣੇ ਸਾਦਕ ਨੌਰੰਗ ਖ਼ਾਨ ਪਠਾਣ ਦੇ ਕੋਟ ਵਿਚ ਰੋਪੜ[39] ਆ ਠਹਿਰੇ। ਇਥੋਂ ਸ੍ਰੀ ਕੀਰਤਪੁਰ 12 ਕੋਹ ਦੇ ਫ਼ਾਸਲੇ ਉੱਤੇ ਸੀ। ਸ੍ਰੀ ਰਾਮ ਰਾਇ ਜੀ ਨੇ ਇਥੋਂ ਇਕ ਬਿਨੈ-ਪੱਤਰ ਲਿਖ ਕੇ ਪਿਤਾ-ਗੁਰੂ ਪਾਸੋਂ ਆਗਿਆ ਮੰਗੀ:

---

35. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਾਖੀ 182.
36. *ਉਹੀ*।
37. *ਉਹੀ*।
38. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਰਾਸਿ 9, ਅੰਸੂ 60, ਸਫ਼ਾ 3764.
39. ਨਿਹੰਗ ਖ਼ਾਨ ਕੋਟਲਾ, ਨਿਵਾਸੀ ਦੇ ਪਿਤਾ ਦੇ ਘਰ।

(ੳ) ਸ੍ਰੀ ਕਰਤਾ ਪੁਰਖ ਨਿਕਟ ਜਬ ਆਏ।
ਸ੍ਰੀ ਕੀਰਤ ਪੁਰ ਦੁਆਦਸ ਕੋਸ ਰਹਾਏ।
ਤਬ ਲਿਖ ਅਰਦਾਸ ਬੇਨਤੀ ਕੀਆ।
ਜੋ ਆਗਿਆ ਭਈ, ਸੋਈ ਬਿਧ ਥੀਆ।੭੭।
ਬਿਨ ਆਗਿਆ ਗੁਰ ਕੀ ਕਛੁ ਨਾ ਹੋਇ।
ਜੋ ਚਾਹੇ ਗੁਰ ਹੋ ਹੈ ਸੋਇ...।੭੮।[40]

(ਅ) ਕ੍ਰਮ ਤੇ ਕਰਜੋ ਉਲੰਘਨਿ ਸਾਰੋ।
ਦ੍ਵਾਦਸ਼ ਕੋਸ ਪੰਥ ਰਹਿ ਸਾਰੋ॥੨੦॥
ਡੇਰਾ ਕਰਜੋ ਟਿਕਾਵਨਿ ਤਹੀਂ।
ਗੁਰਬਚ ਕੋ ਚਿਤਵਜੋ ਚਿਤ ਮਹੀਂ।...॥੨੧॥
ਰਿਦੈ ਬਿਖੇ ਗਿਨਿ ਗਿਨਿ ਬਹੁ ਗਿਨਤੀ।
ਲਿਖੀ ਪਤ੍ਰਿਕਾ ਨਿਜ ਕਰਿ ਬਿਨਤੀ।...॥੨੨॥...
ਜਿਮ ਆਇਸੁ ਅਬਿ ਤੈਸ ਕਰੌਂ।
ਅਪਨੋ ਦੋਸ਼ ਆਪ ਹੀ ਭਰੌਂ॥੨੩॥[41]

ਸ੍ਰੀ ਰਾਮ ਰਾਇ ਵੱਲੋਂ ਲਿਖਿਆ ਬੇਨਤੀ ਪੱਤਰ ਸੇਵਕ ਨੇ ਸ੍ਰੀ ਕੀਰਤਪੁਰ ਪਹੁੰਚ ਕੇ ਗੁਰ-ਚਰਨਾਂ ਵਿਚ ਰੱਖ ਕੇ ਅਰਦਾਸ ਕੀਤੀ—ਜੀ ਸੱਚੇ ਪਾਤਸ਼ਾਹ ਉਨ੍ਹਾਂ ਵਾਸਤੇ ਕੀ ਹੁਕਮ ਹੈ:

(ੳ) ਤਬ ਸਤਿਗੁਰ ਜੀ ਆਖ ਪਠਾਈ
ਤੁਮ ਸਿੱਧ ਪ੍ਰਗਟ ਕਰ ਕਉਂ ਦਿਖਲਾਈ।੭੮।
ਅਰ ਬਾਨੀ ਬਚਨ ਵਾਕ ਕਿਉਂ ਫੇਰਾ।
ਹਮਰੀ ਰਹਿਨੀ ਜੁਗਤ ਨਾ ਹੇਰਾ।
ਅਰ ਜੋ ਕਰਾਮਾਤ ਪ੍ਰਗਟਾਈ।
ਮਾਟੀ ਜਲਤੀ ਨਾ ਦਿਖਲਾਈ।੭੯।
ਤਾਂ ਤੇ ਹਮ ਕੋ ਮੁਖ ਨਾ ਦਿਖਾਵੋ।
ਜਿਹ ਦਿਸ ਖੜੇ ਤਿਹ ਹੀ ਚਲ ਜਾਵੋ।੮੦।[42]

(ਅ) ਕਹਜੋ ਤਾਂਹਿ ਜੋ ਪੱਤ੍ਰੀ ਲਜਾਯੋ।
ਹਮ ਮਿਲਿਬੇ ਕਿਮ ਚਿਤ ਲਲਚਾਯੋ।...॥੨੫॥...
ਸਦਾ ਸਹਾਇਕ ਹਮ ਤਿਸ ਕੇਰੇ।
ਚਹੈਂ ਸੁ ਕਰਤਿ ਨ ਲਾਗਤਿ ਦੇਰੇ।
ਮਾਂਟੀ ਤੁਰਕਨਿ ਕੀ ਜਿਮ ਜਲੈ।
ਬੀਚ ਪਜਾਵੇ ਆਵੈ ਬਲੈ॥੨੯॥
ਅਜ਼ਮਤ ਬਲ ਤੇ ਤਿਸ ਅਗਵਾਈ।
ਮਾਟੀ ਜਲਤੀ ਕਜੋਂ ਨ ਦਿਖਾਈ।...॥੩੦॥...
ਯਾਂਤੇ ਹਮੈਂ ਨ ਦਰਸ ਦਿਖਾਵਹੁ।
ਜਿਤ ਦਿਸ਼ਿ ਮੁਖ ਤਿਤ ਹੀ ਚਲਿ ਜਾਵਹੁ।...॥੩੧॥[43]

ਸ੍ਰੀ ਰਾਮ ਰਾਇ ਜੀ ਸਿੱਖ ਸਾਖੀ-ਨਵੀਸਾਂ ਦੀਆਂ ਲਿਖਤਾਂ ਦੇ ਮੁਤਾਬਿਕ

40. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਾਖੀ 182.
41. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਰਾਸਿ 9, ਅੰਸੂ 60, ਸਫ਼ਾ 3764.
42. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਾਖੀ 182.
43. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਰਾਸਿ 9, ਅੰਸੂ 60. ਸਫ਼ੇ 3764-65.

ਆਗਿਆ ਮੰਨਣ ਵਾਲਾ ਸਤਿ-ਬਚਨੀ ਸਪੁੱਤਰ ਸੀ। ਅਜੇ ਪੰਦਰਾਂ ਕੁ ਸਾਲਾਂ ਦਾ ਸੀ ਕਿ ਇਨ੍ਹਾਂ ਪਾਸੋਂ ਜਿਹੜੀਆਂ ਦੋ ਭੁੱਲਾਂ ਆਸ਼ੇ ਦੇ ਉਲਟ ਦਿੱਲੀ ਵਿਚ ਹੋ ਗਈਆਂ ਸਨ—ਅਜ਼ਮਤ ਦਾ ਦੱਸਣਾ ਤੇ ਅਰਥਾਂ ਦਾ ਅਨਰਥ ਕਰਨਾ, ਉਹ ਇਸ ਕਰੜੀ ਪਰੀਖਿਆ ਦਾ ਕਾਰਨ ਬਣਿਆ। ਇਹ ਦੂਸਰਾ ਪਰਚਾ ਹੈ, ਜਦੋਂ ਕਿ ਗੁਰੂ ਦੇ ਹੁਕਮ ਅਨੁਸਾਰ ਸੇਵਕਾਂ ਨੇ ਸ੍ਰੀ ਰਾਮ ਰਾਇ ਦਾ ਸਾਥ ਛੱਡ ਦਿੱਤਾ ਸੀ।

ਵੇਖਣਾ ਇਹ ਹੈ ਕਿ ਜਿਥੇ ਸੇਵਕ ਅੱਠੇ ਪਹਿਰ ਹੁਕਮ ਵਿਚ ਰਹਿੰਦੇ ਸਨ, ਉਹ ਸਾਰੇ ਅੱਜ ਪਿਤਾ-ਗੁਰੂ ਦੇ ਹੁਕਮ ਨਾਲ ਸਾਥ ਛੱਡ ਗਏ। ਛੋਟੀ ਉਮਰੇ ਭਾਣੇ ਵਿਚ ਰਾਜ਼ੀ ਰਹਿੰਦਿਆਂ ਦਿਲ ਨੂੰ ਨਹੀਂ ਡੁਲਾਇਆ। ਆਪਣੀ ਗ਼ਲਤੀ ਨੂੰ ਮੰਨਦਿਆਂ ਸਤਿਗੁਰਾਂ ਦੇ ਹੁਕਮ ਅੱਗੇ ਸਿਰ ਨਿਵਾ ਕੇ ਜਿਸ ਪਾਸੇ ਵੱਲ ਮੂੰਹ ਸੀ, ਉਸੇ ਪਾਸੇ ਤੁਰ ਗਏ :

(ੳ) ਲਾਹੌਰ ਦਿਸਾ ਤਬ ਖੜੇ ਥੇ, ਹੁਕਮ ਪਾਇ ਕਰ ਦੀਆ ਆਇ।
ਸਤਿਗੁਰ ਸੀਸ ਨਿਵਾਇ ਕੈ, ਚਲੇ ਲਾਹੌਰ ਕੇ ਧਾਇ।੮੧।[44]

(ਅ) ਸੁਨਯੋ ਪਿਤਾ ਕੋ ਅਸ ਜਬਿ ਮਤੋ।
ਲਵਪੁਰਿ ਦਿਸ਼ਿ ਤਬਿ ਤਿਸ ਮੁਖ ਹੁਤੋ।
ਹਾਥ ਜੋਰਿ ਧਰ ਪਰ ਧਰਿ ਮਾਥਾ।
ਮਾਨਯੋ ਹੁਕਮ ਪ੍ਰੇਮ ਕੇ ਸਾਥਾ॥੩੫॥
ਭਯੋ ਅਰੂਢਿ ਠਾਨਿ ਕਰਿ ਤਯਾਰੀ।
ਗਮਨਯੋ ਲਵਪੁਰਿ ਪੰਥ ਮਝਾਰੀ।
ਸਨੈ ਸਨੈ ਡੇਰਾ ਕਰਿ ਜਾਤਿ।
ਅਪਨਿ ਖੋਟ ਕੇ ਲਖਿ ਪਛੁਤਾਤ॥੩੬॥[45]

ਇਸ ਤਰ੍ਹਾਂ ਬਾਬਾ ਜੀ ਰੋਪੜੋਂ ਚੱਲ ਕੇ ਲਾਹੌਰ ਪਹੁੰਚ ਗਏ। ਇਨ੍ਹਾਂ ਆਪਣਾ ਡੇਰਾ ਸ਼ਹਿਰੋਂ ਬਾਹਰ (ਜਿਥੇ ਇਨ੍ਹਾਂ ਦੀ ਯਾਦ ਵਿਚ ਗੁਰਦੁਆਰਾ ਚੁਬੱਚਾ ਸਾਹਿਬ ਹੈ) ਲਾ ਲਿਆ। ਇਹ ਖ਼ਬਰ ਗੁਰੂ ਸਾਹਿਬ ਨੂੰ ਕੀਰਤਪੁਰ ਪਹੁੰਚ ਗਈ।

ਹੁਣ ਰਾਮ ਰਾਇ ਦੇ ਸਾਹਮਣੇ ਪਰੀਖਿਆ ਦਾ ਤੀਜਾ ਪਰਚਾ ਸੀ। ਗੁਰੂ ਜੀ ਨੇ ਲਾਹੌਰ ਨਿਵਾਸੀ ਸਿੱਖ ਸੰਗਤਾਂ ਦੇ ਨਾਮ ਇਕ ਹੁਕਮਨਾਮਾ ਜਾਰੀ ਕੀਤਾ ਕਿ ਜੋ ਵੀ ਮੇਰਾ ਸਿੱਖ ਹੈ, ਉਹ ਰਾਮ ਰਾਇ ਨੂੰ ਕੌਡੀ ਪੈਸਾ ਭੇਟਾ ਨਾ ਦੇਵੇ :

(ੳ) ਗੁਰ ਅਚਰਜ ਸਭ ਜਗਤ ਦਿਖਾਇਆ।
ਲਿਖ ਹੁਕਮ ਨਾਮਾ ਲਾਹੌਰ ਪਠਾਇਆ।੮੨।
ਜੋ ਕੋਈ ਮੇਰਾ ਸਿੱਖ ਕਹਾਵੈ।
ਮੇਰਾ ਬਚਨ ਕਬਹੂੰ ਨ ਟਰਾਵੈ।
ਪੈਸਾ ਕੌਡੀ ਮਮ ਅੰਸ ਜੋ ਹੋਇ।
ਸ੍ਰੀ ਰਾਮ ਰਾਇ ਕੋ ਦੇਵੇ ਨਾ ਕੋਇ।੮੩।[46]

(ਅ) ਲਿਖਯੋ ਹੁਕਮਨਾਮਾ ਤਿਸ ਕਾਲ।
ਸਿਖ ਸੰਗਤਿ ਤਹਿਂ ਰਹੈ ਬਿਸਾਲ॥੩੭॥

---

44. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਾਖੀ 182.
45. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਰਾਸਿ 9, ਅੰਸੂ 60, ਸਫ਼ਾ 3765.
46. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਾਖੀ 182.

ਤਿਨ ਪਰ ਹੁਕਮ ਸੁ ਅਸ ਫੁਰਮਾਇਵ।
ਸਿੱਖ ਹਮਾਰੋ ਜੌਨ ਕਹਾਇਵ।
ਪੈਸਾ ਕੌਡੀ ਅੰਸ ਜੁ ਗੁਰਕੀ।
ਅਰਪਹਿ ਗਨ ਸ਼ਰਧਾਧਰਿ ਉਰਕੀ॥੩੮॥
ਪੁਰਿ ਮਹਿੰ ਰਾਮਰਾਇ ਜਬ ਆਵਹਿ।
ਨਹੀਂ ਕਾਰ ਕੋ ਇਸ ਅਰਪਾਵਹਿ।...॥੩੯॥[47]

ਲਾਹੌਰ ਦੀ ਸੰਗਤ ਹੁਕਮਨਾਮੇ ਨੂੰ ਪੜ੍ਹ ਕੇ ਇਕ ਵਾਰੀ ਤਾਂ ਡੋਲ ਗਈ। ਫਿਰ ਵਿਚਾਰ ਕੀਤੀ ਕਿ ਹੁਣ ਕੀ ਕੀਤਾ ਜਾਵੇ ? ਜੇ ਗੁਰੂ ਦੀ ਆਗਿਆ ਨਹੀਂ ਮੰਨਦੇ ਤਾਂ ਸਿੱਖੀ ਤੋਂ ਖ਼ਾਰਜ ਹੁੰਦੇ ਹਾਂ ਤੇ ਜੇ ਆਗਿਆਕਾਰੀ ਗੁਰੂ ਜੀ ਦੇ ਸਪੁੱਤਰ ਦੀ ਸੇਵਾ ਵਿਚ ਹਾਜ਼ਿਰ ਨਹੀਂ ਹੁੰਦੇ ਤਾਂ ਵੀ ਮੰਦਭਾਗੇ ਹਾਂ।

ਆਖ਼ਰ ਸਾਰਿਆਂ ਇਹ ਸਲਾਹ ਕੀਤੀ ਕਿ ਹੁਕਮਨਾਮੇ ਵਿਚ ਗੁਰੂ ਸਾਹਿਬਾਂ ਪੈਸਾ ਕੌਡੀ ਦੇਣਾ ਬੰਦ ਕੀਤਾ ਹੈ। ਮੁਹਰ ਰੁਪਈਏ ਤਾਂ ਨਹੀਂ ਬੰਦ ਕੀਤੇ ਤਾਂ ਤੇ ਮੁਹਰ ਰੁਪਈਏ ਲੈ ਕੇ ਹਾਜ਼ਰ ਹੋਈਏ :

(ੳ) ਤਾ ਤੇ ਬਚਨ ਗੁਰ ਕਾ ਰੱਖ ਲੀਜੈ।
ਕੌਡੀ ਪੈਸਾ ਭੇਟਾ ਨਾ ਕੀਜੈ।੯੫।
ਦੋਹਰਾ॥ ਸੰਗਤ ਸਰਬ ਲਾਹੌਰ ਕੀ, ਮਸਲਤ ਕਰ ਇਹੁ ਟੇਕ।
ਮੁਹਰ ਰੁਪਈਏ ਲੈ ਮਿਲੇ ਸ੍ਰੀ ਰਾਮ ਰਾਜਾ ਕੋ ਭੇਟ।੯੬।[48]

(ਅ) ਪੈਸਾ ਕੌਡੀ ਗੁਰੂ ਉਚਾਰਾ।
ਨਹਿੰ ਕੋ ਸਿਖ ਦੇ ਅੰਸ ਹਮਾਰਾ।
ਕੰਚਨ ਰਜਤ ਬਚਨ ਮਹਿੰ ਨਾਂਹੀ।
ਸੋ ਲੇ ਚਲਹੁ ਗੁਰੂ ਸੁਤ ਪਾਹੀ॥੪੪॥[49]

ਅੰਤਰਜਾਮੀ ਸਤਿਗੁਰਾਂ ਨੇ ਲਾਹੌਰ ਦਾ ਇਹ ਸਾਰਾ ਬ੍ਰਿਤਾਂਤ ਜਦ ਕੀਰਤਪੁਰ ਵਿਚ ਸੁਣਿਆ ਤਾਂ ਬਹੁਤ ਹੱਸੇ। *ਮਹਿਮਾ ਪ੍ਰਕਾਸ਼* ਦੀ ਲਿਖਤ ਮੁਤਾਬਿਕ ਆਪਣੇ ਮੁਖਾਰਬਿੰਦ ਤੋਂ ਸਤਿਗੁਰਾਂ ਇੰਜ ਬਚਨ ਕੀਤਾ :

ਯਹ ਬਰਤੰਤ ਸਤਿਗੁਰ ਜੀ ਸੁਨਾ।
ਹਸੇ ਬਹੁਤ ਬਚਨ ਯਹ ਭਨਾ।੮੯।
ਕਰਤਾ ਪੁਰਖ ਮਮ ਪੁਤ੍ਰ ਸਿਖ।
ਜਿਨ ਮਮ ਬਚਨ ਹਿਰਦੇ ਦ੍ਰਿੜ ਲਿਖ।
ਕਰਤਾ ਪੁਰਖ ਹੈ ਮੇਰੀ ਜੋਤ।
ਯਹ ਪਰਵਿਰਤ ਚਰਿਤ੍ਰ ਹੋਤ।
ਕਰਤਾ ਪੁਰਖ ਸਭ ਬਿਧ ਕੋ ਜਾਨੈ।
ਅਉਰ ਕੋਊ ਮਮ ਗਤ ਨ ਪਛਾਨੈ।੯੦।
ਦੋਹਰਾ॥ ਯਹ ਕਰਤਾ ਪੁਰਖ ਕੀ ਕਥਾ, ਸਤਿਗੁਰ ਚਰਿਤ੍ਰ ਜੋ ਸਾਰ।
ਏਕ ਜੋਤ ਦੋਇ ਰੂਪ ਧਰ ਕੀਨਾ ਜਗ ਬਿਵਹਾਰ।੯੧।[50]

---

47. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਰਾਸਿ 9, ਅੰਸੂ 60, ਸਫ਼ਾ 3765.
48. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਾਖੀ 182.
49. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਰਾਸਿ 9, ਅੰਸੂ 60, ਸਫ਼ਾ 3766.
50. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਾਖੀ 182.

ਇਸ ਤਰ੍ਹਾਂ ਸ੍ਰੀ ਰਾਮ ਰਾਇ ਜੀ ਇਕ ਕਰੜੀ ਪਰੀਖਿਆ ਵਿੱਚੋਂ ਪਾਸ ਹੋ ਕੇ 1718 ਬਿ: ਜੇਠ ਵਦੀ ਇਕਾਦਸੀ (ਨਿਰਜਲਾ)[51] ਨੂੰ ਪਿਤਾ ਗੁਰੂ ਜੀ ਦੀ ਹਜ਼ੂਰੀ ਵਿਚ ਸ੍ਰੀ ਕੀਰਤਪੁਰ ਪਹੁੰਚ ਗਏ।[52]

ਅਸੀਂ ਪਿੱਛੇ ਭਾਈ ਗੁਰਦਾਸ ਦੀ ਯਾਰ੍ਹਵੀਂ ਵਾਰ ਦੇ ਟੀਕੇ ਦਾ ਹਵਾਲਾ ਦੇ ਕੇ ਦੱਸ ਆਏ ਹਾਂ ਕਿ ਸ੍ਰੀ ਰਾਮ ਰਾਇ ਜੀ ਸ਼ਾਹੀ ਦਰਬਾਰ ਦਿੱਲੀ ਤੋਂ ਵਾਪਸ ਸ੍ਰੀ ਕੀਰਤਪੁਰ ਪਹੁੰਚ ਗਏ ਸਨ।

*ਮਹਿਮਾ ਪ੍ਰਕਾਸ਼* ਦੇ ਸਮਕਾਲੀ ਲਿਖਾਰੀ ਕੇਸਰ ਸਿੰਘ ਛਿੱਬਰ ਦੇ ਕਥਨ ਅਨੁਸਾਰ ਸ੍ਰੀ ਰਾਮ ਰਾਇ ਦੇ ਆਪਣੇ ਪਿਤਾ ਗੁਰੂ ਹਰਿ ਰਾਇ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਉਪਰੰਤ ਇਨ੍ਹਾਂ ਦਾ ਕਿਰਿਆ ਕਰਮ[53] (ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭੋਗ) ਆਪਣੀ ਨਿਗਰਾਨੀ ਹੇਠ ਕਰਵਾਇਆ :

ਫਿਰਿ ਤਜਿ ਦੇਹ ਸੁਰਪੁਰਿ ਕੋ ਗਏ।
ਪਾਛੈ ਦੇਹ ਜਲਾਵਤ ਭਏ।
ਫੁਲ ਹਰਿਸਰਿ ਕੋ ਦੀਏ ਪਠਾਈ।
ਰਾਮਰਾਇ ਜੀ ਕਰਮ ਪਰਿ ਬੈਠੇ ਆਇ॥੧੬॥[54]

1719 ਬਿ: ਮੱਘਰ ਸੁਦੀ ਤੀਜ (1662 ਈ:) ਨੂੰ ਗੁਰੂ ਹਰਿ ਰਾਇ ਜੀ ਦੇ ਜੋਤੀ ਜੋਤਿ ਸਮਾਉਣ ਤੋਂ 1 ਸਾਲ 14 ਦਿਨ ਪਿੱਛੋਂ ਮਾਤਾ ਸੁਲੱਖਣੀ ਨੇ ਆਪਣੇ ਦੋਹਾਂ ਪੁੱਤਰਾਂ (ਸ੍ਰੀ ਰਾਮ ਰਾਇ ਤੇ ਗੁਰੂ ਹਰਿ ਕ੍ਰਿਸ਼ਨ ਜੀ) ਦੀ ਮੌਜੂਦਗੀ ਵਿਚ ਬੀਬੀ ਰੂਪ ਕੌਰ ਦੀ ਸ਼ਾਦੀ ਪਸਰੂਰ ਨਿਵਾਸੀ ਭਾਈ ਖੇਮਕਰਨ ਧੁੱਸੇ ਖੱਤਰੀ ਨਾਲ ਕੀਤੀ ਤੇ ਇਸ ਨੂੰ ਘਰ ਜਵਾਈ ਰੱਖ ਲਿਆ।[55]

ਅੱਠਵੇਂ ਸਤਿਗੁਰਾਂ ਨੂੰ ਅਜੇ ਗੁਰਗੱਦੀ 'ਤੇ ਬਿਰਾਜਮਾਨ ਹੋਇਆਂ ਸਵਾ ਦੋ ਕੁ ਸਾਲ ਹੀ ਹੋਏ ਸਨ ਕਿ ਬਾਦਸ਼ਾਹ ਨੇ *ਮਹਿਮਾ ਪ੍ਰਕਾਸ਼* ਦੀ ਲਿਖਤ ਅਨੁਸਾਰ, ਦਿਲ ਵਿਚ ਕਪਟ ਰੱਖ ਕੇ ਸਤਿਗੁਰਾਂ ਨੂੰ ਦਿੱਲੀ ਬੁਲਾ ਭੇਜਿਆ :

ਕਪਟ ਧਾਰ ਲਿਖ ਪ੍ਰੀਤ ਪਠਾਈ।
ਮਹਿਮਾ ਅਪਨੀ ਮੋ ਮਨ ਭਾਈ।
ਮੇਹਰ ਕਰੋ ਦੀਦਾਰ ਹਮ ਦੀਜੈ।
ਆਈਏ ਦਿਲੀ ਸ਼ਾਂਤ ਪਤੀਜੇ।੯।[56]

---

51. ਸ੍ਰਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
52. 1718 ਬਿ: 21 ਭਾਦੋਂ (1661 ਈ:) ਨੂੰ ਰਾਜਾ ਦੀਪ ਚੰਦ ਕਹਿਲੂਰੀਏ ਦੀ ਪੱਤ੍ਰਿਕਾ ਆਉਣ ਉੱਤੇ ਗੁਰੂ ਹਰਿ ਰਾਇ ਜੀ ਨੇ ਸ੍ਰੀ ਰਾਮ ਰਾਇ ਜੀ ਨੂੰ ਬਿਲਾਸਪੁਰ ਭੇਜਿਆ।
*(ਸ੍ਰਰੂਪ ਸਿੰਘ ਕੌਸ਼ਿਸ਼, ਉਕਤ ਰਚਨਾ ਤੇ ਗਣੇਸ਼ਾ ਸਿੰਘ, 'ਬੰਸ ਵਿਨੋਦ ਬੇਦੀ')*
53. (ੳ) ਮਿਰਤਕ ਪਾਛੇ ਰੀਤ ਸੁ ਕਰੋ।
ਗੁਰ ਗ੍ਰੰਥ ਕਾ ਪਾਠ ਸੁ ਧਰੋ। *(ਸੋਹਣ ਸਿੰਘ, 'ਗੁਰਬਿਲਾਸ ਪਾ: ਛੇਵੀਂ')*
(ਅ) ਗਾਇੱਤ੍ਰੀ, ਤ੍ਰੈ ਸੰਧਜਾ, ਤਰਪਨ। ਪਿੰਡ ਪਤਲ ਕਿਰਿਆ ਕਰ ਬਰਜਨ।
ਮਿਰਤਕ ਪਾਛੇ ਕਰਿ ਅਰਦਾਸ। ਕਰਜੋ ਕਰਾਹੁ ਲੇਹੁ ਮੁਖ ਗ੍ਰਾਸ॥੨੦॥
*(ਕਵਿ ਸੰਤੋਖ ਸਿੰਘ, ਉਕਤ ਰਚਨਾ, ਰਾਸਿ 3 , ਅੰਸੂ 60, ਸਫ਼ਾ 2183)*
54. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਸੱਤਵਾਂ।
55. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ ਅਤੇ ਸ੍ਰਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
56. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਾਖੀ 187.

ਕੇਸਰ ਸਿੰਘ ਛਿੱਬਰ ਦੇ ਕਥਨ ਅਨੁਸਾਰ ਸ੍ਰੀ ਰਾਮ ਰਾਇ ਜੀ ਸਤਿਗੁਰਾਂ ਦੇ ਦਿੱਲੀ ਜਾਣ ਦੇ ਹੱਕ ਵਿਚ ਨਹੀਂ ਸਨ। ਇਹ ਆਪਣੇ ਪਿਤਾ ਜੀ ਦੇ ਚਾਚੇ ਬਾਬਾ ਤੇਗ ਬਹਾਦਰ ਜੀ ਅੱਗੇ ਫ਼ਰਿਆਦੀ ਹੋਏ:

ਰਾਮ ਰਾਇ ਜੀ ਆਇ ਮਿਲੇ ਤਿਨ ਸਭ ਕੀਆ ਬਖਾਨ:
"ਪਿਤਾ ਟਿੱਕਿਆ ਹਰਿਕ੍ਰਿਸ਼ਨ ਕੋ, ਮੈਂ ਕੀਤਾ ਜੁਦਾ ਅਸਥਾਨ॥੧੫॥
ਅਉਰੰਗੇ ਨੂੰ ਮਿਲ ਕੇ ਮੁਲਖੁ ਅਸਾਂ ਲਿਆ ਇਨਾਮ।
ਦਿਖਾਈ ਅਜ਼ਮਤ ਪਰ ਕੀਆ ਅਪਣਾ ਕਾਮ।
ਵੈਰ ਭਾਵ ਤਜਿ ਅਸੀਂ ਕਿਨਾਰੇ ਉਠਿ ਆਏ।
ਬਾਬਾ ਜੀ ਫੇਰਿ ਹਰਿਕ੍ਰਿਸ਼ਨ ਕਿਉ ਉਠਿ ਦਿੱਲੀ ਧਾਏ॥੧੬॥
ਤੁਰਕ ਬੇਪੀਰੁ ਇਕੇ ਅਜ਼ਮਤ ਪੁਛੇ, ਇਕੇ ਧਰਮ ਗਵਾਇ।
ਏਹ ਨੈਦਾਨ ਇਆਣਾ ਬਾਲਕ, ਲੈਣਾ ਕੀ ਸੀ ਉਥੇ ਜਾਇ।"
ਏਹ ਗੱਲਾਂ ਸੁਣਿ ਗੁਰੂ ਤੇਗ ਬਹਾਦੁਰ ਜੀ ਉਠਿ ਆਏ ਬਕਾਲੇ।
ਛੋਟੇ ਹੋਂਦੇ ਉਥੇ ਰਹੇ ਸੇ, ਪਿਤਾ ਅਪਨੇ ਦੇ ਨਾਲੇ॥੧੭॥[57]

ਰਾਇ ਸੀਨਾ (ਦਿੱਲੀ) ਵਿਚ ਰਾਜਾ ਜੈ ਸਿੰਘ ਮਿਰਜ਼ਾ ਦੇ ਘਰੋਂ ਬਾਲਾ ਗੁਰੂ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੀਵਾਨ ਦਰਘਾ ਮਲ ਆਦਿ ਮੁਖੀ ਸਿੱਖਾਂ ਸਮੇਤ, ਸੰਮਤ 1729 ਬਿ: ਚੇਤਰ ਸੁਦੀ 9 ਨੂੰ ਪਾਲਕੀ ਉੱਤੇ ਸਵਾਰ ਹੋ ਕੇ ਬਾਦਸ਼ਾਹੀ ਦਰਬਾਰ ਵਿਚ ਗਏ। ਪਾਲਕੀ ਤੋਂ ਉਤਾਰ ਕੇ ਸਤਿਕਾਰ ਨਾਲ ਗੋਦ ਵਿਚ ਚੁੱਕ ਕੇ ਲੈ ਜਾਣ ਵਾਲੇ ਆਪ ਸ੍ਰੀ ਰਾਮ ਰਾਇ ਜੀ ਹੀ ਸਨ:

ਤਬ ਰਾਮ ਰਾਇ ਜੀ ਲੈਨੇ ਆਇ।
ਕਰ ਪ੍ਰੇਮ ਸਾਦਰ ਲੀਏ ਗੋਦ ਉਠਾਇ।...੧੦।
ਦੋਹਰਾ॥ ਜਿਉਂ ਰਵ ਉਪਰ ਹੋਇ ਚੰਦ, ਦਿੜ ਪੂਰਨ ਜੋਗ ਕੋ ਭਾਇ।
ਰਾਮ ਰਾਇ ਕੀ ਗੋਦ ਮੇ, ਸ੍ਰੀ ਹਰਿ ਕ੍ਰਿਸ਼ਨ ਸੁਹਾਇ।੧੧।
ਚੌਪਈ॥ ਲੈ ਰਾਮ ਰਾਇ ਜੀ ਅੰਤਰ ਗਏ।
ਜਾਇ ਮੁੜੇ ਪਰ ਇਸਥਿਤ ਭਏ।
ਔਰੰਗਜ਼ੇਬ ਜਬ ਦਰਸ਼ਨ ਦੇਖਾ।
ਅਤਿ ਸੁੰਦਰ ਪ੍ਰਤਾਪ ਬਸੇਖਾ।੧੨।[58]

ਬਾਦਸ਼ਾਹ ਔਰੰਗਜ਼ੇਬ ਬਾਲਾ ਗੁਰੂ ਦੇ ਦਰਸ਼ਨ ਕਰ ਕੇ ਬਹੁਤ ਪ੍ਰਭਾਵਿਤ ਹੋਇਆ ਤੇ ਸ੍ਰੀ ਰਾਮ ਰਾਇ ਜੀ ਤੋਂ ਇੰਜ ਪੁੱਛ ਕੀਤੀ:

ਹੇ ਸਾਹਿਬ ਤੁਮ ਫ਼ਕਰ ਹੋ ਪਾਕ।
ਬਡੇ ਵਲੀ ਸਾਹਿਬ ਕਰਾਮਾਤ।
ਵਲੀ ਅਹਦਿ ਲਾਇਕ ਟਿਕੇ ਕੇ।
ਗੁਰ ਹਰਿ ਕ੍ਰਿਸ਼ਨ ਜੀ ਬੇਟੇ ਛਟਕੇ।੧੯।
ਗੁਰਿਆਈ ਅਪਨੀ ਇਨ ਕੋ ਦੀਨਾ।
ਉਲਟ ਰੀਤ ਕਛ ਜਾਇ ਨਾ ਚੀਨਾ।...[59]

*ਮਹਿਮਾ ਪ੍ਰਕਾਸ਼* ਦੀ ਲਿਖਤ ਦੇ ਮੁਤਾਬਿਕ ਸ੍ਰੀ ਰਾਮ ਰਾਇ ਜੀ ਨੇ ਬਾਦਸ਼ਾਹੀ ਸੁਆਲ ਦੇ ਉੱਤਰ ਵਿਚ ਇੰਜ ਜਵਾਬ ਦਿੱਤਾ:

---

57. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਨੌਵਾਂ।
58. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਾਖੀ 187.
59. *ਉਹੀ*, ਸਾਖੀ 188.

ਦੋਹਰਾ॥ ਸ੍ਰੀ ਰਾਮ ਰਾਇ ਜੀ ਜਾਨਿਆ, ਯਹ ਮੂਰਖ ਮਤ ਅਗਿਆਨ।
ਸਭ ਭਰੇ ਭੰਡਾਰੇ ਭਗਤ ਕੇ, ਸਤਿਗੁਰ ਕ੍ਰਿਪਾ ਨਿਧਾਨ।੧੨।
ਚੌਪਈ॥ ਸ੍ਰੀ ਰਾਮ ਰਾਜਾ ਜੀ ਕਿਹਾ ਸਮਝਾਇ।
ਸ੍ਰੀ ਸਤਿਗੁਰ ਸਾਹਿਬ ਬੇ ਪ੍ਰਵਾਇ।
ਕਰ ਕ੍ਰਿਪਾ ਜਿਸੈ ਗੁਰਿਆਈ ਦੀਨੀ।
ਹਮ ਇਨ ਕੇ ਸੇਵਕ ਸਭ ਸਭ ਅਧੀਨੀ।੨੨।
ਕਰਾਮਾਤ ਜਾਹਰ ਹਮ ਕੀਨਾ।
ਇਹ ਇਤਰਾਜ ਭਯੋ ਪ੍ਰਭ ਪ੍ਰਬੀਨਾ।
ਇਹ ਕਾਰਨ, ਹਮ ਕੋ ਤਿਲਕ ਨਾ ਦੀਆ।
ਸੋ ਕਾਰਨ ਸਫਲ ਜੇ ਸਤਿਗੁਰ ਕੀਆ।੨੩।[60]

ਇਸ ਤਰ੍ਹਾਂ ਸਤਿਗੁਰੂ ਜੀ ਵਾਪਸ ਰਾਜਾ ਜੈ ਸਿੰਘ ਮਿਰਜ਼ੇ ਦੇ ਬੰਗਲੇ ਨਿਵਾਸ ਅਸਥਾਨ ਉੱਤੇ ਆ ਗਏ। ਅਗਲੇ ਦਿਨ ਚੇਤ ਸੁਦੀ 10 ਨੂੰ ਵੱਡੀ ਚੀਚਕ ਨੇ ਆ ਵਿਖਾਲੀ ਦਿੱਤੀ। ਸਿੱਖ ਸੰਗਤਾਂ ਡੋਲ ਗਈਆਂ। ਪੰਜਵੇਂ ਦਿਨ ਤ੍ਰੈ ਵੈਸਾਖ ਸੁਦੀ 14, ਬੁੱਧਵਾਰ ਨੂੰ ਸਤਿਗੁਰਾਂ ਦਾ ਅੰਤਮ ਸਮਾਂ ਨਜ਼ਦੀਕ ਜਾਣ ਕੇ ਸਿੱਖ ਸੰਗਤਾਂ ਵੱਲੋਂ ਵੀਰ ਸਿੰਘ ਬਲ ਦੇ ਕਥਨ ਅਨੁਸਾਰ ਸ੍ਰੀ ਰਾਮ ਰਾਇ ਜੀ ਨੇ ਗੁਰੂ ਸਾਹਿਬਾਂ ਪਾਸੋਂ ਇੰਜ ਪੁੱਛਿਆ :

ਰਾਮ ਰਾਇ ਉਤ ਯੌਂ ਸੁਣ ਪਾਯੋ।
ਸ੍ਰੀ ਗੁਰ ਚਾਹਤ ਸਾਂਗ ਵਰਤਾਯੋ।
ਐਸੀ ਪਠੀ ਬੂਝ ਤਿਹ ਬਾਤਾ।
ਅਬ ਪਾਛੇ ਗੁਰ ਕੋ ਸਖਿਆਤਾ।੬੩।
ਸੋਢੀ ਬੰਸ ਬਿਥੇ ਕਹੁ ਕਾਕੇ।
ਸੰਗਤ ਧਰੈ ਸੀਸ ਪਗ ਜਾ ਕੇ।੬੪।
ਤਪ ਗੁਰ ਬਾਬਾ ਕਹਯੋ 'ਬਕਾਲੇ'।
ਜਿਹ ਪਦ ਛਵੇ ਸਿੱਖ ਹੋਇ ਸੁਖਾਲੇ।
ਐਸੇ ਕਹਿ ਸ੍ਰੀ ਗੁਰ ਤ੍ਰੇਵਾਰ।
ਸਤਿ ਸ੍ਰੀ ਕਰਤਾਰ ਉਚਾਰ।੬੫।[61]

1721 ਬਿ: ਚੇਤ ਸੁਦੀ 14 ਵੈਸਾਖ ਪ੍ਰਵਿਸ਼ਟੇ ਤਿੰਨ (1664 ਈ:) ਬੁੱਧਵਾਰ ਨੂੰ ਗੁਰੂ ਹਰਿ ਕ੍ਰਿਸ਼ਨ ਜੀ ਨੇ ਪੰਜ ਪੈਸੇ ਤੇ ਨਲੀਏਰ ਮੰਗਵਾ ਕੇ ਬਕਾਲੇ ਨਗਰ ਵੱਲ ਮੂੰਹ ਕਰ ਕੇ ਮੱਥਾ ਟੇਕਿਆ, ਬਾਬਾ ਗੁਰੂ ਤੇਗ ਬਹਾਦਰ ਜੀ ਦੇ ਗੁਰੂ ਹੋਣ ਦਾ ਐਲਾਨ ਕੀਤਾ ਤੇ ਜੋਤੀ ਜੋਤਿ ਸਮਾ ਗਏ।[62]

ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ ਅੰਤਿਮ ਸੰਸਕਾਰ ਦਿੱਲੀ ਵਿਚ ਸ੍ਰੀ ਰਾਮ ਰਾਇ ਜੀ ਨੇ ਆਪਣੇ ਹੱਥੀਂ ਕੀਤਾ :

ਭਜਨ ਕੀਰਤਨ ਹੋਨੇ ਲਗਾ ਕੀਆ ਬਬਾਨ ਤਿਆਰ।
ਸ੍ਰੀ ਰਾਮ ਰਾਜਾ ਜੀ ਆਵਤ ਭਏ ਸਿੱਖ ਸੰਗਤ ਜੁਰੀ ਅਪਾਰ।੨੦।[63]

---

60. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਾਖੀ 188.
61. ਵੀਰ ਸਿੰਘ ਬੱਲ, *ਸ੍ਰੀ ਗੁਰ ਕੀਰਤ ਪ੍ਰਕਾਸ਼*, 1891 ਬਿ:, ਸਫ਼ਾ 875.
62. ਭਾਈ ਗੁਰਦਾਸ ਜੀ ਦੀ ਯਾਰ੍ਹਵੀਂ ਵਾਰ ਦਾ ਟੀਕਾ ਲਿਖਤੀ ਅਤੇ *ਸੇਵਾ ਦਾਸ ਦੀਆਂ ਪਰਚੀਆਂ*।
63. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਾਖੀ 189.

1721 ਬਿ: ਵੈਸਾਖ ਦੀ ਅਮਾਵਸ (1664 ਈ:) ਸ਼ੁਕਰਵਾਰ ਨੂੰ ਮਿਰਜ਼ਾ ਜੈ ਸਿੰਘ ਦੇ ਬੰਗਲੇ ਗੁਰੂ ਹਰਿ ਕ੍ਰਿਸ਼ਨ ਦੀ ਸਤਾਰ੍ਹਵੀਂ ਉੱਤੇ ਸ੍ਰੀ ਰਾਮ ਰਾਇ ਜੀ ਨੇ ਸ੍ਰੀ (ਗੁਰੂ) ਗ੍ਰੰਥ ਜੀ ਦਾ ਭੋਗ ਪਵਾਇਆ।[64]

1721 ਬਿ: ਜੇਠ ਵਦੀ ਤੇਰਸ 1664 ਈ:, ਸ੍ਰੀ ਰਾਮ ਰਾਇ ਆਪਣੀ ਮਾਤਾ ਸੁਲੱਖਣੀ ਜੀ[65] ਤੇ ਦੀਵਾਨ ਦਰਘਾ ਮੱਲ ਛਿੱਬਰ ਸਮੇਤ ਹਰਿਦੁਆਰ ਗੁਰੂ ਹਰਿ ਕ੍ਰਿਸ਼ਨ ਜੀ ਦੇ ਫੁੱਲ ਲੈ ਕੇ ਗਏ।[66]

ਸੰਮਤ 1721 ਬਿ: ਭਾਦਰੋਂ ਦੀ ਅਮਾਵਸ ਨੂੰ ਗੁਰੂ ਅੰਸ਼ ਬਾਬਾ ਦੁਆਰਕਾ ਦਾਸ ਭੱਲੇ[67] ਤੇ ਬਾਬੇ ਗੁਰਦਿੱਤੇ[68] ਰਾਹੀਂ ਗੁਰਿਆਈ ਦੀ ਸਮੱਗਰੀ—ਪੰਜ ਪੈਸੇ ਤੇ ਨਾਰੀਅਲ[69] (ਜੋ ਦਿੱਲੀ ਤੋਂ ਪੂਜਯ ਮਾਤਾ ਸੁਲੱਖਣੀ ਜੀ ਲੈ ਕੇ ਆਏ ਸਨ), ਗੁਰੂ ਤੇਗ ਬਹਾਦਰ ਜੀ ਨੂੰ ਭੇਟਾ ਕਰਨ 'ਤੇ, ਗੁਰੂ ਸਾਹਿਬ ਦੇ ਮਸਤਕ ਉੱਤੇ ਦੁਆਰਕਾ ਦਾਸ ਵੱਲੋਂ ਗੁਰਿਆਈ ਦਾ ਟਿੱਕਾ ਲੱਗਣ ਸਮੇਂ[70] ਸ੍ਰੀ ਰਾਮ ਰਾਇ ਜੀ ਬਾਬਾ ਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਸਨ:

> ਬਚਨ ਹੋਆ ਦਇਆਲ ਦਾਸ[71] ਕੋ ਦਰਘਾ ਮਲ[72] ਸੰਗਤ ਕੋ ਸਾਥ ਲੈ ਕਰ ਦਿਲੀ ਸੇ ਆਇਆ ਹੈ,[73] ਉਸੇ ਮੇਲ ਲਾਉ। ਸੰਮਤ ੧੭੨੧ ਭਾਦ੍ਰਵ ਕੀ ਅਮਾਵਸ ਕੇ ਮੇਲੇ ਉਪਰ ਦਰਬਾਰ ਹੋਆ। ਗੋਇੰਦਵਾਲ ਸੇ ਗੁਰੂ ਕੇ ਆਏ।[74] ਰਾਮ ਦਾਸੋਂ ਬਾਰੇ ਕਾ ਗੁਰਦਿੱਤਾ ਰੰਧਾਵਾ ਆਇਆ। ਦੀਪ ਚੰਦ ਕੀਰਤਪੁਰ ਸੇ ਆਇਆ ਨੰਦ ਚੰਦ ਭਾਈ ਕੋ ਸਾਥ ਲੈ ਕਰ।[75] ਗੜ੍ਹਵਾਲ ਸੇ ਰਾਮ ਰਾਇ ਆ ਪਹੁੰਚਾ। ਨੇੜੇ[76] ਦੂਰ ਕੇ ਆਏ ਸਭ ਦਰਸਨਾਂ ਕੋ। ਸਰਬਤ੍ਰ ਨੇ ਮਿਲ ਕਰ ਪਰਚਾਵਨੀ ਕੀ। ਗੁਰਿਆਈ ਕਾ ਟਿਕਾ ਗੁਰੂ ਤੇਗ ਬਹਾਦਰ ਕੋ ਦੀਆ।[77]

---

64. ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
65. ਇਨ੍ਹਾਂ ਦਾ ਦੇਹਾਂਤ 1777 ਬਿ: ਸਾਵਣ ਵਦੀ ਛਟਵੀਂ ਸ਼ਨੀਵਾਰ ਕੀਰਤਪੁਰ ਵਿਚ ਹੋਇਆ।
66. ਵਹੀ ਸੋਢੀਆਂ, ਪੰਡਾ ਭਵਾਨੀ ਦਾਸ, ਹਰਿਦੁਆਰ।
67. *ਮਹਿਮਾ ਪ੍ਰਕਾਸ਼* (ਪੁੱਤਰ ਬਾਬਾ ਅਰਜਾਣੀ ਸਾਹਿਬ, ਪੋਤਾ ਬਾਬਾ ਮੋਹਰੀ ਜੀ)।
68. ਬਾਬੇ ਬੁੱਢੇ ਦੀ ਵੰਸ ਵਿੱਚੋਂ ਸਾਹਿਬ ਰਾਮ ਕੌਰ ਦਾ (ਗੁਰਬਖ਼ਸ਼ ਸਿੰਘ) ਦਾ ਪਿਤਾ।
69. ਸੇਵਾ ਦਾਸ ਉਦਾਸ, *ਪਰਚੀਆਂ*।
70. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ ।
71. ਮਨੀ ਸਿੰਘ ਸ਼ਹੀਦ ਦਾ ਭਰਾ।

   *(ਕਵੀ ਸੇਵਾ ਸਿੰਘ, 'ਸ਼ਹੀਦ ਬਿਲਾਸ ਭਾਈ ਮਨੀ ਸਿੰਘ', 1860 ਬਿ: (1803 ਈ:), ਸੰਸਕਰਣ 2007, ਸਫ਼ਾ 54, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ)*
72. ਸ਼ਹੀਦ ਮਤੀ ਦਾਸ ਦਾ ਚਾਚਾ।
73. ਪੰਜਵੇਂ ਮਹੀਨੇ ਸੰਗਤਿ ਦਿੱਲੀ ਦੀ ਆਈ।
   ਨਾਲੇ ਦਿਵਾਨ ਦਰਗਹਿ ਮੱਲ, ਨਾਲੇ ਗੁਰੂ ਕੇ ਸਿੱਖ ਵੱਡੇ ਭਾਈ।

   *(ਕੇਸਰ ਸਿੰਘ ਛਿੱਬਰ, ਉਕਤ ਰਚਨਾ, ਚਰਨ ਨੌਵਾਂ)*
74. ਬਾਬਾ ਅਰਜਾਣੀ ਸਾਹਿਬ ਦੇ ਸਪੁੱਤਰ ਤੇ ਬਾਬਾ ਮੋਹਰੀ ਜੀ ਦੇ ਪੋਤਰੇ ਸ੍ਰੀ ਦਵਾਰਕਾ ਦਾਸ।
75. ਬਾਬਾ ਸੂਰਜ ਮਲ ਦੇ ਪੁੱਤਰ।
76. ਨੇੜਿਓਂ ਬਾਬਾ ਧੀਰ ਮਲ ਜੀ ਹੋ ਸਕਦੇ ਹਨ। ਝਗੜਾ ਸ੍ਰੀ ਧੀਰ ਮਲ ਦੇ ਮੁਖੀ ਮਸੰਦ ਸੀਹੇ ਨਾਲ ਭਾਈ ਦਾਸੇ ਦੇ ਪੁੱਤਰ ਮੱਖਣ ਸ਼ਾਹ 'ਪੋਲੀਏ' ਦਾ ਸੰਮਤ 1721 ਬਿ:, 8 ਕੱਤਕ (ਦੀਵਾਲੀ) ਸ਼ਨੀਵਾਰ ਦੇ ਦਿਨ ਹੋਇਆ।

   *('ਲੁਬਾਣਾ ਭਾਈਚਾਰਾ', ਸੰਪਾ. ਸ: ਰਣਧੀਰ ਸਿੰਘ (ਹਿ.ਰੀ. ਸਕਾਲਰ), ਸਫ਼ਾ 22)*
77. ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।

> ੧੭੨੧ ਬਿ: ਭਾਦੋਂ ਸੁਦੀ ਦਸਮੀ (੧੬੬੪ ਈ:) ਨੂੰ ਗੁਰੂ ਤੇਗ ਬਹਾਦਰ ਜੀ ਗੁਰੂ ਹਰਿ ਕ੍ਰਿਸ਼ਨ ਜੀ ਦੀ ਵੱਡੀ ਬੀਬੀ ਰੂਪ ਕੌਰ ਨੂੰ ਬੁਲਾਉਣ (ਮੁਕਾਣ ਦੇਣ) ਕੀਰਤ ਪੁਰ ਆਏ ਸਾਥ ਮਾਤਾ ਸੁਲੱਖਣੀ ਤੇ ਸ੍ਰੀ ਰਾਮ ਰਾਇ ਜੀ ਆਏ।[78] ੧੭੨੧ ਬਿ: ਭਾਦੋਂ ਸੁਦੀ ਇਕਾਦਸੀ (੧੬੬੪ ਈ:) ਨੂੰ ਸ੍ਰੀ ਰਾਮ ਰਾਇ ਜੀ ਨੇ ਗੁਰੂ ਹਰਿ ਕ੍ਰਿਸ਼ਨ ਜੀ ਦੀ ਭਸਮ ਜਿਹੜੀ ਦਿੱਲੀ ਤੋਂ ਭਾਈ ਸੰਗਤ ਪੁਸਤਕ ਬਿੰਨੇ ਉੱਪਲ ਦਾ, ਭਾਈ ਨਾਨੂੰ ਰਾਮ ਪੁੱਤਰ ਬਾਘੇ ਦਾ ਦਿਲਵਾਲੀ ਜਗੂ ਬੇਟਾ ਪਦਮੇ ਦਾ, ਦਰੀਆ ਬੇਟਾ ਮੂਲੇ ਦਾ, ਲੈ ਕੇ ਆਏ ਸਨ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਆਗਿਆ ਨਾਲ ਸਤਲੁਜ ਵਿਚ ਪਰਵਾਈ।[79]

ਸੰਮਤ 1739 ਬਿ: ਨੂੰ ਗੜ੍ਹਵਾਲ ਦੇਸ ਦੇ ਰਾਜੇ ਫ਼ਤਹਿ ਸ਼ਾਹ ਨੇ ਇਨ੍ਹਾਂ ਦੀ ਆਤਮਿਕ ਸ਼ਕਤੀ ਵੇਖ ਕੇ ਸੱਤ ਪਿੰਡ ਪੁੰਨ ਅਰਥ ਦਿੱਤੇ:

> ਸੰਮਤ ੧੭੩੯ ਬਿ: ਵਿਚ ਇਸੇ ਦੂਣ ਅੰਦਰ ਸੱਤ ਪਿੰਡ—ਖੁਰਵਧੀ ਧਾਮਾ ਵਾਲਾ, ਚਮਾ ਸਾਰੀ, ਧਰਤਾਂ ਵਾਲੀ, ਪੰਡਿਤ ਵਾੜੀ, ਮੀਆਂ ਵਾਲਾ ਤੇ ਰਾਜ ਪੁਰਾ ਪੁੰਨ ਅਰਥ ਪ੍ਰਾਪਤ ਕਰ ਲਏ ਸਨ। ਪਿੰਡ ਖੁਰਵਧੀ ਵਿਚ ਰਿਹਾਇਸ਼ੀ ਮਕਾਨ ਬਣਾ ਕੇ, ਇਲਾਕੇ ਵਿਚ ਆਪਣੇ ਢੰਗ ਨਾਲ ਸਿੱਖ ਧਰਮ ਦਾ ਪ੍ਰਚਾਰ ਕਰਦੇ ਰਹੇ।[80]

ਸ੍ਰੀ ਦਸਮੇਸ਼ ਜੀ ਜਦ ਸ਼ਹਿਰ ਨਾਹਨ ਵਿਚ ਪਹੁੰਚੇ ਤਾਂ ਰਾਜਾ ਮੇਦਨੀ ਪ੍ਰਕਾਸ਼ ਨੇ ਪਾਂਵਟਾ ਸ਼ਹਿਰ ਦੇ ਨਜ਼ਦੀਕ ਜਮਨਾ ਨਦੀ ਦੇ ਕਿਨਾਰੇ ਗੁਰੂ ਸਾਹਿਬਾਂ ਦੇ ਟਿਕਣ ਵਾਸਤੇ ਥਾਂ ਦਿੱਤੀ। ਇਸੇ ਅਸਥਾਨ ਉੱਤੇ ਪ੍ਰੋਹਿਤ ਦਯਾ ਰਾਮ ਨੂੰ ਖੁਰਵਧੀ ਭੇਜ ਕੇ ਸ੍ਰੀ ਰਾਮ ਰਾਇ ਨੂੰ ਆਪਣੇ ਪਾਸ ਬੁਲਾਇਆ। 1741 ਬਿ: ਵੈਸਾਖ ਪ੍ਰਵਿਸ਼ਟੇ 27 (1684 ਈ:) ਨੂੰ ਬਾਬਾ ਰਾਮ ਰਾਇ ਜੀ ਆਪਣੇ ਚਾਚਾ ਗੁਰੂ ਗੋਬਿੰਦ ਸਿੰਘ ਜੀ ਨੂੰ ਪਹਿਲੀ ਵਾਰ ਮਿਲੇ:

> ਤਹਾਂ ਰਾਮਰਾ ਆਇਯੋ ਹੀ।
> ਮਿਲ ਬੈਠ ਸ੍ਰੀ ਗੁਰੂ ਦੋਊ ਤਬ ਹੀ।
> ਭਾਂਨ ਸੁਤਾ ਤਟ ਹੋਇ ਇਕੰਤਾ।
> ਦੂਹੂੰ ਬੈਠ ਕੀਨੋ ਇਕੋ ਮੰਤਾ।੧੨।
> ਪਾਈ ਪਾਈ ਸਬਦੁ ਉਚਾਰਯੋ।
> ਰਾਂਮ ਰਾਇ ਫਿਰ ਧਾਂਮ ਸਿਧਾਰਿਯੋ।...[81]

ਇਸ ਮੁਲਾਕਾਤ ਦੀ ਪੁਸ਼ਟੀ ਲਈ ਦੇਖੋ: *ਭੱਟ ਵਹੀ ਬਨਭੌਰੀ*, ਬੂਡਾਣਾ; *ਗੁਰੂ ਕੀਆਂ ਸਾਖੀਆਂ*, ਕ੍ਰਿਤ ਸਰੂਪ ਸਿੰਘ ਕੌਸ਼ਿਸ਼ ਤੇ *ਗੁਰੂ ਨਾਨਕ ਬੰਸਾਵਲੀ*, ਕ੍ਰਿਤ ਸੰਤ ਬਿਸ਼ਨ ਦਾਸ ਰੋਪੜੀ।

ਬਾਬਾ ਰਾਮ ਰਾਇ ਜੀ ਸੰਮਤ 1744 ਬਿ: 3 ਅੱਸੂ, ਭਾਦਰੋਂ ਸੁਦੀ ਅਠੇ (4 ਸਤੰਬਰ, 1687 ਈ:) ਨੂੰ ਨਗਰ ਖੁਰਵਧੀ (ਦੇਹਰਾਦੂਨ) ਵਿਚ ਗੁਰਪੁਰੀ ਸਿਧਾਰ ਗਏ।

> ਸੰਮਤ ੧੭੪੪ ਭਾਦਉ ਸੁਦੀ ਆਇਤਵਾਰਿ ਪੰਜ ਘੜੀਆਂ ਦਿਨਿ ਚੜੇ ਛੇਵੀਂ

---

78. ਭੱਟ ਵਹੀ ਮੁਲਤਾਨੀ ਸਿੰਧੀ।
79. *ਉਹੀ*।
80. ਸ: ਰਣਧੀਰ ਸਿੰਘ (ਹਿ.ਗੀ. ਸਕਾਲਰ), *ਉਦਾਸੀ ਸਿੱਖਾਂ ਦੀ ਵਿਥਿਆ*, ਸਫ਼ਾ 507, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।
81. ਕਵਿ ਵੀਰ ਸਿੰਘ 'ਬੱਲ', *ਸਿੰਘ ਸਾਗਰ*, ਅਧਿ: ਛੇਵਾਂ, 1884 ਬਿ: (1827 ਈ:), ਸਫ਼ਾ 73.

ਦੇ ਅਮਲਿ ਸ੍ਰੀ ਸਤਿਗੁਰੂ ਰਾਮ ਰਾਇ ਜੀ ਸਮਾਣੇ ਗੜ੍ਹਵਾਲਿ ਦੇਸ ਖੁਰਵਧੀ ਗੰਗਾ ਜਮਨਾ ਦੇ ਮਧਿਆਨ।[82]

ਇਸ ਸੰਨ ਸੰਮਤ ਦਾ ਪਤਾ ਅੱਗੇ ਦਿੱਤੀਆਂ ਦਸਤਾਵੇਜ਼ਾਂ ਤੋਂ ਵੀ ਹੁੰਦਾ ਹੈ: *ਚਲਿਤ੍ਰ ਜੋਤੀ ਜੋਤ ਸਮਾਵਣੇ ਕਾ : ਸ੍ਰੀ ਸਤਿਗੁਰੂ ਜੀ ਕੇ ਮੁਹੈ ਕੀਆਂ ਸਾਖੀਆਂ*, ਪਤ੍ਰਾ 560; *ਪੋਥੀ ਸਾਹਿਬ ਬਾਬਾ ਗੁਰਬਖ਼ਸ਼ ਰਾਇ ਚੇਲਾ ਬਾਬਾ ਰਾਮ ਰਾਇ*, ਪੱਤਰਾ 570 ਤੇ *ਗੁਰ ਪ੍ਰਣਾਲੀ*, ਕ੍ਰਿਤ ਕਵੀ ਗੁਲਾਬ ਸਿੰਘ।

ਕੁਝ ਕੁ ਤੰਗ ਨਜ਼ਰ, ਈਰਖਾਲੂ ਤੇ ਕਮ-ਅਕਲ ਰਾਮ ਰਾਈਏ ਮਸੰਦ ਜਿਹੜੇ ਪਾਂਵਟਾ ਖੁਰਵਾਧੀ ਮਿਲਾਪ ਤੋਂ ਔਖੇ ਸਨ, ਉਨ੍ਹਾਂ ਨੇ ਸ੍ਰੀ ਰਾਮ ਰਾਇ ਜੀ ਦੀ ਮ੍ਰਿਤੂ ਤੋਂ ਉਪਰੰਤ ਮਾਤਾ ਪੰਜਾਬ ਕੌਰ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ।

ਮਸੰਦਾਂ ਦੀ ਇਹ ਸੀਨਾ ਜ਼ੋਰੀ ਵੇਖ ਕੇ ਮਾਤਾ ਪੰਜਾਬ ਕੌਰ ਨੇ ਏਕਾਂਤ ਵਿਚ ਬੈਠ ਕੇ ਪਤੀ ਦੇਵ ਦੇ ਚਰਨਾਂ ਦਾ ਧਿਆਨ ਧਰਿਆ ਤੇ ਰੁਦਨ ਕੀਤਾ ਕਿ ਸਾਨੂੰ ਪਿੱਛੇ ਕਿਸ ਦੇ ਆਸਰੇ ਛੱਡ ਗਏ ਹੋ ? ਇਤਨਾ ਵੈਰਾਗ ਹੋਇਆ ਕਿ ਸਮਾਧੀ ਲੱਗ ਗਈ ਤੇ ਇੰਜ ਆਵਾਜ਼ ਆਉਣ ਦਾ ਅਨੁਭਵ ਹੋਇਆ:

(ੳ) ਸੋ ਪਿਤ ਭ੍ਰਾਤੁ ਗੁਬਿੰਦ ਸਿੰਘ, ਤਾਂ ਪੈ ਕਰੋ ਪੁਕਾਰ।
ਬਦਲਾ ਹਮਰਾ ਲੀਜੀਓ ਸਰਬ ਮਸੰਦ ਸੰਘਾਰ॥੩੧॥[83]

(ਅ) ਅਬਿ ਤੌ ਬੀਤ ਗਈ ਸਭਿ ਬਾਤੀ।
ਗੁਰਮਤਿ ਚਿਤ ਧਰਿ ਠਾਨਹੁ ਸ਼ਾਂਤੀ।
ਉੱਦਮ ਕਰਿ ਪਲਟੇ ਕੋ ਪੈਹੈਂ।
ਨਾਂਹਿਤ ਇਹ ਤੁਝ ਬਹੁ ਦੁਖ ਦੈਹੈਂ॥੪੩॥
ਤੇਜ ਪ੍ਰਤਾਪ ਸਮੇਤ ਉਦਾਰਾ।
ਤੋਹਿ ਸਮੀਪ ਬਸਹਿ ਗੁਰ ਭਾਰਾ।
ਤਿਨ ਸੋਂ ਕਹਿ ਆਪਨ ਬਿਰਤੰਤਾ।
ਸਭਿ ਮਸੰਦ ਕੌਂ ਕੀਜਹਿ ਅੰਤਾ॥੪੪॥[84]

ਸੰਮਤ 1744 ਬਿ: 19 ਅੱਸੂ ਵਦੀ ਨੌਵੀਂ ਮੰਗਲਵਾਰ (20 ਸਤੰਬਰ, 1687 ਈ:) ਨੂੰ ਬਾਬਾ ਜੀ ਦੀ ਸਤਾਰ੍ਹਵੀਂ ਉੱਤੇ ਮਾਤਾ ਪੰਜਾਬ ਕੌਰ ਨੇ ਆਪਣੇ ਨਿੱਜੀ ਸੇਵਕ ਰਾਹੀਂ ਬਿਨੈ ਭੇਜ ਕੇ ਗੁਰੂ ਜੀ ਨੂੰ ਪਹਿਲੋਂ ਬੁਲਾ ਲਿਆ। ਸਤਿਗੁਰਾਂ ਸਤਾਰ੍ਹਵੀਂ ਉੱਤੇ ਕੁਝ ਵਿਗੜੇ ਮਸੰਦਾਂ ਦਾ ਸੁਧਾਰ ਕਰ ਕੇ ਡੇਰੇ ਦੀ ਮਹੰਤੀ ਮਾਤਾ ਪੰਜਾਬ ਕੌਰ ਨੂੰ ਦਿੱਤੀ:

ਤੂੰ ਸੁਢ ਬੰਸ ਸਪੂਤ ਬਧੂ ਸ੍ਰੀ ਗੋਬਿੰਦ ਸਿੰਘ ਏ ਵਾਕੁ ਅਲਾਇਯੋ।
ਲਾਜ ਰਹੇ ਤੁਮ ਤੇ ਸਭ ਕੀ, ਰਾਮ ਰਾਇ ਕੇ ਥਾਂਇ ਮੋਂ ਤੋਹਿ ਬਨਾਇਯੋ।
ਏ ਸੁਣ ਵਾਕ ਸ੍ਰੀ ਗੁਰ ਕੇ, ਜਗ ਮਾਤ ਤਬੈ ਚਰਨੀ ਸਿਰੁ ਨਾਇਯੋ।
ਰਾਜੁ ਦਇਯੋ ਤਿਹ ਕੁਇਰ ਪੰਜਾਬ ਕੋ,[85] ਆਪ ਸ੍ਰੀ ਗੁਰੁ ਪਾਂਵਟੇ ਆਇਯੋ॥੪੭॥[86]

---

82. ਸੰਮਤ 1716 ਬਿ: ਵੈਸਾਖ ਵਦੀ 1 ਦੀ ਲਿਖੀ ਆਦਿ ਬੀੜ, ਦੇਹਰਾਦੂਨ।
83. ਕਵਿ ਵੀਰ ਸਿੰਘ 'ਬੱਲ', *ਉਕਤ ਰਚਨਾ*, ਅਧਿ: ਛੇਵਾਂ।
84. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਰਿਤੁ 2, ਅੰਸੂ 6, ਸਫ਼ਾ 4722.
85. ਸ੍ਰੀ ਰਾਮ ਰਾਇ ਜੀ ਦੇ ਚਾਰ ਮਹਿਲ ਸਨ, ਜਿਨ੍ਹਾਂ ਦੇ ਨਾਮ ਇਹ ਹਨ:
(ੳ) ਸ੍ਰੀ ਪੰਜਾਬ ਕੌਰ, (ਅ) ਸ੍ਰੀ ਰਾਜ ਕੌਰ, (ੲ) ਸ੍ਰੀ ਲਾਲ ਕੌਰ, (ਸ) ਸ੍ਰੀ ਮਲੂਕੀ।
86. ਕਵਿ ਵੀਰ ਸਿੰਘ 'ਬੱਲ', *ਉਕਤ ਰਚਨਾ*, ਅਧਿ: ਛੇਵਾਂ।

ਸ੍ਰੀ ਰਾਮ ਰਾਇ ਦੀ ਪਹਿਲੀ ਬਰਸੀ ਕ੍ਰਿਸ਼ਨਾ ਅਵਤਾਰ ਦੀ ਸਮਾਪਤੀ[87] ਤੋਂ ਇਕ ਮਹੀਨਾ ਇਕ ਦਿਨ ਉਪਰੰਤ 1745 ਬਿ: 24 ਭਾਦਰੋਂ ਸੁਦੀ ਅਤੇ ਸ਼ੁਕਰਵਾਰ (24 ਅਗਸਤ, 1688 ਈ:) ਸੀ। ਗੁਰੂ ਸਾਹਿਬ ਸਾਹਿੱਤਕ ਅਤੇ ਸਿਆਸੀ ਰੁਝੇਵਿਆਂ ਕਰਕੇ ਆਪ ਤਾਂ ਨਾ ਗਏ, ਪਰੰਤੂ ਭਾਈ ਮਨੀ ਸਿੰਘ ਆਦਿਕ ਪੰਜਾਹ ਮੁਖੀ ਸਿੱਖਾਂ ਨੂੰ ਸ੍ਰੀ ਪੰਜਾਬ ਕੌਰ ਦੀ ਸਹਾਇਤਾ ਤੇ ਮੇਲੇ ਦੇ ਇੰਤਜ਼ਾਮ ਵਾਸਤੇ ਖੁਰਵਧੀ (ਦੇਹਰਾਦੂਨ) ਭੇਜ ਦਿੱਤਾ :

ਮਨੀ ਸਿੰਘ ਥੀਂ ਆਦਿ ਲੈ, ਨਾਮੀ ਨਾਮੀ ਬੀਰ[88]।
ਭੇਜੇ ਇਵ ਦਸ਼ਮੇਸ਼ ਗੁਰ, ਮਾਤ ਪੰਜਾਬੋ ਤੀਰ।੪੯।[89]

ਪਾਂਵਟਾ-ਖੁਰਵਧੀ ਮਿਲਾਪ ਕਰ ਕੇ ਤੇ ਨਵੇਂ ਥਾਪੇ ਮਸੰਦਾਂ ਦੇ ਸਹਿਯੋਗ ਨਾਲ ਸ੍ਰੀ ਰਾਮ ਰਾਇ ਦੀ ਬਰਸੀ ਉੱਤੇ ਚੰਗਾ ਇਕੱਠ ਹੋਇਆ। ਸ੍ਰੀ (ਗੁਰੂ) ਗ੍ਰੰਥ ਸਾਹਿਬ ਦੇ ਭੋਗ ਉਪਰੰਤ ਅਚਾਨਕ ਇਕ ਝਗੜਾ ਖੜਾ ਹੋ ਗਿਆ। ਇਸ ਨੂੰ ਖੜਾ ਕਰਨ ਵਾਲਾ ਗੁਰਬਖ਼ਸ਼ ਨਾਮੀ ਰਾਮ ਰਾਈਆ ਸਾਧੂ ਸੀ।[90]

ਇਕ ਗੁਰਬਖਸ ਮਹਾਂ ਅਗਿਆਨੀ।
ਦੁਸ਼ਟ ਕਪੱਤਾ ਥੀ ਅਭਿਮਾਨੀ।
ਤੁਲ ਮਤੰਗ ਦੇਹ ਜਿਸ ਕੇਰੀ।
ਮੰਦ ਮਤ ਜਿਹ ਅੰਬਰ ਗੇਰੀ।
ਪੂਜਾ ਖਾਇ ਮਤ ਜਿਹ ਮਾਰੀ।
ਮੁਗਧ ਕੁਕਰਮੀ ਥੀ ਹੰਕਾਰੀ।
ਗੈਲ ਪੰਜਾਬੋ ਨਹਿ ਇਸ ਬਨੀ।
ਸੰਗ ਨ੍ਰਿਪਤਿ ਕੇ ਇਸ ਕੀ ਘਨੀ।
ਬੋਲ ਤੋਲ ਇਸ ਆਹਿ ਨਿਆਰਾ।
ਮਾਤ ਪੰਜਾਬੋ ਇਸੇ ਧਿਕਾਰਾ।
ਸੇਵਾ ਹਰੀ ਮਤਿ ਮੰਦ ਮਸੰਦ।
ਕੁਪਯੋ ਗੈਲ ਦੁਸ਼ਟ ਨੰਦ ਚੰਦ॥੫੦॥...
ਦੋਹਰਾ॥ ਨਿੰਦਾ ਗੁਰ ਦਸਮੇਸ ਕੀ ਕਰੀ ਮੁਗਧ ਥੀ ਆਇ।
ਤਖਤ ਪੋਸ ਥੀਂ ਮਨੀ ਸਿੰਘ ਮਾਰਯੋ ਭੂਯ ਉਲਟਾਇ॥੫੨॥[91]

ਗੁਰਬਖ਼ਸ਼ ਉਸੇ ਸਮੇਂ ਕੋਈ ਖ਼ਾਸ ਉੱਘਾ ਵਿਅਕਤੀ ਨਹੀਂ ਸੀ। ਇਸ ਦੀ ਤਾਕਤ ਦਾ ਇਥੋਂ ਹੀ ਪਤਾ ਲੱਗ ਜਾਂਦਾ ਹੈ ਕਿ ਉਹ ਪਾਂਵਟੇ ਤੋਂ ਆਏ ਪੰਜਾਹ ਸਿੱਖਾਂ ਦੀ ਮਾਮੂਲੀ ਝੜਪ ਨੂੰ ਨਾ ਸਹਾਰ ਸਕਿਆ ਤੇ ਭਰੇ ਸਮਾਗਮ ਵਿੱਚੋਂ ਭੱਜ ਕੇ ਜਾਨ ਬਚਾਈ :

ਸਿੰਘ ਮਨੀ ਥੀ ਬੀਰ ਕੇਹਰ ਦਸਮੇਸ ਕਾ।
ਨੰਦ ਚੰਦ ਸੀ ਗੈਲ ਜੋਧਾ ਏਸ ਕੀ।
ਦਯਾਰਾਮ ਥੀਂ ਆਦਿ ਸਿੱਖ ਪਚਾਸ ਸਬ।
ਇਕ ਥੀਂ ਇਕ ਸਵਾਇਆ ਦੀਰਘ ਸੂਰਮੇ।
ਫੜੋ ਮਾਰ ਲੌ ਹੋਈ ਤੇਗਾਂ ਖੜਕੀਆਂ।
ਗੁਰਬਖਸ ਗਿਆ ਥੀ ਭਾਗ ਮੇਲੇ ਬੀਚ ਤੇ।

---

87. ਸੰਮਤ 1745 ਬਿ: 24 ਸਾਵਨ ਸੁਦੀ 7 ਮੰਗਲਵਾਰ ਨੂੰ ਹੋਈ ਸੀ।
88. ਦੀਵਾਨ ਨੰਦ ਚੰਦ 'ਸੰਘਾ' ਤੇ ਪ੍ਰੋਹਿਤ ਦਯਾ ਰਾਮ ਆਦਿ।
89. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 59.
90. ਇਹ ਪਹਿਲਾ ਹੈ। ਬਾਬਾ ਸੰਗਤ ਸਾਹਿਬ ਵਾਲੀ ਬਖ਼ਸ਼ਿਸ਼ ਵਾਲਾ ਗੁਰਬਖ਼ਸ਼ ਸਾਧੂ ਨਹੀਂ।
91. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ੇ 59-60.

ਮਾਤ ਪੰਜਾਬੋ ਮੱਧ ਖਲੋਈ ਆਣ ਕੇ।
ਖੰਡੇ ਘਤੋ ਮਿਆਨੀਂ ਪੱਲੂ ਫੇਰਿਆ।
ਮੰਨ ਬਚਨ ਸ੍ਰੀ ਮਾਤ ਵਾਗਾਂ ਮੋੜੀਆਂ।
ਵਿਝੜ ਗਿਆ ਸੀ ਮੇਲਾ ਪਹੁੰਚੇ ਪਾਂਵਟੇ।
ਸੇਵਾ ਹਰੀ ਸੀ ਠਾਨ ਬੰਦਨ ਗੁਰਾਂ ਕੂੰ।
ਬਿਰਥਾ ਸਕਲ ਸੁਨਾਈ ਦੇਹਰਾ ਦੂਨ ਕੀ ॥੫੩॥[92]

ਖੁਰਵਧੀ (ਦੇਹਰਾਦੂਨ) ਵਿਚ ਵਰਤੀ ਸਾਰੀ ਘਟਨਾ ਦੀਵਾਨ ਨੰਦ ਚੰਦ ਆਦਿ ਮੁਖੀ ਸਿੱਖਾਂ ਦੀ ਜ਼ਬਾਨੀ ਸੁਣ ਕੇ ਸਤਿਗੁਰਾਂ ਨੇ ਇੰਜ ਕਿਹਾ :

ਸੁਣੀ ਵਾਰਤਾ ਸਤਿਗੁਰੂ ਸਿਖਨ ਤੇ ਸੀ ਆਹਿ।
ਰਾਮਰਾਈਆਂ ਕਾ ਕਭੀ ਭੀ ਕਰਯੋ ਨ ਮੂਲ ਵਿਸਾਹਿ[93] ॥੫੪॥[94]

ਗੁਰਬਖ਼ਸ਼ ਸਾਧ ਖੁਰਵਧੀ ਵਿਚ ਆਪਣੀ ਨਾ-ਕਾਮਯਾਬੀ ਵੇਖ ਕੇ ਸ੍ਰੀ ਨਗਰ (ਗੜ੍ਹਵਾਲ) ਚਲਾ ਗਿਆ। ਇਥੇ ਰਹਿ ਕੇ ਪਾਂਵਟਾ ਖੁਰਵਧੀ ਸੰਧੀ ਦੇ ਖ਼ਿਲਾਫ਼ ਆਪਣੇ ਵਕਾਰ ਨੂੰ ਕਾਇਮ ਰੱਖਣ ਵਾਸਤੇ ਸਿੱਖ ਸੰਗਤਾਂ ਵਿਚ ਵਿੰਗੇ ਟੇਢੇ ਢੰਗ ਨਾਲ ਪ੍ਰਚਾਰ ਕਰਨ ਲੱਗਾ।[95] ਇਹ ਆਏ ਸਾਲ ਰਾਜਾ ਫ਼ਤਹਿ ਸ਼ਾਹ ਦੇ ਅਸਰ ਰਸੂਖ਼ ਨਾਲੋਂ ਭਾਦਰੋਂ ਸੁਦੀ ਅਸ਼ਟਮੀ ਦਾ ਮੇਲਾ ਖੁਰਵਧੀ ਦੇ ਬਿਲ ਮੁਕਾਬਿਲ ਸ੍ਰੀ ਨਗਰ ਵਿੱਚੋਂ ਲਗਵਾਉਣ ਲੱਗ ਪਿਆ।

ਭਗਉਤੀ ਦੀ ਵਾਰ ਦੀਆਂ 55 ਪਉੜੀਆਂ ਸ੍ਰੀ ਦਸਮੇਸ਼ ਜੀ ਨੇ ਸੰਮਤ 1742 ਬਿ: ਵਿਚ ਰਚ ਕੇ[96] ਇਸ ਦੀ ਪਹਿਲੀ ਪਉੜੀ—ਪ੍ਰਥਮ ਭਗਉਤੀ ਸਿਮਰ ਕੇ, ਗੁਰੂ ਨਾਨਕ ਲਈ ਧਿਆਇ।... ਨੂੰ ਦੋ ਵੇਲਿਆਂ ਦੀ ਅਰਦਾਸ ਵਿਚ ਸ਼ਾਮਲ ਕੀਤਾ। ਪਾਂਵਟਾ ਖੁਰਵਧੀ ਮਿਲਾਪ ਤੋਂ ਉਪਰੰਤ ਇਸ ਉੱਤੇ ਪੂਰੀ ਤਰ੍ਹਾਂ ਵਰਤੋਂ ਸ਼ੁਰੂ ਕੀਤੀ ਗਈ।[97]

ਖੁਰਵਧੀ ਵਾਲੇ ਝਗੜੇ ਦੇ ਪਿੱਛੋਂ ਗੁਰਬਖ਼ਸ਼ ਸਾਧ ਨੇ ਦੋ ਵੇਲਿਆਂ ਦੀ ਅਰਦਾਸ ਵਿੱਚੋਂ ਸ੍ਰੀ ਦਸਮੇਸ਼ ਰਚਿਤ ਪਉੜੀ ਦੀ ਥਾਂ ਆਪਣੀ ਬਣਾਈ ਤੁਕ-ਬੰਦੀ ਚਾਲੂ ਕਰ ਦਿੱਤੀ :

ਸ੍ਰੀ ਗੁਰ ਨਾਨਕ ਮੂਰਤਿ ਨਾਨਕੀ, ਸ੍ਰੀ ਗੁਰ ਅੰਗਦ ਸਦਾ ਕੇ ਡੋਲ।
ਅਮਰਦਾਸ ਅਮਰਾ ਪੁਰੀ, ਅਸਥਿਰ ਜਾ ਕੇ ਬੋਲ।
ਪ੍ਰੇਮ ਮਗਨ ਸ੍ਰੀ ਗੁਰੂ ਰਾਮ ਦਾਸ ਅਰਜਨ ਬਾਣੀ ਰੂਪ।
ਸ੍ਰੀ ਗੁਰੂ ਹਰਿ ਗੋਬਿੰਦ ਜੀ ਦਰਸ਼ਨ ਜੋਤ ਅਨੂਪ।
ਸੱਤ ਸ੍ਰੀ ਗੁਰ ਬਾਬਾ ਗੁਰਦਿੱਤਾ, ਅਟਲ ਸ੍ਰੀ ਗੁਰੂ ਹਰਿ ਰਾਇ।
ਜਨਮ ਮਰਨ ਦੁਖ ਕਟੀਏ, ਕਰਤਾ ਪੁਰਖ[98] ਰਾਮ ਰਾਇ।

---

92. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 60.
93. ਭਾਵ, ਗੁਰਬਖ਼ਸ਼ ਦੇ ਧੜੇ ਦਾ।
94. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 60.
95. ਇਸੇ ਦੀ ਸ਼ਰਾਰਤ 'ਤੇ ਭੰਗਾਣੀ ਦਾ ਜੰਗ ਹੋਇਆ ਜਾਪਦਾ ਹੈ। ਜੋ ਪਹਿਲੀ ਬਰਸੀ ਤੋਂ 26 ਦਿਨ ਉਪਰੰਤ 18 ਅੱਸੂ ਸੁਦੀ ਚੌਥ (18 ਸਤੰਬਰ) ਨੂੰ ਲੜੀ ਗਈ ਸੀ।
*(ਕਵੀ ਸੇਵਾ ਸਿੰਘ, ਉਕਤ ਰਚਨਾ, ਸਫ਼ਾ 64)*
96. *ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ*, ਸੰਪਾ. ਸ: ਰਣਧੀਰ ਸਿੰਘ, ਸਫ਼ਾ 86.
97. ਸਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
98. *ਮਹਿਮਾ ਪ੍ਰਕਾਸ਼* ਦੇ ਮੁਤਾਬਿਕ 'ਕਰਤਾ ਪੁਰਖ' ਨਾਮ ਦੀ ਬਖ਼ਸ਼ਿਸ਼ ਗੁਰੂ ਹਰਿ ਰਾਇ ਜੀ ਨੇ ਕੀਤੀ ਸੀ।

ਹਰੀ ਰੂਪ ਹਰਿ ਕ੍ਰਿਸ਼ਨ ਗੁਰ, ਬਾਣੀ ਜਿਸੈ ਅਗਾਧ।
ਜਿਸ ਡਿਠੈ ਨਉਂ ਨਿਧ ਮਿਲੈ, ਦੂਖ ਬਿਨਸੈ ਸੁਖ ਲਾਧ।
ਸਤਿ ਪੁਰਖ ਸ੍ਰੀ ਗੁਰ ਤੇਗ ਬਹਾਦਰ ਜਿਸ ਪਰਸੈ ਮਲ ਸਭ ਖੋਇ।
ਕਲ ਕਲੇਸ ਸੰਸਾ ਮਿਟੈ, ਗੁਰਬਖ਼ਸ਼ ਪ੍ਰਾਪਤ ਹੋਇ।੧।[99]

ਸਾਧੂ ਗੁਰਬਖ਼ਸ਼[100] ਦੀ ਅਰਦਾਸ ਵਿਚ ਕੋਈ ਖ਼ਾਸ ਵਿਸ਼ੇਸ਼ਤਾ ਨਹੀਂ ਹੈ। ਹਾਂ, ਦੋ ਨਾਮ ਬਾਬਾ ਗੁਰਦਿੱਤਾ ਤੇ ਸ੍ਰੀ ਰਾਮ ਰਾਇ ਜੀ ਦੇ ਵਧਾ ਕੇ ਅਖ਼ੀਰ ਵਿਚ ਆਪਣਾ ਨਾਮ ਟਾਂਕ ਦਿੱਤਾ ਹੈ।

ਸ੍ਰੀ ਰਾਮ ਰਾਇ ਜੀ ਦੀਆਂ ਚਾਰ ਪਤਨੀਆਂ ਸਨ। ਗੁਲਾਬ ਸਿੰਘ ਕ੍ਰਿਤ *ਗੁਰ ਪ੍ਰਨਾਲੀ* ਅਨੁਸਾਰ ਪੰਜਾਬ ਕੌਰ ਪਹਿਲੀ ਪਤਨੀ ਸੀ। ਰਾਮ ਰਾਇ ਸੰਤਾਨ-ਹੀਣ ਹੋਣ ਕਰਕੇ ਪੰਜਾਬ ਕੌਰ ਇਨ੍ਹਾਂ ਦੀ ਇਕਲੌਤੀ ਵਾਰਿਸ ਤੇ ਜਾ-ਨਸ਼ੀਨ ਮੰਨੀ ਗਈ ਸੀ। ਦੂਸਰੀ ਪਤਨੀ ਰਾਜ ਕੌਰ ਬਾਬਾ ਰਾਮ ਰਾਇ ਦੀ ਜ਼ਿੰਦਗੀ ਵਿਚ ਖੁਰਵਧੀ ਤੋਂ ਨਗਰ ਮਨੀਮਾਜਰਾ (ਜ਼ਿਲ੍ਹਾ ਅੰਬਾਲਾ) ਵਿਚ ਆ ਗਈ ਸੀ। ਬਾਕੀ ਲਾਲ ਕੌਰ ਤੇ ਮਲੂਕੀ ਮਾਤਾ ਪੰਜਾਬ ਕੌਰ ਨਾਲ ਖੁਰਵਧੀ ਵਿਚ ਹੀ ਰਹੀਆਂ।

ਮਾਤਾ ਜੀ ਨੇ ਬਾਬਾ ਜੀ ਦੀ ਮੰਜੀ (ਗੱਦੀ ਵਾਲੀ ਥਾਂ) ਉੱਤੇ ਸੰਮਤ 1763 ਬਿ: ਵਿਚ ਇਕ ਦੇਹੁਰਾ ਬਣਾਇਆ।[101] ਚੁਰੰਜਾ ਵਰ੍ਹੇ ਤੋਂ ਵੱਧ ਆਪਣੇ ਦਰਬਾਰ ਵਿਚ ਧਰਮ ਪ੍ਰਚਾਰ ਦਾ ਕਾਰੋਬਾਰ ਬੜੀ ਸਿਆਣਪ ਨਾਲ ਚਲਾਇਆ। 88 ਸਾਲ ਦੀ ਉਮਰ ਵਿਚ ਸਰੀਰ ਨੂੰ ਬਿਨਸਣਹਾਰ ਜਾਂਚ ਕੇ ਮਾਤਾ ਜੀ ਨੇ ਬਾਬਾ ਬਾਲੂ ਹਸਨਾ ਜੀ ਦੀ ਪੱਧਤੀ ਦੇ ਇਕ ਉਦਾਸੀ ਸਾਧੂ ਸ੍ਰੀ ਅਉਧੂ ਦਾਸ ਨੂੰ ਮੁਤਬੰਨਾ ਬਣਾ ਕੇ ਆਪਣਾ ਸਰਵਸ ਉਸ ਨੂੰ ਸੌਂਪ ਦਿੱਤਾ ਅਤੇ ਆਪ ਪਰਮਾਤਮਾ ਦੇ ਚਰਨਾਂ ਵਿਚ ਜਾ ਵਿਰਾਜੇ। ਇਸ ਦੇਹੁਰੇ ਦੀ ਸੰਮਤ 1742 ਬਿ: ਵਾਲੀ ਬੀੜ ਉੱਤੇ ਇਕ ਲੇਖ ਹੈ:

"ਸੰਮਤ 1798 ਮਿਤੀ ਵੈਸਾਖ ਸੁਦੀ 4 ਬੁਧਵਾਰ ਸ੍ਰੀ ਮਾਤਾ ਪੰਜਾਬ ਕੌਰ ਜੀ ਸਮਾਣੇਂ ਗੜ੍ਹਵਾਲ ਦੇਸ਼।"

ਉਦੋਂ ਤੋਂ ਹੀ ਬਾਲੂ ਹਸਨੀਏ ਸਾਧੂ ਇਸ ਧਰਮ ਅਸਥਾਨ (ਦੇਹੁਰੇ) ਦੇ ਮਹੰਤ ਬਣਦੇ ਆ ਰਹੇ ਹਨ:

ਦੋਹਰਾ॥

..... ..... .....
ਰਾਮ ਰਾਈਓਂ ਕੀ ਸੁਨੋਂ ਅਬ ਗਾਥਾ ਔਰ ਵਿਚਾਰ
ਬਾਲੂ ਹਸਨੇਂ ਕੇ ਸਹੀ ਹੈ ਸਾਧੂ ਦਿਢ ਸੋਇ।
ਰਾਮ ਰਾਇ ਕੇ ਦੇਹੁਰੇ, ਗਾਦੀ ਹੈ ਉਨ ਕੋਇ।[102]
..... ..... .....।੩੧।[103]

---

99. ਗੁਰਬਖ਼ਸ਼ ਕ੍ਰਿਤ ਅਰਦਾਸ।

100. 1799 ਬਿ: ਵੈਸਾਖ ਸੁਦੀ 7 (1742 ਈ:) ਸ਼ੁਕਰਵਾਰ ਨੂੰ ਸ੍ਰੀ ਗੁਰਬਖ਼ਸ਼ ਰਾਏ ਚੇਲਾ ਰਾਮ ਰਾਇ ਜੀ ਕਰਮ ਪ੍ਰਕਾਸ਼ ਨੂੰ ਡੇਰੇ ਦੀ ਮਹੰਤੀ ਸੌਂਪ ਕੇ ਸ੍ਰੀ ਨਗਰ (ਗੜ੍ਹਵਾਲ) ਵਿਚ ਪਰਲੋਕ ਸਿਧਾਰੇ।

101. ਸ: ਰਣਧੀਰ ਸਿੰਘ (ਹਿ.ਰੀ. ਸਕਾਲਰ), ***ਉਦਾਸੀ ਸਿੱਖਾਂ ਦੀ ਵਿਥਿਆ***, ਸਫ਼ਾ 508, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

102. ਗੁਰਦੁਆਰਾ ਚਬੱਚਾ ਸਾਹਿਬ ਲਾਹੌਰ (ਹੁਣ ਪਾਕਿਸਤਾਨ) ਪਿਪਲੀ ਸਾਹਿਬ, ਪਿੰਡ ਨੰਗਲ ਅੰਬੀਆਂ ਤੇ ਡੋਲਾਂ ਸਾਹਿਬ, ਪਿੰਡ ਨੂਰਪੁਰ ਚੱਠਿਆਂ, ਤਹਿਸੀਲ ਨਕੋਦਰ, ਜ਼ਿਲ੍ਹਾ ਜਲੰਧਰ ਵਿਚ ਦੇਹਰਾਦੂਨ ਦੀ ਤਰ੍ਹਾਂ ਬਾਬਾ ਬਾਲੂ ਹਸਨੇ ਦੀ ਪੱਧਤੀ ਦੇ ਸਾਧੂ ਮਹੰਤ ਬਣਦੇ ਆਏ ਹਨ।

103. ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼,* ਸਫ਼ਾ 1056.

**ਅੰਤਿਕਾ - 1**

# ਮਾਤਾ ਸੁਲੱਖਣੀ ਜੀ

ਅਸੀਂ ਪਿੱਛੇ ਦੱਸ ਆਏ ਹਾਂ ਕਿ ਗੁਰੂ ਹਰਿ ਰਾਇ ਜੀ ਦਾ ਇੱਕੋ ਮਹਿਲ ਸੀ, ਜਿਸ ਦਾ ਨਾਮ ਸੀ ਮਾਤਾ ਸੁਲੱਖਣੀ ਤੇ ਇਸ ਦਾ ਪੇਕਾ ਪਿੰਡ ਕੇਸਰਾ ਸਿੰਘ ਛਿੱਬਰ ਦੇ ਕਥਨ ਅਨੁਸਾਰ ਅਰੂਪ[104] ਨਗਰ ਸੀ। ਇਸ ਦੇ ਉਦਰ ਥੀਂ ਬਾਬਾ ਰਾਮ ਰਾਇ, ਬੀਬੀ ਰੂਪ ਕੁਇਰ[105] ਤੇ ਗੁਰੂ ਹਰਿ ਕ੍ਰਿਸ਼ਨ ਜੀ ਪੈਦਾ ਹੋਏ।

ਪੰਡਾ ਵਹੀ ਸੋਢੀਆਂ[106] ਦੇ ਅਨੁਸਾਰ ਬਾਬਾ ਰਾਮ ਰਾਇ ਜੀ, ਗੁਰੂ ਹਰਿ ਕ੍ਰਿਸ਼ਨ ਜੀ ਦੇ ਫੁੱਲ 1721 ਬਿ: ਜੇਠ ਵਦੀ ਤੇਰਸ ਨੂੰ ਹਰਿਦੁਆਰਾ ਲੈ ਕੇ ਗਏ।[107] ਮਾਤਾ ਸੁਲੱਖਣੀ ਜੀ ਨਾਲ ਸਨ। ਮਾਤਾ ਸੁਲੱਖਣੀ ਆਪਣੇ ਦਾਮਾਦ ਸ੍ਰੀ ਖੇਮਕਰਣ[108] ਤੇ ਪੁੱਤਰੀ ਰੂਪ ਕੁਇਰ ਆਦਿ ਸਮੇਤ ਸ੍ਰੀ ਕੀਰਤਪੁਰ ਤੋਂ ਖੁਰਵਧੀ (ਦੇਹਰਾਦੂਨ) ਬਾਬਾ ਰਾਮ ਰਾਇ ਦੀ ਸਤਾਰ੍ਹਵੀਂ ਉੱਤੇ ਗਏ।

ਮਾਤਾ ਸੁਲੱਖਣੀ ਜੀ ਨੇ ਖੁਰਵਧੀ ਦੀ ਥਾਂ ਆਮ ਕਰਕੇ ਆਪਣੇ ਧੀ ਤੇ ਜਵਾਈ ਪਾਸ ਸ੍ਰੀ ਕੀਰਤਪੁਰ ਸਾਹਿਬ ਹੀ ਨਿਵਾਸ ਰੱਖਿਆ ਤੇ ਇਥੇ ਹੀ ਸੰਮਤ 1777 ਬਿ: ਸਾਵਣ ਵਦੀ 8 ਸਨਿਚਰਵਾਰ ਨੂੰ ਗੁਰਪੁਰੀ ਪਧਾਰ ਗਏ। ਬੀਬੀ ਰੂਪ ਕੌਰ ਕੁਇਰ ਵਾਲੀ ਪ੍ਰਸਿੱਧ ਪੋਥੀ ਦੇ ਅਖ਼ੀਰ ਉੱਤੇ ਇੰਜ ਲਿਖਿਆ ਹੈ :

> ਸੰਮਤ 1777 ਮਿਤੀ ਸਾਵਣ ਵਦੀ 8 ਛਨਿੱਛਰ ਵਾਰਿ ਘੜੀਆ ਛਿਆ ਦਿਨ ਚੜਿਐ ਸਿਰੀ ਮਾਤਾ ਸੁਲਖਣੀ ਸਮਾਣੀ ਕੀਰਤਪੁਰ।[109]

ਇਸ ਤੋਂ ਅੱਗੇ ਮਾਤਾ ਸੁਲੱਖਣੀ ਜੀ ਦੀ ਪੁੱਤਰੀ ਬੀਬੀ ਰੂਪ ਕੁਇਰ ਤੇ ਦੋਹਤਰੇ, ਸਾਹਿਬ ਅਮਰ ਸਿੰਘ ਜੀ ਦੇ ਚਲਾਣੇ ਦਾ ਸੰਮਤ ਤੇ ਥਿਤ ਦੱਸੀ ਹੈ :

> (ੳ) ਸੰਮਤ ੧੭੮੪ ਮਿਤੀ ਅਸੂ ਵਦੀ ਚਉਥ ਬੀਰ ਵਾਰ ਕੇ ਦਿਨ ਸਿਰੀ ਬੀਬੀ ਜੀ ਰੂਪ ਕੁਇਰ ਸਮਾਣੀ ਕੀਰਤ ਪੁਰ ਬੀਰੀ ਦਾਗ ਹੋਏ ਸਾਸ ਪੂਰੇ ਹੋਏ ਡੇਢ ਪਹਿਰ ਰਾਤ ਗਈ।
>
> (ਅ) ਸਮਤੁ 1803 ਅਠਾਰਾਂ ਸੈ ਤਿੜੋਤਰੇ ਮਹੀਨੇ ਚੇਤ ਸੁਦੀ ਦਸਮ ਨੋ। ਵਾਰ ਸ਼ੁਕਰ ਕੇ ਸਿਰੀ ਸਾਹਬ ਅਮਰ ਸਿੰਘ ਜੀ, ਹਰਿ ਰਾਇ ਜੀ ਕਾ ਦੋਹਤਾ ਸਮਾਣਾ ਦੇਉ ਲੋਕ ਹੋਇਆ ਪਹੁ ਫੁਟਦੀ ਨਾਲ ਸਾਸ ਪੂਰੇ ਹੋਏ ਕੀਰਤ ਪੁਰ। ਦੇਹਰੇ ਦਾਗ ਹੋਏ ਸਤਲੁਜ ਕੈ ਉਪਰ।[110]

---

104. ਇਹ ਨਗਰ ਤਹਿਸੀਲ ਤੇ ਜ਼ਿਲ੍ਹਾ ਗੁਜਰਾਂਵਾਲਾ (ਪਾਕਿਸਤਾਨ) ਵਿਚ ਹੈ।
105. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਸਤਵਾਂ।
106. ਹਰਿਦੁਆਰਾ, ਪੰਡਾ ਭਵਾਨੀ ਦਾਸ।
107. ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਸਤਵਾਂ।
108. ਇਹ ਪਸਰੂਰ ਜ਼ਿਲ੍ਹਾ ਸਿਆਲਕੋਟ ਦਾ ਸੀ।
109. *ਪੋਥੀ ਗੁਰੂ ਜੀ ਕੇ ਮੁਹੈ ਕੀਆਂ ਸਾਖੀਆਂ*, ਚਲਿਤ੍ਰ ਜੋਤੀ ਜੋਤਿ ਸਮਾਵਣੇ ਕਾ, ਪਤਰਾ 560.
110. *ਉਹੀ* ।

**ਅੰਤਿਕਾ - 2**

## ਕੁਰਸੀਨਾਮਾ ਦੇਹੁਰਾ ਬਾਬਾ ਰਾਮ ਰਾਇ ਜੀ




•

111. 1799 ਬਿ: ਵੈਸਾਖ ਸੁਦੀ 7 (1742 ਈ:) ਸ਼ੁਕਰਵਾਰ ਵਾਲੇ ਦਿਨ ਸ੍ਰੀ ਨਗਰ ਗੜ੍ਹਵਾਲ ਵਿਚ ਸਮਾਏ। *('ਪੋਥੀ ਸਾਹਿਬ', ਪੱਤਰਾ 570)*

# ਬਾਬਾ ਮਖਣ ਸ਼ਾਹ ਦਾ ਸ਼ੁਭ ਜਨਮ

ਮਖਨ ਦਾਸ ਬੇਟਾ ਨਾਇਕ ਦਾਸੇ ਸ਼ਾਹ[1] ਕਾ ਪੋਤਾ ਅਰਲੇ ਸ਼ਾਹ ਕਾ ਪੜਪੋਤਾ ਬਨੇ ਸ਼ਾਹ ਕਾ ਬੰਸ ਪਹੋੜੂ ਸ਼ਾਹ ਕੀ ਪੇਲੀਆਂ ਗੋਤ੍ਰਾ ਬਨਜਾਰਾ। ਸੰਮਤ ਸੋਲਾਂ ਸੈ ਛਿਤਾਲੀਆਂ ਬੈਸਾਖ ਬਦੀ ਪੰਚਮੀ ਕੇ ਦਿਹੁ ਪੇਸਾਵਰ ਨਗਰੀ ਕੇ ਮਲਹਾਨ ਦੋ ਘਰੀ ਹੇਠ ਰਹੀ ਮਾਤਾ ਸਭਰਾਈ ਕੇ ਉਦਰ ਥੀਂ ਪੈਦਾ ਹੂਆ। ਨਾਇਕ ਦਾਸੇ ਸ਼ਾਹ ਨੇ ਗ੍ਰੀਬ ਗੁਰਬੇ ਕੋ ਦਾਨ ਕੀਆ। ਕੁਲ ਪ੍ਰੋਹਤ ਸ਼ਿਵ ਦਾਸ ਕੋ ਮਾਨਾਂ। ਗੁਰੂਆਂ ਕੀ ਕੜਾਹੀ ਕੀ।[2]

ਭਾਈ ਮਖਣ ਸ਼ਾਹ ਨੇ ਪਹਿਲੀ ਵਾਰ ਪੰਦਰਾਂ ਸਾਲ ਦੀ ਉਮਰ ਵਿਖੇ ਆਪਣੇ ਪਿਤਾ ਨਾਇਕ ਦਾਸੇ ਸ਼ਾਹ ਨਾਲ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਪਾਏ ਸਨ। 1604 ਈ: (1661 ਬਿ:) ਸ੍ਰੀ ਅੰਮ੍ਰਿਤਸਰ ਆਇਆ[3]। ਉਪਰੰਤ ਸੰਨ 1619 ਈ: (1676 ਬਿ:) ਨੂੰ ਜਦੋਂ ਛੇਵੇਂ ਗੁਰੂ ਜੀ ਗੜ੍ਹ ਗਵਾਲੀਅਰ ਦੀ ਨਜ਼ਰਬੰਦੀ ਤੋਂ ਬੰਧਨ ਮੁਕਤ ਹੋ ਕੇ ਕਸ਼ਮੀਰ ਬਾਦਸ਼ਾਹ ਜਹਾਂਗੀਰ ਨਾਲ ਜਾ ਰਹੇ ਸਨ[4], ਗਾਮ ਨਲੂਛੀ ਜ਼ਿਲ੍ਹਾ ਮੁਜ਼ਫ਼ਰਾਬਾਦ (ਕਸ਼ਮੀਰ) ਦੇ ਮੁਕਾਮ 'ਤੇ ਮਿਲਿਆ ਤੇ ਭੇਟਾ ਚਾੜ੍ਹੀ ਜੈਸਾ ਕਿ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਪਤਾ ਲੱਗਦਾ ਹੈ:

(ੳ) ਕਸ਼ਮੀਰ ਨਿਕਟ ਸਤਿਗੁਰ ਜਬ ਗਏ।
ਸਿਖ ਦੇਸ ਕੇ ਆਵਤ ਪਏ।੨੩।
ਗੁਰ ਕਾ ਸਿਖ ਮਖਣ ਲੁਬਾਣਾਂ।
ਅਤ ਪ੍ਰੇਖੀ ਸਤਿਗੁਰ ਮਨ ਭਾਣਾ।
ਗੁਰ ਮੂਰਤ ਹਿਰਦੇ ਸਦ ਰਾਖੈ।
ਗੁਰਬਾਣੀ ਨਿਸ ਦਿਨ ਮੁਖ ਭਾਖੈ।[5]

(ਅ) ਭਾਈ ਮਖਣ ਸ਼ਾਹ ਮੁਜ਼ਫ਼ਰਾਬਾਦ (ਕਸ਼ਮੀਰ) ਜ਼ਿਲ੍ਹੇ ਦੇ ਪਿੰਡ ਮੋਟਾ ਟਾਂਡਾ[6] (ਜੋ ਮੁਜ਼ਫ਼ਰਾਬਾਦ ਤੋਂ 18 ਮੀਲ ਹੈ) ਦੇ ਵਸਨੀਕ ਸਨ, ਜਦੋਂ ਗੁਰੂ ਹਰਿ ਗੋਬਿੰਦ ਸਾਹਿਬ ਕਸ਼ਮੀਰ ਦੇਸ਼ ਦੇ ਉਧਾਰ ਵਾਸਤੇ ਪਧਾਰੇ ਤਾਂ ਇਹ ਨਲੂਛੀ ਜ਼ਿਲ੍ਹਾ

---

1. ਟਾਂਡੇ (ਜਮਾਤ) ਦਾ ਮੁਖੀਆ ਸਰਦਾਰ।
2. ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਪ੍ਰਮਾਰ ਜਲਹਾਨ ਕਾ।
3. *ਜੀਵਨ ਕਥਾ ਬਾਬਾ ਮਖਨ ਸ਼ਾਹ*, ਸਫ਼ਾ 22 ਨੇ ਭਾਈ ਦੇਸਾ ਸਿੰਘ ਬਰ ਸਿੰਘਾਣਾ ਗਾਮ ਪੁਰ (ਬਰਹਾਨਪੁਰੀ) ਸੀ.ਪੀ., 1775 ਈ: (1832 ਬਿ:)।
4. ਸ: ਰਣਧੀਰ ਸਿੰਘ (ਹਿ.ਰੀ. ਸਕਾਲਰ), *ਉਦਾਸੀ ਸਿੱਖਾਂ ਦੀ ਵਿਥਿਆ*, ਸਫ਼ਾ 71, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।
5. ਕਵਿ ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਸੰਪਾ. ਡਾ. ਗੋਬਿੰਦ ਸਿੰਘ ਲਾਂਬਾ, ਸਾਖੀ ਛੇਵੀਂ, 1776 ਈ: (1833 ਬਿ:), ਸਫ਼ਾ 448, ਭਾਸ਼ਾ ਵਿਭਾਗ ਪੰਜਾਬ, ਪਟਿਆਲਾ।
6. ਜ਼ਿਲ੍ਹਾ ਮੁਜ਼ਫ਼ਰਾਬਾਦ (ਕਸ਼ਮੀਰ), ਇਸੀ ਨਾਮ ਦਾ ਨਗਰ ਤਹਿਸੀਲ ਵ ਜ਼ਿਲ੍ਹਾ ਗੁਜਰਾਤ ਵਿਚ ਵੀ ਹੈ।

ਮੁਜ਼ਫ਼ਰਾਬਾਦ ਦੇ ਮੁਕਾਮ 'ਤੇ ਮਿਲਿਆ ਸੀ, ਜਿਥੇ ਹੁਣ ਗੁਰਦੁਆਰਾ ਬਣਿਆ ਹੋਇਆ ਹੈ।[7]

ਬਾਬਾ ਮਖਣ ਸ਼ਾਹ ਬਾਦ ਵਿਚ ਕੀਰਤਪੁਰ ਗੁਰੂ ਹਰਿ ਰਾਇ ਸਾਹਿਬ ਤੇ ਗੁਰੂ ਹਰਿ ਕ੍ਰਿਸ਼ਨ ਜੀ ਦੇ ਦਰਸ਼ਨ ਕਰਨ ਆਉਂਦਾ ਜਾਂਦਾ ਰਿਹਾ। ਸੰਨ 1664 ਈ:[8] (1721 ਬਿ:) ਵਿਚ ਇਹ ਬੈਲਾਂ 'ਤੇ ਮਾਲ ਲਈ ਤ੍ਰੇਮੂੰ ਨਦ[9] (ਜੋ ਜ਼ਿਲ੍ਹਾ ਝੰਗ ਵਿਚ ਹੈ) 'ਤੇ ਜਾਇ ਪਹੁੰਚਿਆ। ਭਾਵੀ ਬਸ ਇਸ ਦਾ ਬੇੜਾ[10] ਮਾਲ ਨਾਲ ਲੱਦੇ ਬੈਲਾਂ ਦਾ ਇਸ ਨਦ ਦੇ ਭੰਵਰ ਜਾਇ ਫਸਿਆ। ਇਸ ਨੇ ਸ੍ਰੀ ਅੰਮ੍ਰਿਤਸਰ ਤੇ ਗੱਦੀ-ਨਸ਼ੀਨ ਕੀਰਤ ਪੁਰ ਵਾਲੇ ਸਤਿਗੁਰੂ ਸ੍ਰੀ ਹਰਿ ਕ੍ਰਿਸ਼ਨ ਜੀ[11] ਦਾ ਇਕ ਮਨ ਹੋਇ ਕੇ ਧਿਆਨ ਕੀਤਾ ਤੇ ਅਰਦਾਸ ਕੀਤੀ ਕਿ ਮਹਾਰਾਜ, ਮੈਂ ਤੇਰੇ ਦਰਬਾਰ ਵਿਚ ਹਾਜ਼ਰ ਹੋਇ ਕੇ ਪ੍ਰਸਾਦਿ ਤੇ ਇਕੋਤ੍ਰ ਸੈ ਮੋਹਰਾਂ ਭੇਟਾ ਕਰਾਂਗਾ।[12] ਮੇਰਾ ਬੇੜਾ ਇਸ ਭੰਵਰ ਵਿੱਚੋਂ ਪਾਰ ਹੋਇ ਜਾਵੇ।[13] ਭਾਈ ਦੇਸਾ ਸਿੰਘ ਬਰ ਸਿੰਘਾਣਾ ਮਾਤਾ ਪੁਰੀ ਸੀ, ਇੰਜ ਲਿਖਦੇ ਹਨ:

ਤੂੰ ਤੇ ਲੈ ਲੈ ਗੁਰੂ ਕਾ ਨਾਉਂ ਅੰਮ੍ਰਿਤਸਰ ਬਾਲੇ ਕਾ
ਗੁਰੂ ਕੀਰਤ ਪੁਰ ਬਾਲੇ ਕਾ।
ਤੂੰ ਤੇ ਲੈ ਲੈ ਗੁਰੂ ਕਾ ਨਾਉਂ...
ਨੰਗਾ ਕਭੀ ਨਾ ਰਹੇਗਾ, ਭੂਕਾ[14] ਕਭੀ ਨਾ ਰਹੇਗਾ
ਤੈਨੂੰ ਗੁਰੂ ਕਰਦੂ ਨਦਰ ਨਿਹਾਲ।
ਤੂੰ ਤੇ ਲੈ ਲੈ ਗੁਰੂ ਕਾ ਨਾਉਂ...
ਭੂਕੇ ਕੋ ਗੁਰੂ ਦੇ ਕੇ ਭੋਜਨ ਪਿਆਸੇ ਕੋ ਦੇਬੇ ਪਾਨੀ
ਤੇਰਾ ਨਾਉਂ ਗਾਮਾਂ[15] ਦਿਨ ਰਾਤ।
ਤੂੰ ਤੇ ਲੈ ਲੈ ਗੁਰੂ ਕਾ ਨਾਉਂ...
ਮੇਰੀ ਤੋ ਜਹਾਜ਼ ਅਟਕੀ ਤ੍ਰੇਮੂੰ ਕੀ ਕਾਲੀ ਦਾਹ ਮੇਂ
ਬਾਲਾ ਗੁਰੂ ਨੇ ਲੰਘਾਇ ਦੀ ਪਾਰ।
ਤੂੰ ਤੇ ਲੈ ਲੈ ਗੁਰੂ ਕਾ ਨਾਉਂ...
ਲੈ ਇਕੋਤ੍ਰ ਸੈ ਭੇਟ ਗਿਆ ਗਾਮ ਬਕਾਲੇ ਡਿਠਾ ਗੁਰੂ ਨਾਮੇ ਕਾ ਦਰਬਾਰ।
ਤੂੰ ਤੇ ਲੈ ਲੈ ਗੁਰੂ ਕਾ ਨਾਉਂ...
ਮਾਂਗੀ ਭੇਟ ਗੁਰੂ ਨੇ ਮੁਝ ਸੇ ਹਮੈ ਕਰ ਦੀਆ ਭਵਜਲੋ ਪਾਰ।
ਤੂੰ ਤੇ ਲੈ ਲੈ ਗੁਰੂ ਕਾ ਨਾਉਂ...
ਗੁਰੂ ਅੰਮ੍ਰਿਤ ਸਰ ਬਾਲੇ ਕਾ ਗੁਰੂ ਕੀਰਤ ਪੁਰ ਬਾਲੇ ਕਾ[16]।

---

7. *ਲੁਬਾਣਾ ਭਾਈਚਾਰਾ*, ਸੰਪਾ. ਸ: ਰਣਧੀਰ ਸਿੰਘ (ਹਿ.ਰੀ. ਸਕਾਲਰ), ਸਫ਼ਾ 21.
8. ਸਾਵਨ ਭਾਦਰੋਂ ਦੇ ਦਿਨਾਂ ਵਿਚ।
9. ਤਿੰਨ ਨਦੀਆਂ—ਜੇਹਲਮ, ਝਨਾਂ ਤੇ ਰਾਵੀ।
10. ਲਬਾਣ ਕੀ ਬੋਲੀ ਵਿਚ ਬੇੜੇ ਨੂੰ ਜਹਾਜ਼ ਬੋਲਦੇ ਹਨ।
11. ਸੰਮਤ 1721 ਬਿ: (1664 ਈ:) ਚੇਤਰ ਸੁਦੀ ਚੌਦਾਂ ਨੂੰ ਦਿੱਲੀ ਗੁਰਪੁਰੀ ਪਧਾਰ ਗਏ ਸਨ।
12. ਇਸ ਵੇਲੇ ਗੁਰੂ ਤੇਗ ਬਹਾਦਰ ਸਾਹਿਬ ਗੁਰਗੱਦੀ 'ਤੇ ਬਿਰਾਜਮਾਨ ਸਨ।
13. ਇਹ ਸੰਨ 1664 ਈ: (1721 ਬਿ:) ਕੱਤਕ ਦੀ ਦੀਪਮਾਲਾ ਨੂੰ ਬਕਾਲੇ ਆਇਆ ਸੀ। ਗੁਰੂ ਤੇਗ ਬਹਾਦਰ ਜੀ 1664 ਈ: (1721 ਬਿ:) ਭਾਦਰੋਂ ਮਹੀਨੇ ਦੀ ਮੱਸਿਆ ਨੂੰ ਗੁਰਗੱਦੀ 'ਤੇ ਬਿਰਾਜਮਾਨ ਹੋ ਗਏ ਸਨ।
14. ਭੁੱਖਾ।
15. ਗਾਵਾ।
16. ਭਾਈ ਦੇਸਾ ਸਿੰਘ (ਬਰ ਸਿੰਘਾਣਾ ਗਾਮ ਮਾਤਾ ਪੁਰ (ਬੁਰਹਾਨਪੁਰੀ) ਸੀ.ਪੀ.), *ਜੀਵਨ ਕਥਾ ਬਾਬਾ ਮਖਣ ਸ਼ਾਹ*, 1775 ਈ: (1832 ਬਿ:), ਸਫ਼ਾ 25.

ਭਾਈ ਮਖਣ ਸ਼ਾਹ ਸਮੇਤ ਪਰਿਵਾਰ ਗੁਰੂ ਜੀ ਨਮਿਤ ਭੇਟਾ ਲੈ ਕੇ 1664 ਈ: (1721 ਬਿ:) ਨੂੰ ਕੱਤਕ ਵਦੀ ਚੌਦਸ ਸਨਿਚਰਵਾਰ ਦੇ ਦਿਨ ਬਕਾਲਾ ਨਗਰੀ ਆਇਆ ਤੇ) ਇਕੋਤ੍ਰ ਸੈ ਮੁਹਰੈਂ ਭੇਟਾ ਕੀ ਜੈਸਾ ਕਿ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਪਤਾ ਚੱਲਦਾ ਹੈ:

(ੳ) ਮਖਨ ਸ਼ਾਹ ਬੇਟਾ ਨਾਇਕ ਦਾਸੇ ਸ਼ਾਹ ਕਾ ਪੋਤਾ ਅਰਥੇ ਕਾ ਪੜਪੋਤਾ ਬਨੇ ਕਾ ਬੰਸ ਬਹੋੜੂ ਕੀ ਲਾਲ ਚੰਦ ਮਖਨ ਸ਼ਾਹ ਕਾ ਚੰਦੂ ਲਾਲ ਮਖਨ ਸ਼ਾਹ ਕਾ ਸੋਲ ਜਈ ਇਸਤ੍ਰੀ ਮਖਨ ਸ਼ਾਹ ਕੀ ਗੋਤ੍ਰ ਪੈਲੀਆਂ ਬਨਜਾਰਾ ਬਾਸੀ ਮੋਟਾ ਟਾਂਡਾ ਪ੍ਰਗਨਾ ਮੁਜਫਰਾਬਾਦ (ਕਸ਼ਮੀਰ) ਸਾਲ ਸਤ੍ਰਾ ਸੈ ਇਕੀਸ ਕਤਿਕ ਬਦੀ ਚੌਦਸ ਸ਼ਨੀਵਾਰ ਦੀਪਮਾਲਾ ਕੇ ਦਿਹੁ ਦਰਿਆਇ ਬਿਆਸ ਕੇ ਤੀਰ ਬਕਾਲਾ ਨਗਰੀ ਆਇਆ। ਗੁਰੂ ਤੇਗ ਬਹਾਦਰ ਮਹਿਲ ਨਾਂਵੇ ਜੀ ਕੇ ਦਰਬਾਰ ਜਾਇ ਇਸੇ ਸਉ ਮੋਹਰਾਂ ਭੇਟਾ ਕੀ। ਸਾਥ ਪ੍ਰਮਾਂ ਬੇਟਾ ਨਾਇਕ ਕਾਨੇ ਬਿੰਜ ਲਉਭੁਤ ਕਾ ਆਇਆ।[17]

(ਅ) ਸੰਮਤ ਸਤ੍ਰਾਂ ਸੈ ਇਕੀਸ ਕੋ ਦੀਵਾਲੀ ਕਾ ਪੁਰਬ ਹੋਆ ਦੂਰੋ ਨੇੜਿਓ ਸਿਖ ਸੰਗਤਾਂ ਹੁਮ ਹੁਮਾਇਕੈ ਦਰਸ਼ਨ ਪਾਨੇ ਆਈਆਂ। ਬਕਾਲਾ ਗਉ ਮੇ ਬੜਾ ਕੰਤੂਹਲ ਹੋਆ ਕਾਈ ਬਾਰਾਂ ਪਾਰ ਨਹੀਂ ਸੀ ਆਇ ਰਹਾ। ਮਖਨ ਸ਼ਾਹ ਬਨਜਾਰਾ ਸੰਗਤ ਕੋ ਸਾਥ ਲੈ ਕੇ ਗੁਰੂ ਜੀ ਕਾ ਦਰਸ਼ਨ ਪਾਨੇ ਆਇਆ। ਇਸ ਕਾ ਬੇੜਾ ਦਰਿਆਇ ਬੀਚ ਤ੍ਰੇਮੂੰ ਕੇ ਪਤਨ ਭਮਰ ਬੀਚ ਫਾਸਾ ਥਾ। ਇਸੇ ਇਕੋਤ੍ਰ ਸੌ ਮੋਹਰਾਂ ਭੇਟਾ ਦੇਨੀ ਮਾਨੀ ਇਸ ਦਾ ਬੇੜਾ ਦਰਿਆਇ ਪਾਰ ਹੋਇ ਗਿਆ ਥਾ। ਇਹ ਭੇਟਾ ਲੈ ਕੇ ਬਕਾਲਾ ਨਗਰੀ ਮੇਂ ਆਇਆ। ਪ੍ਰਥਮੇ ਬਾਬਾ ਧੀਰ ਮਲ ਜੀ ਕਾ ਘਰ ਥਾ ਮਸੰਦ ਇਸ ਕੇ ਗ੍ਰਹਿ ਪੇ ਲੈ ਆਏ। ਮਖਨ ਸ਼ਾਹ ਨੇ ਪਾਂਚ ਮੁਹਰੈਂ ਭੇਟਾ ਕੀ ਇਸ ਕੀ ਇਸਤ੍ਰੀ ਸੋਲਜਈ ਦੋਹਾਂ ਬੇਟਿਆਂ ਚੰਦੂ ਲਾਲ ਤੇ ਲਾਲ ਚੰਦ ਨੇ ਦੋਇ ਦੋਇ ਮੋਹਰਾਂ ਭੇਟਾ ਰਾਖ ਸ੍ਰੀ ਗ੍ਰੰਥ ਜੀ ਕਾ ਦਰਸ਼ਨ ਪਾਇਆ। ਸ੍ਰੀ ਧੀਰ ਮਲ ਨੇ ਇਨੈ ਸਿਰੋ ਪਾਇ ਦੇ ਕੇ ਡੇਰੇ ਸੇ ਵਿਦਿਆ ਕੀਆ। ਮਖਨ ਸ਼ਾਹ ਯਹਾਂ ਸੇ ਗੁਰੂ ਤੇਗ ਬਹਾਦਰ ਜੀ ਮਹਿਲ ਨਾਂਵੇਂ ਕੇ ਦਰਬਾਰ ਆਇਆ ਤੇ ਪਾਂਚ ਮੋਹਰਾਂ ਭੇਟਾ ਕੀ। ਗੁਰੂ ਜੀ ਮੁਸਕ੍ਰਾਏ ਬਨਜਾਰੇ ਸੇ ਆਪਨੀਂ ਧਾਰੀ ਮਨੌਤ ਮਾਂਗੀ।

ਬਚਨ ਹੋਆ ਮਖਨ ਸ਼ਾਹ ਤੇਰੀ ਇਸਤ੍ਰੀ ਸੂਹੇ ਰਾਂਗ ਕੀ ਜਿਸ ਕਾ ਡੋਰਾ ਹਰਾ ਹੈ ਇਸ ਮੇਂ ਇਕ ਸਉ ਮੁਹਰੈ ਪਾਇਕੇ ਲਾਈ ਹੈ। ਥੈਲੀ ਤੇਰੇ ਬਡੇ ਬੇਟੇ ਚੰਦੂ ਲਾਲ ਕੇ ਪਾਸ ਹੈ ਜੋ ਪਾਛੇ ਖੜਾ ਹੈ। ਇਸੇ ਗੁਰੂ ਜੀ ਕਾ ਬਚਨ ਪਾਇ ਮਸਤਕ ਟੇਕਾ। ਥੈਲੀ ਸੇ ਮੁਹਰੇ ਨਿਕਾਲ ਗੁਰੂ ਜੀ ਆਗੇ ਭੇਟਾ ਕੀ ਮਖਨ ਸ਼ਾਹ ਨੇ ਬਹਿਰਾ ਆਇ ਪਲੂ ਫੇਰਾ, ਭੁਲੀਏ ਸੰਗਤੇ ਗੁਰੂ ਲਾਧੌਂ ਰੇ ਤੀਨ ਬਾਰ ਐਸਾ ਕਹਾ ਗੁਰੂ ਜੀ ਬਨਜਾਰੇ ਤੇ ਬਹੁਤ ਬਿਗਸੇ, ਇਸੇ ਸਿੱਖੀ ਦਾਨ ਦੀਆ।[18]

(ੲ) ਸੌ ਮੋਹਰ ਭੇਟ ਸਤਿਗੁਰ ਕੀ ਲੀਨਾਂ।
ਗੁਰ ਦ੍ਰਸ਼ਨ ਆਇਆ ਮਨ ਅਧੀਨਾ।
ਤਿਸ ਸਮੈ ਬਕਾਲੈ ਪਹੁੰਚਾ ਆਇ।
ਤਹਾਂ ਸਿਖ ਸੰਗਤ ਦੇਖੇ ਦੋ ਭਾਇ।
ਕਛੁ ਸੰਗਤ ਧੀਰ ਮਲ ਘਰ ਜਾਵੈ।
ਗੁਰ ਤੇਗ ਬਹਾਦ੍ਰ ਪੂਜਨ ਕਛੁ ਆਵੈ।੧੦।
ਦੋਹਰਾ॥ ਦੁਇ ਠੌਰ ਪੂਜਾ ਕੋ ਦੇਖ ਕਰ ਭਏ ਮਖਨ ਬਿਸਮਾਦ।
ਜੁਗ ਜੁਗ ਸਤਿਗੁਰ ਏਕ ਹੈ ਯਹ ਲਖਾ ਨਾ ਜਾਇ ਬਿਖਾਦ।੧੧।

---

17. ਭਾਈ ਸਰੂਪ ਸਿੰਘ, *ਭੱਟ ਵਹੀ ਤੂਸਰ ਬੰਸ*, ਸਾਖੀ ਉਨ੍ਹੀਵੀਂ।
18. ਸੁਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ*, ਸਾਖੀ ਵੀਹਵੀਂ, 1790 ਈ: (1847 ਬਿ:)।

ਤਿਸ ਤਤਕਾਲ ਮਨ ਭਇਆ ਬਬੇਕ।
ਕਰੀ ਪ੍ਰਤਗਿਆ ਮਨ ਧਰ ਟੇਕ।
ਸੈਂ ਮੁਹਰ ਭੇਟ ਗੁਰ ਕਰੋ।
ਅਬ ਪਾਂਚ ਪਾਂਚ ਧਰ ਪੂਜਾ ਕਰੋ।
ਜੋ ਬਾਕੀ ਮਾਂਗ ਅਪਨੀ ਲੇਵੈ।
ਸੋ ਸਤਿਗੁਰੂ ਹਮ ਤਾ ਕੋ ਸੇਵੇ।...
ਪ੍ਰਥਮ ਧੀਰ ਮਲ ਜੀ ਕੇ ਗਏ।
ਧਰ ਪਾਂਚ ਮੁਹਿਰ ਚਰਨਨ ਪਰ ਪਏ।
ਲੈ ਪੂਜਾ ਖ਼ੁਸ਼ੀ ਸਿਖ ਕੋ ਕੀਨੀ।
ਸਿਰੋ ਪਾ ਪਗੜੀ ਤਿਸ ਦੀਨੀ।
ਗੁਰ ਤੇਗ ਬਹਾਦਰ ਜੀ ਕੇ ਪੁਨ ਗਇਆ।
ਧਰ ਪਾਂਚ ਮੁਹਰ ਚਰਨਨ ਪਰ ਪਇਆ।...੧੬।
ਦੋਹਰਾ॥ ਸੁਨ ਸਿਖ ਡੁਬੀ ਨਾਉਂ ਤੁਮ ਹਮ ਕੰਢੇ ਦੀਨ ਲਗਾਇ।
ਕੰਧੋ ਹਮ ਘਾਸੀ ਲਗੀ ਕਿਉਂ ਪੂਜਾ ਰਖੋ ਦੁਰਾਇ।੧੭।
ਸੈਂ ਮੁਹਰ ਹਮਾਰੀ ਦੀਜੈ ਪਿਆਰੇ।
ਜੋ ਮਨ ਸਾ ਧਾਰ ਤੁਮ ਕਾਜ ਸਵਾਰੇ।...
ਸੈਂ ਮੁਹਰ ਕਾਢ ਭੇਟਾ ਗੁਰ ਧਰੀ।
ਮੁਸਕ੍ਰਾਇ ਦਿਆਲ ਖ਼ੁਸ਼ੀ ਤਬ ਕਰੀ।...
ਮਖਨ ਮਗਨ ਪਏ ਗੁਰ ਪਾਇਆ।
ਚੜ ਊਚੇ ਮੰਦ੍ਰ ਟੇਰ ਸੁਨਾਇਆ।੨੦।
ਆਵੋ ਗੁਰ ਸਿਖ ਮੈ ਸਤਿਗੁਰ ਲਾਧਾ।
ਯਾਂਕੀ ਮਹਿਮਾ ਅਗਮ ਅਗਾਧਾ।੨੧।
ਦੋਹਰਾ॥ ਸੰਗਤ ਚਾਹੋ ਦਿਸਾ ਕੀ ਕਈ ਸਹੰਸ ਹਜਾਰ।
ਗੁਪਤ ਪ੍ਰਗਟ ਲਖ ਨਾਂ ਪਰੇ ਅੰਤ ਨਾ ਪਾਰਾਵਾਰ।
ਚੌਪਈ॥ ਭਾਈ ਗੜੀਆ ਗੁਰਪੁਰਬ ਨਿਤ ਕਰੈ।
ਅੰਮ੍ਰਿਤ ਪ੍ਰਸਾਦਿ ਸੰਗਤ ਮੁਖ ਭਾਰੇ।...੨੯।
ਅਨੰਦ ਪ੍ਰਸੰਦ ਬਕਾਲੇ ਗ੍ਰਾਮ।
ਗੁਰ ਚਰਨ ਪ੍ਰਤਾਪ ਸੁਰ ਧਾਰ।
ਦੇਸ ਦੇਸ ਕੇ ਆਵੈ ਸਿਖ।
ਗੁਰ ਦ੍ਰਸ਼ਨ ਜਿਹ ਭਾਗ ਭਵਿਖ॥੩੦॥[19]

•

---

19. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਫ਼ਾ 664.

# ਭਾਈ ਮਨੀ ਸਿੰਘ ਸ਼ਹੀਦ 'ਤੇ ਨਵੀਂ ਰੌਸ਼ਨੀ

(1)

ਇਸ ਤੋਂ ਪਹਿਲਾਂ ਕਿ ਮੈਂ ਆਪਣਾ ਲੇਖ ਸ਼ੁਰੂ ਕਰਾਂ, ਮੈਂ ਪੰਜਾਬੀ ਸਾਹਿਤ ਅਕਾਡਮੀ ਦਾ ਧੰਨਵਾਦ ਕਰਨਾ ਆਪਣਾ ਫ਼ਰਜ਼ ਸਮਝਦਾ ਹਾਂ, ਜਿਸ ਨੇ ਮੇਰੇ ਵਰਗੇ ਗੁਮਨਾਮੀ ਦੀ ਹਾਲਤ ਵਿਚ ਬੈਠੇ ਸੇਵਕ ਨੂੰ ਵਿਦਵਾਨਾਂ ਦੇ ਇਸ ਸਮਾਗਮ ਦੇ ਸਾਹਮਣੇ ਆ ਕੇ ਭਾਈ ਮਨੀ ਸਿੰਘ ਜੀ ਸ਼ਹੀਦ ਦੇ ਸੰਬੰਧ ਵਿਚ ਆਪਣੀ ਇਕੱਤਰ ਕੀਤੀ ਵਾਕਫ਼ੀ ਪੇਸ਼ ਕਰਨ ਦਾ ਅਵਸਰ ਬਖ਼ਸ਼ਿਆ ਹੈ। ਮੇਰੇ ਵਾਂਗ ਇਤਿਹਾਸਕ ਖੋਜ ਦੀ ਲਗਨ ਵਾਲੇ ਹੋਰ ਭੀ ਸੱਜਣ ਮੌਜੂਦ ਹਨ, ਜਿਨ੍ਹਾਂ ਦਾ ਕੰਮ ਬੜਾ ਨਿੱਗਰ ਹੈ। ਪਰ ਸਾਡੇ ਅੱਜ ਦੇ ਵਿਦਵਾਨਾਂ ਪਾਸ ਨਾ ਤਾਂ ਹਮਾਤੜਾਂ ਦੀ ਖੋਜ ਵੱਲ ਧਿਆਨ ਦੇਣ ਦਾ ਵਿਹਲ ਹੈ ਤੇ ਨਾ ਸਾਨੂੰ ਪੁਰਾਣੀ ਬਿਰਤੀ ਦੇ ਬੰਦਿਆਂ ਨੂੰ ਆਪਣੇ ਢੋਲ ਵਜਾਉਣ ਦਾ ਪੂਰਾ ਵਲ ਹੀ ਆਉਂਦਾ ਹੈ, ਜਿਸ ਨਾਲ ਸਾਡੀ ਘਾਲ ਥਾਂ ਪੈ ਜਾਏ। ਐਸੀ ਹਾਲਤ ਵਿਚ ਪੰਜਾਬ ਦੀ ਇਕ ਉੱਘੀ ਸ਼ਖ਼ਸੀਅਤ ਭਾਈ ਮਨੀ ਸਿੰਘ ਸੰਬੰਧੀ ਇਕੱਠੀ ਕੀਤੀ ਸਾਮੱਗਰੀ ਨੂੰ ਵਿਦਵਾਨਾਂ ਦੇ ਸਾਹਮਣੇ ਪਰੋਸਣ ਦਾ ਤੇ ਉਸ ਦੀ ਪ੍ਰਮਾਣਿਕਤਾ ਬਾਰੇ ਉਨ੍ਹਾਂ ਦੀ ਰਾਇ ਤੋਂ ਲਾਭ ਉਠਾਉਣ ਦਾ ਜਿਹੜਾ ਇਹ ਮੌਕਾ ਮੈਨੂੰ ਬਖ਼ਸ਼ਿਆ ਗਿਆ ਹੈ, ਉਸ ਲਈ ਮੈਂ ਦਿਲੋਂ ਮਨੋਂ ਕ੍ਰਿਤਗਯ ਹਾਂ। ਇਉਂ ਲੱਗਦਾ ਹੈ ਕਿ ਮੈਨੂੰ ਇਹ ਮੌਕਾ ਬਖ਼ਸ਼ ਕੇ ਪੰਜਾਬੀ ਸਾਹਿਤ ਅਕਾਡਮੀ ਨੇ ਪੁਰਾਣੇ ਤੇ ਨਵੇਂ ਖੋਜੀਆਂ ਦੇ ਵਿਚਕਾਰ ਇਕ ਪੁਲ ਉਸਾਰ ਦਿੱਤਾ ਹੈ, ਜਿਸ ਲਈ ਮੈਂ ਇਕ ਵਾਰੀ ਫਿਰ ਸਭ ਦਾ ਧੰਨਵਾਦ ਕਰਦਾ ਹਾਂ।

(2)

ਆਰੰਭ ਵਿਚ ਹੀ ਮੈਂ ਇਥੇ ਇਕੱਤਰ ਹੋਏ ਵਿਦਵਾਨਾਂ ਕੋਲੋਂ ਖਿਮਾਂ ਭੀ ਮੰਗਣੀ ਚਾਹੁੰਦਾ ਹਾਂ ਕਿ ਮੇਰੇ ਲੇਖ ਦਾ ਸਭ ਤੋਂ ਅਹਿਮ ਭਾਗ ਭਾਈ ਮਨੀ ਸਿੰਘ ਬਾਰੇ ਅਨੇਕ ਇਤਿਹਾਸਕ ਅਸ਼ੁੱਧੀਆਂ ਦੀ ਸੁਧਾਈ ਨਾਲ ਸੰਬੰਧਿਤ ਹੈ। ਇਹ ਉਹ ਪੱਖ ਹੈ, ਜਿਸ ਨਾਲ ਤੁਹਾਡੇ ਵਿੱਚੋਂ ਸ਼ਾਇਦ ਬਹੁਤੇ ਸੱਜਣ ਡੂੰਘਾ ਲਗਾਉ ਨਾ ਰੱਖਦੇ ਹੋਣ ਤੇ ਇਸ ਅਕਾਡਮੀ ਦੀ ਸਟੇਜ ਤੋਂ ਕੇਵਲ ਭਾਈ ਸਾਹਿਬ ਦੀ ਸਾਹਿਤਕਾਰੀ ਦੀ ਚਰਚਾ ਦੀ ਹੀ ਆਸ ਰੱਖਦੇ ਹੋਣ। ਮੈਨੂੰ ਇਹ ਲੇਖ ਤਿਆਰ ਕਰਨ ਲਈ ਅਕਾਡਮੀ ਵੱਲੋਂ ਬਹੁਤ ਥੋੜ੍ਹਾ ਸਮਾਂ ਦਿੱਤਾ ਗਇਆ ਤੇ ਮੈਂ ਇਸ ਸਮੇਂ ਵਿਚ ਆਪਣੀ ਪਹਿਲਾਂ ਵਾਲੀ ਖੋਜ

ਨੂੰ ਹੀ ਆਪ ਦੇ ਸਾਹਮਣੇ ਰੱਖਣ ਜੋਗਾ ਵਿਹਲ ਹੀ ਲੱਭ ਸਕਿਆ ਹਾਂ ਤੇ ਭਾਈ ਸਾਹਿਬ ਦੀ ਸਾਹਿਤ ਰਚਨਾ ਬਾਰੇ ਉਸੇ ਮਾਤਰਾ ਨਾਲ ਖੋਜ ਨਹੀਂ ਕਰ ਸਕਿਆ। ਫਿਰ ਭੀ ਆਸ ਹੈ ਕਿ ਇਥੇ ਇਕੱਤਰ ਹੋਏ ਵਿਦਵਾਨ ਇਸ ਲੇਖ ਦੀ ਰਚਨਾ ਪਿੱਛੇ ਲੁਕੀ ਮਿਹਨਤ ਤੇ ਅਸਲੋਂ ਨਵੇਂ ਇਤਿਹਾਸਕ ਸੋਮਿਆਂ ਦੀ ਪੜਤਾਲ ਤੇ ਉਨ੍ਹਾਂ ਦੀ ਰਾਹੀਂ ਨਿਕਲੇ ਅਕੱਟ ਨਤੀਜਿਆਂ ਦੀ ਕਦਰ ਜ਼ਰੂਰ ਕਰਨਗੇ।

## (3)

ਮੈਨੂੰ ਇਹ ਦੱਸਣ ਦੀ ਬਹੁਤੀ ਲੋੜ ਨਹੀਂ ਕਿ ਭਾਈ ਮਨੀ ਸਿੰਘ ਦੀ ਅਨੇਕ ਪੱਖੀ ਸ਼ਖ਼ਸੀਅਤ ਦੀ ਪੰਜਾਬ ਦੇ ਇਤਿਹਾਸ ਵਿਚ ਇਕ ਨਵੇਕਲੀ ਤੇ ਨਿਰਾਲੀ ਥਾਂ ਹੈ। ਇਕ ਐਸੇ ਸਮੇਂ ਵਿਚ ਜਦੋਂ ਪੰਜਾਬ ਉੱਤੇ ਪਰਲੇ ਦਰਜੇ ਦੀ ਅਹਿਮਕ, ਜਾਬਰ ਤੇ ਪਤਿਤ ਹਕੂਮਤ ਲੋਕਾਂ ਦੀ ਅਖ਼ਲਾਕੀ ਸ਼ਖ਼ਸੀਅਤ ਨੂੰ ਮਲੀਆਮੇਟ ਕਰਨ ਉੱਤੇ ਤੁਲੀ ਹੋਈ ਸੀ। ਜਦੋਂ ਇਸ ਤਰ੍ਹਾਂ ਦੇ ਸਰਕਾਰੀ ਹੁਕਮ ਜਾਰੀ ਹੋ ਚੁੱਕੇ ਸਨ ਕਿ ਕੋਈ ਬੰਦਾ ਗੁਰ-ਸ਼ਬਦ ਦੀ ਵਰਤੋਂ ਨਹੀਂ ਕਰ ਸਕਦਾ, ਕਿਉਂਕਿ ਇਹ 'ਗੁਰ' ਸ਼ਬਦ ਦੇ ਖ਼ਤਰਨਾਕ ਹੱਦ ਤਕ ਨੇੜੇ ਹਨ। ਜਦੋਂ ਆਦਮੀਆਂ ਦੇ ਸਿਰਾਂ 'ਤੇ ਇਨਾਮ ਰੱਖੇ ਗਏ, ਉਸ ਵਕਤ ਭਾਈ ਮਨੀ ਸਿੰਘ ਮਨੁੱਖੀ ਅਣਖ ਤੇ ਵਿਚਾਰਾਂ ਦੀ ਸੁਤੰਤਰਤਾ ਦੀ ਰੱਖਿਆ ਵਾਸਤੇ ਤੇ ਵਹਿਸ਼ੀ ਬਰਬਰਤਾ ਦੇ ਸਾਹਮਣੇ ਆਤਮਿਕ ਬਲ ਦੀ ਉੱਚਤਾ ਦਰਸਾਉਣ ਦੀ ਖ਼ਾਤਰ ਬੰਦ ਬੰਦ ਕਟਵਾ ਗਿਆ। ਇਸ ਤਰ੍ਹਾਂ ਖ਼ਿਆਲਾਂ ਦੀ ਆਜ਼ਾਦੀ ਤੇ ਧਰਮ ਦੀ ਰੱਖਿਆ ਦੇ ਇਤਿਹਾਸ ਵਿਚ ਭਾਈ ਮਨੀ ਸਿੰਘ ਦਾ ਦਰਜਾ ਦੁਨੀਆ ਦੇ ਮਹਾਨ ਯੋਧਿਆਂ ਵਿਚ ਮੰਨਿਆ ਜਾਣਾ ਚਾਹੀਦਾ ਹੈ। ਸ਼ਹੀਦਾਂ ਦੇ ਇਤਿਹਾਸ ਵਿਚ ਭਾਈ ਮਨੀ ਸਿੰਘ ਦਾ ਨਾਂ ਸੁਨਹਿਰੀ ਅੱਖਰਾਂ ਵਿਚ ਲਿਖਿਆ ਹੋਇਆ ਹੈ। ਇਸੇ ਲਈ ਸਿੱਖਾਂ ਨੇ ਉਸ ਦੀ ਯਾਦ ਨੂੰ ਆਪਣੀ ਅਰਦਾਸ ਵਿਚ ਪੱਕੇ ਤੌਰ 'ਤੇ ਸ਼ਾਮਲ ਕਰ ਲਿਆ ਹੈ। ਭਾਈ ਮਨੀ ਸਿੰਘ ਦੀ ਅਹਿਮੀਅਤ ਕੇਵਲ ਇਕ ਜੀਵਨ ਉਸਾਰ ਪ੍ਰੇਰਣਾ ਕਰ ਕੇ ਹੀ ਨਹੀਂ, ਸਗੋਂ ਸੁਚੱਜੇ ਮਰਨ ਦਾ ਢੰਗ ਦੱਸਣ ਕਰਕੇ ਭੀ ਬਹੁਤ ਹੈ। ਉਹ ਇਕ ਕਰਮ ਯੋਗੀ ਸੀ। ਆਪਣੇ ਸਮੇਂ ਦਾ ਨਿਰਭੈ ਜੋਧਾ ਤੇ ਸਿਆਸੀ ਤੇ ਧਾਰਮਿਕ ਆਗੂ ਹੋਣ ਤੋਂ ਬਿਨਾਂ ਸਿੱਖ ਧਰਮ, ਸਾਹਿਤ ਦਾ ਮਹਾਨ ਵਿਦਵਾਨ ਤੇ ਪੂਰਨ ਗਿਆਤਾ ਭੀ ਸੀ।

## (4)

ਐਸੇ ਪ੍ਰਸਿੱਧ ਤੇ ਸ਼ਾਨਦਾਰ ਵਿਅਕਤੀ ਬਾਰੇ ਹਰ ਕਿਸੇ ਨੂੰ ਪੂਰੀ ਤੇ ਨਿਸਚਿਤ ਵਾਕਫ਼ੀ ਮਿਲਣ ਦੀ ਆਸ ਹੋਣੀ ਚਾਹੀਦੀ ਸੀ। ਪਰ ਇਸ ਸੰਬੰਧ ਵਿਚ ਕਿੰਨੀ ਅਟਕਲ-ਪੱਚੂ ਵਾਕਫ਼ੀਅਤ ਪ੍ਰਾਪਤ ਹੈ, ਇਹ ਉਹੀ ਜਾਣ ਸਕਦਾ ਹੈ, ਜਿਸ ਨੂੰ ਭਾਈ ਸਾਹਿਬ ਬਾਰੇ ਕੁਝ ਵਾਚਣ ਪਰਖਣ ਦਾ ਮੌਕਾ ਮਿਲਿਆ ਹੋਵੇ। ਉਦਾਹਰਣ ਵਜੋਂ ਕੇਸਰ ਸਿੰਘ ਛਿੱਬਰ ਆਪਣੇ 1826 ਬਿ: (1769 ਈ:) ਵਾਲੇ ਗ੍ਰੰਥ *ਬੰਸਾਵਲੀਨਾਮਾ* ਦੇ ਚਰਨ ਤੇਰ੍ਹਵੇਂ ਵਿਚ ਭਾਈ ਮਨੀ ਸਿੰਘ ਨੂੰ ਕੰਬੋਅ ਜਾਤੀ ਦਾ ਮੰਨਦਾ ਹੈ :

ਭਾਈ ਮਨੀ ਸਿੰਘ ਜਾਤੀ ਕੰਬੋਹ ਸਿਖ ਕਹੀਏ।

ਤੇ ਕਵੀ ਵੀਰ ਸਿੰਘ 'ਬਲ' ਕ੍ਰਿਤ *ਸਿੰਘ ਸਾਗਰ* ਗ੍ਰੰਥ ਵਿਚ ਜੋ ਮਹਾਰਾਜ ਨਰਿੰਦਰ ਸਿੰਘ ਪਟਲੇਸ਼ਵਰ ਦੀ ਸਰਪ੍ਰਸਤੀ ਹੇਠ ਸੰਮਤ 1884 ਬਿ: (1827 ਈ:) ਵਿਚ ਰਚਿਆ ਗਿਆ, ਦੇ ਅਧਿਆਇ 11 ਵਿਚ ਲਿਖਦਾ ਹੈ :

> ਲੋ ਕੁਸ ਪੁਰ ਕੇ ਅੰਤਰੇ ਕਾਨ੍ਹਾਂ ਕਾਛਾ ਗਿਰਾਉਂ।
> ਤਹਿ ਪੁਰ ਜਹਿ ਭਟ ਭਵ ਲਇਓ ਮਨੀ ਸਿੰਘ ਤਿਹ ਨਾਉ।੫੭।

ਇਸ ਟੂਕ ਤੋਂ ਸਪੱਸ਼ਟ ਹੈ ਕਿ ਕਵੀ ਵੀਰ ਸਿੰਘ 'ਬਲ' ਭਾਈ ਮਨੀ ਸਿੰਘ ਦਾ ਜਨਮ ਲਾਹੌਰ ਤੇ ਕਸੂਰ ਦੇ ਵਿਚਕਾਰ ਕਾਨ੍ਹੇ ਕਾਛੇ ਪਿੰਡ ਵਿਚ ਮੰਨਦਾ ਹੈ। ਪ੍ਰਸਿੱਧ ਇਤਿਹਾਸਕਾਰ ਗਿ: ਗਿਆਨ ਸਿੰਘ ਦੇ *ਪੰਥ ਪ੍ਰਕਾਸ਼* ਦੀ ਪਹਿਲੀ ਛਾਪ, ਜੋ 1936 ਬਿ: (1879 ਈ:) ਵਿਚ ਪ੍ਰਕਾਸ਼ਿਤ ਹੋਈ, ਕਹਿੰਦਾ ਹੈ ਕਿ ਅਸਲ ਵਿਚ ਦੋ ਮਨੀ ਸਿੰਘ ਹੋਏ ਹਨ। ਇਕ ਕੰਬੋਅ ਪਿੰਡ ਮਨੀਕਰਨ ਦਾ, ਦੂਜਾ ਮਾਲਵੇ ਦਾ ਪਿੰਡ ਕੰਬੋਵਾਲ ਦਾ ਚੌਹਾਨ ਮੂੰਹੀ ਦਾ ਦੁਲਟ ਜੱਟ। ਗਿਆਨੀ ਜੀ ਨੇ ਕੇਸਰ ਸਿੰਘ ਛਿੱਬਰ ਵਾਲੇ ਹਵਾਲੇ ਤੋਂ ਬਚਣ ਦਾ ਯਤਨ ਕਰਦਿਆਂ ਦੋ ਮਨੀ ਸਿੰਘ ਬਣਾ ਦਿੱਤੇ ਹਨ। ਪਰ ਇਨ੍ਹਾਂ ਦੇ ਦੂਜੇ ਸ਼ਹੀਦ ਸਿੰਘ ਦਾ ਜਨਮ ਮਾਲਵੇ ਦਾ ਦੱਸਿਆ ਹੈ। ਇਥੇ ਇਕ ਸੁਆਦਲੀ ਗੱਲ ਵੱਲ ਤੁਹਾਡਾ ਧਿਆਨ ਦਿਵਾਉਣਾ ਚਾਹੁੰਦੇ ਹਾਂ ਕਿ 'ਕਾਨ੍ਹਾ-ਕਾਛਾ' ਮਾਝੇ ਦਾ ਪ੍ਰਸਿੱਧ ਪਿੰਡ ਹੈ, ਤੇ ਕਵੀ ਵੀਰ ਸਿੰਘ 'ਬਲ' ਆਪ ਸਠਿਆਲੇ ਨਗਰ ਦਾ ਮਝੈਲ ਸੀ ਤੇ ਗਿਆਨੀ ਗਿਆਨ ਸਿੰਘ ਜਿਸ ਨੇ ਭਾਈ ਮਨੀ ਸਿੰਘ ਨੂੰ ਮਾਲਵੇ ਦਾ ਜੱਟ ਦੱਸਿਆ ਹੈ, ਇਸੀ ਗੋਤ ਦਾ ਮਲਵਈ ਸੀ। ਇਨ੍ਹਾਂ ਤੋਂ ਪਿੱਛੋਂ ਗਿ: ਠਾਕਰ ਸਿੰਘ 1981 ਬਿ: (1924 ਈ:) ਕਰਤਾ *ਸ੍ਰੀ ਗੁਰਦੁਆਰੇ ਦਰਸ਼ਨ* ਨੇ ਭਾਈ ਮਨੀ ਸਿੰਘ ਨੂੰ ਘਗਰ ਨਦੀ ਦੇ ਕੰਢੇ ਜ਼ਿਲ੍ਹਾ ਅੰਬਾਲਾ ਦੇ ਪਿੰਡ ਕਾਰਡੂ ਦੀ ਉਪਜ ਦੱਸਿਆ ਹੈ। ਗਿਆਨੀ ਆਤਮਾ ਸਿੰਘ ਆਪਣੀ ਪੁਸਤਕ *ਸ਼ਹੀਦ ਭਾਈ ਮਨੀ ਸਿੰਘ* (1955 ਈ:) ਵਿਚ ਦੋ ਮਨੀ ਸਿੰਘ ਸਵੀਕਾਰ ਕਰਦੇ ਹਨ। ਪਹਿਲਾ ਅਲੀਵਾਲ ਜ਼ਿਲ੍ਹਾ ਮੁਲਤਾਨ ਦਾ ਤੇ ਦੂਜਾ ਕੰਬੋਵਾਲੀਆ ਚੌਹਾਨ ਮੂੰਹੀ ਦਾ ਦੁਲਟ ਜੱਟ। ਇਸ ਬਿਆਨ ਵਿਚ ਮਜ਼ੇਦਾਰ ਗੱਲ ਇਹ ਹੈ ਕਿ ਸਾਰੇ ਮੁਲਤਾਨ ਜ਼ਿਲ੍ਹੇ ਵਿਚ ਅਲੀਵਾਲ ਨਾਮ ਦਾ ਕੋਈ ਨਗਰ ਮੌਜੂਦ ਨਹੀਂ ਹੈ। ਪੰਜਾਬੀ ਸਾਹਿਤ ਸਮੀਖਿਆ ਬੋਰਡ ਜਲੰਧਰ ਵੱਲੋਂ ਦਸੰਬਰ 1960 ਵਿਚ *ਗਿ: ਗਿਆਨ ਸਿੰਘ ਅਧਿਐਨ* ਨਾਂ ਦੇ ਗ੍ਰੰਥ ਵਿਚ ਸ੍ਰੀ ਪ੍ਰੀਤਮ ਰਾਹੀ ਨੇ ਲਿਖਿਆ ਹੈ ਕਿ "ਮਨੀ ਸਿੰਘ ਦਾ ਪ੍ਰਥਮ ਨਾਮ ਨਗਾਹੀਆ ਸੀ। ਬਚਪਨ ਦੀ ਕੋਈ ਹੋਰ ਗਾਥਾ ਨਹੀਂ ਮਿਲਦੀ। ਐਨਾ ਪਤਾ ਲੱਗਦਾ ਹੈ ਕਿ ਇਸ ਦਾ ਪਿਤਾ ਕਾਲਾ, ਇਸ ਨੂੰ ਗੁਰੂ ਗੋਬਿੰਦ ਸਿੰਘ ਦੇ ਚਰਣਾਂ ਵਿਚ ਛੱਡ ਗਿਆ ਸੀ।" ਅੱਡ-ਅੱਡ ਲਿਖਾਰੀਆਂ ਦੇ ਅੱਡ-ਅੱਡ ਬਿਆਨ ਤਾਂ ਕਿਤੇ ਰਹੇ, ਇੱਕੋ ਲਿਖਾਰੀ ਦੀ ਇੱਕੋ ਪੁਸਤਕ ਦੀਆਂ ਵੱਖ-ਵੱਖ ਛਾਪਾਂ ਵਿਚ ਦਿੱਤੇ ਬਿਆਨਾਂ ਦਾ ਆਪਸੀ ਵਿਰੋਧ ਭੀ ਕੋਈ ਘੱਟ ਮਜ਼ੇਦਾਰ ਨਹੀਂ। ਮਸਲਨ ਗਿ: ਗਿਆਨ ਸਿੰਘ ਜੀ ਦੇ *ਪੰਥ ਪ੍ਰਕਾਸ਼* ਦੀ 1936 ਬਿ: (1879 ਈ:) ਵਾਲੀ ਪਹਿਲੀ ਛਾਪ ਦੇ ਤ੍ਰਿਤਾਲੀਵੇਂ ਬਿਸਰਾਮ ਵਿਚ ਇਉਂ ਲਿਖਿਆ ਹੈ :

> ਜਬ ਗੁਰ ਦਸਮ ਮਾਲਵੇ ਗਏ,
> ਨਗਰ ਅਕੋਈ ਉਤਰਤ ਭਏ॥੩੬॥...
> ਨਿਜ ਪਿਤ ਬੀਕੇ ਕੇ ਸੰਗ ਆਯੋ,
> ਭਾਗ ਉਦੇ ਗੁਰ ਦਰਸਨ ਪਾਯੋ॥

ਜਬ ਬੀਕਾ ਹਟ ਨਿਜ ਘਰ ਗਯੋ,
ਮਨੀ ਛਪ ਗੁਰ ਕੀ ਢਿਗ ਰਹਯੋ॥
ਔਰ ਭਗਤ ਥੇ ਚਾਰ ਜਾਂਹਿ ਕੇ,
ਬੀਕਾ ਪ੍ਰਚਿਯੋ ਸੰਗ ਤਾਂਹਿ ਕੇ॥੩॥

1946 ਬਿ: (1889 ਈ:) ਵਿਚ ਇੱਕੋ ਵੇਲੇ ਲਾਹੌਰ ਤੇ ਅੰਮ੍ਰਿਤਸਰ ਵਿਚ *ਪੰਥ ਪ੍ਰਕਾਸ਼* ਦੇ ਦੋ ਅੱਡ-ਅੱਡ ਐਡੀਸ਼ਨ ਛਪੇ। ਲਾਹੌਰ ਤੇ ਅੰਮ੍ਰਿਤਸਰ ਵਾਲੀਆਂ ਦੋਹਾਂ ਛਾਪਾਂ ਅਨੁਸਾਰ ਭਾਈ ਮਨੀ ਸਿੰਘ ਦੇ ਪਿਤਾ ਦਾ ਨਾਮ 'ਕਾਲਾ' ਹੈ ਤੇ ਉਸ ਦੇ ਭਰਾਵਾਂ ਦੀ ਗਿਣਤੀ ਚਹੁੰ ਤੋਂ ਘੱਟ ਕੇ ਇਕ 'ਤੇ ਪਹੁੰਚ ਗਈ ਹੈ, ਜਿਵੇਂ ਕਿ ਹੇਠਲੇ ਉਦਾਹਰਣਾਂ ਤੋਂ ਸਪੱਸ਼ਟ ਹੈ:

(ੳ) ਭਲਨ ਕਾ ਪੋਤਾ ਫਿਰ ਕਾਲਾ,
ਭਯ, ਬੀਰ-ਬਰ ਬਲੀ ਬਿਸਾਲਾ।
ਦਸਮ ਗੁਰੂ ਕਾ ਜੋ ਸਿਖ ਥੀਆ,
ਸਭ ਜੰਗਨ ਮੇਂ ਸੰਗ ਰਹੀਆ।
ਕਾਲੂ ਸਿੰਘ ਨਾਮ ਗੁਰ ਰਾਖਾ।
ਸਤ੍ਰਹ ਦੁਤੀ ਭੀਮ ਥੀ ਲਾਖਾ।
ਦੋਏ ਪੂਤ ਤਾ ਕੇ ਘਰ ਥਏ,
ਉਭੇ ਓਰ ਸੋ ਅਤਿ ਬਿਦ ਭਏ।
ਬਡੋ ਨਗਾਹੀਆ ਸਿੰਘ ਬਹਾਦਰ,
ਸੇ ਗ੍ਰਿਸਤੀ ਹੋਯੋ ਬਡ ਨਾਦਰ।...
ਲਘ ਸੁਤ ਕਾਲੇ ਸਿੰਘ ਥੀ ਜੋਈ,
ਮਨੀ ਸਿੰਘ ਬਿਦ ਤਯੋ ਜਗ ਸੋਈ।[1]

(ਅ) ਸੋਊ ਫਿਰਸਾ ਅਨੰਦ ਅਨੰਦਪੁਰ ਆਯੋ,
ਜਬ ਦਸਮੇਸ਼ ਗੁਰੂ ਪਾਸ, ਖਾਸਸ ਪ੍ਵਾਰ ਹੈ।
ਪੂਤ ਤਾਹਿ ਕਾ ਨਗਾਹੀਆ ਬਡੋ ਮਨੀ ਨਾਮ ਲਘਹੁਤੇ,
ਸੰਗ ਭੇਟ ਦਯੋ ਤਨ ਧਨ ਢਾਰ ਹੈ।
ਦਵਾਦਸ ਬਰਸ ਕੇਰੋ ਮਨੀ ਤਬ ਹੁਤੋ ਹੇਰੋ,
ਥੀਯੋ ਗੁਰ ਚੈਰੋ ਮਨ ਤਨ ਵਾਰ ਹੈ॥੧੮॥...
ਤਬ ਸਤਿਗੁਰ ਯੋ ਬੈਨ ਉਚਾਰੇ,
ਇਸ ਰਹਿਨ ਦਿਹੁ ਪਾਸ ਹਮਾਰੇ।...
ਸੁਨ ਗੁਰਬਰ ਧਰ ਕਰ ਕਾਲਾ,
ਆਯੋ ਨਿਜ ਘਰ ਤਬੈ ਉਤਾਲਾ।[2]

## (5)

ਇਸ ਤਰ੍ਹਾਂ ਦੀਆਂ ਅਟਕਲ-ਪੱਚੂ, ਆਪ-ਹੁਦਰੀਆਂ ਤੇ ਗੜਬੜ ਭਰੀਆਂ ਸੂਚਨਾਵਾਂ ਅਨੇਕ ਇਤਿਹਾਸਕ ਗ੍ਰੰਥਾਂ ਵਿੱਚੋਂ ਪੜ੍ਹ ਕੇ, ਮੇਰੇ ਮਨ ਵਿਚ ਇਹ ਲਾਲਸਾ ਪੈਦਾ ਹੋਈ ਕਿ ਭਾਈ ਮਨੀ ਸਿੰਘ ਦੇ ਠੀਕ ਪ੍ਰਮਾਣਿਕ ਹਾਲਾਤ ਇਕੱਠੇ ਕੀਤੇ ਜਾਣ।

---

1. ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼*, ਛਾਪ ਦੂਸਰੀ ਲਾਹੌਰੀ, ਸਫ਼ਾ 27.
2. ਗਿਆਨੀ ਗਿਆਨ ਸਿੰਘ, *ਉਕਤ ਰਚਨਾ*, ਛਾਪ ਦੂਸਰੀ ਅੰਮ੍ਰਿਤਸਰੀ, ਬਿਸਰਾਮ ਤ੍ਰਿਤਾਲੀਸਵੇਂ।

ਮੈਨੂੰ ਅੱਜ ਆਪ ਦੇ ਸਾਹਮਣੇ ਇਹ ਕਹਿੰਦਿਆਂ ਇਕ ਰੂਹਾਨੀ ਖ਼ੁਸ਼ੀ ਮਿਲ ਰਹੀ ਹੈ ਕਿ ਮੈਂ ਆਪਣੀ ਖੋਜ ਵਿਚ ਬਹੁਤ ਹੱਦ ਤਕ ਸਫਲ ਰਿਹਾ ਹਾਂ ਤੇ ਸ਼ਾਇਦ ਪਹਿਲੀ ਵਾਰੀ ਇਤਿਹਾਸਕਾਰਾਂ ਤੇ ਸਾਹਿਤਕਾਰਾਂ ਦੇ ਸਾਹਮਣੇ ਇਕ ਐਸੇ ਦੁਰਲੱਭ ਤੇ ਅਮੁੱਲ ਸੋਮੇ ਉੱਤੋਂ ਪਰਦਾ ਲਾਹ ਰਿਹਾ ਹਾਂ, ਜਿਸ ਦੀ ਗਵਾਹੀ ਸ਼ੱਕ-ਸ਼ੁਬ੍ਹੇ ਤੋਂ ਉਪਰ ਤੇ ਜਿਸ ਦੀ ਪ੍ਰਮਾਣਿਕਤਾ ਸੰਸੇ ਰਹਿਤ ਹੈ। ਮੇਰਾ ਇਸ਼ਾਰਾ ਭੱਟਾਂ ਤੇ ਪਾਂਡਿਆਂ ਦੀਆਂ ਵਹੀਆਂ ਵੱਲ ਹੈ। ਮੇਰੀ ਖ਼ੁਸ਼-ਕਿਸਮਤੀ ਹੈ ਕਿ ਭੱਟਾਂ ਤੇ ਪਾਂਡਿਆਂ ਨੇ ਆਪਣੀਆਂ ਪੋਥੀਆਂ ਫਰੋਲਣ ਦੀ ਖੁੱਲ੍ਹ ਬਖ਼ਸ਼ੀ, ਜਿਸ ਕਰਕੇ ਦਿਲੋਂ-ਮਨੋਂ ਧੰਨਵਾਦੀ ਹਾਂ। ਇਸ ਗੱਲੋਂ ਭੀ ਆਪਣੇ ਆਪ ਨੂੰ ਸੁਭਾਗਾ ਸਮਝਦਾ ਹਾਂ ਕਿ ਉਨ੍ਹਾਂ ਦੀਆਂ ਵਹੀਆਂ ਵਿੱਚੋਂ ਬੜੀ ਵਾਕਫ਼ੀ ਪ੍ਰਾਪਤ ਹੁੰਦੀ ਗਈ।

ਮੈਂ ਯਤਨ ਕੀਤਾ ਹੈ ਕਿ ਆਪਣੇ ਇਸ ਲੇਖ ਦੀ ਹਰ ਗੱਲ ਦਾ ਆਧਾਰ ਕਿਸੇ ਪੁਰਾਣੀ ਤੇ ਪ੍ਰਮਾਣਿਕ ਲਿਖਤ ਨੂੰ ਬਣਾਵਾਂ ਤੇ ਸੁਣੀ-ਸੁਣਾਈ ਜਾਂ ਨਿਰੋਲ ਰਵਾਇਤੀ ਮਨੌਤ ਦੇ ਪਿੱਛੇ ਨਾ ਲੱਗਾਂ।

## (6)

ਭਾਈ ਮਨੀ ਸਿੰਘ ਸ਼ਹੀਦ ਦਾ ਪਿੱਛਾ ਖ਼ਾਨ ਦੇਸ਼ ਦੇ ਇਲਾਕੇ ਦਾ ਸੀ। ਜਿਥੋਂ ਕਿਸੇ ਸਮੇਂ ਉਨ੍ਹਾਂ ਦੇ ਵਡਿੱਕੇ ਹਿਮਾਚਲ ਪ੍ਰਦੇਸ਼ ਦੇ ਨਗਰ ਨਾਹਨ ਵਿਚ ਆ ਟਿਕੇ ਸਨ। ਜੀਂਦ ਦੇ ਪ੍ਰਗਣੇ ਤਲਉਂਡੇ ਦੇ ਭੱਟਾਂ ਦੀ ਵਹੀ ਵਿਚ ਸੰਮਤ 1490 ਬਿ: (1433 ਈ:) ਦੀ ਯਾਦ-ਦਾਸ਼ਤ ਇਸ ਤਰ੍ਹਾਂ ਦਰਜ ਹੈ:

> ਰਾਦਾ ਬੇਟਾ ਮਾਲਾ ਕਾ, ਪੋਤਾ ਜਗਨਾ ਕਾ ਪੜਪੋਤਾ ਬੀਝੇ ਕਾ ਚੰਦਰ ਬੰਸੀ ਭਾਰਦਵਾਜੀ ਗੋਤ੍ਰਾ ਪੰਵਾਰ, ਬੰਸ ਮੱਘ ਕਾ, ਮੁਞਾਨੇ, ਭੋਜਾਨੇ, ਖਾਨ ਦੇਸ ਬਾਲੇ। ਬਾਸੀ 'ਨਾਹਨ' ਪ੍ਰਗਨਾ ਸਿਰਮੌਰ ਬਧਾਈ ਕੀ ਬੇਟਾ ਲਖਮਨ ਕੀ ਨਾਹਨ ਕੇ ਮਲਹਾਨ ਏਕ ਘੋਰੋ ਦਾਨ ਕੀਆ ਫਲਗੁਨ ਬਦੀ ਇਕਾਦਸੀ ਸੰਬਤ 1490 ਕੋ ਕੁਲ ਪ੍ਰੋਹਤ 'ਬਨਵਾਰੀ' ਕੋ ਮਾਨਾ।੧।

ਇਸੇ ਵਹੀ ਵਿਚ ਸੰਮਤ 1539 ਬਿ: (1482 ਈ:) ਦੀ ਵਧਾਈ ਵਿਚ ਭਾਈ ਮਨੀ ਸਿੰਘ ਦੀ ਬੰਸਾਵਲੀ ਨੂੰ ਕੁਝ ਪੁਸ਼ਤਾਂ ਹੋਰ ਹੇਠਾਂ ਲਿਆਂਦਾ ਗਿਆ ਹੈ। ਉਸ ਦੀ ਨਕਲ ਅਸੀਂ ਹੇਠਾਂ ਦੇਂਦੇ ਹਾਂ:

> ਜਲ ਬੇਟਾ ਲਖਮਨ ਕਾ, ਪੋਤਾ ਰਾਦਾ ਕਾ, ਪੜਪੋਤਾ ਮਾਲਾ ਕਾ, ਬਾਸੀ ਨਾਹਨ ਪ੍ਰਗਨਾ ਸਿਰਮੌਰ, ਮਿਤੀ ਅਸਾਢ ਸੁਦੀ ਪੰਚਮੀ ਸੰਬਤ ੧੫੩੯ ਬਧਾਈ ਕੀ ਬੇਟਾ ਹਾਫਾ ਕੀ। ਏਕ ਘੋਰੋ ਦਾਨ ਕੀਆ ਧਰਮ ਭੂਮੀ ਕੁਰਛੇਤ੍ਰ ਕੇ ਮਲਹਾਨ, ਕੁਲ ਪ੍ਰੋਹਤ 'ਹਰਿ ਜੀ' ਕੋ ਮਾਨਾ।੨।

ਸੰਮਤ 1582 ਬਿ: (1525 ਈ:) ਦੀ ਵਧਾਈ ਅਨੁਸਾਰ ਬੀਝੇ ਦਾ ਖ਼ਾਨਦਾਨ 'ਨਾਹਨ' ਵਿਚ ਹੀ ਵੱਸਦਾ ਸੀ:

> ਬਧਾਈ ਲੀ ਰਾਊ ਕੀ, ਬੇਟਾ ਚਾਹੜ ਕਾ, ਪੋਤਾ ਹਾਫਾ ਕਾ ਪੜਪੋਤਾ ਜੱਲਾ ਕਾ...ਮੁਞਾਨੇ ਭੋਜਾਨੇ ਬੰਸ ਬੀਝੇ ਕਾ ਮਿਤੀ ਅਸਾਢ ਬਦੀ ਇਕਾਦਸੀ ਸੰਬਤ ੧੫੮੨ ਨਾਹਨ ਕੇ ਮਲਹਾਨ ਦੇਸ ਸਿਰਮੌਰ ਮੇਂ ਏਕ ਘੋਰੋ ਦਾਨ ਕੀਆ ਕੁਲ ਪ੍ਰੋਹਤ 'ਨਰਸੀ' ਕੋ ਮਾਨਾ।੩।

ਪਰ ਰਾਊ ਦੇ ਪੁੱਤਰ ਮੂਲੇ ਦੀ ਵਧਾਈ ਵਿਚ ਜੋ ਸੰਮਤ 1600 ਬਿ: (1543 ਈ:) ਨੂੰ ਹੋਈ, ਇਸ ਪਰਿਵਾਰ ਦਾ ਪ੍ਰਗਨਾ ਮੁਲਤਾਨ ਦੇ ਪਿੰਡ ਅਲੀ ਪੁਰ ਵਿਚ ਜਾ ਵੱਸਣ ਦਾ ਪਤਾ ਦਿੱਤਾ ਹੈ :

> ਬਧਾਈ ਲੀ ਮੂਲੇ ਕੀ, ਬੇਟਾ ਰਾਊ ਕਾ, ਪੋਤਾ ਚਾਹੜ ਕਾ, ਪੜਪੋਤਾ ਹਾਫਾ ਕਾ...ਪੰਵਾਰ ਬੰਸ ਬੀਝੇ ਕਾ ਬੰਝਰਉਤ ਰਦਉਤ ਜਲਹਾਨਾ ਮਿਤੀ ਸਾਵਨ ਬਦੀ ਦੂਜ ਸੰਬਤ ੧੬੦੦ ਕੋ ਅਲੀਪੁਰ ਕੇ ਮਲਹਾਨ ਪਰਗਨਾ ਮੁਲਤਾਨ ਏਕ ਊਂਟ ਏਕ ਘੋਰੋ ਦਾਨ ਕੀਆ ਕੁਲ ਪ੍ਰੋਹਤ 'ਦਰੀਆ' ਕੋ ਮਾਨਾ।੪।

ਇਸ ਤਰ੍ਹਾਂ ਸਪੱਸ਼ਟ ਹੈ ਕਿ ਖ਼ਾਨ ਦੇਸ਼ ਤੋਂ ਉਠ ਕੇ ਨਾਹਨ ਵਿਚ ਵੱਸਣ ਵਾਲਾ ਇਹ ਖ਼ਾਨਦਾਨ ਸੰਮਤ 1582 ਬਿ: (1525 ਈ:) ਤੋਂ ਲੈ ਕੇ ਸੰਮਤ 1600 ਬਿ: (1543 ਈ:) ਦੇ ਅੰਦਰ-ਅੰਦਰ ਅਲੀਪੁਰ ਜਾ ਵੱਸਿਆ ਸੀ। ਇਸ ਤੋਂ ਅਗਲੀ ਗਵਾਹੀ ਗੁਰੂ ਗ੍ਰੰਥ ਸਾਹਿਬ ਵਾਲੇ ਭਿਖੇ ਭੱਟ ਦੇ ਭਰਾ ਚੋਖੇ ਦੀ ਹੈ, ਜਿਸ ਦੇ ਸੰਮਤ 1686 ਬਿ: (1629 ਈ:) ਤੇ ਸੰਮਤ 1692 ਬਿ: (1635 ਈ:) ਦੋਹਿਆਂ ਵਿਚ ਇਸ ਖ਼ਾਨਦਾਨ ਦੇ ਬਜ਼ੁਰਗਾਂ ਦੇ ਕਾਰਨਾਮਿਆਂ ਦਾ ਖ਼ਾਸ ਜ਼ਿਕਰ ਹੈ :

ਖੰਡੋ ਖੰਡ ਪਛੋੜੀਏ ਧਰਤੀ ਤੇ ਅਸਮਾਨ।
ਚੰਦਰ ਬੰਸੀ ਰਾਉ ਰਾਊ ਦਾ ਪੋਤਾ,
ਬਲੂ ਤੈਨੈਂ ਜਾਨੈ ਸਕਲ ਜਹਾਨ।
ਕਲਜੁਗ ਮੈਂ ਠੁਕਰਾਵੀ ਪਾਈ,
ਤੁਮ ਬਡੋ ਸਮ ਪਾਇਆ ਸਨਮਾਨ।
ਤੇਰੇ ਨਾਮ ਥੀਂ ਚੁਗੱਤਾ ਕਾਂਪੈ,
ਕਾਂਪੈ ਕਾਬਲ ਹਿੰਦੁਸਤਾਨ।
ਤੁਮ ਗੌਰੀ ਸੈ ਭਾਗ ਸਿਆਨਾ,
ਰੰਗ ਮਹਲ ਮੈਂ ਮੌਜਾਂ ਮਾਨ।
ਬਿਕਰਮ ਭੋਜ ਸਮ ਕੀਆ ਤਉ ਸਾਕਾ,
ਬੰਗ ਭਰਥਰੀ ਜੋਗ ਕਮਾਇਆ ਆਨ।
ਦਾਨ ਦੀਆ ਤਉ ਦਾਦੇ ਜਗਦੇਵ ਪ੍ਰਵਾਰ ਜੈਸਾ,
ਉਦੇ ਦੀਪ ਸਮ ਪਾਇਆ ਗਿਆਨ।
ਜੱਸ ਗਾਉਂ ਤਉ ਬੇਟੇ ਮਾਈਦਾਸ ਕਾ,
ਉਜਲ ਦੀਯੋ ਕਰਰੈ ਕਾ ਦਾਨ।
ਜੱਸ ਜੋੜ ਚੋਖਾ ਭੱਟ ਗਾਵੈ,
ਸਾਲ ਸੋਲਾ ਸੈ ਸਿਆਸੀਆ ਚੱਕ ਗੁਰੂ ਕੇ ਆ ਮਲਹਾਨ।੧।
ਜੁਗ ਛੱਤੀ ਤਉ ਆਪੈ ਛੱਨੈ,
ਆਪੇ ਛਤੈ, ਆਪੇ ਸਰਿਸ਼ਟ ਉਪਾਇਆ।
ਰਾਵਨ ਕੰਸ ਉਪਾਏ ਆਪੇ,
ਆਪੇ ਮਾਰ ਖਪਾਇਆ।
ਬੱਲੂ ਤੂੰ ਭਾਰਤ ਤੋਲੇ ਭੀਮ ਯੂੰ,
ਤਉ ਜਾਨੇ ਸ਼ਾਹ ਚੁਗੱਤਾ ਬੇਲ ਤੇਰੀ ਕੋ ਗੁਰੂ ਵਧਾਇਆ।
ਧਾਂਕ ਤੇਰੀ ਦਿਲੀ ਲਗ ਬੱਲੂ,
ਤੇਰਾ ਜੋਰ ਸਬਾਇਆ।
ਗੋਲੂ ਮੋਹਨਾ ਬੰਦ ਛੁਡਾਈ,
ਲਹਿਨੇ ਕਿਆਂ ਕਾ ਮਾਨ ਗਵਾਇਆ।

ਚਢਿਆ ਗੁਰੂ ਪੈ ਜਬੈ ਚੁਗੱਤਾ,
ਮਾਰ ਸਾਂਗ ਤਉ ਮੂੰਡ ਭਵਾਇਆ।
ਮਾਡਨ ਬੇਟਾ 'ਸੁਖਾ' ਭੂਰਾ,
ਗੈਲੋ ਤੁਧੇ ਸੀ ਖੜਗ ਉਠਾਇਆ।
ਖੜੀ ਪੁਕਾਰੇ 'ਸੌਧਾ' ਰਾਂਗੜੀ,
ਬੱਲੂ ਤਉ ਮੇਰਾ ਸਿਰ ਮੌੜ ਸਾਮੈ ਜੂਝਾ ਜੱਸ ਜੱਗ ਮੈਂ ਪਾਇਆ।
ਦਾਦੂ, ਜਲਾ, ਮੁਰਤਜਾ ਖ਼ਾਂ ਮਾਰੇ,
ਮੂਲੇ ਕਿਆਂ ਕਾ ਭਾਗ ਸਬਾਇਆ।
ਸਪੂਤ ਬੇਟਾ ਤਉ ਗਾਉਂ ਮਾਈਦਾਸ,
ਉਜਲ ਦਾਨ ਕਰਰੈ ਕਾ ਦੀਯੋ ਚੋਖੇ ਭੱਟ ਜੱਸ ਜੋੜ ਸੁਨਾਇਆ।
ਸੋਲਾਂ ਸੈ ਇਕਾਨਮੇਂ ਬੱਲੂ ਜੂਝਿਆ,
ਬੈਸਾਖ ਬਾਨਮੇਂ ਮੇਂ ਜਸ ਗਾਇਆ।੨।
ਮਾਈ ਦਾਸ ਸ਼ਾਹ ਜਹਾਨ ਕੋ ਮਿਲਿਆ,
ਦੇਖੇ ਹਿੰਦੂ ਮੁਸਲਮਾਨ।
ਮਾਈ ਦਾਸ ਤੇਰੇ ਤੰਬੂ ਗੈਨ ਮੈਂ ਝੂਲੇਂ,
ਡਿਉਢੀ ਬਾਹਰ ਖੜੇ ਦਰਬਾਨ।
ਅਗੇ ਡੰਡਾ ਡੰਡਾਰਸ ਖੇਲੇ ਉਮਰੇ ਮਾਰ ਪਿਛਾਂਹ ਕੋ ਪੇਲੇ,
ਛੜੀਆ ਚੋਟ ਕਰੇ ਸੁਲਤਾਨ।
ਪਾਂਚ ਰੋਜ ਮੇਂ ਦਫਤਰ ਆਇਆ,
ਮੂਲੇ ਕਿਆ ਕਾ ਭਾਗ ਸਬਾਇਆ,
ਰਖਿਆ ਕਾ ਬੀੜੈ ਕਾ ਸੁਲਤਾਨ।
ਧੰਨ ਮਾਈ ਦਾਸ ਧਰਮ ਕੀ ਧਰਮਸਾਲ ਬੰਧਾਈ,
ਤੇਰਾ ਲੰਗਰ ਆਬਾ ਦਾਨ।
ਤੇਰੀ ਮਦਦ ਗੁਰੂ ਚੱਕ ਬਾਲਾ ਦੀਆ ਦਾਨ ਲਖਦਾਨ।
ਜੱਸ ਜੋੜ ਚੋਖਾ ਭੱਟ ਗਾਵੈ ਸਾਲ ਸੋਲਾਂ ਸੈ ਬਾਨਮੈਂ,
'ਕਰਤਾਰਪੁਰ' ਕੇ ਮਲਹਾਨ।੩।
ਪ੍ਰਥਮੇ ਸਿਮਰੂ ਓਸ ਕੋ ਜਿਨ ਇਹ ਸਰਿਸ਼ਟ ਰਚਾਈ।
ਨੇਤ ਨੇਤ ਤਉ ਬੇਦ ਕਥਤ ਹੈ, ਇਹ ਈਸਰ ਬੁਧ ਬਤਾਈ।
ਬਰਮ੍ਹਾਂ ਬਿਸ਼ਨ ਮਹੇਸ਼ ਈ, ਬਾਕਬਾਨੀ ਹੋਇ ਸਹਾਈ।
ਲਖ ਅਗਾਸਾ ਪਤਾਲ ਲਖ, ਬਾਬੇ ਨਾਨਕ ਕਿਹ ਅਲਾਈ।
ਅੰਗਦ ਅਮਰ, ਗੁਰ ਰਾਮਦਾਸ,
ਗੁਰ ਅਰਜਨ, ਗੋਬਿੰਦ ਤੈਂ ਸ਼ਰਨਾਈ।
ਪੈਲ੍ਹੀ ਤ੍ਰਿਯਾ ਧਰਤਰੀ ਦਰ ਘੋਰ ਬਰਸਨ ਕੋ ਆਈ।
ਦੂਜੀ ਤ੍ਰਿਯਾ ਰੈਨ ਈ, ਦੁਨੀਆ ਬਹੁ ਬਿਸਰਾਮ ਈ ਪਾਈ।
ਤੀਜੀ ਤ੍ਰਿਯਾ ਪਵਨ ਈ, ਖਿਨ ਆਯੇ ਖਿਨ ਚਲੇ ਸਵਾਈ।
ਚੋਥੀ ਤ੍ਰਿਯਾ ਮੌਤ ਈ, ਜਿਹ ਦੁਨੀਆ ਬਹੁਤ ਖਪਾਈ।
ਪਾਂਚਮ ਤ੍ਰਿਯਾ ਨੋਤਾ ਮਾਤਾ, ਪਾਂਚ ਫਲ ਮਹਾਂਦੇਵ ਸੇ ਲਿਆਈ।
ਛੱਟੇ ਤ੍ਰਿਯਾ ਦੁਰਗਾ ਮਾਤਾ ਗਿਆਨ ਈ,
ਜਿਹ ਧਉਲਾ ਗੜ ਬਿਆਈ।
ਸਾਤਮ ਤ੍ਰਿਯਾ ਪਾਗੜੀ, ਸੀਸ ਮਰਦ ਕੇ ਹੈ ਬਡਿਆਈ।
ਆਠਮ ਤ੍ਰਿਯਾ ਕਲਮ ਈ, ਜਿਸੇ ਦੁਨੀਆ ਨਿਮੇਂ ਸਬਾਈ।
ਨਾਮੀ ਤ੍ਰਿਯਾ ਗੰਗਾ ਮਾਤਾ, ਜਿਹ ਤੇ ਹਿੰਦੂ ਨੇ ਗੱਤ ਪਾਈ।

ਦਸਮੀਂ ਤ੍ਰਿਯਾ ਮਾਇਆ ਰਾਨੀ,
ਜਿਹ ਦੁਨੀਆ ਬਹੁਤ ਭਰਮਾਈ।
ਗਿਆਰਮੀਂ ਤ੍ਰਿਯਾ ਮਲੂਕੀ ਬਾਈ,
ਧੀ ਬੱਲੂ ਪੰਵਾਰ ਕੀ ਜਾਈ।
ਥੀ ਪੋਤੀ ਮੂਲੇ ਬੰਝਰਉਤ ਕੀ,
ਰੈਲੋ 'ਸੁਖੇ' ਮਾਂਡਿਨ ਬੇਟੇ ਬਿਆਈ।
ਮਾਈਦਾਸ ਮਲੂਕਾ ਰੂੜੀ, ਰੂਪੀਆ,
ਜੈਮਲ, ਬੀਰੀਆ, ਔ ਨਤਾਈ।
ਸਾਹੋ, ਸੁੰਦਰ, ਮਾਧੋ ਰਈਆ,
ਸੁਹੇਲਾ, ਗਾਇਬਾਰਾਂ ਤੇਰੇ ਭਾਈ।
ਸਪੂਤ ਭਧੀਜਾ ਗਾਊਂ ਤਉ ਨਰੀਆ,
ਚਾਰ ਕੂੰਟ ਜਿਹ ਮਿਲੀ ਬਡਿਆਈ।
ਮਲੂਕੀ ਮਿਲੀ ਅਕਬਰ ਬਾਦਸ਼ਾਹ ਸੇ,
ਜਿਹ ਬੇਟੀ ਕਹਿ ਬਿਠਲਾਈ।
ਧੜਾ ਪੰਸੇਰੀ ਕਾਠ ਕੋਰੜਾ,
ਸੋਲਾ ਜਤੀਆਂ ਮੇਂ ਸਨਮਾਨ ਕਰਾਈ।
ਤਾਂਬਾ ਪਤਰ ਉਪ ਤਿਹ,
ਬਾਦਸ਼ਾਹ ਸੇ ਸੁਗੰਧ ਲਿਖਾਈ।
ਨਿਸਾਨ ਨਿਗਾਰਾ ਸੋਲਾ ਜਾਤ ਮੇਂ,
ਮਲਕੀ ਰਾਂਗੜੀ ਲਿਆਈ।
ਅਠਾਰੀਆ ਲਾਬੇ ਮਲਕੀ ਬਾਈ,
ਜੱਸ ਤ੍ਰੈ ਲੋਕੀ ਛਾਈ।
ਕੀ ਬਧਾਈ ਬੇਟੇ ਮਖਨੇਂ ਬਿਆਇ ਕੀ,
ਬੰਸ ਲਾਖਨ ਕੀ ਬੇਲ ਬਧਾਈ।
ਮਾਲਾਂ ਮੁਹਰੈਂ ਪਾਂਚ ਪਾਂਚ ਕੀ,
ਪਾਂਚੋ ਜੋੜੀ ਭੱਟੋਂ ਕੇ ਪਹਿਨਾਈ।
ਕਰੀ ਕੜਾਹੀ ਗੁਰੂ ਕੀ,
ਮਾਂਡਿਨ ਕਿਆ ਕਾ ਭਾਗ ਸਬਾਈ।
ਜਸ ਜੋੜ ਚੋਖਾ ਭੱਟ ਗਾਵੈ,
ਸਾਲ ਸੋਲਾਂ ਸੈ ਬਾਨਮੇਂ ਆਈ।੪।[3]

ਇਨ੍ਹਾਂ ਦੋਹਿਆਂ ਨਾਲ ਅਸੀਂ ਭਾਈ ਮਨੀ ਸਿੰਘ ਦੇ ਪਿਤਾ ਭਾਈ ਮਾਈ ਦਾਸ ਤਕ ਪਹੁੰਚ ਜਾਂਦੇ ਹਾਂ। ਇਹ ਭੀ ਪਤਾ ਲੱਗਦਾ ਹੈ ਕਿ ਭਾਈ ਮਨੀ ਸਿੰਘ ਦੀ ਭੂਆ ਅਕਬਰ ਨੂੰ ਮਿਲੀ ਸੀ ਤੇ ਉਨ੍ਹਾਂ ਦਾ ਪਿਤਾ ਸ਼ਾਹ ਜਹਾਨ ਨੂੰ। ਭਾਈ ਮਨੀ ਸਿੰਘ ਬਾਰੇ ਪਹਿਲਾ ਹਵਾਲਾ ਸੰਮਤ 1701 ਬਿ: (1644 ਈ:) ਵਿਚ ਗੁਰੂ ਗ੍ਰੰਥ ਸਾਹਿਬ ਵਾਲੇ ਭੱਟ ਕੀਰਤ ਜੀ ਦੇ ਸਪੁੱਤਰ ਬੋਹਿਥ ਨੇ ਮੁਲਤਾਨੀ ਸਿੰਧੀ ਵਹੀ ਵਿਚ ਇਸ ਤਰ੍ਹਾਂ ਦਰਜ ਕੀਤਾ ਹੈ :

> ਬਧਾਈ ਲੀ ਮਨੀ ਰਾਮ ਕੀ ਬੇਟਾ ਮਾਈ ਦਾਸ ਕਾ, ਪੋਤਾ ਬੱਲੂ ਕਾ ਪੜਪੋਤਾ ਮੂਲੇ ਕਾ...ਸੰਬਤ ੧੭੦੧ ਬਰਖੈ ਮਾਹ ਚੇਤ੍ਰ ਸੁਦੀ ਦੁਆਦਸੀ ਰਵੀਵਾਰ ਸੁਬਵਾਰ ਸੁਬਘੜੀ ਜਨਮ ਹੂਆ ਕੁਲ ਪ੍ਰੋਹਤ 'ਬੋਹਿਥ' ਭੱਟ ਕੋ ਮਾਨਾਂ ਗੁਰੂ ਕੀ ਕੜਾਹੀ ਕੀ।

3. ਭੱਟ ਵਹੀ ਕਰਸਿੰਧੂ ਪ੍ਰਗਨਾ ਸਫੀਦੋ।

ਇਸ ਤਰ੍ਹਾਂ ਅਕੱਟ ਹਵਾਲਿਆਂ ਦੇ ਆਧਾਰ 'ਤੇ ਭਾਈ ਮਨੀ ਸਿੰਘ ਦਾ ਜਨਮ ਚੰਦਰ ਬੰਸੀ ਭਾਰਦਵਾਜੀ ਪੰਵਾਰ ਗੋਤ ਦੇ ਰਾਜਪੂਤ ਭਾਈ ਮਾਈ ਦਾਸ ਦੇ ਘਰ 13 ਚੇਤਰ ਸੁਦੀ ਦੁਆਦਸੀ ਐਤਵਾਰ ਵਾਲੇ ਦਿਨ ਸੰਮਤ 1701 ਬਿ:[4] (10 ਮਾਰਚ, 1644 ਈ:) ਨੂੰ ਮਾਤਾ ਮਧਰੀ ਬਾਈ ਦੇ ਉਦਰ ਤੋਂ ਪਿੰਡ ਅਲੀਪੁਰ ਵਿਚ ਹੋਇਆ, ਜਿਹੜਾ ਅੱਜ-ਕੱਲ੍ਹ ਜ਼ਿਲ੍ਹਾ ਮੁਜ਼ੱਫ਼ਰਗੜ੍ਹ (ਪੱਛਮੀ ਪੰਜਾਬ, ਪਾਕਿਸਤਾਨ) ਵਿਚ ਹੈ। ਇਸੇ ਵਾਕਫ਼ੀ ਦੀ ਪੌੜ੍ਹਤਾ ਕੀਰਤ ਭੱਟ ਦੀ ਔਲਾਦ ਵਿੱਚੋਂ ਛੇਵੀਂ ਥਾਂ 'ਤੇ ਆਉਣ ਵਾਲੇ ਭੱਟ ਸੇਵਾ ਸਿੰਘ ਦੇ ਸੰਮਤ 1824-25 ਬਿ: (1747-48 ਈ:) ਦੇ ਰਚੇ *ਸ਼ਹੀਦ ਬਿਲਾਸ* ਵਿੱਚੋਂ ਹੁੰਦੀ ਹੈ, ਜੋ ਉਸ ਦੇ ਖ਼ਾਨਦਾਨ ਦੇ ਭੱਟਾਂ ਪਾਸ ਅੱਜ ਤਕ ਸੁਰੱਖਿਅਤ ਹੈ। ਅਸੀਂ ਇਸ *ਸ਼ਹੀਦ ਬਿਲਾਸ* ਦਾ ਸੰਪਾਦਨ ਭੀ ਕਰ ਦਿੱਤਾ ਹੈ, ਜਿਸ ਨੂੰ ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਪ੍ਰਕਾਸ਼ਿਤ ਕਰ ਰਹੀ ਹੈ। ਇਸ ਵਿਚ ਲਿਖਿਆ ਹੈ :

ਸਤ੍ਰਾਂ ਸੈ ਇਕ ਬੀਤਯੋ ਸੰਮਤ ਬਿਕ੍ਰਮ ਰਾਇ।
ਚੇਤ ਸੁਦੀ ਥਿਤ ਦੁਆਦਸੀ, ਰਵੀਵਾਰ ਦਿਨ ਥਾਇ।੯।
ਮਧਰੀ ਥੀ ਕੁਖੋਂ ਭਯੋ ਮਨੀ ਸਿੰਘ ਬੁਧਿਮਾਨ।
ਗਾਥਾ ਆਗੇ ਕੀ ਕਥੂੰ ਜਥਾ ਬੁਧ ਬਲ ਗਿਆਨ।੧੦।

*ਸ਼ਹੀਦ ਬਿਲਾਸ* ਅਨੁਸਾਰ ਭਾਈ ਮਾਈ ਦਾਸ ਦੇ 12 ਪੁੱਤਰ ਸਨ : ਜੇਠਾ, ਦਿਆਲ ਦਾਸ, ਮਨੀ ਰਾਮ, ਦੁਨੀ ਚੰਦ (ਦਾਨਾਂ), ਮਾਨਾਂ, ਅਮਰ ਚੰਦ ਰੂਪਾ, ਜਗਤੂ, ਸੋਹਣਾ, ਲਹਣਾ, ਰਾਇ ਤੇ ਹਰੀ ਚੰਦ। ਤਲਉਂਡਾ, ਕਰਸਿੰਧੂ, ਮੁਲਤਾਨੀ, ਸਿੰਧੀ ਭਾਦਸੋਂ ਆਦਿ ਦੀਆਂ ਸਭ ਭੱਟ ਵਹੀਆਂ ਤੇ ਹਰਿਦੁਆਰ ਦੀ ਪੰਡਾ ਵਹੀ ਵਿਚ ਇਹੀ ਬਾਰਾਂ ਨਾਉਂ ਆਉਂਦੇ ਹਨ, ਇਸ ਲਈ ਇਸ ਵਾਕਫ਼ੀ ਉੱਤੇ ਸ਼ੱਕ ਕਰਨ ਦੀ ਕੋਈ ਗੁੰਜਾਇਸ਼ ਨਹੀਂ। ਭਾਈ ਮਨੀ ਰਾਮ ਦਾ ਭਰਾ ਦਿਆਲ ਦਾਸ ਹੈ, ਜਿਹੜਾ ਗੁਰੂ ਤੇਗ਼ ਬਹਾਦਰ ਸਾਹਿਬ ਦੇ ਨਾਲ ਗ੍ਰਿਫ਼ਤਾਰ ਹੋਇਆ ਤੇ ਦੇਗੇ ਵਿਚ ਉਬਾਲ ਕੇ ਸ਼ਹੀਦ ਕੀਤਾ ਗਿਆ। ਇਨ੍ਹਾਂ ਦੇ ਇਕ ਭਰਾ ਅਮਰ ਚੰਦ ਨੂੰ ਛੱਡ ਕੇ ਬਾਕੀ ਦੇ ਸਾਰੇ ਦੇ ਸਾਰੇ ਭਰਾਵਾਂ ਦਾ ਗੁਰੂ ਗੋਬਿੰਦ ਸਿੰਘ ਦੇ ਸਮੇਂ ਜਾਂ ਉਨ੍ਹਾਂ ਤੋਂ ਪਿੱਛੋਂ ਜੰਗਾਂ ਜੁੱਧਾਂ ਵਿਚ ਸ਼ਹੀਦ ਹੋ ਜਾਣਾ ਸਾਬਤ ਹੁੰਦਾ ਹੈ।

ਭਾਈ ਮਨੀ ਰਾਮ ਦਾ ਗੁਰੂ ਘਰ ਨਾਲ ਸਿੱਧਾ ਸੰਬੰਧ ਸੰਮਤ 1714 ਬਿ: (1657 ਈ:) ਵਿਚ ਪਿਆ। ਉਦੋਂ ਇਨ੍ਹਾਂ ਦੀ ਉਮਰ 13 ਵਰ੍ਹੇ ਦੀ ਸੀ। ਉਹ ਆਪਣੇ ਪਿਤਾ ਦੇ ਨਾਲ ਕੀਰਤਪੁਰ ਵਿਚ ਗੁਰੂ ਹਰਿ ਰਾਇ ਸਾਹਿਬ ਦੇ ਦਰਸ਼ਨਾਂ ਲਈ ਪਹੁੰਚਿਆ। ਮਾਲੂਮ ਹੁੰਦਾ ਹੈ ਕਿ ਗੁਰੂ ਸਾਹਿਬ ਨੂੰ ਇਕ ਹੋਣਹਾਰ ਬਾਲਾ ਬੜਾ ਜਚਿਆ ਤੇ ਉਨ੍ਹਾਂ ਇਸ ਨੂੰ ਆਪਣੇ ਕੋਲ ਲੰਗਰ ਦੀ ਸੇਵਾ ਲਈ ਰੱਖ ਲਇਆ। ਉਸ ਦਾ ਪਿਤਾ ਉਸ

---

4. (ੳ) ਸ: ਕਰਮ ਸਿੰਘ ਗੰਗਾ ਵਾਲੇ ਨੇ *ਸ਼ਹੀਦ ਭਾਈ ਮਨੀ ਸਿੰਘ* ਦੇ ਪੰਨਾ 11 'ਤੇ ਭਾਈ ਸਾਹਿਬ ਦਾ ਜਨਮ 14 ਮਾਘ ਸੰਮਤ 1726 ਬਿ: ਨੂੰ ਹੋਇਆ ਮੰਨਿਆ ਹੈ।
(ਅ) ਸ: ਪਿਆਰਾ ਸਿੰਘ ਪਦਮ ਨੇ *ਜੀਵਨ ਸੰਦੇਸ਼*, ਮਈ 1951 ਵਿਚ 14 ਮਾਘ 1726 ਬਿ: ਹੀ ਲਿਖਿਆ ਹੈ।
(ੲ) ਗਿ: ਆਤਮਾ ਸਿੰਘ *ਸ਼ਹੀਦ ਭਾਈ ਮਨੀ ਸਿੰਘ* ਵਿਚ 24 ਮਾਘ ਸੰਮਤ 1728 ਬਿ: ਦੱਸਿਆ ਹੈ।
(ਸ) ਗਿ: ਠਾਕਰ ਸਿੰਘ ਨੇ *ਸ੍ਰੀ ਗੁਰਦੁਆਰੇ ਦਰਸ਼ਨ* ਵਿਚ 24 ਮਾਘ ਸੰਮਤ 1741 ਬਿ: ਦਾ ਜਨਮ ਲਿਖਿਆ ਹੈ।

ਨੂੰ ਕੀਰਤਪੁਰ ਛੱਡ ਕੇ ਆਪ ਅਲੀਪੁਰ ਮੁੜ ਗਿਆ। ***ਸ਼ਹੀਦ ਬਿਲਾਸ*** ਅਨੁਸਾਰ ਭਾਈ ਮਨੀ ਰਾਮ ਨੂੰ ਕੀਰਤਪੁਰ ਵਿਚ ਸੇਵਾ ਕਰਦਿਆਂ ਦੋ ਸਾਲ ਹੀ ਲੰਘੇ ਸਨ ਕਿ ਉਸ ਦਾ ਪਿਤਾ ਉਸ ਨੂੰ ਵਿਆਹੁਣ ਲਈ ਆਪਣੇ ਨਾਲ ਲੈ ਗਿਆ। ਭਾਈ ਮਨੀ ਰਾਮ ਦਾ ਵਿਆਹ ਹਾੜ ਦੀ ਪੂਰਨਮਾਸ਼ੀ ਵਾਲੇ ਦਿਨ ਖੈਰਪੁਰ ਸਾਦਾਤ (ਸਯਦਾਤ) ਜ਼ਿਲ੍ਹਾ ਮੁਜ਼ੱਫ਼ਰਗੜ੍ਹ ਭਾਈ ਲਖੀਏ ਦੀ ਲੜਕੀ ਸੀਤੋ ਬਾਈ ਨਾਲ ਹੋਇਆ। ਕੁਝ ਚਿਰ ਆਪਣੇ ਪਿੰਡ ਰਹਿ ਕੇ ਭਾਈ ਮਨੀ ਰਾਮ ਕੀਰਤਪੁਰ ਜਾ ਪਹੁੰਚਿਆ। ਸੰਮਤ 1718 ਬਿ: (1661 ਈ:) ਨੂੰ ਗੁਰੂ ਹਰਿ ਰਾਇ ਸਾਹਿਬ ਜੋਤੀ ਜੋਤਿ ਸਮਾ ਗਏ। ਭਾਈ ਮਨੀ ਰਾਮ ਦੀ ਆਯੂ ਉਸ ਵੇਲੇ ਕੁਲ 17 ਸਾਲ ਦੀ ਸੀ, ਪਰ ਉਸ ਦੀ ਅਹਿਮੀਅਤ ਇਸ ਗੱਲ ਤੋਂ ਜਾਣੀ ਜਾ ਸਕਦੀ ਹੈ ਕਿ ਉਹ ਗੁਰੂ ਹਰਿ ਕ੍ਰਿਸ਼ਨ ਸਾਹਿਬ ਦੇ ਨਾਲ ਦਿੱਲੀ ਜਾਣ ਵਾਲੇ ਸਿੱਖਾਂ ਵਿਚ ਸ਼ਾਮਲ ਸੀ ਤੇ ਜਦੋਂ ਅੱਠਵੇਂ ਪਾਤਸ਼ਾਹ ਜੋਤੀ ਜੋਤਿ ਸਮਾਏ ਤਾਂ ਭਾਈ ਮਨੀ ਰਾਮ ਸਤਿਗੁਰਾਂ ਦੀ ਮਾਤਾ ਨਾਲ ਸੰਮਤ 1721 ਬਿ: (1664 ਈ:) ਨੂੰ ਬਾਬੇ ਬਕਾਲੇ ਪਹੁੰਚਿਆ। ਉਥੇ ਕੁਝ ਚਿਰ ਰਹਿ ਕੇ ਫਿਰ ਆਪਣੇ ਪਿੰਡ ਅਲੀਪੁਰ ਪਹੁੰਚ ਗਿਆ। ਸੰਮਤ 1729 ਬਿ: (1672 ਈ:) ਵਿਚ ਭਾਈ ਮਨੀ ਰਾਮ ਦਾ ਪਰਿਵਾਰ ਸਮੇਤ ਅਨੰਦਪੁਰ ਆਉਣਾ ਫਿਰ ਲਿਖਿਆ ਮਿਲਦਾ ਹੈ। 1732 ਬਿ: (1675 ਈ:) ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹੀਦੀ ਹੋਈ, ਭਾਈ ਮਨੀ ਰਾਮ ਉਸ ਵੇਲੇ ਅਨੰਦਪੁਰ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਤਤਪਰ ਸੀ। 13 ਸਾਲ ਦੀ ਉਮਰ ਵਿਚ ਗੁਰੂ ਹਰਿ ਰਾਇ ਸਾਹਿਬ ਦੇ ਭਾਂਡੇ ਮਾਂਜਣ ਵਾਲਾ ਜਵਾਨ ਭਾਈ ਮਨੀ ਰਾਮ 35 ਸਾਲ ਦੀ ਉਮਰ ਵਿਚ ਪੜ੍ਹਨ-ਪੜ੍ਹਾਉਣ ਤੇ ਲਿਖਣ-ਲਿਖਾਉਣ ਵਾਲਾ ਇਕ ਵਿਦਵਾਨ ਬਣ ਕੇ ਸਾਹਮਣੇ ਆਉਂਦਾ ਹੈ। ਕਵੀ ਸੇਵਾ ਸਿੰਘ ਕ੍ਰਿਤ ***ਸ਼ਹੀਦ ਬਿਲਾਸ ਭਾਈ ਮਨੀ ਸਿੰਘ*** ਵਿਚ ਇਉਂ ਲਿਖਿਆ ਹੈ :

> ਆਯੂ ਪੈਂਤੀ ਬਰਖ ਕੀ ਮਨੀ ਸਿੰਘ ਕੀ ਆਹਿ।
> ਲਿਖੇ ਲਿਖਾਏ ਪੋਥੀਆਂ ਮਨ ਮਹਿ ਬਹੁ ਉਤਸਾਹਿ॥੪੦॥
> ਕਬਿੱਤ। ਸੇਵਾ ਸੀ ਕਰੰਤ ਤੇ ਰਹੰਤ ਗੁਰਾਂ ਪਾਸ ਸਦਾ,
> ਲਿਖ ਲਿਖ ਬਾਣੀ ਕਰੇ ਪੋਥੀਆਂ ਤਿਆਰ ਇਹ।
> ਪੜ੍ਹਦਾ ਪੜ੍ਹਾਂਦਾ ਤੇ ਜਤਾਂਦਾ ਨਹੀਂ ਆਪ ਤਾਂਈਂ,
> ਮਨ ਨੀਵਾਂ ਮੱਤ ਉਚੀ ਇਹੋ ਦਿਲ ਧਾਰ ਇਹ।
> ਹਠੀ ਤਪੀ ਪੂਰਾ ਸਿੱਖੀ ਸਿਦਕ ਦਾ ਪੁਤਲਾ ਸੀ,
> ਸਾਖੀਆਂ ਸਿਦਕ ਦੀਆਂ ਕਰਦਾ ਉਚਾਰ ਇਹ।
> ਸੇਵਾ ਹਰੀ ਇਵੇਂ ਕਿਵੇਂ ਬੀਤ ਗਏ ਬਰਖ ਕਈ,
> ਜੁੱਧ ਦੇ ਕਰਨ ਵਿਚ ਵੱਡਾ ਹੁਸ਼ਿਆਰ ਇਹ॥੪੧॥

ਭਾਈ ਮਨੀ ਰਾਮ ਇਸ ਸਮੇਂ ਗੁਰੂ ਸਾਹਿਬ ਦਾ ਨਿਕਟਵਰਤੀ ਬਣ ਚੁੱਕਾ ਪ੍ਰਤੀਤ ਹੁੰਦਾ ਹੈ, ਕਿਉਂਕਿ ਗੁਰੂ ਸਾਹਿਬ ਜਦੋਂ ਪਾਉਂਟੇ ਗਏ ਤਾਂ ਭਾਈ ਮਨੀ ਰਾਮ ਨੂੰ ਭੀ ਨਾਲ ਲੈ ਗਏ। ਉਥੇ ਗੁਰੂ ਸਾਹਿਬ ਕਵੀ ਦਰਬਾਰ ਲਾਉਂਦੇ ਹੁੰਦੇ ਸਨ। ***ਸ਼ਹੀਦ ਬਿਲਾਸ ਭਾਈ ਮਨੀ ਸਿੰਘ*** ਅਨੁਸਾਰ ਭਾਈ ਮਨੀ ਰਾਮ ਭੀ 52 ਕਵੀਆਂ ਵਿਚ ਸ਼ਾਮਲ ਸੀ :

> ਬਾਵਨ ਕਵੀ ਗੁਰੂ ਢਿਗ ਰਹੈ।
> ਮਨੀਆ ਉਨ ਮਹਿ ਗੁਨੀਆ ਅਹੈ॥੪੭॥..

ਗਿ: ਗਿਆਨ ਸਿੰਘ ਜੀ ਭਾਈ ਮਨੀ ਸਿੰਘ ਦੇ ਕਵੀ ਹੋਣ ਦੀ ਪ੍ਰੋੜ੍ਹਤਾ ਕਰਦੇ ਹਨ, ਪਰ ਸਾਨੂੰ ਅਜੇ ਤਕ ਭਾਈ ਮਨੀ ਸਿੰਘ ਦੀ ਕਵਿਤਾ ਦਾ ਕੋਈ ਨਮੂਨਾ ਨਹੀਂ ਮਿਲਿਆ। ਭਾਦਰੋਂ ਸੁਦੀ ਅੱਠ ਸੰਮਤ 1744 ਬਿ: (1687 ਈ:) ਨੂੰ ਨਗਰ ਖੁਰਵਧੀ (ਨਵਾਂ ਨਾਂ ਦੇਹਰਾਦੂਨ) ਵਿਚ ਬਾਬਾ ਰਾਮ ਰਾਇ ਦੀ ਮ੍ਰਿਤੂ ਹੋ ਗਈ ਤੇ ਉਨ੍ਹਾਂ ਦੀ ਸੁਪਤਨੀ ਪੰਜਾਬ ਕੌਰ ਵੱਲੋਂ ਗੁਰੂ ਸਾਹਿਬ ਨੂੰ ਸਤਾਰ੍ਹਵੀਂ ਦੇ ਮੌਕੇ ਉੱਤੇ ਪਹੁੰਚਣ ਦਾ ਪੱਤਰ ਮਿਲਿਆ। ਗੁਰੂ ਸਾਹਿਬ ਭਾਈ ਮਨੀ ਰਾਮ ਨੂੰ ਭੀ ਨਾਲ ਲੈ ਕੇ ਗਏ। ਅਗਲੇ ਸਾਲ ਬਾਬਾ ਰਾਮ ਰਾਇ ਦੀ ਬਰਸੀ ਉੱਤੇ ਗੁਰੂ ਸਾਹਿਬ ਨੂੰ ਫੇਰ ਸੱਦਾ ਆਇਆ ਤਾਂ ਉਨ੍ਹਾਂ ਨੇ ਭਾਈ ਮਨੀ ਰਾਮ ਤੇ ਉਸ ਵਰਗੇ 49 ਹੋਰ ਜੋਧੇ ਖੁਰਵਧੀ ਭੇਜੇ। ਉਥੇ ਰਾਮ ਰਾਈਆਂ ਦੇ ਇਕ ਸਾਧੂ ਗੁਰਬਖ਼ਸ਼ ਨੇ ਗੁਰੂ ਸਾਹਿਬ ਦੀ ਸ਼ਾਨ ਵਿਚ ਕੁਝ ਕਬੋਲ ਬੋਲੇ, ਤਾਂ ਭਾਈ ਮਨੀ ਰਾਮ ਪਾਸੋਂ ਰਿਹਾ ਨਾ ਗਿਆ, ਉਸ ਨੇ ਗੁਰਬਖ਼ਸ਼ ਨੂੰ ਤਖ਼ਤਪੋਸ਼ ਤੋਂ ਚੁੱਕ ਕੇ ਥੱਲੇ ਦੇ ਮਾਰਿਆ।

ਖੁਰਵਧੀ ਤੋਂ ਮੁੜਿਆਂ ਗਿਣਤੀ ਦੇ ਦਿਨ ਹੀ ਲੰਘੇ ਸਨ ਕਿ ਭੰਗਾਣੀ ਦਾ ਜੁੱਧ ਆ ਪਿਆ, ਜਿਸ ਵਿਚ ਭਾਈ ਮਨੀ ਰਾਮ ਜਾਨ ਹੂਲ ਕੇ ਲੜਿਆ। ਪਾਉਂਟੇ ਤੋਂ ਵਾਪਸ ਅਨੰਦਪੁਰ ਆ ਕੇ ਅਜੇ ਦੋ ਸਾਲ ਆਰਾਮ ਦੇ ਲੰਘੇ ਸਨ ਕਿ ਨਦੌਣ ਦੀ ਲੜਾਈ ਆ ਪਈ। ਗੁਰੂ ਸਾਹਿਬ ਜਿਹੜੇ ਚੋਣਵੇਂ ਜੋਧਿਆਂ ਨੂੰ ਆਪਣੇ ਨਾਲ ਲੈ ਗਏ, ਉਨ੍ਹਾਂ ਵਿਚ ਭਾਈ ਮਨੀ ਰਾਮ ਭੀ ਸ਼ਾਮਲ ਸੀ। 'ਭੱਟ ਵਹੀ ਕਰ ਸਿੰਧੂ' ਵਿਚ ਦੇਸੂ ਭੱਟ ਦਾ ਸੰਮਤ 1750 ਬਿ: (1693 ਈ:) ਵਿਚ ਵਧਾਈ ਸਮੇਂ ਕਿਹਾ ਦੋਹਾ ਇਸ ਦੀ ਸਾਖ ਭਰਦਾ ਹੈ। ਇਸ ਦੀਆਂ ਕੁਝ ਤੁਕਾਂ ਇਉਂ ਹਨ :

ਸਿਮਰ ਭੱਟ ਤਉ ਸਤਿਗੁਰ ਅਪਨਾ।
ਤਉ ਗਿਆਨ ਬਤਾਬੈ ਸਚਾ।
ਤਉ ਦੇਖਾ ਪੰਵਰ ਬੀਝੈ ਕਾ ਅਧਰਾਕਨ,
ਤਉ ਦੇਖਾ ਰਜਪੂਤੀ ਕਾ ਨੱਕਾ।
ਦਿਲੀ ਲਗ ਧਾਂਕ ਸੁਨੀ ਤੇਰੀ ਬੱਲੂ,
ਤਉ ਜਾਨੇ ਸ਼ਾਹ ਚੁਗੱਤਾ।
ਸਪੂਤ ਪੋਤਾ ਤਉ ਗਾਉਂ ਮਨੀ ਰਾਮ,
ਰੋਸ਼ਨ ਬੰਸ ਜਲੇ ਕਾ ਕਿਤਾ।
ਪੈਲ੍ਹਾਂ ਹੇਠ 'ਭੰਗਾਣੀ' ਮਾਰੀ,
ਰਾਨਾ ਘਾਲ ਕੀਆ ਰਨ ਜਿੱਤਾ।
ਸਾਕਾ ਕੀਆ 'ਨਦਾਬਨ' ਤੇ ਨੇ,
ਘਾਲਿਆ ਰਾਨਾ ਬੀਚ ਪਰਬੱਤਾ।
ਘੋੜੇ ਬੀਸ ਪਚਾਸ ਗਿਨਤੀ ਕੇ ਆਏ,
ਪੈਦਲ ਆਏ ਬਹੁ ਰਜਪੂਤਾ।
ਧਨ ਧਨ ਮਾਤਾ ਮਧਰੀ ਬਾਈ,
ਤਉ ਜਾਇਆ ਮਨੀ ਰਾਮ ਪੂਤ ਸਪੂਤਾ।

ਆਪਣੇ ਸਰੀਰ ਤੇ ਦਿਮਾਗ਼ ਦੇ ਅਨੇਕ ਗੁਣਾਂ ਕਰ ਕੇ ਭਾਈ ਮਨੀ ਰਾਮ ਗੁਰੂ ਸਾਹਿਬ ਦੇ ਮਨ ਵਿਚ ਆਪਣੇ ਲਈ ਅਜਿਹਾ ਖ਼ਾਸ ਥਾਂ ਬਣਾਉਣ ਵਿਚ ਸਫਲ ਹੋ ਗਿਆ ਕਿ ਸੰਮਤ 1748 ਬਿ: (1691 ਈ:) ਦੀ ਵੈਸਾਖੀ ਨੂੰ ਸਤਿਗੁਰਾਂ ਨੇ ਉਸ

ਨੂੰ ਆਪਣਾ ਦੀਵਾਨ ਸਥਾਪਿਤ ਕਰਨ ਦਾ ਐਲਾਨ ਕਰ ਦਿੱਤਾ। ਇਸ ਵੇਲੇ ਮਨੀ ਰਾਮ ਦੀ ਉਮਰ 47 ਵਰ੍ਹੇ ਦੀ ਸੀ। ਇਸ ਨਿਯੁਕਤੀ ਦਾ ***ਸ਼ਹੀਦ ਬਿਲਾਸ ਭਾਈ ਮਨੀ ਸਿੰਘ*** ਤੋਂ ਪਤਾ ਲੱਗਦਾ ਹੈ :

> ਮਨੀਏ ਤੇ ਗੁਰ ਕਿਰਪਾ ਹੋਈ।
> ਸਿਦਕੀ ਸਿਖ ਇਸ ਸਮ ਨਹਿ ਕੋਈ।
> ਦਿਵਸ ਵਸੋਆ ਸੰਗਤ ਬੀਚ।
> ਗੁਰ ਦੀਵਾਨ ਮਨੀਏ ਕੂੰ ਕੀਚ...॥੬੫॥

ਇਸ ਦੀ ਪੁਸ਼ਟੀ ਹਰਿਦੁਆਰ ਦੇ ਪੰਡਤ ਖੇਮ ਚੰਦ ਦੀ ਵਹੀ ਤੋਂ ਹੋਈ ਹੈ, ਜਿਸ ਵਿਚ ਭਾਈ ਮਨੀ ਰਾਮ ਦਾ ਗੁਰੂ ਸਾਹਿਬ ਨਾਲ ਹਰਿਦੁਆਰ ਪਹੁੰਚਣ ਦਾ ਜ਼ਿਕਰ ਮੌਜੂਦ ਹੈ :

> ਲਿਖਤੇ ਮਨੀ ਰਾਮ ਬੇਟਾ ਨਾਇਕ ਮਾਈ ਦਾਸ ਕਾ, ਪੋਤਾ ਬੱਲੂ ਕਾ ਪੜੋਤਾ ਮੂਲੇ ਕਾ, ਜਤੀਆਂ ਪੁਆਰ ਬੰਸ ਬੀਝੇ ਕਾ ਬੰਝ ਰਉਤ ਜਲਹਾਨਾ ਬਾਸੀ ਅਲੀਪੁਰ ਪਰਗਨਾ ਮੁਲਤਾਨ ਮਿਤੀ ੨ ਚੇਤ ਸੰਬਤ ੧੭੫੧ (੧੬੬੪ ਈ:) ਕੋ ਗੁਰੂ ਗੋਬਿੰਦ ਰਾਇ ਕੇ ਸਾਥ ਦੀਵਾਨ ਹੋ ਕਰ ਗੰਗਾ ਜੀ ਆਏ ਸੁਖ ਦੇ ਇਸਨਾਨ।

ਸੰਮਤ 1756 ਬਿ: (1699 ਈ:) ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਪ੍ਰਚਾਰ ਦੀ ਰਸਮ ਪਹਿਲੀ ਵਾਰੀ ਅਦਾ ਕੀਤੀ। ਭਾਈ ਮਨੀ ਰਾਮ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ ਤੇ ਇਸ ਦਾ ਨਾਮ ਮਨੀ ਸਿੰਘ ਹੋਇਆ। ਇਨ੍ਹਾਂ ਦਿਨਾਂ ਵਿਚ ਭਾਈ ਮਨੀ ਸਿੰਘ ਅਨੰਦਪੁਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਦੀ ਸੇਵਾ ਭੁਗਤਾਉਂਦੇ ਹੁੰਦੇ ਸਨ। ***ਸ਼ਹੀਦ ਬਿਲਾਸ ਭਾਈ ਮਨੀ ਸਿੰਘ*** ਵਿਚ ਇਸ ਦਾ ਜ਼ਿਕਰ ਇਉਂ ਆਇਆ ਹੈ :

> ਕਥਾ ਰੋਜ਼ ਗੁਰ ਗ੍ਰੰਥ ਕੀ ਸੰਗਤ ਤਾਂਈ ਸੁਨਾਇ।
> ਅਨੰਦਪੁਰੇ ਇਮ ਸਮਾ ਕੁਛ, ਬੀਤ ਗਯੋ ਥੀ ਆਇ॥੭੯॥

ਆਪਣੀ ਸ਼ਸਤਰ ਕੁਸ਼ਲਤਾ ਕਰ ਕੇ ਭਾਈ ਮਨੀ ਸਿੰਘ ਸਮਕਾਲੀਆਂ ਵਿਚ ਇਕ ਪ੍ਰਮੁੱਖ ਜੋਧਾ ਮੰਨਿਆ ਜਾਂਦਾ ਸੀ। ਉਸ ਨੂੰ ਗੁਰੂ ਸਾਹਿਬ ਦਾ ਦੀਵਾਨ ਹੋਣ ਦੀ ਹੈਸੀਅਤ ਵਿਚ ਅਨੇਕ ਮਾਲੀ, ਸਿਆਸੀ ਤੇ ਪ੍ਰਬੰਧਕ ਮਸਲਿਆਂ ਵੱਲ ਧਿਆਨ ਦੇਣਾ ਪੈਂਦਾ ਸੀ। ਫਿਰ ਭੀ ਭਾਈ ਸਾਹਿਬ ਇਤਨਾ ਸਮਾਂ ਕੱਢ ਲੈਂਦੇ ਸਨ ਕਿ ਉਹ ਗੁਰੂ ਗ੍ਰੰਥ ਸਾਹਿਬ ਦੇ ਅਰਥਾਂ ਦੇ ਗਿਆਨੀ ਬਣ ਜਾਣ। ਕੀ ਇਸ ਤੋਂ ਭਾਈ ਸਾਹਿਬ ਦੀ ਸ਼ਖ਼ਸੀਅਤ ਦੇ ਅਨੇਕ ਪੱਖੀ ਦਰਸ਼ਨ ਨਹੀਂ ਹੁੰਦੇ ?

ਗੁਰੂ ਗ੍ਰੰਥ ਸਾਹਿਬ ਦੀ ਕਥਾ ਨੂੰ ਭਾਈ ਸਾਹਿਬ ਨੇ ਇਕ ਬਾਕਾਇਦਾ ਹੁਨਰ ਬਣਾਇਆ ਪ੍ਰਤੀਤ ਹੁੰਦਾ ਹੈ। ਇਹ ਤਰੀਕਾ ਇਤਨਾ ਸਫਲ ਹੋਇਆ ਕਿ ਭਾਈ ਮਨੀ ਸਿੰਘ ਦੇ ਨਾਂ 'ਤੇ ਗੁਰੂ ਗ੍ਰੰਥ ਸਾਹਿਬ ਦੀ ਕਥਾ ਦੀ ਇਕ ਸੰਪ੍ਰਦਾਇ ਪ੍ਰਚਲਿਤ ਹੋਈ, ਜਿਸ ਨੂੰ 'ਗਯਾਨੀ' ਸੰਪ੍ਰਦਾਇ ਕਿਹਾ ਜਾਂਦਾ ਹੈ। ਨਿਰਮਲੇ ਵਿਦਵਾਨ ਭਾਈ ਮਨੀ ਸਿੰਘ ਨੂੰ ਪਹਿਲਾ ਮੁਖੀ ਤੇ ਪ੍ਰਮਾਣਿਕ ਕਲਾਕਾਰ ਮੰਨਦੇ ਹਨ। ਸਿੱਖਾਂ ਦੇ ਅਨੇਕਾਂ ਵਿਦਵਾਨਾਂ ਦੀਆਂ ਪ੍ਰਣਾਲੀਆਂ ਭਾਈ ਮਨੀ ਸਿੰਘ ਰਾਹੀਂ ਗੁਰੂ ਗੋਬਿੰਦ ਸਿੰਘ ਜੀ ਤਕ ਪਹੁੰਚਦੀਆਂ ਹਨ। ਭਾਈ ਸਾਹਿਬ ਨੂੰ ਇਸੇ ਵਿਦਵਤਾ ਤੇ ਗਿਆਨ ਦਾ ਸਦਕਾ ਗੁਰੂ ਸਾਹਿਬ ਨੇ ਪ੍ਰਿਥੀ ਚੰਦ ਜੀ ਦੇ ਪੋਤ੍ਰੇ ਹਰਿ ਜੀ ਦੇ ਚਲਾਣੇ ਉਪਰੰਤ ਅੰਮ੍ਰਿਤਸਰੀ

ਸਿੱਖਾਂ ਦੀ ਬੇਨਤੀ ਉੱਤੇ ਸ੍ਰੀ ਹਰਿਮੰਦਰ ਸਾਹਿਬ ਦਾ ਗ੍ਰੰਥੀ ਤੇ ਸ੍ਰੀ ਅਕਾਲ ਬੁੰਗੇ ਦਾ ਜਥੇਦਾਰ ਨਿਯੁਕਤ ਕਰ ਕੇ ਭਾਈ ਭੂਪਤ ਸਿੰਘ ਆਦਿ ਪੰਜ ਸਿੱਖਾਂ ਸਮੇਤ ਸੰਮਤ 1756 ਬਿ: (1699 ਈ:) ਦੀ ਵੈਸਾਖ ਤੋਂ ਉਪਰੰਤ ਸ੍ਰੀ ਅੰਮ੍ਰਿਤਸਰ ਭੇਜ ਦਿੱਤਾ।[5]

ਸੰਮਤ 1757 ਬਿ: (1700 ਈ:) ਵਿਚ ਰਾਜਾ ਕੇਸਰੀ ਚੰਦ ਜਸਵਾਰੀਏ ਨੇ ਜਦੋਂ ਇਕ ਮਸਤ ਹਾਥੀ ਨਾਲ ਅਨੰਦਪੁਰ ਤੋਂ ਚੜ੍ਹਾਈ ਕੀਤੀ ਤਾਂ ਭਾਈ ਮਨੀ ਸਿੰਘ ਆਪਣੇ ਪੁੱਤਰਾਂ ਸਮੇਤ ਗੁਰੂ ਸਾਹਿਬ ਵੱਲੋਂ ਹੋ ਕੇ ਲੜਿਆ। ਉਸ ਦੇ ਇਕ ਪੁੱਤਰ ਬਚਿੱਤ੍ਰ ਸਿੰਘ ਨੇ ਜਿਸ ਤਰ੍ਹਾਂ ਹਾਥੀ ਦਾ ਮੁਕਾਬਲਾ ਕੀਤਾ ਤੇ ਉਸ ਨੂੰ ਪਸਪਾ ਹੋਣ 'ਤੇ ਮਜਬੂਰ ਕੀਤਾ, ਤੇ ਇਕ ਹੋਰ[6] ਪੁੱਤਰ ਉਦੇ ਸਿੰਘ ਨੇ ਜਿਸ ਤਰ੍ਹਾਂ ਅਜਮੇਰ ਚੰਦ ਕਹਿਲੂਰ-ਪਤੀ ਦੇ ਮਾਮੇ ਕੇਸਰ ਚੰਦ ਦਾ ਸਿਰ ਵੱਢਿਆ, ਇਕ ਪ੍ਰਸਿੱਧ ਕਹਾਣੀ ਹੈ।[7]

ਇਸ ਤੋਂ ਮਾਲੂਮ ਹੁੰਦਾ ਹੈ ਕਿ ਭਾਈ ਮਨੀ ਸਿੰਘ ਤੇ ਉਸ ਦੇ ਪੁੱਤਰਾਂ ਦੀ ਕਾਰਗੁਜ਼ਾਰੀ ਤੋਂ ਗੁਰੂ ਸਾਹਿਬ ਨੂੰ ਅਪਾਰ ਤਸੱਲੀ ਤੇ ਖ਼ੁਸ਼ੀ ਸੀ ਤੇ ਇਸ ਦੀ ਸਨਦ ਵਜੋਂ ਗੁਰੂ ਜੀ ਨੇ ਸੰਮਤ 1760 ਬਿ: (1703 ਈ:) ਵਿਚ ਇਕ ਉਚੇਚਾ ਹੁਕਮਨਾਮਾ ਬਖ਼ਸ਼ ਕੇ ਉਨ੍ਹਾਂ ਨੂੰ ਨਿਵਾਜਿਆ। ਇਹ ਹੁਕਮਨਾਮਾ, ਜਿਸ ਦਾ ਜ਼ਿਕਰ *ਸ਼ਹੀਦ ਬਿਲਾਸ* ਵਿਚ ਮੌਜੂਦ ਹੈ, ਦਾਸ ਦੇ ਪਾਸ ਸੁਰੱਖਿਅਤ ਹੈ। ਇਸ ਦੀ ਨਕਲ ਹੇਠਾਂ ਦਰਜ ਹੈ :

ੴ ਸਤਿਗੁਰ ਪ੍ਰਸਾਦਿ॥

> ਸ੍ਰੀ ਸਤਿਗੁਰੂ ਜੀ ਕੀ ਆਗਯਾ ਹੈ। ਭਾਈ ਬਚਿਤ੍ਰ ਸਿੰਘ ਜੀ। ਭਾਈ ਉਦੇ ਸਿੰਘ ਜੀ। ਭਾਈ ਅਨਿਕ ਸਿੰਘ। ਭਾਈ ਅਜਬ ਸਿੰਘ ਜੀ। ਭਾਈ ਅਜਾਇਬ ਸਿੰਘ ਜੀ। ਇਹ ਇਕ ਮਾਈ ਦਾਸੁ ਵੌਇ ਮਨੀ ਸਿੰਘ ਨੂੰ ਵਾਹਗੁਰੂ ਸਰਮ ਰਖੇਗਾ। ਤੁਸੀ ਮੇਰੇ ਪੁਤ੍ਰ ਫਰਜੰਦਹ ਖਾਨੇਜਾਦ ਹੋ। ਤੁਸਾ ਉਪਰ ਮੇਰੀ ਖੁਸੀ ਹੈ। ਸਭ ਵਰਤਾਰੇ ਕੇ ਤੁਸੀ ਮਹਿਰਮ ਹੋ। ਹੋਕ ਕੌਡੀ ਦਮੜੀ ਪੈਸਾ ਧੇਲਾ ਰੁਪੈਯਾ ਰਛਿਆ ਦਾ। ਜੋ ਅਸਾਨੂੰ ਦੇਹਿਗਾ। ਏਹਿ ਮੇਰੇ ਪੁਤ੍ਰ ਫਰਜੰਦ ਹੈਨਿ। ਸਿਖਾ ਪੁਤਰਾਂ ਦਾ ਵਾਦਾ ਵਲਾ ਹੈ। ਜੋ ਲੋਚ ਕੇ ਸੇਵਾ ਕਰੋਗੇ। ਤੁਸਾਡੇ ਸੇਵਾ ਦਰਗਹਿ ਥਾਇ ਪਵੇਗੀ। ਤੁਸਾ ਉਪਰ ਵਾਹਿਗੁਰੂ ਰਛਿਆ ਕਰੇਗਾ।
>
> ਸੰਵਤ ੧੭੬੦ ਮਿਤੀ ਕਤਕ ੧

1763 ਬਿ: (1706 ਈ:) ਤਕ ਭਾਈ ਮਨੀ ਸਿੰਘ ਦੇ ਪੰਜ ਬੀਰ ਸਪੁੱਤਰ ਬਚਿੱਤ੍ਰ ਸਿੰਘ, ਉਦੇ ਸਿੰਘ, ਅਨਿਕ ਸਿੰਘ, ਅਜਬ ਸਿੰਘ, ਅਜਾਇਬ ਸਿੰਘ, ਗੁਰੂ ਸਾਹਿਬ ਦੇ ਲੇਖੇ ਲੱਗ ਚੁੱਕੇ ਸਨ। ਇਸੇ ਸੰਮਤ ਵਿਚ ਦੇਸਾ ਸਿੰਘ ਭੱਟ ਦੀ ਰਚੀ ਵਧਾਈ ਤੋਂ ਇਸ ਗੱਲ ਦਾ ਪਤਾ ਲੱਗਦਾ ਹੈ :

---

5. ਕਵੀ ਸੇਵਾ ਸਿੰਘ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, 1860 ਬਿ: (1803 ਈ:), ਸੰਸਕਰਣ 2007, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ; ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*, ਛਾਪ ਤੀਸਰੀ, ਸਫ਼ੇ 47-223.
6. ਭੱਟਾਂ ਦੀਆਂ ਵਹੀਆਂ ਦੇ ਅਨੁਸਾਰ ਭਾਈ ਮਨੀ ਸਿੰਘ ਦੇ ਕੁਲ 10 ਪੁੱਤਰ ਸਨ। ਚਿਤ੍ਰ ਸਿੰਘ, ਬਚਿੱਤ੍ਰ ਸਿੰਘ, ਉਦੇ ਸਿੰਘ, ਅਨਕ ਸਿੰਘ, ਅਜਬ ਸਿੰਘ, ਅਜਾਇਬ ਸਿੰਘ, ਗੁਰਬਖ਼ਸ਼ ਸਿੰਘ, ਭਗਵਾਨ ਸਿੰਘ, ਬਲਰਾਮ ਸਿੰਘ ਤੇ ਦੇਸਾ ਸਿੰਘ ਰਹਿਤਨਾਮੀਆ।
7. ਕਵਿ ਵੀਰ ਸਿੰਘ 'ਬੱਲ', *ਸਿੰਘ ਸਾਗਰ*, 1884 ਬਿ: (1827 ਈ:); ਕਵਿ ਸੰਤੋਖ ਸਿੰਘ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, ਰਿਤੁ 4, ਅੰਸੂ 24, 1843 ਈ:।

ਜਲਹਾਨੇ ਪੰਵਾਰ ਬਾਂਕੇ ਅਲੀਪੋਰ ਕੇ,
ਬੰਝਰਉਤੋਂ ਤਉਸੇ ਕੋਨ ਅਰੈ।
ਜਸਵਾਰੀ ਗਾਮ ਕਾ ਮਾਰਿਆ ਕੇਸਰੀ ਹਾਥੀ ਗੈਲ ਲਰੈ।
ਬਚਿਤ੍ਰ ਸਿੰਘ ਤੇਰੀ ਬਰਛੀ ਰੋਸ਼ਨ, ਤੇਰੀ ਸਾਂਗ ਝਰਮਲ ਕਰੈ।
ਤੇਰੇ ਨਾਮ ਥੀ ਰਿਪ ਥਰ ਥਰ ਕਾਂਪੈ,
ਤੇਰੀ ਪਰਬਤੀ ਹਲਕ ਪਰੈ।
ਧੰਨ ਮਾਤਾ ਤਉ ਸੀਤੋ ਬਾਈ,
ਤੇਰੇ ਪਾਂਚ ਸਪੂਤ ਰਨੈ ਲਰ ਮਰੈ,
ਬੀਰ ਮਨੀ ਸਿੰਘ ਜਸ ਤਉ ਕਾ ਗਾਉਂ,
ਤੇਰਾ ਨਾਮ ਚਉਂ ਕੁੰਟੀ ਮੁਖ ਧਰੈ।
ਧੰਨ ਧੰਨ ਦਿਆਲ ਦਾਸ ਜਸ ਤਉ ਕਾ,
ਖੰਡ ਬ੍ਰਹਮੰਡ ਮੂੰਡ ਸਬ ਉਚਰੈ।
ਚਾਰ ਬਰਨ ਖੱਟ ਦਰਸ਼ਨ ਸਾਰੇ,
ਰਟਤ ਨਾਮ ਨਿਸ ਬਾਸਰ ਘੱਰੈ।
ਜੱਸ ਜੋੜ 'ਦੇਸਾ ਸਿੰਘ' ਭੱਟ ਭਨਿਆ,
ਸਾਲ ਸਤ੍ਰਾਂ ਸੈ ਤ੍ਰੈਸਠੇ ਉਜਲ ਦਾਨ ਦੀਯੋ ਗਲ ਜੋਟ ਕਰੱਰੇ।
ਕੀ ਬਧਾਈ ਪੋਤੇ ਭਾਗੂ ਸਿੰਘ ਕੀ,
ਗੁਰੂ ਚੱਕ ਕੇ ਮਲਹਾਨ ਜੇਠ ਠਕਾਨਾ ਚੌਥ ਭਟ ਕਾ ਮੰਡ ਭਰੈ।੨।

ਇਹ ਉਹੀ ਸਾਲ ਹੈ, ਜਦੋਂ ਗੁਰੂ ਸਾਹਿਬ ਲੱਖੀ ਜੰਗਲ ਦੇ ਪ੍ਰਗਣੇ ਨਗਰ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਕੁਝ ਸਮਾਂ ਠਹਿਰੇ ਸਨ। ਇਥੋਂ ਦੱਖਣ ਜਾਣ ਤੋਂ ਦਸ ਦਿਨ ਪਹਿਲੇ ਹੁਕਮਨਾਮੇ ਜਾਰੀ ਕਰ ਕੇ ਆਪਣੇ ਸਿੱਖਾਂ ਨੂੰ ਬੁਲਾਇਆ। ਉਨ੍ਹਾਂ ਸਿੱਖਾਂ ਵਿੱਚੋਂ ਇਕ ਭਾਈ ਮਨੀ ਸਿੰਘ ਜੀ ਸਨ, ਜੋ ਅੰਮ੍ਰਿਤਸਰ ਤੋਂ ਆਏ। ਜਿਵੇਂ ਕਿ 'ਸਾਖੀ ਦਉਰੇ ਕੀ'[8] ਤੋਂ ਪਤਾ ਲੱਗਦਾ ਹੈ। ਸਾਬੋ ਕੀ ਤਲਵੰਡੀ ਤੋਂ ਭਾਈ ਸਾਹਿਬ ਰਾਜਸਥਾਨ ਦੇ ਇਕ ਪਿੰਡ ਬਘੌਰ ਤਕ ਗੁਰੂ ਸਾਹਿਬ ਦੇ ਹਮ ਰਕਾਬ ਰਹੇ, ਉਥੋਂ ਅੰਮ੍ਰਿਤਸਰ ਵਾਪਸ ਪਹੁੰਚਣ ਦਾ ਹੁਕਮ ਹੋਇਆ।[9]

ਗੁਰੂ ਸਾਹਿਬ ਦੇ ਦੱਖਣ ਦੇਸ ਵੱਲ ਚਲੇ ਜਾਣ ਉਪਰੰਤ ਸਿੱਖਾਂ ਵਿਚ ਕੁਝ ਉਦਾਸੀ ਛਾ ਗਈ। ਭਾਈ ਸਾਹਿਬ ਨੇ ਸਿੱਖਾਂ ਵਿਚ ਸ਼ਰਧਾ ਭਾਵ ਕਾਇਮ ਰੱਖਣ ਤੇ ਉਨ੍ਹਾਂ ਦੀ ਉਦਾਸੀ ਦੂਰ ਕਰਨ ਦਾ ਢੰਗ ਬਾਬਾਣੀਆਂ-ਕਹਾਣੀਆਂ ਪਾਉਣ ਦਾ ਸੋਚਿਆ। ***ਸ਼ਹੀਦ ਬਿਲਾਸ ਭਾਈ ਮਨੀ ਸਿੰਘ*** ਵਿਚ ਲਿਖਿਆ ਹੈ :

ਦਖਨ ਦਿਸ ਸਤਿਗੁਰ ਗਏ ਸੰਗਤ ਭਈ ਉਦਾਸ।
ਧੀਰਜ ਦੇਵੈ ਮਨੀ ਸਿੰਘ ਰਚ ਸਾਖੀਆਂ ਖਾਸ॥੯੯॥

ਗੁਰੂ ਸਾਹਿਬ ਦੀ ਮ੍ਰਿਤੂ ਅਚਾਨਕ 6 ਕੱਤਕ ਸੁਦੀ ਪੰਚਮੀ ਸੰਮਤ 1765 ਬਿ: (7 ਅਕਤੂਬਰ, 1708 ਈ:) ਨੂੰ ਹੋ ਜਾਣ ਨਾਲ ਸਿੱਖਾਂ ਦੀ ਲਾਹੌਰ ਨੂੰ ਸੋਕੇ ਦਾ ਖ਼ਤਰਾ ਸੀ। ਭਾਈ ਮਨੀ ਸਿੰਘ ਨੇ ਸਮੇਂ ਦੀ ਨਜ਼ਾਕਤ ਪਛਾਣਦੇ ਹੋਏ ਸੰਮਤ 1766 ਬਿ:

8. ਇਹ ਸਾਧੂ ਦਿਆਲ ਦਾਸ ਉਦਾਸੀ ਕ੍ਰਿਤ ਤੇ ਇਸ ਦੇ ਰਚਨ ਦਾ ਸਮਾਂ 1799 ਬਿ: ਦੇ ਉਪਰੰਤ ਸਹੀ ਹੁੰਦਾ ਹੈ। ਇਸ ਨੂੰ *ਖ਼ਾਲਸਾ ਸਮਾਚਾਰ* ਵਾਲਿਆਂ ਸੰਨ 1950 ਵਿਚ ਛਾਪ ਕੇ ਇਸ ਦਾ ਨਾਮ *ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ* ਰੱਖਿਆ ਹੈ।
9. ਕਵੀ ਸੇਵਾ ਸਿੰਘ, *ਉਕਤ ਰਚਨਾ*।

(29 ਮਾਰਚ, 1709 ਈ:) ਦੀ ਵੈਸਾਖੀ ਸ੍ਰੀ ਅੰਮ੍ਰਿਤਸਰ ਵਿਚ ਮਨਾਉਣ ਲਈ ਦੂਰ ਦੂਰ ਪੱਤਰ ਘੱਲ ਦਿੱਤੇ। ਇਹ ਢੰਗ ਜਥੇਬੰਦੀ ਨੂੰ ਮਜ਼ਬੂਤ ਕਰਨ ਦੇ ਖ਼ਿਆਲ ਨਾਲ ਅਪਣਾਇਆ ਪ੍ਰਤੀਤ ਹੁੰਦਾ ਹੈ। ਵੈਸਾਖੀ ਦੇ ਸਮੇਂ ਉੱਤੇ ਅੰਮ੍ਰਿਤਸਰ ਦੇ ਇਕ ਮਹਾਜਨ ਚੂਹੜ ਮਲ ਦੇ ਪੁੱਤਰ ਰਾਮੂ ਮਲ ਨਾਲ ਸਿੱਖਾਂ ਦੀ ਇਕ ਟੋਲੀ ਦਾ ਝਗੜਾ ਵਧਦਿਆਂ ਵਧਦਿਆਂ ਕੁਝ ਗੰਭੀਰ ਸੂਰਤ ਅਖ਼ਤਿਆਰ ਕਰ ਗਿਆ ਤੇ ਜ਼ੋਰ ਲਾਉਣ ਦੇ ਬਾਵਜੂਦ ਇਹ ਧਨਾਢ ਸੁਲਹ-ਸਫ਼ਾਈ ਲਈ ਤਿਆਰ ਨਾ ਹੋਇਆ। ਉਹ ਪੱਟੀ ਤੋਂ ਆਪਣੇ ਸੰਬੰਧੀ ਹਰਿ ਸਹਾਇ ਨੂੰ ਚਾੜ੍ਹ ਲਿਆਇਆ। ਇਹ ਹਰਿ ਸਹਾਇ ਪੱਟੀ ਦਾ ਹਾਕਮ ਦੱਸਿਆ ਜਾਂਦਾ ਹੈ। ਲੜਾਈ ਵਿਚ ਹਰਿ ਸਹਾਇ ਮਾਰਿਆ ਗਿਆ। ਇਸ ਝੜਪ ਵਿਚ ਭਾਈ ਮਨੀ ਸਿੰਘ ਸ਼ਾਮਲ ਸੀ। ਚੂਹੜ ਮਲ ਇਹ ਹੇਠੀ ਸਹਾਰ ਨਾ ਸਕਿਆ ਤੇ ਦਾਦ ਫ਼ਰਿਆਦ ਲੈ ਕੇ ਲਾਹੌਰ ਦੇ ਨਾਜ਼ਮ ਅਸਲਮ ਖ਼ਾਂ ਨੂੰ ਜਾ ਉਕਸਾਇਆ। ਅਸਲਮ ਖ਼ਾਂ ਨੇ ਇਹ ਚੌਧਰੀ ਦੇਵੇ ਨੂੰ ਮੁਲਖਈਏ ਤੇ ਕੁਝ ਫ਼ੌਜਾਂ ਨਾਲ ਚੂਹੜ ਮਲ ਦੀ ਸਹਾਇਤਾ ਲਈ ਅੰਮ੍ਰਿਤਸਰ ਭੇਜ ਦਿੱਤਾ। ਇਸ ਲੜਾਈ ਵਿਚ ਸਿੱਖਾਂ ਦੀ ਕਮਾਨ ਭਾਈ ਮਨੀ ਸਿੰਘ ਦੇ ਹੱਥ ਵਿਚ ਸੀ। ਇਸ ਲਈ ਸਿੱਖਾਂ ਨੇ ਮੁਲਖਈਆ ਨਸਾ ਦਿੱਤਾ। ਲੋਕਾਂ ਵਿਚ ਇਸ ਲੜਾਈ ਦੀ ਜਿੱਤ ਦਾ ਪ੍ਰਭਾਵ ਕੁਝ ਇਸ ਤਰ੍ਹਾਂ ਦਾ ਪਿਆ, ਜਿਵੇਂ ਸਿੱਖਾਂ ਨੇ ਮੁਗ਼ਲੀਆ ਹਕੂਮਤ ਦੇ ਲਾਹੌਰੀ ਨਾਜ਼ਮ ਨੂੰ ਹਾਰ ਦਿੱਤੀ ਹੁੰਦੀ ਹੈ। ਸਿੱਖਾਂ ਦੇ ਹੌਸਲੇ ਵੱਧ ਗਏ ਤੇ ਉਨ੍ਹਾਂ ਦੋਜ਼ਖ਼ੀਆਂ ਦੇ ਛੱਕੇ ਛੁੱਟ ਗਏ। ਭਾਈ ਮਨੀ ਸਿੰਘ ਨੇ ਝਟਪਟ ਇਸ ਜਿੱਤ ਦਾ ਪੂਰਾ ਲਾਭ ਉਠਾਉਣ ਦਾ ਫ਼ੈਸਲਾ ਕਰ ਲਿਆ ਤੇ ਸਿੱਖਾਂ ਨੂੰ ਮੁਗ਼ਲ ਹਕੂਮਤ ਦਾ ਵਾਰਿਸ ਬਣਨ ਵਾਲੀ ਰਾਜਸੀ ਸ਼ਕਤੀ ਦੇ ਰੂਪ ਵਿਚ ਢਾਲ ਦੇਣ ਦਾ ਮਹਾਨ ਫ਼ੈਸਲਾ ਕਰ ਲਿਆ।

ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦੇਹਾਂਤ ਤਕ ਨਾ ਕਦੀ ਸਿੱਖਾਂ ਨੇ ਸਰਕਾਰ ਨੂੰ ਟੈਕਸ ਦੇਣੇ ਬੰਦ ਕੀਤੇ ਸਨ ਤੇ ਨਾ ਕਦੀ ਕਿਸੇ ਥਾਂ ਉੱਤੇ ਇਸ ਖ਼ਿਆਲ ਨਾਲ ਕਬਜ਼ਾ ਕੀਤਾ ਸੀ ਕਿ ਮੁਗ਼ਲ ਹਕੂਮਤ ਦੇ ਮੁਕਾਬਲੇ ਉੱਤੇ ਕੋਈ ਹੋਰ ਹਕੂਮਤ ਕਾਇਮ ਕਰਨੀ ਹੈ। ਪਰ ਭਾਈ ਮਨੀ ਸਿੰਘ ਨੇ ਸਾਹਿਬਜ਼ਾਦਿਆਂ ਨਾਲ ਹੋਏ ਅਤਿਆਚਾਰ, ਗੁਰੂ ਸਾਹਿਬ ਉੱਤੇ ਕੀਤੇ ਮੁਹਲਕ ਵਾਰ ਅਤੇ ਆਮ ਜਨਤਾ ਦੀ ਦੁਰਦਸ਼ਾ ਦੇਖ ਕੇ ਇਹ ਫ਼ੈਸਲਾ ਕੀਤਾ ਕਿ ਸਿੱਖਾਂ ਨੂੰ ਰਾਜ ਤੋਂ ਘਬਰਾਉਣ ਦੀ ਲੋੜ ਨਹੀਂ, ਬਲਕਿ ਵਿਉਂਤ ਅਨੁਸਾਰ ਉਸ ਸਮੇਂ ਦੀ ਘੁਣ-ਖਾਧੀ ਹਕੂਮਤ ਨਾਲ ਜ਼ੋਰ ਅਜ਼ਮਾਈ ਕਰ ਕੇ ਉਸ ਪਾਸੋਂ ਰਾਜ ਸੱਤਾ ਖੋਹ ਲੈਣੀ ਚਾਹੀਦੀ ਹੈ। ਇਸ ਫ਼ੈਸਲੇ ਦਾ ਕਾਰਨ ਅਸਲਮ ਖ਼ਾਨ ਦੇ ਭੇਜੇ ਦਸਤਿਆਂ ਦੀ ਹਾਰ ਸੀ। ਇਸ ਤਰ੍ਹਾਂ ਭਾਈ ਮਨੀ ਸਿੰਘ ਦੀ ਜਿੱਤ ਪੰਜਾਬ ਵਿਚ ਮੁਗ਼ਲ ਰਾਜ ਦੀ ਅਧੋਗਤੀ ਦੇ ਇਤਿਹਾਸ ਵਿਚ ਇਕ ਅਹਿਮ ਪੜਾਅ ਸਮਝਣੀ ਚਾਹੀਦੀ ਹੈ। ਅਸਲਮ ਖ਼ਾਂ ਡਰ ਗਿਆ ਪ੍ਰਤੀਤ ਹੁੰਦਾ ਹੈ ਤੇ ਸਿੱਖਾਂ ਨੇ ਟੈਕਸਾਂ ਦੀ ਉਗਰਾਹੀ ਵਿਚ ਰੁਕਾਵਟਾਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ ਤੇ ਜਲੰਧਰ ਤਕ ਸਾਰੇ ਦੇਸ਼ ਉੱਤੇ ਛਾ ਗਏ।[10]

---

10. 'ਭੂਮਿਕਾ', ਕਵਿ ਦਰਸ਼ਨ, *ਵਾਰ ਅੰਮ੍ਰਿਤਸਰ ਕੀ*, ਸਫ਼ਾ 3 ਤੋਂ 14; ਰਤਨ ਸਿੰਘ ਭੰਗੂ, *ਉਕਤ ਰਚਨਾ*, ਸਫ਼ਾ 203.

ਇਸ ਵੇਲੇ ਤਕ ਪੰਜਾਬ ਵਿਚ ਬੰਦਾ ਸਿੰਘ ਬਹਾਦਰ ਦੀ ਝੁਲਾਈ ਹਨੇਰੀ[11] ਦਾ ਅਜੇ ਮੁੱਢ ਨਹੀਂ ਸੀ ਬੱਝਾ।

ਸ: ਹਰਨਾਮ ਸਿੰਘ ਬਲਭ ਦੀ ਪ੍ਰਕਾਸ਼ਿਤ ਕੀਤੀ *ਭਾਈ ਮਨੀ ਸਿੰਘ ਦੀ ਦਸਖ਼ਤੀ ਚਿੱਠੀ*, ਇਹ ਸਿੱਧ ਕਰਦੀ ਹੈ ਕਿ ਸੰਮਤ 1768 ਬਿ: (1711 ਈ:) ਦੇ ਲਗਭਗ ਜਦੋਂ ਸਿੱਖਾਂ ਉੱਤੇ ਪੂਰੇ ਜ਼ੋਰ ਨਾਲ ਅਤਿਆਚਾਰ ਸ਼ੁਰੂ ਹੋ ਚੁੱਕਾ ਸੀ, ਭਾਈ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਇਕੱਤਰ ਕਰਨ ਵੱਲ ਰੁਚਿਤ ਸਨ ਤੇ ਦਿੱਲੀ ਵਿਚ ਮਾਤਾ ਸੁੰਦਰੀ ਜੀ ਨਾਲ ਇਨ੍ਹਾਂ ਦਾ ਮੇਲ-ਜੋਲ ਕਾਇਮ ਸੀ। ਬੰਦਾ ਸਿੰਘ ਦੀ ਸ਼ਹੀਦੀ ਨਾਲ ਇਕ ਵਾਰੀ ਫੇਰ ਪੰਜਾਬ ਉੱਤੇ ਮੁਗ਼ਲੀਆ ਹਕੂਮਤ ਦਾ ਕਰੜਾ ਦਬਦਬਾ ਛਾ ਗਿਆ ਤੇ ਸਿੱਖ ਦੋ ਹਿੱਸਿਆਂ ਵਿਚ ਵੰਡੇ ਗਏ। ਇਕ ਧੜਾ ਬੰਦਈ ਅਖਵਾਉਂਦਾ ਸੀ, ਜਿਸ ਦਾ ਆਗੂ ਮਹੰਤ ਅਮਰ ਸਿੰਘ ਖੇਮਕਰਨੀਆ ਸੀ ਤੇ ਦੂਜੇ ਪਾਸੇ ਅਕਾਲ ਪੁਰਖੀਏ (ਤੱਤ ਖ਼ਾਲਸਾ), ਜਿਨ੍ਹਾਂ ਦਾ ਆਗੂ ਬਾਬਾ ਬਿਨੋਦ ਸਿੰਘ ਖਡੂਰ ਸਾਹਬੀਆ ਸੀ। ਸੰਮਤ 1780 ਬਿ: (1723 ਈ:) ਦੀ ਦੀਪਮਾਲਾ 'ਤੇ ਦੋਹਾਂ ਧੜਿਆਂ ਨੇ ਇਕੱਠੇ ਹੋ ਕੇ ਭਾਈ ਮਨੀ ਸਿੰਘ ਨੂੰ ਆਪਣਾ ਸਾਲਸ ਥਾਪ ਲਿਆ ਤੇ ਭਾਈ ਸਾਹਿਬ ਨੇ ਇਸ ਝਗੜੇ ਨੂੰ ਐਸੇ ਸੁਚੱਜੇ ਢੰਗ ਨਾਲ ਨਿਬੇੜਿਆ ਕਿ ਇਕ ਤਾਂ ਆਪੋ ਵਿਚ ਖੱਟਪਟੀ ਦੂਰ ਹੋ ਗਈ ਤੇ ਦੂਜੇ ਦੋਹਾਂ ਧਿਰਾਂ ਨੇ ਅੱਗੋਂ ਲਈ ਭਾਈ ਮਨੀ ਸਿੰਘ ਨੂੰ ਆਪਣਾ ਲੀਡਰ ਮੰਨ ਲਿਆ। ਭਾਈ ਸਾਹਿਬ ਦੀ ਉਮਰ ਇਸ ਵੇਲੇ ਉਨਾਸੀ ਵਰ੍ਹਿਆਂ ਦੀ ਸੀ। ਇਹ ਸਪੱਸ਼ਟ ਹੈ ਕਿ ਉਹ ਬਾਹਰ ਮੈਦਾਨ ਵਿਚ ਜਾ ਕੇ ਅਗਵਾਈ ਨਹੀਂ ਸੀ ਕਰਦੇ, ਬਲਕਿ ਇਕ ਬਜ਼ੁਰਗ ਦੀ ਹੈਸੀਅਤ ਵਿਚ ਸਲਾਹ ਮਸ਼ਵਰਾ ਦੇ ਸਕਦੇ ਸਨ।

ਕੁਝ ਸਾਲ ਚੁੱਪ ਕੀਤਿਆਂ ਲਿਖਾ-ਪੜ੍ਹੀ ਤੇ ਕਥਾ ਵਾਰਤਾ ਦਾ ਕੰਮ ਕਰਦਿਆਂ ਲੰਘ ਗਏ, ਮਾਲੂਮ ਹੁੰਦਾ ਹੈ ਕਿ ਇਸ ਤੋਂ ਉਪਰੰਤ ਅੱਠ ਦਸ ਸਾਲ ਸ੍ਰੀ ਅੰਮ੍ਰਿਤਸਰ ਵਿਚ ਕੋਈ ਮੇਲਾ ਨਾ ਲੱਗ ਸਕਿਆ, ਕਿਉਂਕਿ ਮੇਲਾ ਸਰਕਾਰੀ ਮਨਜ਼ੂਰੀ ਤੇ ਟੈਕਸ ਦੀ ਇਕ ਵੱਡੀ ਰਕਮ ਤਾਰਨ ਦੇ ਪਿੱਛੋਂ ਹੀ ਲੱਗ ਸਕਦਾ ਸੀ। ਸੰਮਤ 1790 ਬਿ: (1733 ਈ:) ਵਿਚ ਜਦੋਂ ਭਾਈ ਸਾਹਿਬ ਦੀ ਉਮਰ ਉਨਾਨਵੇਂ ਵਰ੍ਹੇ ਦੀ ਸੀ, ਉਨ੍ਹਾਂ ਦੇ ਮਨ ਵਿਚ ਜਾਂਦੀ ਵਾਰੀ ਦਾ ਇਕ ਮੇਲਾ ਕਰਨ ਦਾ ਵਿਚਾਰ ਉਪਜਿਆ, ਉਹ ਨਾਜ਼ਮ ਦੀ ਆਗਿਆ ਲੈਣ ਲਈ ਲਾਹੌਰ ਪਹੁੰਚੇ। ਉਥੇ ਸੁਬੇਗ ਸਿੰਘ 'ਜੰਬਰ' ਤੇ ਸੂਰਤ ਸਿੰਘ 'ਸੂਰੀ' ਵਰਗੇ ਸਰਕਾਰ ਵਿਚ ਮਾਣ ਰੱਖਣ ਵਾਲੇ ਸਿਰਕੱਢ ਸਿੱਖਾਂ ਦੇ ਰਾਹੀਂ ਦੀਪਮਾਲਾ ਦੇ ਮੌਕੇ ਉੱਤੇ ਇਕ ਹਜ਼ਾਰ ਰੁਪਿਆ ਪ੍ਰਤੀ ਦਿਨ ਟੈਕਸ ਦੇਣਾ ਮਨਜ਼ੂਰ ਕਰ ਕੇ ਦਸ ਦਿਨ ਦਾ ਮੇਲਾ ਲਾਉਣ ਦੀ ਆਗਿਆ ਲੈ ਆਏ। ਜਦੋਂ ਮੇਲਾ ਨੇੜੇ ਆਇਆ ਤਾਂ ਮੁਖ਼ਬਰਾਂ ਨੇ ਲਾਹੌਰ ਸਰਕਾਰ ਨੂੰ ਉਕਸਾਉਣਾ ਸ਼ੁਰੂ ਕੀਤਾ ਕਿ ਮੇਲੇ ਸਮੇਂ ਇਕੱਠੇ ਹੋਏ ਸਿੱਖਾਂ ਉੱਤੇ ਛਾਪਾ ਮਾਰ ਕੇ ਉਨ੍ਹਾਂ ਨੂੰ ਨਾਸ ਕੀਤਾ ਜਾਏ। ਇਹ ਖ਼ਬਰਾਂ ਲਾਹੌਰ ਦੇ ਸਿੱਖਾਂ ਤਕ ਵੀ ਪਹੁੰਚ ਗਈਆਂ, ਉਨ੍ਹਾਂ ਨੇ ਝਟ ਭਾਈ ਮਨੀ ਸਿੰਘ ਵੱਲ ਹਰਕਾਰਾ ਦੌੜਾ ਦਿੱਤਾ। ਭਾਈ ਸਾਹਿਬ ਨੇ ਖ਼ਤਰਾ ਭਾਂਪ ਕੇ ਥਾਉਂ ਥਾਈਂ

11. 26 ਨਵੰਬਰ, 1709 ਈ: ਨੂੰ ਇਸ ਨੇ ਸਮਾਣਾ ਸੋਧਿਆ ਅਤੇ ਹੋਰ ਛੇ ਮਹੀਨੇ ਬਾਅਦ 15 ਜੇਠ ਵਦੀ (ਨਿਰਜਲਾ) ਇਕਾਦਸੀ ਸੰਮਤ 1767 ਬਿ: (23 ਮਈ, 1710 ਈ:) ਨੂੰ ਸਰਹਿੰਦ ਮਾਰੀ ਸੀ।

ਇਤਲਾਹ ਭੇਜ ਕੇ ਜੰਗੀ ਸਿੱਖਾਂ ਦੇ ਦਲਾਂ ਨੂੰ ਮੇਲੇ ਉੱਤੇ ਆਉਣ ਤੋਂ ਰੋਕ ਦਿੱਤਾ। ਇਸ ਦਾ ਨਤੀਜਾ ਇਹ ਹੋਇਆ ਕਿ ਨਾ ਬਹੁਤੇ ਸਿੱਖ ਮੇਲੇ ਉੱਤੇ ਆਏ ਤੇ ਨਾ ਟੈਕਸ ਵਾਲਾ ਦਸ ਹਜ਼ਾਰ ਰੁਪਿਆ ਇਕੱਠਾ ਹੋ ਸਕਿਆ। ਇਸ ਤਰ੍ਹਾਂ ਮੁਖ਼ਬਰਾਂ ਦੀ ਕੀਤੀ-ਕਿਤਾਈ ਉੱਤੇ ਪਾਣੀ ਤਾਂ ਫਿਰ ਗਿਆ, ਪਰ ਭਾਈ ਸਾਹਿਬ ਨੂੰ ਜਵਾਬ-ਦੇਹ ਹੋਣਾ ਪਿਆ। ਭਾਈ ਮਨੀ ਸਿੰਘ ਨੇ ਇਸ ਦਾ ਉੱਤਰ ਇਹ ਦਿੱਤਾ ਕਿ ਜੋ ਵੈਸਾਖੀ ਦਾ ਮੇਲਾ ਬਿਨਾਂ ਕਿਸੇ ਛੇੜ-ਛਾੜ ਦੇ ਡਰ ਦੇ ਕਰ ਲੈਣ ਦੀ ਆਗਿਆ ਦਿੱਤੀ ਜਾਵੇ ਤਾਂ ਦੀਵਾਲੀ ਦੀ ਕਸਰ ਭੀ ਪੂਰੀ ਕਰ ਦਿੱਤੀ ਜਾਵੇਗੀ। ਸਰਕਾਰ ਨੇ ਇਹ ਸਮਝੌਤੇ ਨੂੰ ਲਾਹੇਵੰਦ ਸਮਝਿਆ, ਕਿਉਂਕਿ ਸਰਕਾਰ ਦੇ ਮਨ ਵਿਚ ਪੈਸੇ ਨਾਲੋਂ ਇਕੱਤਰ ਹੋਏ ਸਿੱਖਾਂ ਦੇ ਬਾਗ਼ੀ ਲਹੂ ਨੂੰ ਵਹਿੰਦਿਆਂ ਵੇਖਣ ਦੀ ਚਾਹ ਵਧੇਰੇ ਬਲਵਾਨ ਸੀ। ਅੱਗੇ ਵਾਂਗ ਆਗਿਆ ਮਿਲੀ, ਸਿੱਖਾਂ ਨੂੰ ਧੋਖੇ ਨਾਲ ਘੇਰ ਕੇ ਮਾਰਨ ਦੀ ਘੁਸਰ-ਮੁਸਰ ਹੋਈ। ਭਾਈ ਸਾਹਿਬ ਤਕ ਇਸ ਦੀ ਕਨਸੋਅ ਪਹੁੰਚੀ। ਇਸ ਦਾ ਨਤੀਜਾ ਜੋ ਅੱਗੇ ਨਿਕਲਿਆ ਸੀ, ਉਹੀ ਫੇਰ ਨਿਕਲਿਆ। ਹਥਿਆਰਬੰਦ ਜੰਗੀ ਸਿੱਖਾਂ ਵਿੱਚੋਂ ਇਕ ਭੀ ਦਲ ਨਾ ਪਹੁੰਚਿਆ। ਭਾਈ ਮਨੀ ਸਿੰਘ ਇਸ ਆਪ ਸਹੇੜੀ ਦਸ਼ਾ ਦੇ ਭਿਆਨਕ ਨਤੀਜਿਆਂ ਤੋਂ ਬੇਖ਼ਬਰ ਨਹੀਂ ਹੋ ਸਕਦੇ ਸਨ। ਕੁਝ ਤਾਂ ਸਰਕਾਰ ਦੇ ਸਬਰ ਦਾ ਪਿਆਲਾ ਅੱਗੇ ਛਲਕਿਆ ਪਿਆ ਸੀ, ਰਹਿੰਦੀ-ਖੂੰਹਦੀ ਕਸਰ ਹਰਿ ਨਿਰੰਜਣ ਹੰਦਾਲੀਆ, ਕਰ੍ਮਾਂ ਛੀਨਾ, ਰਾਮਾ ਰੰਧਾਵਾ, ਸਾਹਿਬ ਰਾਇ ਆਦਿ ਸਰਕਾਰੀ ਬੰਦਿਆਂ ਨੇ ਪੂਰੀ ਕਰ ਦਿੱਤੀ। ਇਸ ਘਟਨਾ ਦਾ ਵਰਣਨ ਸੇਵਾ ਸਿੰਘ *ਸ਼ਹੀਦ ਬਿਲਾਸ ਭਾਈ ਮਨੀ ਸਿੰਘ* ਵਿਚ ਇਉਂ ਕਰਦਾ ਹੈ:

ਚੌਪਈ।  
ਸੂਹੀਏ [12]ਪਹਿਲੋਂ ਖਬਰ ਪੁਚਾਈ।  
ਸੂਬੇ ਕੀ ਸਬ ਦੇਖ ਖੁਟਾਈ।  
ਲੱਖੂ ਭੇਜਿਆ ਓਸ ਵਜੀਰ।  
ਤੀਰਥ ਰਾਮ ਸੁਧਾ ਸੁਰ ਤੀਰ।  
ਦੋਖੀ ਦੁਸ਼ਟ ਜਿਸੀ ਮਨ ਮੈਲ।  
ਤੁਰਕ ਫੌਜ ਲੈ ਆਯੋ ਗੈਲ।  
ਕਾਰਣ ਇਸੀ ਸਿੰਘ ਨਹੀਂ ਆਏ।  
ਮਨੀ ਸਿੰਘ ਦੀਏ ਬੰਦ ਕਰਾਏ।  
ਭਾਈ ਸਾਹਿਬ ਇਮ ਕਹ੍ਯੋ ਅਲਾਈ।  
ਹਮਰਾ ਸਮਾਂ ਪਹੁੰਚਯੋ ਆਈ।  
ਧਰਮ ਹੇਤ ਹਮ ਦੇਹੈਂ ਪ੍ਰਾਨ।  
ਨਹੀਂ ਤੁਰਕ ਕੀ ਮਾਨੈ ਕਾਨ।  
ਸੇਵਾ ਹਰੀ ਗਾਥ ਇਹ ਭਈ।  
ਲੱਖੂ ਦੁਸ਼ਟ ਇਤ ਆਯੋ ਨਹੀਂ॥੧੮੮॥  
ਦੋਹਰਾ।  
ਚੰਡਾਲ ਚੌਕੜੀ ਰਲ ਸਭੀ, ਕਾਜੀ ਗੈਲ ਰਲਾਇ।  
ਪਾਸ ਖਾਨ ਦੇ ਪਹੁੰਚ ਕੇ, ਕਹਿੰਦੇ ਇਹ ਸਮਝਾਇ॥੧੮੯॥

12. ਇਹ ਸਿੱਖ ਸੂਹੀਏ ਵੱਲ ਇਸ਼ਾਰਾ ਹੈ, ਜਿਸ ਨੇ ਭਾਈ ਮਨੀ ਸਿੰਘ ਨੂੰ ਖ਼ਬਰ ਪਹੁੰਚਾਈ ਸੀ। *(ਲੇਖਕ)*

ਸੱਪ ਬੁਕਲ ਮਹਿ ਪਲ ਰਹਯਾ, ਸਿੰਘਨ ਕਾ ਸਰਦਾਰ।
ਬੈਠੇ ਤੁਸੀਂ ਅਵੇਸਲੇ, ਨਹੀਂ ਤੁਸਾਂ ਕੂੰ ਸਾਰ॥੧੯੦॥
ਚੌਪਈ।
ਮਨੀ ਸਿੰਘ ਕੋ ਸਮਝੋ ਐਸ।
ਸੱਯਦ ਹੈ ਤੁਰਕਨ ਮੈ ਜੈਸ।
ਜਥੇਦਾਰ ਇਹ ਸਿੰਘਨ ਕੇਰਾ।
ਹਮ ਨੇ ਕਈ ਵਾਰ ਹੈ ਹੇਰਾ।
ਹਰਿ ਮੰਦਰ ਕਾ ਇਹੋ ਪੁਜਾਰੀ।
ਮਾਨੈ ਇਸ ਕੋ ਖਲਕਤ ਸਾਰੀ।
ਦੀਰਘ ਆਯੂ ਇਸ ਕੀ ਆਹੀ।
ਕਾਰਣ ਇਸੀ ਇਜ਼ਤ ਬਹੁ ਪਾਹੀ।
ਬਾਹਰੋਂ ਚਲ ਕਰ ਜੋ ਸਿੱਖ ਆਵੈਂ।
ਪਹਿਲੋਂ ਇਸ ਕੋ ਫਤੇ ਬੁਲਾਵੈਂ!
ਖੁਲ ਜਬੀ ਸੇ ਤੁਮ ਨੇ ਦਈ।
ਅਤਿ ਸਿੱਖੜਿਆਂ ਬਹੁਤੀ ਚਈ।
ਸੇਵਾ ਹਰੀ ਇਮ ਦੁਸ਼ਟਾਂ ਆਇ।
ਖਾਨ ਬਹਾਦਰ ਦੀਆ ਭਖਾਇ॥੧੯੧॥
ਦੋਹਰਾ।
ਚੜ੍ਹੀ ਫੌਜ ਤੁਰਕਾਨ ਕੀ, ਮਾਰੋ ਮਾਰ ਪੁਕਾਰ।
ਪਹੁੰਚ ਚੌਂਤਰਫੀਂ ਘੇਰਿਆ, ਗੁਰੂ ਰਾਮ ਦਾਸ ਦਰਬਾਰ॥੧੯੨॥
ਮਨੀ ਸਿੰਘ ਥੀਂ ਆਦ ਲੈ, ਨਾਮੀ ਨਾਮੀ ਬੀਰ।
ਫੜ ਲੈ ਗਏ ਲਾਹੌਰ ਮੈ, ਖਾਨ ਬਹਾਦਰ ਤੀਰ॥੧੯੩॥
ਚੌਪਈ।
ਜਿਤਕ ਸਿੰਘ ਸੀ ਪੁਰ ਰਾਮਦਾਸ।
ਰਹਿੰਦੇ ਚੱਕ ਮਨੀ ਸਿੰਘ ਪਾਸ।
ਲਿਆਏ ਪਕੜ ਸਭਨ ਕੇ ਤਾਈ।
ਬਾਲ ਬਿਰਧ ਨਹਿ ਛੋੜਿਯੋ ਕਾਈ।
ਪੁਨ ਸਬ ਲੂਟ ਲੀਆ ਥੀ ਡੇਰਾ।
ਅਪਨਾ ਨਹੀਂ ਬਿਗਾਨਾ ਹੇਰਾ।
ਨੇੜ ਤੇੜਿਯੋਂ ਸਬ ਫੜ ਆਂਦੇ।
ਸਿੱਖ ਗੁਰੁ ਕੇ ਜੋ ਅਖਵਾਂਦੇ।
ਬੰਦੀ ਖਾਨੇ ਬੰਦ ਕਰਾਇ।
ਸੂਬੇ ਖਾਨ ਬਹਾਦਰ ਆਇ।...॥੧੯੪॥

ਸਿੱਖ ਕੌਮ ਦਾ ਇਕ ਇਤਿਹਾਸਕਾਰ ਕੇਸਰ ਸਿੰਘ 'ਛਿੱਬਰ' ਇਸ ਦੁਰਘਟਨਾ ਵੇਲੇ ਖ਼ੁਦ ਮੌਜੂਦ ਸੀ, ਉਸ ਦੀ ਸੁਆਦਲੀ ਗਵਾਹੀ ਇਸ ਤਰ੍ਹਾਂ ਹੈ:

ਸੰਮਤੁ ਸਤਾਰਾਂ ਸੈ ਤ੍ਰਿਆਨਵੇਂ[13] ਹੋਵਤ ਭਏ।
ਤੁਰਕ ਚੜ੍ਹਿਆ ਲਹੌਰੋਂ ਅਚਣਚੇਤੇ ਆਇ ਪਏ।
ਬਹੁਤੁ ਸਿਖ ਮਾਰੇ ਕੁਛ ਨੱਸ ਅੰਮ੍ਰਿਤਸਰ ਵੜ ਗਏ।
ਗਿਰਦੇ ਤੁਰਕਾਂ ਘੇਰਾ ਪਾਇ ਲਏ॥੪੫॥

---

13. ਅਸਲ ਵਿਚ ਘਟਨਾ ਸੰਮਤ 1791 ਬਿ: (1734 ਈ:) ਦੀ ਹੈ।

ਕੀਤੀ ਕਸਮ-ਸਉਗੰਧ ਮੰਦਰੋਂ ਕਢਵਾਏ।
ਹਥੀਆਰ ਸਭਨਾਂ ਦੇ ਗਲੋਂ ਲੁਹਾਏ।
ਕਰਿ ਇਕੱਠੇ ਸਭ ਪੰਗਤ ਬਹਾਏ।
ਲੱਗੀ ਵਗਨਿ ਤਰਵਾਰ, ਸਿਰ ਸਭਨਾਂ ਦੇ ਕਟਿਵਾਏ॥੪੬॥
ਅਸੀਂ ਭੀ ਤਿਸ ਜੁਧ ਵਿਚ ਪਿਤਾ ਨਾਲ ਨਿਕੇ ਜੇਹੇ ਆਹੇ।
ਆਈ ਸ਼ਿਕਸ਼ਤ ਅਸੀਂ ਨੱਸ ਵੜੇ ਨਗਰ ਮਾਹੇ।
ਦੋ ਭਾਈ ਅਸੀਂ ਨਿਕੜੇ ਸੰਗ ਪਿਤਾ ਦੁਇ ਹੋਰ ਪੰਜ ਛਿਪਾਨੇ।
ਘਰਿ ਅਪਣੇ ਵੜਿ ਦੁਰੇ ਭੋਰੇ ਸਰਦਖਾਨੇ॥੪੭॥
ਪ੍ਰਾਰਬਧ ਸਾਸ ਵਧੇ ਰਹੇ ਦੁਰੇ।
ਆਏ ਤੁਰਕ ਦੇਖ ਭਾਲ ਨਗਰ ਅੱਗੀਂ ਲਾਇ ਟੁਰੇ।
ਧਾਮ ਹਮਾਰੇ ਭੀ ਅਨਿਲ ਚਮਕੀ ਪਰ ਸਤਿਗੁਰ ਰਖਿ ਲਏ।
ਪਰੀ ਨਿਸਾ ਕਾਰੀ ਅਸੀਂ ਪੰਜੇ ਨਿਕਸ ਅੰਮ੍ਰਿਤਸਰ ਗਏ॥੪੮॥
ਕਿਆ ਦੇਖੀਏ: ਸਭੇ ਸਿਖ ਕਟਿ ਅੰਮ੍ਰਿਤਸਰ ਵਿਚ ਤੁਰਕਾਂ ਪਾਏ।
ਨਾਲ ਰੁਖ ਗਿਰਦੇ ਦੇ ਸਭੇ ਕਟਿ ਵਿਚ ਪਵਾਏ।
ਤਿਨ ਸਿਖਾਂ ਦੇ ਹੱਥ ਪੈਰ ਕਛੂ ਕਾਟੇ ਕਪੜੇ ਸ੍ਰੋਨ ਭਰੇ।
ਅਸਾਂ ਜਾਇ ਹੇਰੇ ਅਗੇ ਦਰਬਾਰ ਦੇ ਸਭ ਪੜੇ॥੫੦॥
ਹੇਰਤਿ ਹੇਰਤਿ ਅਸੀਂ ਤਹਾਂ ਗਏ।
ਜਹਾਂ ਡੇਰੇ ਤੁਰਕਾਂ ਦੇ ਨਿਸਿ ਕਾਰੀ ਪਏ।
ਮਸਾਲਾਂ ਦੀਵੇ ਅੱਗ ਬਲਦੀ ਅਸੀਂ ਹੇਰ ਆਏ।
ਸਾਗ-ਪੱਤ੍ਰ ਮੂਲੀ ਗਾਜਰ ਕਟ-ਪੁਟਿ ਲੈ ਟੁਰੇ ਉਥੇ ਹੀ ਜਾਏ॥੫੧॥
ਦਿਨੇ ਉਹੁ ਢੂੰਡਦੇ ਫਿਰਨ ਛਪੇ ਲੁਕੇ ਬਨ ਸਿਖਾਂ ਨੂੰ।
ਨਿਸਾ ਅਸੀਂ ਭਉਂਦੇ ਫਿਰਦੇ ਹੇਰਦੇ
ਪੁਟਿ-ਭੰਨ ਲੈ ਆਵੀਐ ਫਲ ਤਰਕਾਰੀ ਸਿਖਾਂ ਨੂੰ।
ਪੰਜ ਅਸੀਂ ਸੱਤ ਹੋਰ ਮਿਲੇ।
ਨਿਸਾ ਨਿਕਲ ਫਿਰੀਏ ਦਿਨੇ ਜਾਇ ਦੁਰੀਏ ਕੋਈ ਬਨ ਕੋਈ ਲੁਕੇ ਖੋਲੇ॥੫੨॥
ਤੁਰਕ ਨਿਸਾ ਨੂੰ ਡੇਰਿਉਂ ਨ ਨਿਕਲਨਿ ਬਾਹਰਿ ਡਰਦੇ।
ਅਸੀਂ ਦਿਨੇ ਨ ਨਿਕਲੀਏ ਨਿਸਿ ਰਹੀਏ ਫਿਰਦੇ।...॥੫੩॥[14]

ਗ੍ਰਿਫ਼ਤਾਰ ਹੋਣ ਸਮੇਂ ਭਾਈ ਮਨੀ ਸਿੰਘ ਦੀ ਆਯੂ 90 ਵਰ੍ਹਿਆਂ ਦੀ ਸੀ। ਇਨ੍ਹਾਂ ਨੂੰ ਲਾਹੌਰ ਬੰਦੀਖ਼ਾਨੇ ਵਿਚ ਟਿਕਾਇਆ ਗਿਆ। ਜ਼ਕਰੀਆ ਖ਼ਾਨ ਉਸ ਵੇਲੇ ਦਾ ਨਾਜ਼ਮ ਸੀ। ਉਸ ਨੇ ਕਚਹਿਰੀ ਲਾ ਕੇ ਭਾਈ ਮਨੀ ਸਿੰਘ ਤੇ ਉਸ ਦੇ ਸਾਥੀਆਂ ਨੂੰ ਇਹ ਪੇਸ਼ਕਸ਼ ਕੀਤੀ ਕਿ ਜੰਗੀ ਸਿੱਖਾਂ ਦੇ ਪਤੇ ਦੱਸ ਦਿਓ ਤੇ ਤੁਹਾਨੂੰ ਬਰੀ ਕਰ ਦਿੱਤਾ ਜਾਵੇਗਾ। ਭਾਈ ਮਨੀ ਸਿੰਘ, ਭਾਈ ਗੁਲਜਾਰਾ ਸਿੰਘ, ਭਾਈ ਭੂਪਤ ਸਿੰਘ ਆਦਿ ਬਹਾਦਰਾਂ ਨੇ ਅੱਗੋਂ ਇਸ ਤਰ੍ਹਾਂ ਦੇ ਖੜਕਵੇਂ ਉੱਤਰ ਦਿੱਤੇ:

ਦੋਹਰਾ। ਮਨੀ ਸਿੰਘ ਤਬ ਇਮ ਕਹਿਯੋ: 'ਸੁਣੋ ਬਹਾਦਰ ਖਾਨ!
ਨਿਸ ਦਿਨ ਬੋਲੋ ਝੂਠ ਤਉ, ਖਾ ਕੇ ਕਸਮ ਕੁਰਾਨ॥੧੯੮॥
ਝੂਠ ਬੋਲਨਾ ਖਾਨ ਜੀ! ਨਹਿ ਸਿੰਘਨ ਕਾ ਕਾਮ।
ਕੱਟ ਜਾਏ ਅੰਗ ਅੰਗ ਭੀ, ਦੇਣਾ ਦਗਾ ਹਰਾਮ'॥੧੯੯॥

---

14. ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਸੰਪਾ. ਡਾ. ਰਤਨ ਸਿੰਘ ਜੱਗੀ, ਚਰਨ ਚੌਧਵਾਂ, 1826 ਬਿ: (1769 ਈ:), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।

ਚੌਪਈ। ਭਰੀ ਕਚਹਿਰੀ ਤੁਰਕਨ ਮਾਹਿ।
ਮਨੀ ਸਿੰਘ ਤਬ ਕਹਿਆ ਅਲਾਇ:
'ਝੂਠ ਬੋਲ ਤਉ ਦਗਾ ਕਮਾਵੋ।
ਨਹਿ ਕਰਣੀ ਤੇ ਤੁਮ ਪਛਤਾਵੋ'।
ਗੈਲੋ ਕਹਿਆ ਤਬ ਸਿੰਘ ਗੁਲਜ਼ਾਰ:
'ਨਹਿ ਸਿੰਘਨ ਕੀ ਹੈ ਇਹ ਕਾਰ।
ਖਲ ਸਿੰਘ ਕੀ ਲਹਿ ਜੇ ਪੂਠੀ।
ਤਉ ਭੀ ਕਰੇ ਬਾਤ ਨਹਿ ਝੂਠੀ।'
ਭੂਪਤ ਸਿੰਘ ਕਰ ਆਖੈ ਗਹਿਰੀ।
ਬੋਲਯੋ ਸਾਹਵੇਂ ਬੀਚ ਕਚਹਿਰੀ।
'ਸੁਣੋ ਖਾਨ! ਇਹ ਰਾਜ ਨ ਰਹਿਸੀ।
ਕੋਟ ਪਾਪ ਕਾ ਇਕ ਦਿਨ ਢਹਿਸੀ।
ਸੇਵਾ ਹਰੀ ਇਹੋ ਅਰਦਾਸ।
ਦੁਸ਼ਟ ਰਾਜ ਕਾ ਹੋਵੈ ਨਾਸ'॥੨੦੦॥[15]

*ਗੁਰਬਿਲਾਸ ਪਾ: ੧੦* ਦਾ ਕਰਤਾ ਕੁਇਰ ਸਿੰਘ, ਜਿਸ ਦਾ ਦਾਅਵਾ ਹੈ ਕਿ ਮੈਂ ਇਨ੍ਹਾਂ ਗ੍ਰਿਫ਼ਤਾਰੀਆਂ ਤੇ ਸ਼ਹੀਦੀਆਂ ਦੇ ਸਮੇਂ ਬੰਦੀਖ਼ਾਨੇ ਵਿਚ ਸਿਪਾਹੀ ਸਾਂ ਤੇ ਹਰ ਰੋਜ਼ ਜੇਲ੍ਹ ਵਿਚ ਭਾਈ ਮਨੀ ਸਿੰਘ ਦੀ ਕਥਾ ਸੁਣਦਾ ਹੁੰਦਾ ਸਾਂ। ਲਿਖਦਾ ਹੈ ਕਿ ਭਾਈ ਸਾਹਿਬ ਤੇ ਉਨ੍ਹਾਂ ਦੇ ਸਾਥੀਆਂ ਨੂੰ ਇਸਲਾਮ ਵਿਚ ਦਾਖ਼ਲ ਹੋ ਕੇ ਆਪਣੀ ਜਾਨ ਬਚਾਉਣ ਦੀ ਸ਼ਰਤ ਪੇਸ਼ ਕੀਤੀ ਗਈ। ਪਰ ਉਨ੍ਹਾਂ ਵਿੱਚੋਂ ਕਿਸੇ ਇਕ ਭੀ ਇਹ ਸ਼ਰਤ ਸਵੀਕਾਰ ਨਾ ਕੀਤੀ। ਅੰਤ ਲਾਹੌਰ ਸ਼ਹਿਰ ਦੀ ਪ੍ਰਸਿੱਧ ਕਤਲਗਾਹ ਨਖਾਸ ਚੌਕ ਵਿਚ ਲਿਆ ਕੇ ਤੇ ਸਭ ਦੇ ਸਾਹਮਣੇ ਭਾਈ ਮਨੀ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਨੂੰ ਅਨੇਕ ਤਸੀਹੇ ਦੇ ਦੇ ਕੇ 25 ਹਾੜ ਸੁਦੀ ਪੰਚਮੀ ਸੰਮਤ 1791 ਬਿ: (24 ਜੂਨ, 1734 ਈ:) ਨੂੰ ਸ਼ਹੀਦ ਕਰ ਦਿੱਤਾ ਗਿਆ। ਭਾਈ ਮਨੀ ਸਿੰਘ ਨੂੰ ਸ਼ਹੀਦ ਕਰਨ ਦਾ ਜਿਹੜਾ ਵਹਿਸ਼ੀਆਨਾ ਢੰਗ ਵਰਤਿਆ ਗਿਆ, ਉਹ ਜਿਵੇਂ ਕਿ ਪ੍ਰਸਿੱਧ ਹੈ, ਬੰਦ ਬੰਦ ਕੱਟਣ ਦਾ ਸੀ। ਸ਼ਹੀਦੀ ਬਾਰੇ ਕੁਇਰ ਸਿੰਘ ਦੀ ਮਿਤੀ ਤੇ ਸੰਮਤ ਦੀ ਪ੍ਰੋੜ੍ਹਤਾ 'ਤਲਉਂਡਾ ਮੁਲਤਾਨੀ ਸਿੰਧੀ ਕਰਸਿੰਧੂ' ਦੀ ਭੱਟ ਵਹੀ ਦੀ ਯਾਦ-ਦਾਸ਼ਤ ਭੀਮ ਸਿੰਘ ਭੱਟ ਦੇ ਦੋਹੇ ਤੇ *ਸ਼ਹੀਦ ਬਿਲਾਸ* ਵਿੱਚੋਂ ਹੁੰਦੀ ਹੈ।

ਭਗਤ, ਦਾਤਾ ਤੇ ਸੂਰਮਾ ਮਨੀ ਸਿੰਘ ਲਿਖਨ-ਪੜ੍ਹਨ ਦਾ ਕੰਮ ਭੀ ਸਾਰੀ ਉਮਰ ਹੀ ਕਰਦਾ ਰਿਹਾ। ਪੁਰਾਣੀਆਂ ਲਿਖਤਾਂ ਅਨੁਸਾਰ ਅਸੀਂ ਉਸ ਦੇ ਇਸ ਕੰਮ ਨੂੰ ਇਸ ਤਰ੍ਹਾਂ ਵੰਡ ਸਕਦੇ ਹਾਂ:

(ੳ) ਬੀੜਾਂ ਦੀ ਲਿਖਾਈ;
(ਅ) ਸਾਖੀਆਂ ਦੀ ਰਚਨਾ;
(ੲ) ਦਸਮ ਗ੍ਰੰਥ ਦਾ ਸੰਪਾਦਨ;
(ਸ) ਆਦਿ ਗੁਰੂ ਗ੍ਰੰਥ ਸਾਹਿਬ ਦਾ ਪੁਨਰ ਸੰਪਾਦਨ।

ਹੁਣ ਅਸੀਂ ਹਰ ਇਕ ਦਾ ਵੇਰਵਾ ਯਤਨ ਕਰਾਂਗੇ:

---

15. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 85.

## (ੳ) ਬੀੜਾਂ ਦੀ ਲਿਖਾਈ

ਅਸੀਂ ਆਪਣੇ ਲੇਖ ਵਿਚ *ਸ਼ਹੀਦ ਬਿਲਾਸ* ਦੇ ਹਵਾਲੇ ਨਾਲ ਦੱਸ ਆਏ ਹਾਂ ਕਿ 35 ਵਰ੍ਹਿਆਂ ਦੀ ਉਮਰ ਵਿਚ ਭਾਈ ਮਨੀ ਰਾਮ ਬੜੇ ਉਤਸ਼ਾਹ ਨਾਲ ਪੋਥੀਆਂ ਲਿਖਣ ਤੇ ਲਿਖਾਉਣ ਦੀ ਸੇਵਾ ਕਰਦਾ ਹੁੰਦਾ ਸੀ। ਇਥੇ ਪੋਥੀਆਂ ਤੋਂ ਭਾਵ, ਵੀਹ-ਵਿਸਵੇ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦਾ ਹੀ ਹੋ ਸਕਦਾ ਹੈ, ਕਿਉਂਕਿ ਗੁਰੂ ਗ੍ਰੰਥ ਸਾਹਿਬ ਦਾ ਪੁਰਾਣਾ ਪ੍ਰਸਿੱਧ ਨਾਂ 'ਪੋਥੀ' ਹੀ ਸੀ। ਇਸ ਅਨੁਮਾਨ ਦਾ ਇਕ ਕਾਰਨ ਇਹ ਭੀ ਹੈ ਕਿ ਚੌਪਾ ਸਿੰਘ (ਕਰਤਾ *ਰਹਿਤਨਾਮਾ*) ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਕਰਤਾਰਪੁਰੀ ਸੋਢੀਆਂ ਪਾਸੋਂ ਗੁਰੂ ਅਰਜਨ ਸਾਹਿਬ ਵਾਲੀ ਬੀੜ ਸੰਮਤ 1735 ਬਿ:[16] (1678 ਈ:) ਵਿਚ ਮੰਗ ਭੇਜੀ ਸੀ। ਚੌਪਾ ਸਿੰਘ ਤੇ ਕੇਸਰ ਸਿੰਘ ਛਿੱਬਰ ਸਹਿਮਤ ਹਨ[17] ਕਿ ਉਨ੍ਹਾਂ ਨੇ ਬੀੜ ਦੇਣ ਤੋਂ ਇਨਕਾਰ ਕਰ ਦਿੱਤਾ। ਇਸ ਸਮੇਂ ਭਾਈ ਮਨੀ ਸਿੰਘ ਦੀ ਆਯੂ 35 ਕੁ ਵਰ੍ਹੇ ਦੀ ਹੀ ਬਣਦੀ ਹੈ ਤੇ ਸਪੱਸ਼ਟ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਆਗਿਆ ਅਨੁਸਾਰ ਭਾਈ ਸਾਹਿਬ, ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਦੀਆਂ ਸ਼ੁੱਧ ਨਕਲਾਂ ਤਿਆਰ ਕਰਨ ਵਿਚ ਰੁੱਝੇ ਹੋਏ ਹੋਣਗੇ ਤਾਂ ਕਿ ਧੀਰ ਮੱਲੀਆਂ[18] ਦੇ ਪਾਏ ਅੜਿਕੇ ਨੂੰ ਦੂਰ ਕੀਤਾ ਜਾ ਸਕੇ।

## (ਅ) ਸਾਖੀਆਂ ਦੀ ਰਚਨਾ

ਅਸੀਂ ਭਾਈ ਮਨੀ ਸਿੰਘ ਜੀ ਦੀ ਸਾਖੀ ਰਚਨਾ ਦੇ ਸੰਬੰਧ ਵਿਚ ਭੀ *ਸ਼ਹੀਦ ਬਿਲਾਸ* ਵਿਚ ਆਏ ਹਵਾਲੇ ਦਾ ਜ਼ਿਕਰ ਕਰ ਚੁੱਕੇ ਹਾਂ। ਭਾਈ ਮਨੀ ਸਿੰਘ ਦੇ ਨਾਂ ਹੇਠ ਸਾਖੀਆਂ ਦੇ ਕਈ ਖਰੜੇ ਲੱਭਦੇ ਹਨ, ਜਿਨ੍ਹਾਂ ਵਿੱਚੋਂ ਪ੍ਰਸਿੱਧ ਦੋ ਹਨ :

(ੳ) *ਗਿਆਨ ਰਤਨਾਵਲੀ;*

(ਅ) *ਭਗਤ ਰਤਨਾਵਲੀ* ।

---

16. ਸ੍ਰੀ ਦਸਮੇਸ਼ ਜੀ ਨੇ ਸੰਮਤ 1733 ਬਿ: (1676 ਈ:) ਦੀ ਵੈਸਾਖੀ ਨੂੰ ਰਾਜ ਸਾਜ ਧਾਰਨ ਕਰ ਕੇ ਅਗਲੇ ਪ੍ਰੋਗਰਾਮ ਦਾ ਐਲਾਨ ਕੀਤਾ ਸੀ :

(ੳ) ਸਤ੍ਰਾਂ ਸੈ ਸ਼ਿਵ ਨੈਨ ਭਨ ਪੁਨ ਅਗਲੀ ਪ੍ਰਮਾਨ।
ਆਦਿ ਸਿੰਘਾਸਨ ਦਮਦਮਾ ਰਾਜ ਧਰਾ ਗੁਰ ਜਾਨ।

*(ਕਵਿ ਕੋਇਰ ਸਿੰਘ ਲਾਹੌਰੀ, 'ਗੁਰਬਿਲਾਸ ਪਾ: ੧੦', ਸੰਪਾ. ਸ਼ਮਸ਼ੇਰ ਸਿੰਘ 'ਅਸ਼ੋਕ', 1808 ਬਿ: (1790 ਈ:))*

(ਅ) ਆਦਿ ਸਿੰਘਾਸਨ ਦਮਦਮਾ ਜਾਨਤ ਸਕਲ ਜਹਾਨ।
ਜੋ ਇਹ ਕਾਰ ਸੁ ਪੂਜ ਹੈ ਪੈ ਹੈ ਪ੍ਰਮ ਨਿਧਾਨ॥੨੨੧॥

*(ਸੁਖਾ ਸਿੰਘ, 'ਗੁਰਬਿਲਾਸ ਪਾਤਿਸ਼ਾਹੀ ੧੦', ਅਧਿ: ਚੌਥਾ)*

17. (ੳ) ਗਿਆਨੀ ਗਿਆਨ ਸਿੰਘ *ਪੰਥ ਪ੍ਰਕਾਸ਼* ਦੀ ਦੂਸਰੀ ਛਾਪ ਬਾਈਸਵੇਂ ਬਿਸਰਾਮ ਵਿਚ ਚੌਪਾ ਸਿੰਘ ਤੇ ਕੇਸਰ ਸਿੰਘ ਦੇ ਕਥਨ ਦੀ ਪੁਸ਼ਟੀ ਕਰਦਾ ਹੈ।

(ਅ) ਸੱਯਦ ਮੁਹੰਮਦ ਲਤੀਫ਼, ਸਫ਼ੇ 271-272 ਵਿਚ ਲਿਖਦਾ ਹੈ ਕਿ ਸੋਢੀਆਂ ਦੀ ਇਨਕਾਰੀ 'ਤੇ ਸੰਮਤ 1753 ਬਿ: (1696 ਈ:) ਤੋਂ ਪਹਿਲੇ ਦਮਦਮਾ ਸਾਹਿਬ (ਅਨੰਦਪੁਰ) ਬੀੜ ਲਿਖੀ।

18. ਸੋਢੀ ਧੀਰ ਮੱਲ ਆਪ ਮੱਘਰ ਸੁਦੀ ਦੂਜ ਸੰਮਤ 1734 ਬਿ: (1677 ਈ:) ਨੂੰ ਇਸ ਸੰਸਾਰ ਤੋਂ ਚੱਲ ਵੱਸਿਆ ਸੀ (ਕਰਤਾਰਪੁਰ ਦੀ ਇਕ ਲਿਖਤੀ ਆਦਿ ਬੀੜ ਦੇ 'ਚਰਿਤ੍ਰ ਜੋਤੀ ਜੋਤਿ ਸਮਾਵਣੇ' ਵਿੱਚੋਂ)।

ਇਹ ਦੋਵੇਂ ਭਾਈ ਗੁਰਦਾਸ ਦੀਆਂ ਵਾਰਾਂ ਉੱਤੇ ਆਧਾਰਿਤ ਹਨ ਜਾਂ ਇਉਂ ਕਹਿ ਲਈਏ ਕਿ ਉਨ੍ਹਾਂ ਦੀ ਕਥਾ-ਨੁਮਾ ਟੀਕਾ ਹਨ। *ਗਿਆਨ ਰਤਨਾਵਲੀ* ਭਾਈ ਗੁਰਦਾਸ ਦੀ ਪਹਿਲੀ ਵਾਰ ਦੀ ਵਿਆਖਿਆ ਦੀ ਸ਼ਕਲ ਵਿਚ ਗੁਰੂ ਨਾਨਕ ਸਾਹਿਬ ਦੀ ਜਨਮਸਾਖੀ ਹੈ ਤੇ *ਭਗਤ ਰਤਨਾਵਲੀ* ਭਾਈ ਗੁਰਦਾਸ ਦੀ ਯਾਰ੍ਹਵੀਂ ਵਾਰ ਦੇ ਟੀਕਾ ਵਿਚ ਪੁਰਾਣੇ ਸਿੱਖਾਂ ਦਾ ਬਿਉਰਾ ਹੈ। ਇਨ੍ਹਾਂ ਦੋਹਾਂ ਗ੍ਰੰਥਾਂ ਨੂੰ ਭਾਈ ਮਨੀ ਸਿੰਘ ਰਚਿਤ ਮੰਨਿਆ ਜਾਂਦਾ ਰਿਹਾ ਹੈ, ਕਿਉਂਕਿ ਖਰੜਿਆਂ ਵਿਚ ਉਨ੍ਹਾਂ ਦਾ ਲੇਖਕ ਭਾਈ ਸਾਹਿਬ ਨੂੰ ਹੀ ਦੱਸਿਆ ਹੁੰਦਾ ਹੈ। ਪਰ ਸਾਡੇ ਵਿਚਾਰ ਵਿਚ ਇਹ ਪੋਥੀਆਂ ਭਾਈ ਮਨੀ ਸਿੰਘ ਜੀ ਦੀ ਸਿੱਧੀ ਰਚਨਾ ਨਹੀਂ ਮੰਨੀਆਂ ਜਾਣੀਆਂ ਚਾਹੀਦੀਆਂ, ਬਲਕਿ ਭਾਈ ਸੂਰਤ ਸਿੰਘ ਰਾਹੀਂ ਉਨ੍ਹਾਂ ਦੀਆਂ ਰਚਨਾਵਾਂ ਮੰਨੀਆਂ ਜਾ ਸਕਦੀਆਂ ਹਨ। ਸੰਤ ਗੁਲਾਬ ਸਿੰਘ ਨਿਰਮਲੇ ਆਪਣੀ ਰਚੀ *ਗੁਰਪ੍ਰਣਾਲੀ* (ਸਿੱਖ ਹਿਸਟਰੀ ਸੁਸਾਇਟੀ, ਸੰਪਾ: ਰਣਧੀਰ ਸਿੰਘ, ਸਫ਼ਾ 23) ਵਿਚ ਭਾਈ ਮਨੀ ਸਿੰਘ ਵਾਲੀਆਂ ਸਾਖੀਆਂ ਦਾ ਰਚਿਅਤਾ ਖੁਦਪੁਰ ਮਾਂਗੇ ਦੇ ਨੇੜੇ ਦੇ ਪਿੰਡ ਬਾਠ ਦੇ ਵਸਨੀਕ ਭਾਈ ਸੂਰਤ ਸਿੰਘ ਨੂੰ ਮੰਨਿਆ ਹੈ ਤੇ ਸਾਖੀਆਂ ਨੂੰ ਪੜ੍ਹ ਕੇ ਵਿਚਾਰ ਇਹੀ ਬਣਦਾ ਹੈ ਕਿ ਭਾਈ ਮਨੀ ਸਿੰਘ ਜੀ ਕਥਾ ਕਰਦੇ ਸਨ; ਉਨ੍ਹਾਂ ਦਾ ਕੋਈ ਸ਼ਰਧਾਲੂ ਉਨ੍ਹਾਂ ਦੀਆਂ ਸਾਖੀਆਂ ਸੁਣ ਸੁਣ ਕੇ ਲਿਖਦਾ ਜਾਂਦਾ ਸੀ। ਭਾਈ ਸਾਹਿਬ ਦੀ ਕਥਾ ਨੇ ਇਸ ਤਰ੍ਹਾਂ ਦੇ ਕਈ ਹੋਰ ਗ੍ਰੰਥਾਂ ਨੂੰ ਵੀ ਜਨਮ ਦਿੱਤਾ। ਜਿਵੇਂ : ਸੰਮਤ 1772 ਬਿ: (1725-26 ਈ:) ਵਿਚ ਭਾਈ ਸਾਹਿਬ ਨੇ ਜ਼ਿਲ੍ਹਾ ਝੰਗ ਦੇ ਪਿੰਡ ਬਾਗ਼ਾਂ ਵਾਲੇ ਦੇ ਗੁਰਦੁਆਰਾ ਨਾਨਕਸਰ ਵਿਚ ਭਾਈ ਭਗਤ ਸਿੰਘ ਆਦਿ ਸਿੱਖਾਂ ਦੀ ਬੇਨਤੀ ਉੱਤੇ ਭਾਈ ਗੁਰਦਾਸ ਕ੍ਰਿਤ ਪਹਿਲੀ ਵਾਰ ਦੀ ਅਠਤਾਲਵੀਂ ਪਉੜੀ—"ਪੰਜ ਪਿਆਲੇ ਪੰਜ ਪੀਰ ਛਟਮ ਪੀਰ ਬੈਠਾ ਗੁਰ ਭਾਰੀ"—ਦੀ ਵਿਆਖਿਆ ਇਕ ਮਹੀਨਾ ਠਹਿਰ ਕੇ ਕੀਤੀ। ਅੱਗੋਂ ਸਰੋਤਿਆਂ ਵਿਚ ਭਾਈ ਮੋਹਨ ਨੇ ਭਾਈ ਮਨੀ ਸਿੰਘ ਦੀ ਕਥਾ ਦੇ ਆਧਾਰ 'ਤੇ *ਗੁਰਬਿਲਾਸ ਪਾ: ਛੇਵੀਂ* ਸਾਵਣ ਦੀ 21 ਸੰਮਤ 1775 ਬਿ: (1718 ਈ:) ਨੂੰ ਸਮਾਪਤ ਕੀਤਾ, ਇਸੇ ਤਰ੍ਹਾਂ ਸੰਮਤ 1791 ਬਿ: (1734 ਈ:) ਵਿਚ ਭਾਈ ਮਨੀ ਸਿੰਘ ਲਾਹੌਰ ਬੰਦੀਖ਼ਾਨੇ ਵਿਚ ਸਾਥੀ ਸਿੰਘਾਂ ਨੂੰ ਕਥਾ ਸੁਣਾਉਂਦਾ ਹੁੰਦਾ ਸੀ ਤੇ ਕੋਇਰ ਸਿੰਘ ਨੇ ਜੋ ਡਿਊਟੀ 'ਤੇ ਹੁੰਦਾ ਸੀ, ਨੌਕਰੀ ਛੱਡ ਕੇ ਸੰਮਤ 1801 ਬਿ: (1744 ਈ:) ਵਿਚ *ਗੁਰਬਿਲਾਸ ਪਾ: ਦਸਵੀਂ* ਦਾ ਰੂਪ ਦਿੱਤਾ।

## (ੲ) ਦਸਮ ਗ੍ਰੰਥ ਦਾ ਸੰਪਾਦਨ

ਕੇਸਰ ਸਿੰਘ ਛਿੱਬਰ ਦੇ ਕਥਨ ਅਨੁਸਾਰ ਭਾਈ ਮਨੀ ਸਿੰਘ ਭੀ ਸ਼ਰਧਾਲੂ ਸਿੱਖਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਾਲੀਆਂ ਪੋਥੀਆਂ ਲੱਭ ਕੇ ਲਿਆਉਣ ਲਈ ਬੜਾ ਖ਼ਰਚ ਦਿਆ ਕਰਦੇ ਸਨ। ਗਿਆਨੀ ਹਰਨਾਮ ਸਿੰਘ ਬਲਭ ਵਾਲੀ ਇਤਿਹਾਸਕ ਚਿੱਠੀ ਤੋਂ ਭੀ ਇਸ ਦੀ ਪ੍ਰੋੜ੍ਹਤਾ ਹੁੰਦੀ ਹੈ ਕਿ ਭਾਈ ਸਾਹਿਬ ਗੁਰੂ ਸਾਹਿਬ ਦੀ ਰਚਨਾ ਇਕੱਤਰ ਕਰ ਕੇ ਦਿੱਲੀ ਭੇਜਿਆ ਕਰਦੇ ਸਨ, ਜਿਥੇ ਭਾਈ ਸ਼ੀਹਾਂ ਸਿੰਘ ਇਨ੍ਹਾਂ ਨੂੰ ਸਾਂਭਦਾ ਜਾਂਦਾ ਸੀ। ਸਾਡਾ ਅੰਦਾਜ਼ਾ ਹੈ ਕਿ ਕਾਬਲ ਵਿਚ ਭਾਈ ਗੁਰਦਾਸ ਦੇ

ਗੁਰਦੁਆਰੇ ਸੰਮਤ 1769 ਬਿ: (1712 ਈ:) ਵਾਲਾ ਦਸਮ ਗ੍ਰੰਥ ਇਸੇ ਭਾਈ ਸ਼ੀਹਾਂ ਸਿੰਘ ਵਾਲਾ ਹੀ ਹੋ ਸਕਦਾ ਹੈ। ਅੱਜ-ਕੱਲ੍ਹ ਦੀ ਮਨੌਤੀ ਦੇ ਮੁਤਾਬਿਕ ਸ: ਗੁਲਾਬ ਸਿੰਘ ਸੇਠੀ ਪਾਸ ਪਈ ਬੀੜ ਵਾਲਾ ਦਸਮ ਗ੍ਰੰਥ ਦਾ ਭਾਗ ਭਾਈ ਮਨੀ ਸਿੰਘ ਦਾ ਆਪਣਾ ਸੰਪਾਦਿਤ ਹੈ। ਇਸ ਦਾ ਸੰਮਤ 1770 ਬਿ: (1713 ਈ:) ਹੈ, ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਰਚਨਾ ਦਾ ਵੱਡਾ ਗ੍ਰੰਥ (ਜੋ ਬਗ਼ੈਰ ਜਿਲਦ ਸੀ) ਭਾਈ ਕੇਸਰ ਸਿੰਘ ਛਿੱਬਰ ਦੇ ਕਥਨ ਅਨੁਸਾਰ ਅਨੰਦਪੁਰ ਦੇ ਉਜਾੜੇ ਦੇ ਉਪਰੰਤ ਖਿੰਡ-ਪੁੰਡ ਗਿਆ ਸੀ। ਇਸ ਦਾ ਹੁਣ ਵਾਲਾ ਵਜੂਦ ਭਾਈ ਮਨੀ ਸਿੰਘ ਜੀ ਦੀ ਕ੍ਰਿਪਾ ਦਾ ਨਤੀਜਾ ਹੈ।

## (ਸ) ਗੁਰੂ ਗ੍ਰੰਥ ਸਾਹਿਬ ਦਾ ਪੁਨਰ ਸੰਪਾਦਨ

ਕੇਸਰ ਸਿੰਘ ਛਿੱਬਰ ਦਾ ਕਥਨ ਹੈ ਕਿ ਭਾਈ ਮਨੀ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਦੀ ਤਰਤੀਬ ਵਿਚ ਫ਼ਰਕ ਪਾ ਦਿੱਤਾ ਤੇ ਰਤਨ ਸਿੰਘ ਭੰਗੂ ਨੇ ਭੀ ਇਹੋ ਜਿਹਾ ਇਸ਼ਾਰਾ ਕੀਤਾ ਹੈ। ਸ: ਗੁਲਾਬ ਸਿੰਘ ਸੇਠੀ ਵਾਲੀ ਬੀੜ ਉਹੀ ਦੱਸੀ ਜਾਂਦੀ ਹੈ, ਜਿਸ ਵਿਚ ਬਾਣੀ ਰਾਗਾਂ ਦੀ ਥਾਂ ਗੁਰ-ਸਾਹਿਬਾਨ ਦੇ ਕ੍ਰਮ ਅਨੁਸਾਰ ਤਰਤੀਬੀ ਹੋਈ ਹੈ।



# ਮਹਾਨ ਜੋਧਾ ਭਾਈ ਬਚਿਤ੍ਰ ਸਿੰਘ ਜੀ 'ਸ਼ਹੀਦ'

ਭਾਈ ਬਚਿਤ੍ਰ ਸਿੰਘ ਸਿੱਖ ਜਗਤ ਵਿਚ ਇਕ ਖ਼ਾਸ ਗਿਣਤੀ ਦਾ ਜੋਧਾ ਹੋ ਚੁੱਕਾ ਹੈ, ਜਿਸ ਦਾ ਪਾਵਨ ਸਥਾਨ ਸ਼ਹੀਦ ਗੰਜ ਸ਼ਹਿਰ ਰੋਪੜ (ਰੂਪ ਨਗਰ) ਤੋਂ ਸਵਾ ਮੀਲ ਤਰਫ਼ ਦੱਖਣ ਪਿੰਡ ਕੋਟਲਾ ਨਿਹੰਗ ਖ਼ਾਨ ਵਿਚ ਸੁਭਾਇਮਾਨ ਹੈ। ਅਸੀਂ ਇਸ ਦਾ ਜੀਵਨ ਲਿਖਣ ਤੋਂ ਪਹਿਲਾਂ ਕੋਟਲਾ ਨਿਹੰਗ ਖ਼ਾਨ ਦਾ ਸੰਖੇਪ ਇਤਿਹਾਸ ਪਾਠਕਾਂ ਦੇ ਅੱਗੇ ਰੱਖਦੇ ਹਾਂ ਤਾਂ ਕਿ ਇਸ ਨਗਰ ਸੰਬੰਧੀ ਉਨ੍ਹਾਂ ਨੂੰ ਪੂਰੀ ਤੇ ਸਹੀ ਵਾਕਫ਼ੀਅਤ ਮਿਲ ਸਕੇ। ਕੋਟਲਾ ਨਿਹੰਗ ਖ਼ਾਨ ਦਾ ਪਹਿਲ ਪ੍ਰਥਮੇ ਨਾਮ ਕੋਟ ਪਠਾਣਾਂ ਹੈ, ਜਿਸ ਦੀ ਬੁਨਿਆਦ ਤਾਮੂਰ ਸ਼ਾਹ ਦੇ ਸਮੇਂ ਸ਼ਾਹ ਸੁਲੇਖਾਨ ਖ਼ਾਂ ਨੇ ਰੱਖੀ ਸੀ। ਇਹ ਪਿੰਡ ਰੋਪੜ ਸ਼ਹਿਰ ਤੋਂ ਨਜ਼ਦੀਕ ਸ਼ਾਹੀ ਸੜਕ 'ਤੇ ਕਹਿਲੂਰ ਤੇ ਹੰਡੂਰ ਦੀਆਂ ਹੱਦਾਂ ਤੋਂ ਕੁਝ ਫ਼ਾਸਲੇ 'ਤੇ ਚੰਗਾ ਵੱਸ ਗਿਆ ਸੀ। ਸੁਲੇਮਾਨ ਖ਼ਾਂ ਦੇ ਵੱਡੇ ਬੇਟੇ ਮੁਹੰਮਦ ਇਸਹਾਕ ਖ਼ਾਂ ਨੇ ਆਪਣੇ ਬਲਬੋਤੇ ਨਾਲ ਲਾਹੌਰ ਤੇ ਦਿੱਲੀ ਦੇ ਦਰਮਿਆਨ ਇਕ ਚੰਗੀ ਰਿਆਸਤ ਕਾਇਮ ਕਰ ਲਈ ਸੀ।

ਬਾਦਸ਼ਾਹ ਇਬਰਾਹੀਮ 'ਲੋਧੀ' ਦੇ ਸਮੇਂ ਇਹ ਰਿਆਸਤ ਚੰਗੇ ਜੋਬਨ ਵਿਚ ਸੀ। ਮਲੇਰਕੋਟਲੀਏ ਨਵਾਬਾਂ ਦੀ ਤਰ੍ਹਾਂ ਇਸ ਦਾ ਸਰਕਾਰੇ-ਦਰਬਾਰੇ ਚੰਗਾ ਸਤਿਕਾਰ ਬਣ ਗਿਆ ਹੋਇਆ ਸੀ। ਮੁਗ਼ਲ ਰਾਜ ਸਮੇਂ ਇਸ ਦਾ ਦਬਦਬਾਓ ਹੋਰ ਜ਼ਿਆਦਾ ਹੋ ਗਿਆ ਤੇ ਮੁਹੰਮਦ ਇਸਹਾਕ ਖ਼ਾਂ ਦਾ ਬੇਟਾ ਨਾਹਨ ਖ਼ਾਂ ਇਸ ਉਕਤ ਰਿਆਸਤ ਵਿਚ ਚੰਗੀ ਪੁਜ਼ੀਸ਼ਨ ਦਾ ਮਾਲਕ ਹੋ ਚੁੱਕਾ ਸੀ। ਇਸ ਦਾ ਪੁੱਤਰ ਚੌਧਰੀ ਸ਼ਮਸ ਖ਼ਾਂ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਚੰਗਾ ਮੁਰੀਦ ਬਣ ਗਿਆ ਸੀ ਤੇ ਨੰਗਲ ਗੁਜਰਾਂ ਦੀ ਜੰਗ ਦੇ ਬਾਦ ਇਹ ਗੁਰੂ ਜੀ ਨੂੰ ਰੋਪੜ ਤੋਂ ਨਵਾਬ ਨਾਸਰ ਅਲੀ ਖ਼ਾਂ

---

1. ਬਾਬਾ ਗੁਰਦਿਤਾ ਬੇਟਾ ਗੁਰੂ ਹਰਿ ਗੋਬਿੰਦ ਜੀ ਮਹਿਲ ਛਟੇ ਕਾ ਪੋਤਾ ਗੁਰੂ ਅਰਜਨ ਜੀ ਕਾ ਪੜਪੋਤਾ ਗੁਰੂ ਰਾਮਦਾਸ ਜੀ ਕਾ ਬੰਸ ਬਾਬਾ ਹਰਿਦਾਸ ਜੀ ਕੀ ਸੂਰਜ ਬੰਸੀ ਗੋਸਲ ਗੋਤ੍ਰਾ ਸੋਢੀ ਖਤ੍ਰੀ ਬਾਸੀ ਕੀਰਤਪੁਰ ਪ੍ਰਗਨਾ ਕਹਿਲੂਰ ਗੁਰੂ ਜੀ ਕਾ ਬਚਨ ਪਾਇ ਕੀਰਤਪੁਰ ਸੇ ਸੌ ਸਿਖੋਂ ਕੋ ਗੈਲ ਲੈ ਰਾਜਾ ਹਿਮਤ ਚੰਦ 'ਹੰਡੂਰੀ' ਕੀ ਇਮਦਾਦ ਕਰਨੇ ਸਾਲ ਸੋਲਾਂ ਸੈ ਬਾਨਮੇ ਸਾਮਨ ਮਾਸ ਕੀ ਸੰਕਰਾਂਤ ਕੇ ਗਾਮ ਨੰਗਲ ਗੁਜਰਾਂ ਕੇ ਮਲਹਾਨ ਸਰਸਾ ਨਦੀ ਕੇ ਤੀਰ ਆਇਆ। ਤੀਜੇ ਪਹਿਰ ਨਬਾਬ ਨਾਸਰ ਅਲੀ ਖਾਂ ਕੇ ਭਤੀਜੇ ਮੁਹਮਦ ਬੇਗ ਗੈਲ ਘੋਰ ਸਰਸਾ ਨਦੀ ਕੇ ਤੀਰ ਆਇਆ। ਤੀਜੇ ਪਹਿਰ ਨਵਾਬ ਨਾਸਰ ਅਲੀ ਖਾਂ ਕੇ ਭਤੀਜੇ ਮੁਹਮਦ ਬੇਗ ਗੈਲ ਘੋਰ ਜੁਧ ਹੂਆ। ਕਾਈ ਦਕੀਕਾ ਬਾਕੀ ਨਾ ਰਹਾ। ਨਬਾਬ ਨਾਸਰ ਅਲੀ ਖਾਂ ਕੇ ਭਤੀਜਾ ਬੰਦੇ ਮਰਵਾਇ ਤੇ ਘਾਇਲ ਹੋਇ ਭਾਗ ਕੇ ਰੋਪੜ ਆਇ ਗਿਆ। ਬਾਬਾ ਗੁਰਦਿਤਾ ਜਪ ਜੀਤ ਕਾ ਡੰਕਾ ਬਜਾਇ ਵਾਪਸ ਕੀਰਤਪੁਰ ਆਇ ਗਏ।

*(ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ)*

ਤੋਂ ਵਿਦਾਇਗੀ ਲੈ, ਇਨ੍ਹਾਂ ਨੂੰ ਕੋਟ ਪਠਾਣਾਂ (ਕੋਟਲਾ ਨਿਹੰਗ ਖ਼ਾਂ) ਵਿਚ ਲੈ ਆਇਆ, ਜਿਸ ਦਾ ਪਤਾ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਲੱਗਦਾ ਹੈ :

(ੳ) ਸ਼ਮਸ ਖਾਂ ਬੇਟਾ ਨਵਾਬ ਸ਼ਮਸ਼ੇਰ ਖਾਂ ਕਾ ਪੋਤਾ ਸੁਲਤਾਨ ਖਾਂ ਕਾ ਪੜਪੋਤਾ ਮੁਹੰਮਦ ਇਸਹਾਕ ਖਾਂ ਕਾ ਬੰਸ ਸੁਲਾਮਾਨ ਕੀ...ਬਾਸੀ ਕੋਟ ਪਠਾਨਾਂ ਪ੍ਰਗਨਾ ਰੋਪਰ ਸਾਲ ਸੋਲਾਂ ਸੇ ਬਾਨਮੇਂ ਸਾਮਨ ਮਾਸ ਕੀ ਪੂਰਨਮਾਸੀ ਕੇ ਦਿਹੁ ਗੁਰੂ ਹਰਿ ਗੋਬਿੰਦ ਜੀ ਕੋ ਸਾਥ ਲੈ ਕੇ ਆਪਨੇ ਗ੍ਰਹਿ (ਕੋਟ ਪਠਾਨਾਂ) ਮੇਂ ਆਇਆ। ਏਸ ਕੀ ਬੇਗਮ ਨਸੀਰਾਂ ਨੇ ਬੇਟੇ ਆਲਮ ਖਾਂ[2] ਕੋ ਗੈਲ ਲੈ ਗੁਰੂ ਜੀ ਕੋ ਆਇ ਸਿਜਦਾ ਕੀਆ। ਗੁਰੂ ਜੀ ਕਾ ਕੋਟ ਪਠਾਨਾਂ ਮੇਂ ਆਨਾਂ ਸੁਨ ਚਾਰੋ ਦਿਸਾ ਕੀਆ ਸਿੱਖ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੇਂ ਆਈਆਂ। ਬੜਾ ਕੌਤੂਹਲ ਹੋਆ ਗੁਰੂ ਜੀ ਨੇ ਸਭ ਕੀ ਮਨੋ ਕਾਮਨਾ ਪੂਰਨ ਕੀ।...[3]

(ਅ) ਸਾਲ ਸੋਲਾਂ ਸੈ ਬਾਨਮੇਂ 'ਸਾਮਨ' ਮਾਸ ਕੀ ਪੂਰਨਮਾਸੀ ਕੇ ਦਿਹੁ ਤੀਜੇ ਪਹਿਰ ਨਬਾਬ ਨਾਸਰ ਅਲੀ ਖਾਨ ਰੋਪਰੀ ਸੇ ਬਦਾਇਗੀ ਲਈ। ਕੋਟ ਪਠਾਨਾਂ ਕਾ ਚੌਧਰੀ ਸ਼ਮਸ਼ ਖਾਨ ਬੇਨਤੀ ਕਰਕੇ ਸਤਿਗੁਰਾਂ ਕੋ ਆਪਨੇ ਗਾਉਂ ਮੇਂ ਲੈ ਆਇਆ। ਗੁਰੂ ਜੀ ਕਾ ਕੋਟ ਪਠਾਨਾਂ ਮੇਂ ਆਨਾਂ ਸੁਨ ਚਮਾਂ ਤ੍ਰਫਾਂ ਕੀਆ ਸਿੱਖ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੇ ਆਈਆਂ। ਕੋਈ ਕਿਸੀ ਭਾਵਨਾ ਵਾਲਾ ਕਾਈ ਕਿਸੀ ਬਾਸ਼ਨਾਂ ਲੈ ਕੇ ਆਇਆ। ਗੁਰੂ ਜੀ ਨੇ ਸਭ ਕੀਆ ਮਨੋ ਕਾਮਨਾ ਪੂਰਨ ਕੀਆਂ।[4]

ਇਸ ਵਾਕਿਆ ਤੋਂ 26 ਸਾਲ ਬਾਦ ਸੰਮਤ 1718 ਬਿ: (1661 ਈ:) ਨੂੰ ਗੁਰੂ ਹਰਿ ਰਾਇ ਸਾਹਿਬ ਦੇ ਵੱਡੇ ਬੇਟੇ ਰਾਮ ਰਾਇ ਜੀ ਦਿੱਲੀ ਤੋਂ ਚੱਲ ਕੋਟ ਪਠਾਨਾਂ ਵਿਚ ਆਏ ਸੀ। ਉਸ ਸਮੇਂ ਨੌਰੰਗ ਖ਼ਾਨ[5] ਕੋਟ ਦਾ ਮਾਲਕ ਸੀ। ਬਾਬਾ ਜੀ ਕੇਵਲ ਇਕ ਰਾਤ ਕੋਟ ਪਠਾਨਾਂ ਵਿਚ ਰਹੇ ਸਨ, ਜੈਸਾ ਕਿ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਪਤਾ ਚੱਲਦਾ ਹੈ :

(ੳ) ਸ੍ਰੀ ਕਰਤਾ ਪੁਰਖ[6] ਨਿਕਟ ਜਬ ਆਇ।
ਕੀਰਤ ਪੁਰ ਦੁਆ ਦੱਸ ਕੋਸ ਰਹਾਇ।
ਤਬ ਲਿਖ ਅਰਦਾਸ ਬੇਨਤੀ ਕੀਆ।
ਜੋ ਆਗਿਆ ਹੋਇ ਸੋਈ ਬਿੱਧ ਥੀਆ॥੧੭॥[7]

(ਅ) ਦਿੱਲੀ ਸੇ ਚਲ ਸਨੇ ਸਨੇ ਮਾਰਗ ਕਾ ਪੰਧ ਮੁਕਾਇ ਸੰਮਤ ਸਤ੍ਹਾਂ ਸੈ ਅਠਾਰਾਂ ਜੇਠ ਵਦ ਪੰਚਮੀ ਕੇ ਦਿਹੁ ਰੋਪਰਾਂ ਨਗਰੀ ਕੇ ਪਾਸ ਕੋਟ ਪਠਾਨਾਂ[8] ਕੇ ਨਜਦੀਕ ਆਇ ਗਏ[9]।

ਯਹਾਂ ਸੇ ਕੋਟ ਗੁਰੂ ਹਰਿ ਰਾਇ ਜੀ[10] ਬਾਰਾਂ ਕੋ ਰਹਿ ਗਿਆ ਥਾ।...ਦੀਵਾਨ

---

2. ਇਹ ਆਲਮ ਖ਼ਾਂ ਚੌਧਰੀ ਨਿਹੰਗ ਖ਼ਾਨ ਦਾ ਹਕੀਕੀ ਦਾਦਾ ਹੈ।
3. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ।
4. ਸ੍ਵਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ*, ਸਾਖੀ ਤੀਜੀ, 1847 ਬਿ: (1790 ਈ:)।
5. ਇਹ ਆਲਮ ਖ਼ਾਂ ਦਾ ਪੁੱਤਰ ਹੈ।
6. ਇਹ ਬਾਬਾ ਰਾਮ ਰਾਇ ਜੀ ਦਾ ਉਪ-ਨਾਮ ਹੈ।
7. ਕਵਿ ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਸੰਪਾ. ਡਾ. ਗੋਬਿੰਦ ਸਿੰਘ ਲਾਂਬਾ, ਸਾਖੀ ਅਠਾਰ੍ਹਵੀਂ, 1776 ਈ:, ਭਾਸ਼ਾ ਵਿਭਾਗ ਪੰਜਾਬ, ਪਟਿਆਲਾ।
8. ਇਸ ਦਾ ਨਾਮ ਹੁਣ ਕੋਟਲਾ ਨਿਹੰਗ ਖ਼ਾਨ ਹੈ।
9. ਸੰਨ 1661 ਈ: ਜੇਠ ਵਦੀ ਪੰਚਮੀ ਦੇ ਦਿਨ।
10. ਜਿਸ ਦਾ ਉਪ-ਨਾਮ ਕੀਰਤਪੁਰ ਹੈ।

ਦਰਗਹ ਮੱਲ ਸੇ ਬਚਨ ਹੋਆ ਮੇਰੀ ਤ੍ਰਫੋਂ ਤੁਸੀਂ ਅਰਦਾਸ ਲਿਖ ਕੇ ਪਿਤਾ ਗੁਰੂ ਜੀ ਪਾਸ ਕੋਟ ਗੁਰੂ ਹਰਿ ਰਾਇ ਜੀ ਮੇਂ ਲੈ ਜਾਈਏ।...ਕੋਟ ਪਠਾਨਾਂ ਕਾ ਚੌਧਰੀ ਨੌਰੰਗ ਖਾਨ[11] ਹਾਥ ਬਾਂਧ ਬੋਲਾ ਗ੍ਰੀਬ ਨਿਵਾਜ ਆਪ ਕੇ ਬੜੇ ਪਿਤਾ[12] ਪਿਤਾਮਾ[13] ਕਈ ਬਾਰ ਯਹਾਂ ਆਏ ਹੈ ਆਪ ਵੀ ਮੇਰੇ ਗ੍ਰਿਹਿ ਕੋ ਪਾਵਨ ਕਰੀਏ। ਬਾਬਾ ਜੀ ਏਸ ਕੀ ਅਧੀਨਗੀ ਕੋ ਦੇਖ ਇਨ ਕੇ ਸਾਥ ਇਨ ਕੇ ਗ੍ਰਿਹਿ ਮੇਂ ਆਏ ਗਏ। ਪਠਾਨ ਨੇ ਸ੍ਰੀ ਰਾਮ ਰਾਇ ਜੀ ਕਾ ਬੜਾ ਆਉ ਭਗਤ ਕੀਆ ਸਹਿਤ ਪ੍ਰਵਾਰ ਇਨ ਕੇ ਪਾਉਂ ਚੁੰਮੇ ਬਾਬਾ ਜੀ ਕਾ ਆਸਨ ਏਕ ਇਕਾਂਤ ਕੋਠੜੀ ਮੇਂ ਲਵਾਇ ਦੀਆ।[14]

(ੲ) ਦਿੱਲੀ ਸੇ ਚਲ ਕੀਰਤ ਪੁਰ ਆਏ ਤਬ ਬਾਰਾਂ ਕੋਸ ਮੇਂ ਠਹਿਰ ਸ੍ਰੀ ਰਾਮ ਰਾਇ ਜੀ ਨੇ ਦਰਸ਼ਨ ਕੀ ਆਗਿਆ ਚਾਹੀ। ਆਗੇ ਸੇ ਕਹਾ ਕਿ ਜਿਧਰ ਕੋ ਉਸ ਕਾ ਮੁਖ ਹੈ ਓਧਰ ਹੀ ਚਲਾ ਜਾਵੇ ਈਹਾਂ ਨਾ ਆਵੇ। ਬਚਨ ਸੁਨ ਕਰ ਲਾਹੌਰ ਓਹ ਮੁਖ ਓਧਰ ਹੀ ਚਲਾ ਗਿਆ। ਲਾਹੂਰ ਪਹੁੰਚ ਮੀਆ ਮੀਰ ਮੇਂ ਜਾਇ ਠਹਿਰੇ। ਅਬ ਮਕਾਨ (ਗੁਰਦੁਆਰਾ ਚਬੱਚਾ ਸਾਹਿਬ) ਛਾਵਨੀ ਮੇਂ ਹੈ।[15]

(ਸ) ਬਾਬਾ ਰਾਮ ਰਾਇ ਜੀ ਦਿੱਲੀ ਸੇ ਚਲ ਰਸਤੇ ਕਾ ਪੰਧ ਮੁਕਾਇ ਰੋਪੜ ਕੇ ਨਜਦੀਕ[16] ਕੋਟ ਪਠਾਨਾਂ ਮੇਂ ਆਇ...ਇਨ ਕਾ ਘੋੜਾ ਏਕ ਜਲ ਰਹੀ ਰੋੜਾਂ ਕੀ ਭਠੀ ਤੇ ਜਾਇ ਖਲਾ ਹੂਆ। ਕਾਠੀ ਘੋੜੇ ਕੇ ਪਾਉਂ ਲਾਗਨੇ ਸੇ ਠੰਡੀ ਹੋਇ ਗਈ।...ਕੋਟ ਪਠਾਨਾਂ ਕਾ ਚੌਧਰੀ ਨੌਰੰਗ ਖਾਂ ਬਾਬਾ ਜੀ ਕੋ ਸਾਥ ਲੈ ਆਪਨੀ ਹਵੇਲੀ ਮੇਂ ਆਇਆ[17] ਬਾਬਾ ਜੀ ਏਕ ਰਾਤ ਕੋਟ ਪਠਾਨਾਂ ਮੇਂ ਰਹੇ।[18]

ਇਹ ਵਾਕਿਆ ਦੋ ਸਾਲ ਬਾਦ ਸੰਨ 1663 ਈ: (1720 ਬਿ:) ਚੇਤਰ ਵਦੀ ਪੰਚਮੀ ਕੇ ਦਿਨ ਗੁਰੂ ਹਰਿ ਕ੍ਰਿਸ਼ਨ ਜੀ ਕੀਰਤ ਪੁਰ ਤੋਂ ਚੱਲ ਕੇ ਭਗਤ ਗੜ੍ਹ ਰੋਪੜ ਤੇ ਕੋਟ ਪਠਾਨਾਂ ਆਦਿ ਨਗਰਾਂ ਥਾਣੀ ਹੁੰਦੇ ਹੋਏ ਦਿੱਲੀ ਸ਼ਹਿਰ ਨੂੰ ਪਧਾਰੇ ਸੀ, ਜੈਸਾ ਕਿ ਭਾਈ ਸ੍ਰੂਪ ਸਿੰਘ ਕੌਸ਼ਿਸ਼ ਇੰਜ ਲਿਖਦੇ ਹਨ:

ਦੀਵਾਨ ਜੀ[19] ਦਿੱਲੀ ਸੇ ਚਲ ਕੋਟ ਗੁਰੂ ਹਰਿ ਰਾਇ ਜੀ ਤੀਕ ਸਾਰੀ ਮਨਜਲ ਤਹਿ ਕਰਕੇ ਗੁਰੂ ਹਰਿ ਕ੍ਰਿਸ਼ਨ ਜੀ ਕੇ ਦਰਬਾਰ ਮੇਂ ਜਾਇ ਪਹੁੰਚਾ। ਇਸੇ ਹਾਥ ਬਾਂਧ ਅਰਦਾਸ ਕੀ ਜੀ ਸਚੇ ਪਾਤਸ਼ਾਹੀ ਬਾਦਸ਼ਾਹਤ ਨੇ ਦੀਦਾਰ ਕਰਨੇਂ ਕੇ ਲੀਏ ਹਮੇਂ ਭੇਜਾ ਹੈ ਜਾਨਾ ਚਾਹੀਏ। ਸਤਿਗੁਰਾਂ ਦੀਵਾਨ ਜੀ ਕੇ ਸਾਥ ਸੰਮਤ ਸਤ੍ਰਾਂ ਸੈ ਬੀਸ[20] ਚੇਤਰ ਬਦੀ ਪੰਚਮੀ ਕੇ ਦਿਹੁ ਕੋਟ ਗੁਰੂ ਹਰਿ ਰਾਇ ਜੀ[21] ਸੇ ਚਲ ਦਿੱਲੀ ਕੀ ਤ੍ਰਫ ਆਏ। ਸਾਥ ਦਾਦੀ ਬੱਸੀ[22] ਮਾਤਾ ਸੁਲਖਨੀ ਦੀਵਾਨ

11. ਚੌਧਰੀ ਆਲਮ ਖ਼ਾਂ ਦਾ ਬੇਟਾ।
12. ਗੁਰੂ ਹਰਿ ਰਾਇ ਸਾਹਿਬ।
13. ਗੁਰੂ ਹਰਿ ਗੋਬਿੰਦ ਸਾਹਿਬ।
14. ਸ੍ਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ ਦਸਵੀਂ।
15. ਪੰਡਤ ਤਾਰਾ ਸਿੰਘ ਨਰੋਤਮ, *ਗੁਰ ਤੀਰਥ ਸੰਗ੍ਰਹਿ*, 1889 ਈ:, ਸਫ਼ਾ 141.
16. ਅੱਗੇ ਸ਼ਾਹੀ ਸੜਕ ਰੇਲਵੇ ਲਾਈਨ, ਜੋ ਕੋਟਲਾ ਨਿਹੰਗ ਖ਼ਾਨ ਦੇ ਦਰਮਿਆਨ ਸੀ।
17. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ ਦੇ ਮੁਤਾਬਿਕ ਸੰਨ 1661 ਈ: ਜੇਠ ਵਦੀ ਪੰਚਮੀ ਦਾ ਦਿਨ ਸੀ।
18. ਸੰਤ ਬਿਸ਼ਨ ਦਾਸ ਰੋਪੜੀ, *ਜੀਵਨ ਕਥਾ ਬਾਬਾ ਰਾਮ ਰਾਇ ਜੀ*, 1965 ਈ:, ਸਫ਼ਾ 21.
19. ਰਾਜਾ ਜੈ ਸਿੰਘ ਮਿਰਜ਼ੇ ਦਾ ਦੀਵਾਨ।
20. 1663 ਈ:।
21. ਉਪ-ਨਾਮ ਸ੍ਰੀ ਕੀਰਤਪੁਰ।
22. ਇਨ੍ਹਾਂ ਦਾ ਨਾਮ ਨਤੀਜੀ ਸੀ ਤੇ ਬੱਸੀ ਗੋਤ ਮਾਤਾ ਜੀ ਦੇ ਪੇਕਿਆਂ ਦਾ ਹੈ।

ਦਰਗਹ ਮਲ[23] ਆਦਿ ਕੋ ਗੈਲ ਲੈ ਕੇ ਕੀਰਤ ਪੁਰ ਸੇ ਚਲ ਭਰਤ ਗੜ੍ਹ ਰੋਪੜ[24] ਕੋਟ ਪਠਾਨਾਂ ਬਨੂੜ, ਰਾਜਪੁਰਾ, ਅੰਬਾਲਾ ਆਦਿ ਨਗਰਾਂ ਮੇਂ ਨਾਮਦਾਨ ਕਾ ਉਪਦੇਸ ਦੇਤੇ ਹੁਏ ਪੰਜੋਖਰਾ ਗਾਮ ਮੇਂ ਜਾਇ ਡੇਰਾ ਕੀਆ।...[25]

ਇਸ ਵਾਕਿਆ ਤੋਂ ਫਿਰ ਦੋ ਸਾਲ ਬਾਦ ਨੌਵੇਂ ਸਤਿਗੁਰੂ ਜੀ ਦਾ ਕੋਟ ਪਠਾਨਾਂ ਵਿਚ ਆਉਣਾ ਦੋ ਵਾਰੀ ਮਿਲਦਾ ਹੈ। ਪਹਿਲੀ ਵਾਰ ਸੰਮਤ 1721 ਬਿ: ਦੇ ਅਖ਼ੀਰ ਬਾਂਗਰ ਦੇਸ ਤੋਂ ਚੱਲ ਕੇ ਆਏ ਤੇ ਦੂਜੀ ਵਾਰ ਸੰਮਤ 1722 ਬਿ: ਦੇ ਚੁਮਾਸ ਤੋਂ ਬਾਂਗਰ ਦੇਸ ਨੂੰ ਜਾਂਦਿਆ ਦੱਸਿਆ ਹੈ, ਜੈਸਾ ਕਿ ਭਾਈ ਸ੍ਰੂਪ ਸਿੰਘ ਜੀ ਇੰਜ ਦੱਸਦੇ ਹਨ :

ਗੁਰੂ ਜੀ ਆਪਨਾਂ ਰਹਾਇਸੀ ਮਕਾਨ ਅਰੰਭ ਕ੍ਰਾਇ ਧਮਧਾਨ ਨਗਰੀ ਸੇ ਚਲ ਸਨੇਂ ਸਨੇਂ ਜਾਖਲ ਸਨਾਮ ਸੈਫਾਬਾਦ ਬਨੂੜ ਤੇ ਕੋਟ ਪਠਾਨਾ ਆਦਿ ਨਗਰਾਂ ਥੀਂ ਵਿਚਰਦੇ ਹੁਏ ਸੰਮਤ ਸਤ੍ਰਾਂ ਸੈ ਇਕੀਸ[26] ਦੇ ਅਖੀਰ ਕੋਟ ਗੁਰੂ ਹਰਿ ਰਾਇ ਜੀ ਮੇਂ ਜਾਇ ਬਰਾਜੇ। ਗੁਰੂ ਹਰਿ ਕ੍ਰਿਸ਼ਨ ਜੀ ਦੀ ਮਾਤਾ ਸੁਲਖਣੀ (ਕਿਸ਼ਨ ਕੌਰ) ਨੇ ਸਤਿਗੁਰਾਂ ਕੋ ਆਏ ਕਾ ਬੜਾ ਆਉ ਭਗਤ ਕੀਆ।... ਸੰਬਤ ਸਤ੍ਰਾਂ ਸੈ[27] ਬਾਈਸ ਅਸਾਢ ਮਾਸ ਕੀ ਇਕੀਸ ਕੇ ਦਿਹੁ ਬਾਬਾ ਗੁਰਦਿਤਾ ਜੀ 'ਰੰਧਾਬਾ' ਕੇ ਹਾਥ ਕਮਲੋਂ ਸੇ ਸਹੋਦੇ ਗਾਉਂ ਕੇ ਥੇਹ ਮਾਖੋਵਾਲ ਨਾਮੀ ਤੇ ਮੋੜ੍ਹੀ ਗਾੜ੍ਹੀ। ਨਾਉਂ ਚੱਕ ਨਾਨਕੀ[28] ਰਾਖਾ ਇਹ ਦੇਖ ਸਾਰੀ ਸੰਗਤ ਮੇਂ ਖੁਸ਼ੀ ਕੇ ਬਾਦਲ ਛਾਇ ਗਏ। ਸਤਿਗੁਰਾਂ ਏਸ ਸਾਲ ਕਾ ਚਮਾਸਾਂ ਨਏ ਨਗਰ ਚੱਕ ਨਾਨਕੀ ਮੇਂ ਗੁਜਾਰਾ। ਦੀਵਾਨ ਦਰਗਹ ਮਲ ਮੇ ਬਚਨ ਹੋਆ। ਅਸਾਂ ਬਾਂਗਰ ਦੇਸ ਜਾਨਾ ਹੈ ਹਮੈ ਭਾਈ ਦੱਗੋ ਨੇ ਯਾਦ ਕੀਆ ਹੈ। ਗੁਰੂ ਜੀ ਕਾ ਬਚਨ ਪਾਇ ਦੀਵਾਨ ਜੀ ਨੇ ਚੱਕ ਨਾਨਕੀ ਸੇ ਤਿਆਰੀ ਕੀ ਸਨੇਂ ਸਨੇਂ ਮਾਰਗ ਮੇਂ ਭਰਤ ਗਢ ਕੋਟ ਪਠਾਨਾਂ ਬਨੂੰੜ ਰਾਜਪੁਰਾ ਆਦਿ ਨਗਰਾਂ ਥੀ ਹੋਤੇ ਹੁਏ ਸੈਫਾ ਬਾਦ ਜਾਇ ਡੇਰਾ ਕੀਆ ॥੭੨॥[29]

---

23. ਇਨ੍ਹਾਂ ਦਾ ਉਪ-ਨਾਮ ਮਾਤਾ ਕ੍ਰਿਸ਼ਨ ਕੁਇਰ ਹੀ ਸੀ।
24. ਉਪ-ਨਾਮ ਕੋਟਲਾ ਨਿਹੰਗ ਖ਼ਾਂ ਹੈ।
25. ਸ੍ਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ ਪੰਦਰ੍ਹਵੀਂ।
26. ਸੰਨ 1665 ਈ:।
27. ਸੰਨ 1666 ਈ:।
28. (ੳ) ਮਾਲ ਦੇ ਕਾਗ਼ਜ਼ਾਂ ਵਿੱਚੋਂ ਚੱਕ ਨਾਨਕੀ ਦਾ ਰਕਬਾ ਵੱਖਰਾ ਹੈ ਤੇ ਸ੍ਰੀ ਅਨੰਦਪੁਰ ਦਾ ਵੱਖਰਾ ਦੱਸਿਆ ਹੈ। ਦੋਹਾਂ ਨਗਰਾਂ ਦੇ ਨੰਬਰਦਾਰ ਵੀ ਵੱਖਰੇ ਹੁਣ ਤਕ ਚੱਲੇ ਆਉਂਦੇ ਹਨ। ਚੱਕ ਨਾਨਕੀ ਦਾ ਨੰਬਰਦਾਰ ਸ: ਅਮਰ ਸਿੰਘ 'ਬੜੌਂਗ' ਤੇ ਸ੍ਰੀ ਅਨੰਦਪੁਰ ਦਾ ਨੰਬਰਦਾਰ ਸ੍ਰੀ ਰਾਮ ਰੱਖਾ ਹੈ। ਇਹ ਦੋਵੇਂ ਨਗਰ ਰਲਵੇਂ ਹਨ : 1. ਗੁਰਦੁਆਰਾ ਅਮਰਗੜ੍ਹ, ਗੁਰਦੁਆਰਾ ਦਮਦਮਾ ਸਾਹਿਬ, ਗੁਰਦੁਆਰਾ ਲੋਹਗੜ੍ਹ ਆਦਿ ਗੁਰਦੁਆਰੇ ਚੱਕ ਨਾਨਕੀ ਦੇ ਰਕਬੇ ਵਿਚ ਹਨ; ਤੇ 2. ਗੁਰਦੁਆਰਾ ਤਖ਼ਤ ਸ੍ਰੀ ਕੇਸਗੜ੍ਹ, ਗੁਰਦੁਆਰਾ ਕਿਲ੍ਹਾ ਅਨੰਦਗੜ੍ਹ ਸ਼ਹੀਦੀ ਬਾਗ਼ ਆਦਿ ਸਾਰੇ ਇਹ ਅਨੰਦਪੁਰ ਵਿਚ ਹਨ।

    (ਅ) ਗੁਰੂ ਤੇਗ ਬਹਾਦਰ ਜੀ ਮਹਿਲ ਨਾਵਾਂ ਬੇਟਾ ਗੁਰੂ ਹਰਿ ਗੋਬਿੰਦ ਜੀ ਕਾ ਪੋਤਾ ਗੁਰੂ ਅਰਜਨ ਜੀ ਕਾ ਪੜਪੋਤਾ ਗੁਰੂ ਰਾਮਦਾਸ ਜੀ ਕਾ ਬੰਸ। ਬਾਬਾ ਹਰਿਦਾਸ ਜੀ ਕੀ। ਸੂਰਜ ਬੰਸੀ ਗੋਸਲ ਗੋਤਰਾ ਸੋਢੀ ਖੱਤਰੀ ਬਾਸੀ ਕੀਰਤਪੁਰ ਪ੍ਰਗਨਾ ਕਹਿਲੂਰ ਸੰਮਤ ਸਤਰਾਂ ਸੈ ਬਾਈਸ ਅਸਾਢ ਪ੍ਰਬਿਸ਼ਟੇ ਇਕੀਸ ਸੋਮਬਾਰ ਕੇ ਦਿਹੁ ਮਾਖੋ ਵਾਲ ਕੇ ਥੇਹ ਤੇ ਬਾਬਾ ਬੁਢਾ ਜੀ ਕੇ ਗੁਰਦਿਤਾ ਜੀ ਕੇ ਹਾਥ ਸੇ ਮੋੜ੍ਹੀ ਗਾਡੀ ਲਿਆਂ ਗਾਉਂ ਬਸਾਇਆ ਨਾਉਂ ਚੱਕ ਨਾਨਕੀ ਰਾਖਾ ਗੁਰੂ ਕੀ ਕੜਾਹੀ ਕੀ।... *(ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਜਲਹਾਨੇ ਪੁਆਰੋਂ ਕਾ)*
29. ਸ੍ਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ ਬਾਈਸਵੀਂ।

ਇਸ ਵਾਕਿਆ ਤੋਂ 23 ਸਾਲ ਬਾਦ ਸੰਮਤ 1745 ਬਿ: (1688 ਈ:) ਮਘਰ ਵਦੀ ਅਮਾਵਸ ਦਿਨ ਗੁਰੂ ਗੋਬਿੰਦ ਦਾਸ ਜੀ ਭੰਡਾਣੀ ਜੰਗ ਤੋਂ ਬਾਦ ਕੋਟਲਾ ਨਿਹੰਗ[30] ਖ਼ਾਨ ਆਏ ਜੈਸਾ ਕਿ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਪਤਾ ਲੱਗਦਾ ਹੈ :

(ੳ) ਗੁਰੂ ਗੋਬਿੰਦ ਦਾਸ ਜੀ ਮਹਲ ਦਸਮਾਂ ਬੇਟਾ ਗੁਰੂ ਤੇਗ ਬਹਾਦਰ ਜੀ ਕਾ ਪੋਤਾ ਗੁਰੂ ਹਰਿ ਗੋਬਿੰਦ ਜੀ ਕਾ ਪੜਪੋਤਾ ਗੁਰੂ ਅਰਜਨ ਜੀ ਕਾ ਬੰਸ ਗੁਰੂ ਰਾਮ ਦਾਸ ਜੀ ਕੀ ਸੂਰਜ ਬੰਸੀ ਗੋਸਲ ਗੋਤਰਾ ਸੋਢੀ ਖਤ੍ਰੀ ਬਾਸੀ ਚਕ ਨਾਨਕੀ ਪ੍ਰਗਨਾ ਕਹਿਲੂਰ ਸਾਲ ਸਤ੍ਰਾਂ ਸੈ ਪੈਤਾਲੀਸ ਮਗਹਰ ਬਦੀ ਅਮਾਵਸ ਕੇ ਦਿਹੁ ਕੋਟਲਾ ਨਿਹੰਗ ਖਾਨ ਪ੍ਰਗਨਾ ਰੋਪਰ ਆਏ। ਗੁਰੂ ਜੀ ਕਾ ਘੋਰਾ ਆਗੇ ਜਾਨੇ ਸੇ ਰੁਕ ਖਲਾ। ਇਸੇ ਕੋਰਰਾ ਦਿਖਾਇਆ ਘੋਰਾ ਛਲਾਂਘ ਮਾਰ ਜਲ ਰਹੀ ਭਾਠੀ ਤੇ ਜਾਇ ਖਲਾ ਹੂਆ। ਭਾਠੀ ਠਾਂਢੀ ਸੀਤ ਹੋਇ ਗਈ।[31] ਗੁਰੂ ਜੀ ਨੇ ਕਹਾ ਭਾਈ ਸਿਖੋ ਇਹ ਜਗ੍ਹਾ ਬੜੀ ਅਜਮੱਤ ਬਾਲੀ ਹੈ ਯਹਾਂ ਕਿਸੀ ਸਮੇਂ ਬਤੱਸ ਰਿਸ਼ੀ ਕਾ ਆਸਨ ਥਾ ਉਸੇ ਯਹਾਂ ਸਤਿਲੁਧਰ ਨਦੀ ਕੇ ਕਿਨਾਰੇ ਘੋਰ ਤਪਸਿਆ ਕੀ ਥੀ...।[32]

(ਅ) ਪਠਾਨ ਨੇ ਹਾਥ ਬਾਂਧ ਬੇਨਤੀ ਕੀ ਪੀਰ ਜੀ ਹਮਾਰੇ ਗ੍ਰਿਹਿ ਕੋ ਪਾਵਨ ਕਰੀਏ। ਗੁਰੂ ਜੀ ਏਸ ਕੀ ਭਾਵਨਾ ਕੋ ਦੇਖ ਘੋਰੇ ਤੇ ਸਵਾਰ ਹੋਇ ਲਗਾਮ ਹਿਲਾਈ ਘੋਰੇ ਨੇ ਸਿਰ ਮਾਰਾ ਤੇ ਖਲਾ ਹੋਇ ਗਿਆ। ਦੀਵਾਨ ਨੰਦ[33] ਨੇ ਘੋਰੇ ਸੇ ਚਾਬਕ ਦਿਖਾਈ ਘੋਰਾ ਚਾਰੇ ਪਾਉਂ ਚੁਕ ਜਲ ਰਹੀ ਹੋਰਾਂ ਕੀ ਭਾਰੀ ਤੇ ਜਾਇ ਖਲਾ ਹੂਆ। ਭਾਰੀ ਸ਼ਾਂਤ ਹੋਇ ਗਈ ਗੁਰੂ ਜੀ ਘੋਰੇ ਸੇ ਉਤ੍ਰ ਦੀਬਾਨ ਜੀ ਸੇ ਕਹਾ ਯਹਾਂ ਆਸਨ ਬਿਛਾਈਏ ਯੇ ਥਾਂਇ ਸ਼ਕਤੀ ਵਾਲੀ ਹੈ। ਗੁਰੂ ਜੀ ਚਉਂਕਰਾ ਮਾਰ ਕੇ ਬੈਠ ਗਏ ਬਚਨ ਹੋਆ ਭਾਈ ਸਿੱਖੋ...ਪ੍ਰਾਚੀਨ ਕਾਲ ਮੇਂ ਯਹਾਂ ਸਤ ਲੁਧਰ ਨਦੀ ਰਹਤੀ ਸੀ[34] ਇਸ ਕੇ ਤੱਟ ਪਰ ਬਤਸ ਰਿਸ਼ੀ[35] ਕਾ ਆਸ਼ਰਮ ਥਾ ਅਬ ਯਹਾਂ ਰੋੜੇਂ ਕੀ ਭਾਨੀ ਹੈ।...[36]

ਇਸ ਉਕਤ ਘਟਨਾ ਤੋਂ 27 ਸਾਲ ਬਾਦ ਸੰਮਤ 1762 ਬਿ: ਪੋਹ ਸੁਦੀ ਦੂਜ (5 ਦਸੰਬਰ, ਸਾਲ 1705 ਈ:) ਦਿਨ ਬੁਧਵਾਰ ਨੂੰ ਗੁਰੂ ਜੀ ਭਾਈ ਮੋਹਕਮ ਸਿੰਘ ਆਦਿ ਸਾਥੀ ਸਿੰਘਾਂ ਗੈਲ ਸਮੇਤ ਭਾਈ ਬਚਿਤ੍ਰ ਸਿੰਘ[37] ਜ਼ਖ਼ਮੀ ਨੂੰ ਨਾਲ ਲੈ ਕੇ ਪਿਤਾ ਗੁਰੂ ਜੀ ਪਾਸ ਪਹੁ ਫੁਟਾਲੇ ਤੋਂ ਪਹਿਲੇ ਪਹੁੰਚ ਗਏ ਸੀ। ਇਹ ਉਹ ਸਿੰਘ ਹੈ, ਜਿਸ ਨੇ ਗੁਰੂ ਜੀ ਦਾ ਬਚਨ ਪਾਇ ਸੰਮਤ 1747 ਬਿ: ਅੱਸੂ ਮਹੀਨੇ ਦੀ ਪਹਿਲੀ ਸਤੰਬਰ 1700 ਈ: ਨੂੰ ਐਤਵਾਰ ਦੇ ਦਿਨ ਅਨੰਦਪੁਰ ਨਗਰੀ ਕਿਲ੍ਹਾ ਲੋਹਗੜ੍ਹ 'ਤੇ ਆ ਰਹੇ ਮਦਮਸਤ ਹਾਥੀ ਦਾ ਮੁਕਾਬਲਾ ਕੀਤਾ ਸੀ, ਜਿਸ ਦਾ ਪਤਾ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਲੱਗਦਾ ਹੈ :

(ੳ) ਗੁਰੂ ਕਾ ਬਚਨ ਪਾਇ ਮਨੀ ਸਿੰਘ ਬੇਟਾ ਮਾਈਦਾਸ ਕਾ...ਬਚਿਤ੍ਰ ਸਿੰਘ ਬੇਟਾ

---

30. ਇਸ ਦੇ ਪਿਤਾ ਨੁਰੰਗ ਖ਼ਾਨ ਨੇ ਇਸ ਦੇ ਨਾਮ 'ਤੇ ਰੱਖਿਆ ਸੀ।
31. ਜਿਥੇ ਅੱਜ-ਕੱਲ੍ਹ ਗੁਰਦੁਆਰਾ ਭੱਠਾ ਸਾਹਿਬ ਪਾ: ਦਸਵੀਂ ਸੁਭਾਇਮਾਨ ਹੈ।
32. ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਜਲਹਾਨੇ ਪੁਆਰੋਂ ਕਾ।
33. ਇਹ ਸੰਘਾ ਗੋਤ ਦਾ ਜ਼ਿਮੀਂਦਾਰ ਭਾਈ ਕੀ ਡਰੋਲੀ ਦੇ ਰਹਿਣ ਵਾਲਾ ਸੀ।
34. ਹੁਣ ਕਾਫ਼ੀ ਦੂਰ ਪਿੱਛੇ ਹੱਟ ਗਿਆ ਹੈ।
35. ਬਤਸ ਰਿਖੀ ਪ੍ਰਾਚੀਨ ਕਾਲ ਵਿਚ ਬੜੀ ਪ੍ਰਸਿੱਧ ਹਸਤੀ ਹੋ ਚੁੱਕੀ ਹੈ।
36. ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ ਛਿਤਾਲਵੀਂ।
37. ਇਹ ਮਲਕਪੁਰ ਰੰਘੜਾਂ ਦੇ ਮੈਦਾਨ ਵਿਚ ਜ਼ਖ਼ਮੀ ਹੋ ਗਿਆ ਸੀ।

ਮਨੀ ਸਿੰਘ ਕਾ ਉਦੇ ਸਿੰਘ ਬੇਟਾ ਮਨੀ ਸਿੰਘ ਕਾ ਪੋਤੇ ਮਾਈ ਦਾਸ ਕੇ ਪੜਪੋਤੇ ਬਲ ਰਾਇ ਕੇ।...ਆਲਮ ਸਿੰਘ ਬੇਟਾ ਦਰੀਏ ਕਾ ਪੋਤਾ ਸੰਮਤ ੧੭੫੭ ਅਸਬੁ ਪ੍ਰਬਿਸ਼ਟੇ ਪਹਿਲੀ ਰਬੀ ਬਾਰ ਕੇ ਦਿਹੁ ਕਿਲਾ ਲੋਹਗਢ ਪ੍ਰਗਨਾ ਕਹਿਲੂਰ ਸੇ ਖਾਲਸਾ ਦਲ ਕੋ ਗੈਲ ਲੈ ਚਰਨ ਗੰਗਾ ਨਦੀ ਕੇ ਮਲਹਨ ਘੋਰ ਜੁਧ ਕੀਆ ਬਚਿਤ੍ਰ ਸਿੰਘ ਨੇ ਨੇਜੇ ਸੇ ਮਦ ਮਸਤ ਹਾਥੀ ਕੋ ਮਾਰ ਭਗਾਇਆ। ਉਦੇ ਸਿੰਘ ਕੇ ਹਾਥ ਸੇ ਕੇਸਰੀ ਚੰਦ ਜੱਸ ਵਾਰੀਆ ਮਾਰਾ ਗਿਆ। ਮਨੀ ਸਿੰਘ ਬੇਟਾ ਮਾਈ ਦਾਸ ਕਾ ਆਲਮ ਸਿੰਘ ਬੇਟਾ ਦੁਰਗਾ ਦਾਸ ਕਾ ਟੋਏ ਕਾਰੀ ਘਾਇਲ ਹੂਏ।

ਆਲਿਮ ਸਿੰਘ ਬੇਟਾ ਦਰੀਏ ਕਾ, ਸੁਖਾ ਸਿੰਘ ਬੇਟਾ ਰਾਇ ਸਿੰਘ ਕਾ...ਕੁਸ਼ਾਲ ਸਿੰਘ ਬੇਟਾ ਮਖਨ ਸ਼ਾਹ ਕਾ...ਰਨ ਮੇਂ ਸਾਮੇ ਮਾਥੇ ਜੂਝ ਕੇ ਸ਼ਹਾਦਤਾਂ ਪਾਇ ਗਏ।...[38]

(ਅ) ਏਕ ਦਾਸ ਪੈ ਕੀਨ ਮਯਾ ਗੁਰ ਜੀ, ਸੋਈ ਚੌਦਹੂ ਲੋਕਨ ਮੈ ਜੱਸ ਪਾਯੋ।
ਖਾਸ ਪਲੰਘ ਕੀ ਸੇਵਾ[39] ਮੇਂ ਰਾਜਤ ਕੇਤਕ ਬੀਰਨ ਮਾਂਹਿ ਰਹਾਯੋ।
ਨਾਮ ਬਚਿਤ੍ਰ ਹੋਰੀ[40] ਜਿਹ ਭਾਖਤ ਹੈ ਰਨ ਧੀਰ ਬਡੋ ਲਖ ਪਾਯੋ।
ਦਖਨ ਦੇਸ ਕੀ ਵਾਸੀ ਜਿਸੇ[41], ਕਰ ਹੈ ਰਾਜ ਪੂਤਨ ਛਤ੍ਰ ਲਾਯੋ॥੧੭॥[42]

(ੲ) ਚੌਂਕੀ ਖਾਸ ਪਲੰਘ[43] ਕੀ ਰਹਿਤ ਕਿਤਕ ਬਰ ਬੀਰ।
ਤਿਨ ਮੈਂ ਏਕ ਬਚਿਤ੍ਰ ਸਿੰਘ, ਰਾਜਪੂਤ ਰਣ ਧੀਰ॥੧੭੦॥
ਪੋਤਾ ਮਾਈ ਦਾਸ ਕਾ[44] ਬਾਹਿ ਰੂਪੀਆ ਬੰਸ[45]।
ਪ੍ਰਗਟ ਭਯੋ ਸਭ ਜਗਤ ਮੈ ਜਿਉਂ ਦੇਵਨ ਮੈਂ ਹੰਸ[46]॥੧੭੧॥
ਚੌਪਈ॥
ਮਾਈ ਦਾਸ ਹੁਤੋ ਇਕ ਨਾਇਕ।[47]
ਬਾਹਿਰੂਪੀਆ ਅਤਿ ਸੁਖ ਦਾਇਕ[48]।
ਦਖਨ ਦੇਸ ਜਿਸੈ ਕੀ ਵਾਸੀ[49]।
ਸੇਵਕ ਸੁਨੇ ਆਦਿ[50] ਅਬਨਾਸੀ॥੧੭੨॥
ਤਿਹ ਨਾਇਕ ਕੋ ਇਹ ਭਨ ਪੋਤਾ।
ਸਿੰਘ ਬਚਿਤ੍ਰ ਅਧਕ ਬਰ ਸੋਤਾ।

---

38. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ।
39. ਰਾਤ ਦੇ ਸਮੇਂ ਰੋਜ਼ਾਨਾ।
40. ਹਰੀ ਤੋਂ ਭਾਵ ਸਿੰਘ ਜਿਸੇ ਬਚਿਤ੍ਰ ਸਿੰਘ ਕਹਿੰਦੇ ਸਨ।
41. ਸੇਵਾ ਸਿੰਘ ਭੱਟ ਦੇ ਕਥਨ ਅਨੁਸਾਰ ਇਹ ਬਚਿਤ੍ਰ ਸਿੰਘ ਦੱਖਣ ਦੇ ਪਾਸੇ ਅਲੀਪੁਰ ਉੱਤਰੀ ਪ੍ਰਗਨਾ ਮੁਲਤਾਨ ਦਾ ਰਹਿਣ ਵਾਲਾ ਭਾਈ ਮਨੀ ਸਿੰਘ ਸ਼ਹੀਦ ਦਾ ਪੁੱਤਰ ਸੀ।
42. (ੳ) ਕਵੀ ਸੇਵਾ ਸਿੰਘ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, 1860 ਬਿ: (1803 ਈ:), ਸੰਸਕਰਣ 2007, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ।
(ਅ) ਕਵਿ ਕੋਇਰ ਸਿੰਘ ਲਾਹੌਰੀ, *ਗੁਰਬਿਲਾਸ ਪਾ: ੧੦*, ਸੰਪਾ. ਸ਼ਮਸ਼ੇਰ ਸਿੰਘ 'ਅਸ਼ੋਕ', ਅਧਿ: 11ਵਾਂ, 1808 ਬਿ: (1790 ਈ:)।
43. ਰਾਤ ਦੇ ਸਮੇਂ ਗੁਰੂ ਜੀ ਦੇ ਪਲੰਘ ਦੀ ਸੇਵਾ ਵਿਚ।
44. ਭਾਈ ਮਨੀ ਸਿੰਘ ਦਾ ਪੁੱਤਰ।
45. ਕਿਸੇ ਬਤਾਰੂ ਬਾਹਿਰੂਪੀਏ ਨਾਮ ਦੇ ਵਿਅਕਤੀ ਦੀ ਬੰਸ ਵਿੱਚੋਂ।
46. ਇੰਦਰ ਦੇਵਤਿਆਂ ਦੀ ਸਭਾ ਵਿਚ।
47. ਮੁਖੀ ਸਰਦਾਰ।
48. ਸੁੱਖਾ ਦੇ ਦੇਣੇ ਵਾਲੀ ਇਹ ਅਮਮਾਈ ਦਾਸ ਦੇ ਨਾਮ ਨਾਲ ਸੀ।
49. ਅਲੀਪੁਰ ਉੱਤਰੀ ਦੇ ਰਹਿਣ ਵਾਲਾ।
50. ਸ੍ਰੀ ਗੁਰੂ ਨਾਨਕ ਦੇਵ ਦੇ ਸਮੇਂ ਤੋਂ।

ਤਿਸ ਕੇ ਭਾਗ ਜਗੇ ਜਬ ਆਈ।
ਸ੍ਰੀ ਅਸਧੁਜ ਜੀ ਜਿਉਂ ਫਰਮਾਈ[51] ॥੧੭੩॥[52]

(ਸ) ਆਇ ਕਹਿਯੋ ਪੁੱਤ ਆਲਮ[53] ਤਾਂ ਛਿਨ ਹੈ ਮਹਾਂਰਾਜ ਵੁਹ ਨੀਲ[54] ਪਲਾਯੋ[55]।
ਸਿੰਘ ਬਚਿਤ੍ਰ ਸ੍ਰੀ ਗਢ ਕੇਸ ਤੇ, ਤਾਂਹਿ ਸਮੇਂ ਗੁਰ ਬੇਗ ਬੁਲਾਯੋ॥੪੨॥...
ਸੰਗਲਇਯੋ[56] ਲਘ ਬੀਰ ਉਦੇ ਸਿੰਘ, ਔਰ ਘਨੇ ਭੱਟ ਸੰਗ ਸਹਾਯੋ।...
ਲੋਹ ਗੁਢੋ ਚਢ ਬੀਰ ਮਨੀ ਸਿੰਘ, ਜਾਤ ਘਨੇ ਅਰਿ ਬੀਚ ਹੀ ਘੇਰੇ।
ਅਦ੍ਰ ਪੱਤੀ ਭੱਟ ਮਢ ਪੱਤੀ[57] ਪਦ ਭੀਰ ਕੇ[58] ਤੀਰ ਭਏ ਭੱਟ ਭੇਰੇ॥੬੬॥[59]

(ਹ) ਸ੍ਰੀ ਗੁਰ ਪ੍ਰਯੰਕ[60] ਨਿਸ ਕੇ ਬਿਚ[61] ਸਦੀਵ ਹੀਂ।
ਹੋਵਹਿਂ ਸੁਚੇਤ ਰਖਵਾਰ ਥਿਤ ਥੀਵ ਹੀਂ।
ਬਿੰਸਤ[62] ਸੁ ਪੰਚ ਗਿਨਤੀ[63] ਤਿਨਹੁ ਜਾਨਿਯੇ।
ਜਾਗਤਿ ਰਹੰਤਿ ਗਹਿ ਆਯੁਧ ਸੁ ਪਾਨਿਯੇ॥੨॥...
ਤਿਨਹੁ ਮਝਾਰ ਏਕ ਹੈ ਬਚਿੱਤ੍ਰ ਸਿੰਘ ਸੂਰਮਾ।
ਬਲੀ ਬਿਲੰਦ ਬਾਹੁ ਦੰਡ ਸ਼ੱਤ੍ਰ ਤੇ ਗ਼ਰੂਰਮਾ।
ਸੁ ਰਾਜਪੂਤ ਜਾਤਿ ਤੇ ਮੁਛੈਲ ਛੈਲ ਜਾਨਿਯੇ।
ਕ੍ਰਿਪਾਨ ਢਾਲ ਅੰਗ ਸੰਗ ਜੰਗ ਮੈਂ ਮਹਾਂਨਿਯੇ॥੪॥...
ਨੇਜਾ ਗਹੇ ਖਰੋ ਜੋ ਸਨਮੁਖ ਸ਼੍ਰੀ ਪ੍ਰਭੁ ਨਿਕਟ ਹਕਾਰਾ।
ਆਉ ਬਚਿੱਤ੍ਰ ਸਿੰਘ ਬਡ ਜੋਧਾ ਤੁਵ ਸਿਰ ਭਾਰ ਉਦਾਰਾ॥੮॥
ਉਤ ਸੈਲੇਂਦ੍ਰਨਿ ਕੋ ਮਤੰਗ ਬਡ ਇਤ ਤੇ ਕੇਹਰਿ ਥੀਜੈ।
ਮਹਾਂ ਦਾੜ ਨੇਜਾ ਖਰ ਦੈ ਹੈਂ ਗਜ ਹਤਿਬੇ ਕੋ ਕੀਜੈ॥੯॥[64]

ਇਸ ਤੋਂ ਬਾਦ ਜੋ ਵਰ੍ਹੇ ਦਾ ਸ਼ੁਭ ਜਨਮ ਮਾਤਾ ਸੀਤਾ ਬਾਈ[65] ਦੇ ਉਦਰ ਥੀਂ ਭਾਈ ਮਨੀ ਸਿੰਘ 'ਸ਼ਹੀਦ' ਦੇ ਗ੍ਰਹਿ ਵਿਖੇ (ਪਿੰਡ) ਅਲੀ ਪੁਰ ਉਤ੍ਰੀ ਮੁਲਤਾਨ ਸ਼ਹਿਰ ਤੋਂ ਨਜ਼ਦੀਕ ਤਹਿਸੀਲ ਵਾ ਜ਼ਿਲ੍ਹਾ ਮੁਜ਼ਫਰਗੜ੍ਹ (ਪਾਕਿਸਤਾਨ) ਵਿਚ ਹੋਇਆ ਸੀ, ਜਿਸ ਦਾ ਪਤਾ ਸਾਨੂੰ ਹੇਠ ਲਿਖੀ ਲਿਖਤ ਤੋਂ ਲੱਗਦਾ ਹੈ:

ਬਧਾਈ ਲੀ ਬਚਿਤ੍ਰ ਰਾਇ ਕੀ ਬੇਟਾ ਮਨੀ ਰਾਮ ਕਾ ਪੋਤਾ ਮਾਈ ਦਾਸ ਕਾ

---

51. ਗੁਰੂ ਜੀ ਨੇ ਇਸੇ ਕਹਾ, "ਜਾ ਹਾਥੀ ਦੇ ਮੁਕਾਬਲੇ 'ਤੇ।"
52. ਸੁਖਾ ਸਿੰਘ, *ਗੁਰਬਿਲਾਸ ਪਾਤਿਸ਼ਾਹੀ ੧੦*, ਅਧਿ: ਪੰਦਰ੍ਹਵਾਂ, 1797 ਈ:।
53. ਆਲਿਮ ਸਿੰਘ ਦੇ ਪੁੱਤਰ ਬਾਘੜ ਸਿੰਘ ਨੇ।
54. ਦੁਨੀ ਚੰਦ।
55. ਭਾਵ, ਭੱਜ ਗਿਆ।
56. ਪਹਾੜੀ ਰਾਜੇ।
57. ਭਾਵ, ਮਦਰ ਦੇਸ਼ ਦੇ ਮਾਲਕ ਸਤਿਗੁਰੂ ਜੀ।
58. ਚਰਨ ਗੰਗਾ ਦੇ ਕਿਨਾਰੇ।
59. ਕਵਿ ਵੀਰ ਸਿੰਘ 'ਬੱਲ', *ਉਕਤ ਰਚਨਾ*, ਅਧਿ: 12ਵਾਂ।
60. ਪਲੰਘ।
61. ਰਾਤ ਦੇ ਸਮੇਂ।
62. 20 ਤੇ ਪੰਜ।
63. ਜੋੜ 24 ਸਿੱਖ ਸਾਰੇ।
64. ਕਵਿ ਸੰਤੋਖ ਸਿੰਘ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, ਰਿਤੁ 4, ਅੰਸੂ 25, 1843 ਈ:, ਸਫ਼ਾ 5305-5306.
65. ਇਹ ਨਾਇਕ ਲਖੀ ਰਾਇ ਜਾਦੋ ਬੰਸੀ ਬੜਤੀਆ ਕਨਾਵਤ ਦੀ ਪੁੱਤਰੀ ਸੀ।

ਪੜਪੋਤਾ ਬਲੂ ਰਾਉ ਕਾ ਬੰਸ ਮੂਲ ਚੰਦ ਕੀ ਚੰਦਰ ਬੰਸੀ[66] ਭਾਰਦੂਆਜੀ[67] ਗੋਤ੍ਰਾ[68] ਬੰਸ ਬੀਝੇ ਕਾ ਬੰਝਰਾਵਤ[69] ਜਲਹਾਨਾ[70]।

ਸੰਬਤ ਸਤ੍ਰਾਂ ਸੈ ਮਾਘ ਸੁਦੀ ਪੰਚਮੀ[71] ਕੇ ਦਿਹੁ ਮਾਤਾ ਸੀਤਾ ਬਾਈ ਕੇ ਉਦਰ ਥੀ ਗਾਮ ਅਲੀਪੁਰ ਪ੍ਰਗਨਾ ਮੁਲਤਾਨ ਮੇਂ ਦੋ ਘਰੀਆਂ ਰੈਨ ਰਹੀ ਸ਼ੁਭ ਘਰੀ ਸ਼ੁਭ ਪਲ ਜਨਮ ਹੂਆ। ਕੁਲ ਪ੍ਰੋਹਤ ਬੋਹਥ[72] ਭੱਟ ਕੋ ਮਾਨਾਂ ਗੁਰੂ ਕੀ ਕੜਾਹੀ ਕੀ[73]।...[74]

ਮੈਂ ਪਿੱਛੇ ਦੱਸ ਆਇਆ ਹਾਂ ਕਿ ਭਾਈ ਬਚਿਤ੍ਰ ਰਾਇ ਦੇ ਬਡਾਰੂ ਕਦੀਮੀ ਗੁਰੂ ਘਰ ਦੇ ਸੇਵਕ ਰਹੇ ਹਨ। ਇਨ੍ਹਾਂ ਦੇ ਪਿਤਾ ਦੇ ਦਾਦਾ ਭਾਈ ਬੱਲੂ ਰਾਉ ਛੇਵੇਂ ਸਤਿਗੁਰਾਂ ਨੂੰ ਸ਼ਹਿਰ ਅੰਮ੍ਰਿਤਸਰ ਲੋਹਗੜ੍ਹ ਦਰਵਾਜ਼ੇ ਦੇ ਬਾਹਰ ਪਿਛਲੇ ਬਾਦਸ਼ਾਹ ਸ਼ਾਹ ਜਹਾਨ ਦੇ ਫ਼ੌਜਦਾਰ ਮੁਖ਼ਲਸ ਖ਼ਾਨ ਗੋਰਖ ਪੁਰੀ[75] ਨਾਲ ਦੋ ਹੱਥ ਕਰ ਕੇ ਸਾਮੇਂ ਮਾਥੇ ਸ਼ਹਾਦਤ ਪਾਈ ਸੀ, ਜੈਸਾ ਕਿ ਭੱਟ ਵਹੀ ਦਾ ਲਿਖਾਰੀ ਇੰਝ ਲਿਖਦਾ ਹੈ:

ਬਲੂ ਮੂਲੇ ਕਾ ਪੋਤਾ ਰਾਉ ਕਾ ਪੜਪੋਤਾ ਚਾਹੜ ਕਾ ਚੰਦਰ ਬੰਸੀ ਭਾਰਦਵਾਜੀ ਗੋਤ੍ਰਾ ਪ੍ਰਮਾਰ...ਸੰਮਤ ਸੋਲਾਂ ਸੈ ਇਕਾਸਨ ਬੈ ਸਾਖ ਪ੍ਰਬਿਸ਼ਟੇ ੧੭ ਗੁਰੂ ਚੱਕ ਕੇ ਮਲਹਾਨ[76] ਗੁਰੂ ਕੇ ਹੁਕਮ ਗੈਲ ਸਾਮੇ ਮਾਥੇ ਮੁਰਤਜ਼ਾ ਖਾਨ ਕੋ ਮਾਰ ਕਰ ਜੂਝਾ। ਮੈਲੋ ਕੀਰਤ[77] ਬੇਟਾ ਭਿਖਾ ਕਾ ਪੋਤਾ ਰਈਆ ਕਾ ਪੜਪੋਤਾ ਨਰਸੀ ਕਾ ਬੰਸ ਭਗੀਰਥ ਕੀ ਕੌਸ਼ਿਕ ਗੋਤ੍ਰਾ ਗੌੜ ਬ੍ਰਾਹਮਨ ਰਨ ਮੇਂ ਜੂਝ ਕਰ ਮਰਾ।...[78]

ਜਦ ਅਸੀਂ ਸਿੱਖ ਇਤਿਹਾਸ ਨੂੰ ਵੇਖਦੇ ਹਾਂ ਤਾਂ ਭਾਈ ਸੇਵਾ ਸਿੰਘ ਕੌਸ਼ਿਸ਼ ਦਾ ਲਿਖਿਆ ਇੰਜ ਮਿਲਦਾ ਹੈ, ਜੈਸਾ ਕਿ ਆਪ ਲਿਖਦੇ ਹਨ:

ਬਲੂ ਰਾਉ ਇਕ ਬੀਰ ਬਹਾਦਰ।
ਰਹਿਯੋ ਖਸ਼ਟਮ ਗੁਰ ਕੇ ਸਾਦਰ।
ਹੋਇ ਅਗਰ ਮਾਰੇ ਤੁਰਕੇਰੀ।
ਸਾਂਗ ਰੁਤੋ ਕਰ ਦ੍ਵਾਦਸ ਸੇਰੀ।
ਹੁਤੋ ਬਲੰਦ ਬਾਹੁਬਲਿ ਭਾਰੀ।
ਉਦੇ ਦੀਪ[79] ਕੇ ਬੰਸ ਮਝਾਰੀ।

---

66. ਚੰਦਰ ਭਾਨ ਨਾਮ ਦੇ ਵਿਅਕਤੀ ਦੀ ਬੰਸ ਵਿੱਚੋਂ।
67. ਇਸ ਰਿਸ਼ੀ ਦੇ ਨਾਮ ਤੋਂ ਬਿੰਦੀ ਤੇ ਨਾਦੀ ਗੋਤ੍ਰ ਪ੍ਰਚਲਿਤ ਹੋਇਆ।
68. ਪ੍ਰਮਾਰ ਮੂੰਹੀ ਦੇ ਰਾਜਪੂਤ ਛੱਤਰੀ।
69. ਨਾਇਕ ਬੀਝੇ ਦੀ ਮੂੰਹੀ ਦੇ ਪ੍ਰਮਾਰ ਬੰਝਰਾਵਤ।
70. ਨਾਇਕ ਜੱਲੇ ਤੋਂ ਜਲਹਾਨਾਂ ਮੂੰਹੀ ਚੱਲੀ।
71. ਬਸੰਤ ਪੰਚਮੀ ਦਾ ਤਿਉਹਾਰ ਸੀ।
72. ਭਿਖੇ ਦਾ ਪੋਤ੍ਰਾ ਤੇ ਕੀਰਤ ਦਾ ਪੁੱਤਰ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।
73. ਧਰਮਸਾਲਾ ਜਾ ਕੇ ਸਿੱਖ ਰੀਤੀ ਨਾਲ ਕੜਾਹ ਪ੍ਰਸਾਦਿ ਕੀਤਾ।
74. ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਬੰਝਰਾਵਤ ਜਲਹਾਨੇ ਪੁਆਰੋਂ ਕਾ।
75. ਪਿੱਛੋਂ ਇਹ ਲਾਹੌਰ ਦਾ ਨਾਜ਼ਮ ਬਣਿਆ।
76. ਭਾਵ, ਅਸਥਾਨ।
77. ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।
78. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ (ਇਹ ਭੱਟ ਵਹੀ ਦਾ ਹਵਾਲਾ *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, ਸਫ਼ਾ 4 'ਤੇ ਹੈ)।
79. ਇਹ ਰਾਜਾ ਸਾਂਤਲ ਪੁਆਰ ਦੀ ਬੰਸ ਵਿੱਚੋਂ ਜਗਦੇਵ ਪੁਆਰ ਦਾ ਪਿਤਾ ਸੀ।

ਬੱਲੂ ਕਾ ਸੁਤ ਮਾਈਦਾਸ।
ਹਿਯੇ ਗੁਰ ਦਰਸਨ ਜਿਹ ਪਯਾਸ।
ਗੁਰ ਆਗੇ ਰਹਿ ਸੇਵ ਕਮਾਵੈ।
ਰਾਉ ਬੱਲੂ ਕਾ ਨਾਮ ਚੜ੍ਹਾਵੈ॥...॥੫॥[80]

ਭਾਈ ਮਨੀ ਰਾਮ ਆਪਣੇ ਪਿਤਾ ਮਾਈ ਦਾਸ ਨਾਲ ਪਹਿਲੇ ਪ੍ਰਥਮੇਂ ਸੰਮਤ 1704 ਬਿ: (1647 ਈ:) ਕੀਰਤਪੁਰ ਸਤਮੇਂ ਗੁਰੂ ਜੀ ਦੀ ਹਜ਼ੂਰੀ ਵਿਚ ਆਇਆ[81]। ਜਦ ਗੁਰੂ ਹਰਿ ਕ੍ਰਿਸ਼ਨ ਜੀ ਦਿੱਲੀ ਰਾਜਾ ਜੈ ਸਿੰਘ ਦੇ ਬੰਗਲੇ ਜੋਤੀ ਜੋਤਿ ਸਮਾ ਗਏ ਤਾਂ ਇਹ ਮਾਤਾ ਜੀ ਨਾਲ ਦਿੱਲੀ ਤੋਂ ਬਕਾਲਾ ਨਗਰੀ ਵਿਚ ਆਇਆ। ਜੈਸਾ ਕਿ ਭਾਈ ਸੇਵਾ ਸਿੰਘ ਜੀ ਲਿਖਦੇ ਹਨ:

ਜਬ ਸਤਿਗੁਰ ਭਾਣਾ ਵਰਤਿਆ।
ਗੁਰੂ ਬਕਾਲੇ ਮੱਧ ਅਲਾਇਆ।
ਮਨੀਆ ਮਾਤ ਸਾਥ ਤਬ ਆਏ।
ਗੁਰੂ ਬਾਬੇ ਦੇ ਦਰਸ਼ਨ ਪਾਏ।
ਜੇਠਾ ਦਿਆਲਾ ਇਨ ਕੇ ਭਾਈ।
ਰਹੇ ਹਜ਼ੂਰ ਗੁਰੂ ਸ਼ਰਨਾਈ।...॥੨੬॥[82]

ਭਾਈ ਬਚਿਤ੍ਰ ਰਾਇ ਦਾ ਗੁਰੂ ਹਜ਼ੂਰੀ ਵਿਚ ਆਉਣਾ ਸਿੱਖ ਇਤਿਹਾਸਕਾਰਾਂ ਪਾਂਵਟਾ ਨਗਰੀ ਮੰਨਿਆ ਹੈ। ਭੰਗਾਣੀ ਦੀ ਜੰਗ ਵਿਚ ਇਹ ਆਪਣੇ ਪਿਤਾ ਮਨੀ ਰਾਮ ਜੀ ਨਾਲ ਸ਼ਾਮਲ ਸੀ, ਜੈਸਾ ਕਿ ਇੰਜ ਲਿਖਿਆ ਮਿਲਦਾ ਹੈ:

ਸਤ੍ਰਹ ਸੈ ਪੰਤਾਲ ਮੇਂ ਚੜ੍ਹ ਆਏ ਨਰੇਸ਼।
ਅਸ੍ਵਾਨ ਮਾਸ ਕੀ ਠਾਰਵੀ ਊਪਰ ਸ਼੍ਰੀ ਦਸਮੇਸ਼॥੫੮॥
ਚੌਪਈ। ਸੂਹੀਏ ਖਬਰ ਪੁਚਾਈ ਸਾਰੀ।
ਚੜ੍ਹਿਯੋ ਦਲ ਰਾਜਨ ਕੂੰ ਭਾਰੀ।
ਮਨੀਏ[83] ਸਹਿਤ ਨਾਮੀ ਸਿੱਖ ਜੇਤੇ।
ਰਾਖੇ ਸਬ ਤਕੜਾਈ ਹੇਤੇ।
ਦਯਾਰਾਮ ਅਰ ਊਦਾ ਮਾਨਾ।
ਜੈਤਾ[84] ਜੇਠਾ[85] ਚੰਦਨ ਦਾਨਾ।
ਧਰਮਾ ਜਾਟ[86] ਬਚਿਤ੍ਰ ਰਾਇ।
ਸਾਹਿਬ ਚੰਦ ਕੋਪਯੋ ਬਹੁ ਆਇ।
ਮਰੇ ਅਨੇਕਾ ਭਗੀ ਸਿਪਾਹਿ।
ਭਈ ਜੀਤ ਪ੍ਰਥਮ ਇਹ ਆਹਿ।
ਮਚਯੋ ਜਿਹ ਇਹ ਘੋਰ ਸੰਗਰਾਮਾ।
ਜਮਨਾ ਤੀਰ ਭੰਗਾਣੀ ਨਾਮਾ।

---

80. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ੇ 51-52.
81. ਇਹਦਾ ਗੁਰੂ ਹਜ਼ੂਰੀ ਵਿਚ ਆਉਣਾ *ਸ਼ਹੀਦ ਬਿਲਾਸ ਭਾਈ ਮਨੀ ਸਿੰਘ* ਦੇ ਸਫ਼ਾ 55 'ਤੇ ਦਰਜ ਹੈ।
82. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 55.
83. ਮਨੀ ਰਾਮ ਆਦਿਕ।
84. ਜੀਵਨ ਸਿੰਘ ਮਜ਼੍ਹਬੀ।
85. ਇਹ ਭਾਈ ਮਨੀ ਰਾਮ ਦਾ ਵੱਡਾ ਭਰਾ ਸੀ।
86. ਪੰਜਾਂ ਪਿਆਰਿਆਂ ਵਿੱਚੋਂ ਧਰਮ ਸਿੰਘ।

ਨਦੀ ਗਿਰੀ ਕਾ ਸੰਗਮ ਜਾਹਿ।
ਡੇਢ ਜਾਮ ਭੇੜਾ ਭਯੋ ਤਾਹਿ।...॥੫੯॥[87]

ਗਿਆਨੀ ਗਿਆਨ ਸਿੰਘ ਜੀ ਇੰਜ ਲਿਖਦੇ ਹਨ:

> ਤੂੰ ਜੀ ਰਾਜਪੂਤ ਖੇਤੜੀ ਵਾਲਾ, ਜਵਾਹਰ ਜੀ ਸੰਭੜੇ ਵਾਲ ਵਾਲਾ ਰਾਘੋ ਜੀ ਮੰਝ ਊਦਾ ਜੀ ਚੈਨ ਪੁਰੀਆ। ਭਾਗੂ ਸਿੰਘ ਬਚਿਤ੍ਰ ਸਿੰਘ ਚੌਪਾ ਸਿੰਘ[88] ਇਹ ਛਤ੍ਰੀ ਰਾਜਪੂਤ ਉਘੇ...ਸ਼ਾਹੀ ਬਾਗੀ ਸ਼ਾਹੀ ਹਾਕਮਾਂ ਦੇ ਸਤਾਏ ਹੂਏ ਆਪਨੇ ਸੂਰਬੀਰਾਂ ਸਮੇਤ ਗੁਰੂ ਜੀ ਪਾਸ ਆਇ ਰਹੇ।[89]

ਭਾਈ ਚਿਤ੍ਰ, ਬਚਿਤ੍ਰ ਰਾਇ ਤੇ ਉਦੇ ਦਾ ਵਿਆਹ ਭੱਟ ਵਹੀਆਂ ਦੇ ਮੁਤਾਬਿਕ ਵਧਾਈ ਲੈਣ ਤੋਂ ਬਹੁਤ ਵਰ੍ਹੇ ਪਹਿਲੋਂ ਹੋ ਚੁੱਕਾ ਸੀ। ਭੱਟ ਦੇਸੂ ਨੇ ਇਨ੍ਹਾਂ ਦੀ ਵਧਾਈ ਅਨੰਦ ਪੁਰ ਪਹੁੰਚ ਕੇ ਲੈਣੀ ਲਿਖੀ ਹੈ। ਹੋ ਸਕਦਾ ਹੈ ਕਿ ਇਹ ਭੱਟ ਇਨ੍ਹਾਂ ਦੀ ਬੰਸ ਦਾ ਦੂਜਾ ਹੋਵੇ। ਭੱਟ ਦੇਸੂ ਨੇ ਸੰਮਤ 1750 ਬਿ: 4 ਚੇਤਰ ਵਦੀ ਏਕਮ (2 ਮਾਰਚ, 1693 ਈ:) ਨੂੰ ਤਿਹਾਂ ਭਰਾਵਾਂ ਦੇ ਜੱਸ ਵਿਚ ਹੇਠ ਲਿਖਿਆ ਦੋਹਾ ਉਚਾਰਣ ਕੀਤਾ:

ਸਿਮਰ ਭੱਟ ਤਉ ਸਤਿਗੁਰ ਅਪਨਾ, ਤੁਝੇ ਗਿਆਨ ਬਤਾਵੇ ਸੱਚਾ।
ਤਉ ਦੇਖਾ ਪੁਆਰ ਬੀਝੇ ਕਾ ਅਧ ਰਾਜਨ ਤਉ ਦੇਖਾ ਰਾਜਪੂਤੀ ਕਾ ਨੱਕਾ।[90]
ਦਿਲੀ ਲਗ ਧਾਂਕ ਸੁਨੀ ਤੇਰੀ ਬੱਲੂ[91] ਤਉ ਜਾਨੈ ਸ਼ਾਹ ਚੁਗੱਤਾ।[92]
ਸਪੂਤ ਪੋਤਾ ਤਊ ਗਾਉਂ ਮਨੀ ਰਾਮ[93], ਰੋ ਸੁਨ ਬੰਸ ਜੱਲੇ ਦਾ ਕਿੱਤਾ।
ਪੈਲਾ ਹੇਠ ਭੰਗਾਨੀ[94] ਮਾਰੀ ਰਾਨਾ ਘਾਲ ਕੀਆ ਰਨ ਜਿੱਤਾ।
ਸਾਕਾ ਕੀਆ ਨਦਾਵਨ[95] ਤੈਨੇ, ਘਾਲਿਆ ਰਾਨਾ ਬੀਚ ਪ੍ਰਬੱਤਾ।
ਘੋੜੇ ਬੀਸ ਪਚਾਸ ਗਿਨਤੀ ਕੇ ਆਏ, ਪੈਦਲ ਆਏ ਬਹੁ ਰਾਜਾ ਪੁੱਤਾ।
ਧਨ ਧਨ ਮਾਤਾ ਮਧਰੀ ਬਾਈ, ਤਉ ਜਇਆ ਮਨੀ ਰਾਮ[96] ਪੂਤ ਸੁਪੱਤਾ।
ਸਪੂਤ ਬੇਟਾ ਤਉ ਗਾਢੂ ਦਿਆਲ ਦਾਸ[97] ਜੀਤੇ ਜੀ ਦੇਗੇ ਉਬਲਿੱਤਾ[98]।
ਜੱਸ ਜੋੜ ਦੇਸੂ ਭੱਟ ਭਨਿਆ,
ਅਨੰਦ ਪੁਰ ਕੇ ਮਲਹਾਨ ਰੁਪਉਂ ਸੇ ਮੂੰਡ ਭੱਟੋ ਕਾ ਭਰ ਦਿੱਤਾ।

---

87. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 61.
88. ਇਹ ਰਹਿਤਨਾਮੀਆ ਛਿੱਬਰ ਨਹੀਂ, ਦੂਜਾ ਭਾਈ ਆਲਿਮ ਸਿੰਘ ਸ਼ਹੀਦ ਦਾ ਵੱਡਾ ਭਰਾ ਦੱਸਿਆ ਹੈ।
89. ਗਿਆਨੀ ਗਿਆਨ ਸਿੰਘ, *ਤ੍ਵਾਰੀਖ਼ ਖ਼ਾਲਸਾ*, ਹਿੱਸਾ ਤੀਜਾ, ਛਾਪ ਚੌਥੀ, ਸਫ਼ਾ 1534.
90. ਭਾਵ, ਮੁੱਢ।
91. ਇਹ ਸੰਮਤ 1691 ਵੈਸਾਖ (15 ਅਪਰੈਲ, 1634 ਈ:) ਨੂੰ ਲੋਹ ਗੜ੍ਹ (ਅੰਮ੍ਰਿਤਸਰ) ਦੀ ਜੰਗ ਵਿਚ ਲਾਹੌਰ ਤੋਂ ਆਈ ਬਾਦਸ਼ਾਹੀ ਫ਼ੌਜ ਨਾਲ ਲੜ ਕੇ ਸ਼ਹੀਦ ਹੋਇਆ ਸੀ।
    *(ਕਵੀ ਸੇਵਾ ਸਿੰਘ, ਉਕਤ ਰਚਨਾ)*
92. ਬਾਦਸ਼ਾਹ ਸ਼ਾਹ ਜਹਾਨ ਇਸ ਦੀ ਬਹਾਦਰੀ ਨੂੰ ਜਾਣਦਾ ਸੀ।
93. ਨਾਇਕ ਮਾਈ ਦਾਸ ਦਾ ਤੀਜਾ ਪੁੱਤਰ।
94. ਇਸ ਪਾਂਵਟੇ ਤੋਂ ਨਜ਼ਦੀਕ ਸਾਰਮੋਹ ਦੇ ਦੇਸ਼ ਵਿਚ।
95. ਨਦਾਵਨ ਦੀ ਜੰਗ ਸੰਮਤ 1745 ਬਿ: 18 ਅੱਸੂ ਸੁਦੀ ਚੌਥ (18 ਸਤੰਬਰ, 1688 ਈ:) ਦੇ ਦਿਨ ਹੋਈ ਸੀ।
96. ਬਾਦ ਵਿਚ ਭਾਈ ਮਨੀ ਸਿੰਘ ਨਾਮ ਤੋਂ ਪ੍ਰਸਿੱਧ ਹੋਇਆ।
97. ਭਾਈ ਮਨੀ ਸਿੰਘ ਦਾ ਵੱਡਾ ਭਰਾ।
98. ਇਹ ਸ਼ਹੀਦੀ ਤੋਂ 16 ਸਾਲ ਪਹਿਲੋਂ 1716 ਬਿ: (1659 ਈ:) ਨੂੰ ਹਰਿਦੁਆਰ ਗਿਆ ਸੀ ਤੇ ਬਾਦ ਵਿਚ ਸ਼ਹਾਦਤ ਪਾਈ ਸੀ, ਜੈਸਾ ਕਿ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਪਤਾ ਲੱਗਦਾ ਹੈ: ☛

ਕੀ ਬਧਾਈ ਬੇਟੇ ਚਿਤ੍ਰ ਬਚਿਤ੍ਰ ਉਦੇ ਬਿਆਹ ਕੀ[99]
ਸਾਲ ਸਤ੍ਰਾਂ ਸੈ ਪਚਾਸ ਸੀ ਖਿੱਤਾ।
ਮਹਿਗੇ ਮੋਲ ਕਰਰੈ[100] ਹੈ ਦੀਏ, ਮੁਰ ਕੀ[101] ਬੱਚ ਕੁਨੀ ਔ ਬਾਲਿਤਾ।[102]

ਭਾਈ ਬਚਿਤ੍ਰ ਰਾਇ ਨੇ ਆਪਣੇ ਚਵਾਂ ਭਰਾਵਾਂ (ਉਦੇ ਰਾਇ, ਅਨਿਕ ਦਾਸ, ਅਜਬ ਦਾਸ ਤੇ ਅਜਾਇਬ ਚੰਦ) ਸਮੇਤ ਸੰਮਤ 1755 ਬਿ: (ਮੌਤ ਸੰਮਤ[103]) ਦੀ ਪਹਿਲੀ ਵੈਸਾਖ[104] (1699 ਈ:) ਨੂੰ ਆਪਣੇ ਪਿਤਾ ਭਾਈ ਮਨੀ ਰਾਮ ਸਮੇਤ ਖੰਡੇ ਦਾ ਅੰਮ੍ਰਿਤ ਪਾਨ ਕਰ ਕੇ ਸਿੰਘ ਪਦਵੀ ਹਾਸਲ ਕੀਤੀ। ਜੈਸਾ ਕਿ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਪਤਾ ਲੱਗਦਾ ਹੈ:

(ੳ) ਸੰਮਤ ਸਤ੍ਰਾਂ ਸੈ ਪਚਵੰਜਾ[105] ਮਹਿ, ਜੋ ਕੋਈ ਏਸ ਪੰਥ ਵਿਖੇ ਆਵੇਗਾ।
ਸੋ ਆਪਨੇ ਪਰਮ ਵਿਖੇ ਰਹੇ ਗਾ, ਨਹੀਂ ਤਾਂ ਕਲਜੁਗ ਸਭ ਨੂੰ ਗਿਰਾਸ ਲਏਗਾ।[106]

(ਅ) ਪਹੁਲ ਦੀਯੋ ਕਰ ਥੀਂ ਦਸ਼ਮੇਸ਼ ਜੂ, ਮਨੀਏ ਥੀਂ ਸਿੰਘ ਮਨੀ ਬਨਾਯੋ।
ਪਾਂਚ ਪੀਆਇ ਚੁਲੀ ਮਨੀ ਸਿੰਘ ਕੂੰ, ਪਾਂਚ ਵਾਰੀ ਗੁਰ ਫਤੇ ਬੁਲਾਯੋ।...
ਸੇਵਾ ਹਰੀ ਨੀਲੰਬਰ[107] ਸ੍ਰੀ ਗੁਰ, ਤਨ ਮਨੀ ਸਿੰਘ ਜੂ ਕੇ ਸਜਾਯੋ॥੭੧॥
ਦੋਹਰਾ॥
ਮਨੀ ਸਿੰਘ ਕੇ ਪਾਂਚ[108] ਸੁਤ, ਪਾਚੋ ਖਰੇ ਕਰਾਇ।
ਪੀ ਅਮ੍ਰਿਤ ਭਏ ਖਾਲਸਾ, ਰਹੇ ਹਜ਼ੂਰ ਸਦਾਇ॥੭੨॥

---

☛ (ੳ) ਲਿਖਤੰ ਦਿਆਲ ਦਾਸ ਬੇਟਾ ਨਾਇਕ ਮਾਈ ਦਾਸ ਕਾ ਪੋਤਾ ਬੱਲੂ ਕਾ ਪੜਪੋਤਾ ਮੂਲੇ ਕਾ... ਬਾਸੀ ਅਲੀ ਪੁਰ ਪ੍ਰਗਨਾ ਮੁਲਤਾਨ ਸੰਬਤ ਅਮਰੂ ਕੇ ਫੂਲ ਲੈ ਕੇ ਗੰਗਾ ਜੀ ਆਇਆ ਸਾਥ ਉਦੀਆ ਆਇਆ ਬੇਟਾ ਖੇਮੇ ਚੰਦ ਨੀਏ ਕਾ ਸਾਥ ਤੁਲਸੀ ਆਇਆ।

(ਅ) ਦਿਆਲ ਦਾਸ ਬੇਟਾ ਮਾਈ ਦਾਸ ਕਾ ਪੋਤਾ ਬਲੂ ਕਾ ਪੜਪੋਤਾ ਮੂਲੇ ਕਾ...ਗੁਰੂ ਗੈਲੋ ਸੰਬਤ ਸਤ੍ਰਾਂ ਸੈ ਬਤੀਸ ਮੰਗਹਰ ਸੁਦੀ ਪੰਚਮੀ...ਸ਼ਾਹੀ ਹੁਕਮ ਗੈਲ ਮਾਰਾ ਗਿਆ। ਗੈਲੋ ਮਤੀ ਦਾਸ ਬੇਟੇ ਹੀਰਾ ਨੰਦ ਕੇ...ਭਾਰਗਵ ਗੋਤ੍ਰੇ ਛਿਬਰ ਬ੍ਰਾਹਮਨ ਮਾਰੇ ਗਏ।

*(ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਜਲਹਾਨੇ ਪੁਆਰੋਂ ਕਾ)*

99. ਵਿਆਹ ਕਈ ਸਾਲ ਪਹਿਲੋਂ ਹੋ ਚੁੱਕੇ ਸਨ।
100. ਊਠ ਜਾਂ ਊਠਾਂ ਦਾ ਮੂਲ।
101. ਮੁਰਕੀ ਵੱਡੀ ਤੇ ਛੋਟੀ ਤੇ ਵਾਲੇ।
102. ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਪੁਆਰ ਜਲਹਾਨਿਓਂ ਕਾ।
103. ਪਿੱਛੇ ਬੀਤ ਚੁੱਕਾ ਸੰਮਤ।
104. ਅੱਗੋਂ ਚਾਲੂ ਸੰਮਤ ਵੈਸਾਖੀ ਤੋਂ ਬਾਦ 1756 ਬਿ:।
105. ਬੀਤ ਚੁੱਕਾ ਮੱਤ ਸੰਮਤ।
106. *ਪ੍ਰੇਮ ਸੁਮਾਰਗ ਗ੍ਰੰਥ*, ਇਸ ਦੇ ਲਿਖਾਰੀ ਨੇ ਆਪਣਾ ਨਾਮ ਨਹੀਂ ਦਿੱਤਾ, ਲਿਖਤੀ ਅਧਿ: ਪਹਿਲਾ।
107. ਖ਼ਾਲਸੇ ਨੂੰ ਨੀਲੇ ਬਸਤ੍ਰ ਪਹਿਨਣ ਦਾ ਸੀਸ ਬੇਟਾ ਕਉਤਕ ਵਾਲੇ ਦਿਨ ਤੋਂ ਹੀ ਹੁਕਮ ਹੈ, ਜਿਸ ਦਾ ਪਤਾ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਲੱਗਦਾ ਹੈ:
    (ੳ) ਭਗਉਤੀ ਛੱਕੇ ਪਾ: ੧੦ ਬੀੜ ਸ੍ਰੀ ਦਸਮ ਗ੍ਰੰਥ ਲਿਖਤੀ ਤਖਤ ਸ੍ਰੀ ਪਟਨਾ ਸਾਹਿਬ ਅਤੇ ਗੁਰਦੁਆਰਾ ਪਾ: ਦਸਵੀਂ ਬੁਰਹਾਨਪੁਰ ਸੀ.ਪੀ. ਤੇ ਗੁਰਦੁਆਰਾ ਸ਼ਿਕਾਰ ਘਾਟ, ਨੰਦੇੜ।
    (ਅ) ਕਵਿ ਕੋਇਰ ਸਿੰਘ ਲਾਹੌਰੀ, *ਉਕਤ ਰਚਨਾ*, ਅਧਿ: 21, ਛੰਦ 212.
    (ੲ) ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਾਖੀ ਅਠਾਰ੍ਹਵੀਂ, ਸਫ਼ਾ 825.
    (ਸ) ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਸੰਪਾ. ਡਾ. ਰਤਨ ਸਿੰਘ ਜੱਗੀ, ਚਰਨ ਦਸਵਾਂ, 1826 ਬਿ: (1769 ਈ:), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।
    (ਹ) ਭਾਈ ਗੁਰਦਾਸ 'ਦੂਜਾ', ਵਾਰ 41, ਪਉੜੀ 15, 1788 ਈ:, ਪਉੜੀ 19ਵੀਂ।
108. ਭਾਈ ਬਚਿਤ੍ਰ ਸਿੰਘ, ਉਦੇ ਸਿੰਘ, ਅਨਿਕ ਸਿੰਘ, ਅਜਬ ਸਿੰਘ ਤੇ ਅਜਾਇਬ ਸਿੰਘ।

ਰਾਈਆ ਰੂਪਾ ਮਾਨ ਸਭ[109], ਸੰਗਤ ਬੀਚ ਖਲੋਇ।
ਪੀ ਅਮ੍ਰਿਤ ਭਏ ਖਾਲਸਾ, ਕਰਮ ਭਰਮ ਸਭ ਖੋਇ॥੭੩॥[110]

(ੲ) ਪੁਰਿ ਮੁਲਤਾਨ ਅਲੀਪੁਰਿ ਨੇਰੇ।
ਮਾਈ ਦਾਸ ਰਜਪੂਤ ਬਸੇਰੇ॥੨੫॥
ਤਿਸ ਕੇ ਮਨੀ ਰਾਮ ਸੁਤ ਹੋਯੋ।
ਆਇ ਤਹਾਂ ਗੁਰਦਰਸ਼ਨ ਜੋਯੋ।
ਪੰਚ ਪੁੱਤ੍ਰ ਲੇ[111] ਅਪਨੇ ਸਾਥ।
ਸ਼ਰਨੀ ਪਰਯੋ ਰਹਯੋ ਗੁਰਨਾਥ॥੨੬॥
ਸੋ ਪੰਚਹੁੰ ਭ੍ਰਾਤਾ ਕਰਿ ਖਰੇ।
ਸਿੰਘ ਨਾਮ ਤਿਨ ਕੇ ਗੁਰ ਧਰੇ।
ਬਡੋ[112] ਬਚਿੱਤ੍ਰ ਸਿੰਘ ਭੱਟ ਭਯੋ।
ਉਦੇ ਸਿੰਘ ਦੂਸਰ ਬਿਦਤਯੋ॥੨੭॥
ਅਨਕ ਸਿੰਘ ਅਰੁ ਅਜਬ ਸਿੰਘ ਪੁਨ।
ਪੰਚਮ ਭਯੋ ਅਜਾਇਬ ਸਿੰਘਗੁਨਿ।
ਅੰਮ੍ਰਿਤ ਖੰਡੇ ਕੋ ਤਿਨ ਦੀਨਾ।
ਮਨਹੁੰ ਪੰਚ ਪਾਂਡਵ ਬਲ ਪੀਨਾ॥੨੮॥
ਰਣ ਮਹਿੰ ਕਰੇ ਕਰਮ ਜਿਨ ਭੀਖਨ।
ਰਿਪੁ ਮਾਰੇ ਜਿਨ ਸ਼ਸਤ੍ਰਨਿ ਤੀਖਨ।...॥੨੯॥[113]

(ਸ) ਭਯੋ ਆਲਿਮ ਸਿੰਘ[114] ਨਚਨਾ ਸਿਆਲ ਕੋਟ[115] ਰੱਜਪੂਤ।
ਫੇਰ ਮਾਈ ਦਾਸ[116] ਸੁਤ ਰਾਜਪੂਤ ਅੱਤ ਮਜਬੂਤ।
ਨਿਕਟ ਹੈ ਮੁਲ੍ਤਾਨ ਕੇ ਇਕ ਅਲੀ ਗੱਢ ਅਸਥਾਨ।
ਤਾਂ ਹਿ ਕਿ ਸੁਤ ਪਾਂਚ ਪਾਂਚੋ, ਭਏ ਸਿੰਘ ਸੁਜਾਨ॥੭॥
ਉਦੇ ਸਿੰਘ[117] ਬਚਿਤ੍ਰ ਸਿੰਘ ਅਨਿਕ ਸਿੰਘ ਸੁ ਬੀਰ।
ਅਜਬ ਸਿੰਘ ਸੁਮੱਤ, ਅਜਾਇਬ ਸਿੰਘ ਰਨਧੀਰ।...੮।[118]

(ਹ) ਅਲੀਪੁਰ ਦਾ ਵਸਨੀਕ ਮਾਈ ਦਾਸ ਦਾ ਪੁਤ੍ਰ ਮਨੀ ਰਾਮ ਰਾਜਪੂਤ ਸੀ। ਜਿਸ ਦੇ ਘਰ ਪੰਜ ਪੁਤ੍ਰ ਹੋਏ ਜਿਨ੍ਹਾਂ ਨੂੰ ਉਸ ਨੇ ਕਲਗੀਧਰ ਦੇ ਅਰਪਨ ਕੀਤਾ... ਇਨ੍ਹਾਂ ਨੂੰ 7 ਵੈਸਾਖ 1756 ਬਿ: (1699 ਈ:) ਨੂੰ ਖੰਡੇ ਦਾ..............ਅਜਬ ਸਿੰਘ ਅਜਾਇਬ ਸਿੰਘ ਅਨਿਕ ਸਿੰਘ ਦਾ ਵਚਿਤ੍ਰ ਸਿੰਘ ਸਨ।[119]

---

109. ਭਾਈ ਮਾਈ ਦਾਸ ਦੇ ਬਾਰਾਂ ਪੁੱਤਰ ਸਨ : ਜੇਰਾ ਸਿੰਘ, ਦਿਆਲ ਦਾਸ, ਮਨੀ ਸਿੰਘ, ਦਾਨ ਸਿੰਘ, ਮਾਨ ਸਿੰਘ, ਅਮਰ ਸਿੰਘ, ਰੂਪ ਸਿੰਘ, ਜਗਤ ਸਿੰਘ, ਸੋਹਨ ਚੰਦ, ਲਹਿਣਾ ਸਿੰਘ, ਰਾਇ ਸਿੰਘ, ਹਠੀ ਚੰਦ। *(ਕਵੀ ਸੇਵਾ ਸਿੰਘ, ਉਕਤ ਰਚਨਾ, ਸਫ਼ਾ 54, 105)*
110. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 63.
111. ਦਸਾਂ ਵਿੱਚੋਂ।
112. ਨਹੀਂ, ਇਨ੍ਹਾਂ ਤੋਂ ਵੱਡਾ ਬਚਿਤ੍ਰ ਸਿੰਘ ਸੀ।
113. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਸਫ਼ਾ 5063.
114. ਸ਼ਸਤਰ ਵਿੱਦਿਆ ਵਿਚ ਫੁਰਤੀਲਾ।
115. ਪਿੰਡ ਦੱਬੁਰਜੀ ਦਾ।
116. ਭਾਈ ਬਲੂ ਰਾਇ ਦਾ ਪੁੱਤਰ।
117. ਨਹੀਂ, ਉਦੇ ਸਿੰਘ ਭਾਈ ਬਚਿਤ੍ਰ ਸਿੰਘ ਤੋਂ ਛੋਟਾ ਸੀ।
118. ਬਾਬਾ ਸੁਮੇਰ ਸਿੰਘ 'ਭੱਲਾ', *ਗੁਰਪਦਿ ਪ੍ਰੇਮ ਪ੍ਰਕਾਸ਼*, 1938 ਬਿ: (1881 ਈ:), ਸਫ਼ਾ 162.
119. ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਛਾਪ ਪਹਿਲੀ, ਸਫ਼ਾ 25.

(ੳ) ਨੰ: 7 ਸ੍ਰੀ ਸਾਹਿਬ ਸਿੰਘ ਉਦਯ ਸਿੰਘ ਜੀ ਦਾ..........................।
ਨੰ: 12 ਖੜਗ ਭਾਈ ਬਚਿਤ੍ਰ ਸਿੰਘ ਜੀ ਦਾ ਵਜ਼ਨ ਦਸ ਸੇਰ ਪੱਕਾ ਹੈ।[120]

(ਅ) ਭਾਈ ਬਚਿਤ੍ਰ ਸਿੰਘ ਜੀ ਤੇ ਭਾਈ ਉਦੇ ਸਿੰਘ ਦੇ ਸ਼ਸਤਰ ਜਿਹੜੇ ਤਖ਼ਤ ਸ੍ਰੀ ਕੇਸਗੜ੍ਹ ਹਨ:
(1) ਨਾਗਨੀ (ਬਰਛੀ) ਲੰਬਾਈ 8 ਫ਼ੁੱਟ 9 ਇੰਚ ਭਾਈ ਬਚਿਤ੍ਰ ਸਿੰਘ ਦੀ;
(2) ਭਾਲਾ (ਬਰਛਾ) ਭਾਈ ਉਦੇ ਸਿੰਘ ਦਾ ਇਸ ਦੀ ਲੰਬਾਈ ਅੱਧਾ ਇੰਚ ਘੱਟ ਅੱਠ ਫ਼ੁੱਟ ਹੈ।[121]

(ੲ) ਇਹ ਉਹ ਬਰਛਾ ਹੈ, ਜਿਸ ਨਾਲ ਬਾਬਾ ਬਚਿਤ੍ਰ ਸਿੰਘ ਦੇ ਵੀਰ ਬਾਬਾ ਉਦੇ ਸਿੰਘ ਜੀ ਨੇ ਪਹਾੜੀ ਰਾਜੇ ਕੇਸਰੀ ਚੰਦ ਦਾ ਸੀਸ ਕੱਟ ਕੇ ਗੁਰ-ਚਰਨਾਂ ਵਿਚ ਆਣ ਰੱਖਿਆ ਸੀ।[122] ਇਸੇ ਬਰਛੇ ਨਾਲ ਗੁਰੂ ਜੀ ਨੇ ਗੁਰੂ ਕੇ ਲਾਹੌਰ ਵਿਚ ਜਲਧਾਰਾ ਵਗਾਈਆਂ, ਜੋ ਅੱਜ ਤਕ ਵੱਗ ਰਹੀਆਂ ਹਨ।[123]

ਅਸੀਂ ਪਿੱਛੇ ਦੱਸ ਆਏ ਹਾਂ ਕਿ ਭਾਈ ਬਚਿਤ੍ਰ ਸਿੰਘ ਤੇ ਉਦੇ ਸਿੰਘ ਦੋਵੇਂ ਭਰਾ ਤੇ ਇਨ੍ਹਾਂ ਦਾ ਪਿਤਾ ਭਾਈ ਮਨੀ ਸਿੰਘ ਇਹ ਤਿੰਨੇ ਸੰਮਤ 1757 ਬਿ: ਅੱਸੂ ਮਹੀਨੇ ਦੀ ਪਹਿਲੀ (1 ਸਤੰਬਰ, 1700 ਈ:) ਐਤਵਾਰ ਦੇ ਦਿਨ ਸ੍ਰੀ ਅਨੰਦਪੁਰ ਵਿਚ ਲੜੇ ਸਨ, ਜੈਸਾ ਕਿ 'ਬੱਲ' ਜੀ ਇੰਜ ਲਿਖਦੇ ਹਨ:

ਆਇ ਕਹਿਯੋ ਪੁਰ[123] ਆਲਮ[124] ਤਾਂ ਛਿਨ ਹੇਮ ਮਹਾਂਰਾਜ ਵ੍ਹ ਨੀਚ ਪਲਾਯੋ।
ਸਿੰਘ ਬਚਿਤ੍ਰ ਸ੍ਰੀ ਗਢ ਕੇਸ ਤੇ ਤਾਂਹਿ ਸਮੇਂ ਗੁਰ ਬੇਗ ਬੁਲਾਯੋ॥੫੧॥
ਸੰਗ ਲਯੋ ਲਘ[126] ਬੀਰ ਉਦੇ ਸਿੰਘ, ਔਰ ਘਨੇਂ ਭਟ ਸੰਗ ਸਹਾਇਯੋ।...॥੫੨॥
ਲੋਹ ਗਢੋ ਚਢ ਬੀਰ[127] ਮਨੀ ਸਿੰਘ, ਜਾਤ ਘਨੇਂ ਅਰ ਬੀਚ ਹੀ ਘੇਰੇ।
ਅਦਰ[128] ਪਤੀ ਭੱਟ ਮਦਰ[129] ਪਤੀ, ਪਦ[130] ਗੰਗ ਕੇ ਤੀਰ ਭਏ ਭੱਟ ਭੇਰੇ॥੬੬॥[131]

ਇਸ ਜੰਗ ਤੋਂ ਬਾਦ ਗੁਰੂ ਜੀ ਰਾਜਾ ਅਜਮੇਰ ਚੰਦ 'ਕਹਿਲੂਰੀ' ਦੀ ਬੇਨਤੀ ਮੰਨ ਕੇ ਕੁਝ ਸਮੇਂ ਲਈ ਕਿਲ੍ਹਾ ਅਨੰਦ ਗੜ੍ਹ ਤਿਆਗ ਕੇ[132] ਕਿਲ੍ਹਾ ਨਿਰਮੋਹ ਗੜ੍ਹ ਆ ਗਏ ਸਨ। ਇਥੇ ਸੰਮਤ 1751 ਬਿ: 7 ਕੱਤਕ ਮੰਗਲਵਾਰ (1700 ਈ:) ਨੂੰ ਜਥੇਦਾਰ ਸਾਹਿਬ ਸਿੰਘ[133] ਛਿਬਰ ਕਹਿਲੂਰੀ ਰਾਜੇ ਦੀ ਫ਼ੌਜ ਨਾਲ ਲੜਦਾ ਹੋਇਆ ਸ਼ਹੀਦ ਹੋ ਗਿਆ ਸੀ। ਇਸ ਦੀ ਲਾਸ਼ ਨੂੰ ਉਠਾਉਣ ਵਾਸਤੇ ਖ਼ੁਦ ਸ੍ਰੀ ਦਸਮੇਸ਼ ਜੀ ਭਾਈ ਉਦੇ ਸਿੰਘ

---

120. ਕਾਨ੍ਹ ਸਿੰਘ ਨਾਭਾ, *ਉਕਤ ਰਚਨਾ*, ਸਫ਼ਾ 107.
121. *ਉਹੀ*, ਸਫ਼ਾ 145.
122. ਮਾਸਟਰ ਸੰਤੋਖ ਸਿੰਘ ਬੀ.ਏ., *ਅਨੰਦਪੁਰ ਦੀ ਕਹਾਣੀ*, 1946 ਈ:, ਅਨੰਦਪੁਰ, ਸਫ਼ਾ 12.
123. ਬਘੜ ਸਿੰਘ ਨੇ।
124. ਭਾਵ ਆਲਮ ਸਿੰਘ।
125. ਦੁਨੀ ਚੰਦ ਮਸੰਦ।
126. ਭਾਵ ਛੋਟਾ ਭਰਾ।
127. ਸੂਰਮਾ।
128. ਪਹਾੜੀਏ ਰਾਜੇ।
129. ਪੰਜਾਬ ਦੇ ਰਹਿਣ ਵਾਲੇ ਸਤਿਗੁਰੂ ਜੀ।
130. ਚਰਨ ਗੰਗਾ।
131. ਕਵਿ ਵੀਰ ਸਿੰਘ 'ਬੱਲ', *ਉਕਤ ਰਚਨਾ*, ਅਧਿ: ਗਿਆਰ੍ਹਵਾਂ।
132. ਪਹਾੜੀ।
133. ਕਰਿਆਲਾ ਨਿਵਾਸੀ ਭਾਈ ਮਤੀ ਦਾਸ 'ਸ਼ਹੀਦ' ਦਾ ਪੁੱਤਰ।

ਆਦਿ ਸੂਰਮਿਆਂ ਨੂੰ ਪਿੱਛੇ ਛੱਡ ਕੇ ਭਾਈ ਬਚਿਤ੍ਰ ਸਿੰਘ ਨੂੰ ਕੁਝ ਸਿੰਘਾਂ ਸਮੇਤ ਨਾਲ ਲੈ ਕੇ ਗਏ ਸਨ। ਜੈਸਾ ਕਿ ਕਵਿ ਸੰਤੋਖ ਸਿੰਘ ਜੀ ਇੰਜ ਲਿਖਦੇ ਹਨ:

ਹਮ ਕਰ ਜੋਰ ਲੋਥ ਕਹੁ ਆਨਹਿ ਸੰਸਾ ਕਰਹੁ ਨਾਂ ਕੋਈ।
ਉਦੇ ਸਿੰਘ ਆਦਿਕ ਭੱਟ ਸਗਰੇ, ਹਤਹੁ ਤੁਰਕ ਹਿਪ ਜੋਈ॥੩੨॥
ਇਮ ਕਲਗੀਧਰ ਉਹ ਕ੍ਰੋਧੇ ਲੈ ਬਚਿਤ੍ਰ ਸਿੰਘ ਸੰਗਾ।
ਅਪਰ ਸਿੰਘ ਭੀ ਗਮਨਹ ਗੁਰ ਸਿਉਂ ਕਸੀ ਦੁਗਲੁਕ ਤੁਫੰਗਾ॥੩੩॥[134]

ਸਤਿਗੁਰੂ ਜੀ ਪਰਬੱਤੀ ਰਾਜਯੋ ਦੀ ਫ਼ੌਜ ਨਾਲ ਦੋ ਹੱਥ ਕਰ ਕੇ ਜਥੇਦਾਰ ਸਾਹਿਬ ਸਿੰਘ 'ਖ਼ਾਲਸੇ' ਦੀ ਲਾਸ਼ ਉਠਾਇ ਕੇ ਇਸ ਦਾ ਸਸਕਾਰ ਨਿਰਮੋਹ ਗੜ੍ਹ ਠੇਰੀ[135] ਦੇ ਥੱਲੇ ਆ ਕੇ ਕਰ ਦਿੱਤਾ:

ਲੀਏ ਲੋਥ ਨਿਰਮੋਹ ਮੈ ਆਨ ਦੀਓ ਤਿਹ ਦਾਗ।
ਪ੍ਰਾਨ ਦੀਏ ਹੋਇ ਖਾਲਸਾ ਪੂਰਨ ਤਾਂ ਕੇ ਭਾਗ॥੩੪੩॥[136]

ਰਾਜਾ ਅਜਮੇਰ ਚੰਦ ਪਹਿਲੇ ਦਿਨ ਦੀ ਜੰਗ ਵਿਚ ਬੁਰੀ ਤਰ੍ਹਾਂ ਫ਼ੇਲ੍ਹ ਹੋਇਆ, ਇਸ ਨੇ ਅਗਲੇ ਦਿਵਸ ਵਜ਼ੀਰ ਪਰਮਾ ਨੰਦ ਨੂੰ ਸਰਹਿੰਦ ਭੇਜ ਕੇ ਫ਼ੌਰੀ ਇਮਦਾਦ ਮੰਗੀ। ਸਰਹਿੰਦ ਵਾਸੀ ਸੂਬੇਦਾਰ ਰੁਸਤਮ ਖ਼ਾਂ ਸਿਪਹ ਸਲਾਰ ਦੀ ਕਮਾਨ ਹੇਠ ਇਕ ਚੰਗੀ ਪਠਾਣੀ ਫ਼ੌਜ ਲੈ ਕੇ ਨਿਰਮੋਹ ਗੜ੍ਹ ਦੇ ਮੈਦਾਨ ਵਿਚ ਆ ਪਹੁੰਚਿਆ ਸੀ:

(ੳ) ਸੀਰੰਦ ਮੇਂ ਸਿਰਦਾਰ ਇਕ ਰਹਿਤ ਤੁਰਕ ਕੋ ਸੋਇ।
ਸੰਗਿ ਫਉਜ ਕੇਤੀ ਲਈ ਚੜਿਓ ਨਿਡਰ ਮਨ ਸੋਇ॥੩੪੬॥
ਏ ਕਉਤਕ ਤਹ ਮੰਡਿ ਰਹੇ ਕਰਤ ਤਾਸ ਬੀਚਾਰ।
ਨਗਰ ਨਗਰ ਕੀ ਸੰਗਤੇ ਆ ਪਹੁੰਚੀ ਦਰਬਾਰ॥੩੫੦॥
ਮਹਾਂ ਕਾਤਕੀ ਜਾਨ ਕਿ ਦਰਸ਼ਨ ਕੋ ਆਏ।
ਨਿਰਮਲ ਭਏ ਸਰੀਰ ਕਿ ਦਰਸ਼ਨ ਜਬ ਭਏ।...॥੩੫੨॥
ਲੀਏ ਸੰਗਿ ਸਮਾਨਨ ਔਰ ਪਠਾਨਨ ਕੋਪ ਚੜਿਓ ਸਿਰਹੰਦ ਕੋ ਸੂਬਾ[137]।
ਤਿਉ ਉਤ ਤੇ ਕੈਹਲੂਰ ਕੋ ਰਾਵ, ਚੜਿਓ ਲੀਏ ਸੰਗਿ ਮਹਾਂ ਦਲ ਦੂਜਾ।...॥੩੫੫॥
ਲਗੇ ਮੋਰਚੇ ਤੁਰਕ ਕੇ ਊਪਰਿ ਚਢੀ ਕਮਾਨ।
ਇਤਿ ਸਨਮੁਖ ਭਯੋ ਖਾਲਸਾ ਹੋਤ ਬੀਰ ਸੰਗ੍ਰਾਮ॥੩੫੮॥
ਸਾਤਿ ਪਹਿਰ[138] ਲੌ ਰਨ ਪਰਿਓ ਮਹਾ ਪ੍ਰਬਲ ਇਕ ਸਾਰ।
ਹਟੀ ਫਉਜ ਤੁਰਕਾਨ ਕੀ[139] ਸਤਿਗੁਰ ਕੀਓ ਬੀਚਾਰ॥੩੭੨॥[140]

(ਅ) ਡਉਰੂ ਘਣਤਣ ਬਾਜਯੋ ਪੜੀ ਨਗਾਰੇ ਚੋਟ।
ਰੁਸਤਮ ਖਾਂ ਚੜ੍ਹ ਧਾਯੋ।[141]
ਜੁ ਸਿੰਘ ਮਕਾਊ ਘੋਟ॥੨॥...
ਸਾਹਿਬ ਬਚਨ ਅਲਾਇਆ ਅਨੰਦ ਮਨੈ ਮੁਸਕਾਇ ਕੈ।...
ਤੁਰਕਾਂ ਦੀਆਂ ਫਉਜਾਂ ਆਈਆਂ, ਸਿੰਘਾਂ ਉਪਰ ਗੁਸਾ ਖਾਇ ਕੈ।

---

134. ਕਵਿ ਸੈਨਾ ਸਿੰਘ ਦਿਲਵਾਲੀ, *ਸ੍ਰੀ ਗੁਰ ਸੋਭਾ*, ਅਧਿ: ਨੌਵਾਂ, 1798 ਬਿ: (1741 ਈ:)।
135. ਘਸੂਦਾ ਗੁਰ-ਅਸਥਾਨ ਦੇ ਸਾਹਮਣੇ ਪਹਾੜੀ ਦੇ ਥੱਲੇ।
136. ਕਵਿ ਸੈਨਾ ਸਿੰਘ ਦਿਲਵਾਲੀ, *ਉਕਤ ਰਚਨਾ*, ਅਧਿ: ਨੌਵਾਂ।
137. ਸੂਬਾ ਖ਼ੁਦ ਨਹੀਂ, ਫ਼ੌਜਦਾਰ ਰੁਸਤਮ ਖ਼ਾਂ ਨੂੰ ਭੇਜਿਆ ਸੀ।
138. ਦੋ ਦਿਨ ਲਗਾਤਾਰ।
139. ਫ਼ੌਜ ਤੁਰਕਾਨ ਦੀ ਪਿੱਛੇ ਹੱਟ ਗਈ।
140. ਕਵਿ ਸੈਨਾ ਸਿੰਘ ਦਿਲਵਾਲੀ, *ਉਕਤ ਰਚਨਾ*, ਅਧਿ: ਨੌਵਾਂ।
141. ਇਹ ਪ੍ਰਣ ਕਰ ਕੇ ਆਇਆ ਸੀ।

ਭਾਈ ਸੈਣਾ ਸਿੰਘ[142] ਸਦਿਆ ਅਰਦਾਸ ਧਰੀ ਲਿਖਵਾਇ ਕੈ।
ਹਰੀ ਸਿੰਘ ਹੋਰ ਸੂਹ ਸੰਤਿ ਸਭ ਪੁਛੇ ਮਤਾ ਮਤਾਇ ਕੈ।
ਬੋਲਿਆ ਚਿਤ੍ਰ ਸਿੰਘ ਬਚਿਤ੍ਰ ਸਿੰਘ[143] ਰਣ ਹੋਲੀ ਖੇਲੈ ਜਾਇ ਕੈ।
ਪਹਿਲਾਂ ਖੰਡਾ ਝਾੜਨਾਂ ਰੁਸਤਮ ਦੇ ਸਿਰ ਕੜਕਾਇ ਕੈ॥...੭॥
ਭਾਰੀ ਫਉਜ ਪਠਾਣ ਕੀ, ਆਪ ਤੁਰਾ ਟਲਕਾਇ।
ਪਕੜ ਕਮਾਨਾਂ ਨਿਕਲੇ ਸਿੰਘ ਔਰ ਤੁਰਕਾਇ॥੧੯॥
ਧੂਗਾਂ ਸੂਲ ਬਜਾਈਆਂ ਸਰਦਾਰਾਂ ਮੁਹਰੇ ਜੋੜ ਕੈ।
ਫੜੈ ਕਮਾਨ (ਗੁਰੂ) ਗੋਬਿੰਦ ਸਿੰਘ ਧਰਤੀ ਤੇ ਗੋਡਾ ਹੋੜ ਕੈ।[144]
ਰੁਸਤਮ ਖਾਂ ਭੀ ਆਇਆ ਰਣ ਝੁੰਝਲ ਖੋਰੀ ਮੋੜ ਕੈ।
ਦੁਇ ਦੁਇ ਕੈਂਬਰ[145] ਮਾਰਦਾ ਜਿਹ ਨਾਲ ਕੰਨਾਂ ਦੇ ਜੋੜ ਕੈ।
ਪੁਰ ਕਹਿ ਸਾਰਿਆ ਪਾਤਸ਼ਾਹ ਦੁਇ ਬਗਲਾਂ ਵਿਚ ਚਰੋੜ ਕੈ।...
ਪਲ ਵਿਚ ਪਕੜ ਪਠਾਣ ਨੂੰ ਰਣ ਮਾਰੂ ਦਿਤਾ ਹੋੜ ਕੈ।
ਅਹਿਘਿਨ ਸਨੇਹਾ ਮੋੜ ਕੈ॥੨੦॥...
ਸੋਰਠਾ॥
ਸਜੇ ਭੁਜੰਗੇ ਸਯਾਮ[146], ਅਰ ਸਰਮਈ[147] ਬਸਤ੍ਰ ਕੁਲ[148]।
ਦੂਜੀ ਤੁਫ ਪਠਾਣ ਪਹਿਰੇ ਬਖਤ੍ਰ ਫੁਨ ਜਿਰਹ॥੩੫॥...
ਦੋਹਰਾ॥
ਹਟ ਕੇ ਉਤ੍ਰੇ ਦੂੰਹ ਵਲੀ ਨਿਸ ਇਕ ਕੀਆ ਪਿਆਨ[149]।
ਸੂਰਜ ਭੀ ਆਗੇ ਚਢੈ, ਸੂਰੇ ਦੇਹ ਦਮਾਮ॥੩੯॥
ਸ਼ਾਹ ਨਿਸ਼ਾਨ[150] ਭੁਜੰਗੇ ਫੜੇ ਅਕਾਲੀਆ[151]।
ਜਿਮ ਗੁਪਤ ਤਪਿਦਾਰੀ ਬਿਸੀਅਰ[152] ਧਰੇ ਬੰਗਾਲੀਆ।...
ਕੁਦਣ ਤੁਰੇ ਸਵਾਏ ਕਰਿ ਕਰਿ ਚਾਲੀਆਂ।
ਕੁੰਚਰ ਤੋਪਾ ਖਿੰਚੀਆਂ ਜਿਉਂ ਹਲਾ ਨੂੰ ਹਾਲੀਆਂ ਅੰਗਰੇਜ਼[153] ਤੇ
ਹੱਲਬੀ ਕਰਨ ਕੁਚਾਲੀਆਂ॥...੪੦॥...
ਦੋਹਰਾ॥
ਸੂਰ ਟਲਿਆ[154] ਸੂਰੇ ਟਾਲੇ ਰੁਦ੍ਰ[155] ਕੀਓ ਮੁਕਾਮ।
ਨਿਸ ਬੈਸੇ ਦ੍ਰਿਗ ਨਾ ਲਗਿਓ, ਪ੍ਰਾਪਤਕ[156] ਦੀਓ ਦਮਾਮ॥੪੪॥

---

142. ਇਹ ਬਚਿਤ੍ਰ ਸਿੰਘ ਦੇ ਵੱਡੇ ਭਾਈ ਚਿਤ੍ਰ ਸਿੰਘ ਦਾ ਪੁੱਤਰ ਸੀ। ਇਸ ਨੇ 22 ਜੂਨ, 1713 ਈ: ਨੂੰ ਬਾਬਾ ਬੰਦਾ ਸਿੰਘ ਸਾਹਿਬ ਦੇ ਸਮੇਂ ਸਢੌਰੇ ਦੀ ਜੰਗ ਵਿਚ ਸ਼ਹਾਦਤ ਪਾਈ ਸੀ।
143. ਦੋਵੇਂ ਭਰਾ ਭਾਈ ਮਨੀ ਸਿੰਘ 'ਸ਼ਹੀਦ'।
144. ਬੀਰ ਆਸਣ ਹੋ ਕੇ।
145. ਤੀਰ।
146. ਭਾਵ, ਕਾਲੇ ਰੰਗ ਵਾਲੇ ਨਾਗ।
147. ਭਾਵ, ਨੀਲੇ ਬਸਤਰ।
148. ਸਣੇ ਸਤਿਗੁਰਾਂ ਦੇ ਸਾਹਿਆਂ ਦੇ।
149. ਰਾਤਰੀ ਬਤੀਤ ਕੀਤੀ।
150. ਸੁਰਮਈ ਰੰਗ ਦੇ ਚੋਲਿਆਂ ਵਾਲੇ ਨਿਸ਼ਾਨ ਸਾਹਿਬ।
151. ਭਾਵ, ਜਿਨ੍ਹਾਂ ਨੂੰ ਨਿਹੰਗ ਸਿੰਘ ਵੀ ਕਹਿੰਦੇ ਹਨ।
152. ਕਾਲੇ ਭਿਆਨਕ ਸਰਪ।
153. ਵਲੈਤੀ, ਇਹ ਸ਼ਬਦ ਦਸਮੇਸ਼ ਰਚਨਾ ਵਿਚ ਵੀ ਆਇਆ ਹੈ।
154. ਸੂਰਜ ਛਿਪ ਗਿਆ, ਸੂਰਮੇ ਵੀ ਲੜਨੋਂ ਹਟ ਗਏ।
155. ਸ਼ਿਵ ਜੰਗ ਦਾ ਦੇਵਤਾ।
156. ਸੁਬਹ ਸਵੇਰੇ ਫੇਰ ਜੰਗ ਦਾ ਨਗਾਰਾ ਵੱਜ ਗਿਆ।

ਪਉੜੀ॥
ਉਮਲ ਗਰਦੋਂ ਨਿਕਲੇ ਜਿਉਂ ਤਾਰੇ ਮੇਘ ਮੰਠਾਰੀਆਂ।
ਤੋੜੇ ਚਮਕੇ ਰੋਹ ਨਾਲਿ ਧੂੰਏ ਜਿ ਜਟ ਪਾਰੀਆਂ।
ਸਨਮੁਖ ਸੂਰੇ ਹੋਇ ਹੋਇ, ਰਣ ਲੜਿ ਲੜਿ ਮੁਏ ਕਟਾਰੀਆਂ।
ਘਨਘੋਰਾ ਪਾ ਕੇ ਖੇਤ ਵਿਚ ਮੁੜਿ ਡਰੀਆਂ ਫਉਜਾ ਭਾਰੀਆਂ।
ਏਹੀਆਂ ਮਾਰੀਆਂ ਖਾਲਸੇ ਛਛਾਲੀ ਜਿਉਂ ਝਣਕਾਰੀਆਂ॥...੪੭॥
ਦੋਹਰਾ॥
ਗਾਲਬ[157] ਭਏ ਪਠਾਣ ਰਣਿ ਦੀਨੇ ਸਿੰਘ ਹਟਾਇ।
ਜਾਮ ਰਹੇ ਦਿਨ ਸੋਮ ਕੈ[158] ਸੂਰਨ ਕੀਨੋ ਤਾਇ॥੪੮॥[159]

(ਏ) ਰਾਜਾ ਅਜਮੇਰ ਚੰਦ ਕਹਿਲੂਰੀ ਨੇ ਬੁਢੇ ਵਜੀਰ ਪ੍ਰਮਾ ਨੰਦ ਕੋ ਪਾਤੀ ਦੇ ਕੇ ਸਿਰਹੰਦ ਭੇਜਾ ਲਿਖਾ ਕਿ ਗੁਰੂ ਆਕੀ ਹੋਇ ਕੇ ਨਿਰਮੋਹ ਗਢ ਕੀ ਠੇਰੀ ਤੇ ਬੈਠਾ ਹੈ ਸਹਾਈ ਹੋਈਏ। ਏਧਰ ਗੁਰੂ ਜੀ ਕੇ ਸੂਹੀਏ ਆਇ ਪਤਾ ਦੀਆ ਕਿ ਸਿਰਹੰਦ ਸੇ ਨਾਜਮ ਬਜਾਇ ਜੀਦ ਕਾ ਖਾਂ ਕਾ ਭੇਜਾ ਰੁਸਤਮ ਖਾਂ ਸਰਦਾਰ ਤੁਰਕ ਫਉਜ ਲੈ ਕੇ ਆਇ ਰਹਾ ਹੈ।...ਏਸ ਕਾ ਆਨਾ ਸੁਨ ਗੁਰੂ ਜੀ ਕੇ ਨਿਕਟ ਬੈਠੇ ਦੋਹਾਂ ਭਾਈਆਂ ਚਿਤ੍ਰ ਸਿੰਘ ਬਚਿਤ੍ਰ ਸਿੰਘ ਨੇ ਤਲਵਾਰ ਕੇ ਮੁਠੇ ਤੇ ਹਾਥ ਰਾਖ ਪ੍ਰਤਗਿਆ ਕੀ ਕਿ ਇਸੇ ਆਨੇ ਦੀਜੀਏ। ਹਮ ਏਸ ਕੇ ਸਾਥ ਆਗੇ ਹੋਇ ਕੇ ਦੋ ਹਾਥ ਕਰੇਗੇ ਤੇ ਏਸ ਕੇ ਯਹਾਂ ਚਢ ਕੇ ਆਨੇ ਕਾ ਮਜਾ ਚਖਾਇਆ ਜਾਇਗਾ।[160] ਓਧਰ ਕਾਤਕ ਦਿਹੁ ਬਾਰਾਂ ਗਏ ਰਬੀ ਕੇ ਦਿਨ ਤੀਜੇ ਪਹਿਰ ਰੁਸਤਮ ਖਾਂ ਨੇ ਨਿਰਮੋਹ ਗਢ ਸੇ ਏਕ ਮੀਲ ਪੀਛੇ ਹਟ ਕੇ ਸ਼ਾਹੀ ਟਿਬੀ ਤੇ ਆਇ ਡੇਰਾ ਕੀਆ[161] ਗੁਰੂ ਜੀ ਪਿਛਲ ਪਹਿਰ ਸਿੰਘਾਸਨ ਤੇ ਬੈਠੇ ਕੇਸ਼ੋ ਮੇ ਕੰਘਾ ਕਰ ਰਹੇ ਸ੍ਰੀ ਰੁਸਤਮ ਖਾਂ ਕੇ ਭਾਈ ਨਾਸਰ ਅਲੀ ਖਾਨ ਕੇ ਸਿਸਤ ਬਾਂਧ ਗੁਰੂ ਜੀ ਤੇ ਤੋਪ ਕਾ ਗੋਲਾ ਮਾਰਾ।

ਜਿਸ ਸੇ ਗੁਰੂ ਜੀ ਕਾ ਚੌਰ ਬਰਦਾਰ ਭਾਈ ਰਾਮ ਸਿੰਘ[162] ਜੋ ਚਵਰ ਕਰ ਰਹਾ ਥਾ ਗੋਲਾ ਲਾਗਨੇ ਸੇ ਸ਼ਹਾਦਤ ਪਾਇ ਗਿਆ। ਸਤਿਗੁਰਾਂ ਉਸੀ ਵਕਤ ਤੀਰ ਕਮਾਨ ਪਕੜ ਸਿਸਤ ਬਾਂਧ ਐਸਾ ਤੀਰ ਮਾਰਾ ਕਿ ਤੋਪਚੀ ਕੇ ਪਾਸ ਚਲਾ ਸਿਬਹ ਸਲਾਰ ਰੁਸਤਮ ਖਾਂ ਪਾਰ ਬੋਲਾ। ਦੂਜਾ ਤੀਰ ਨਿਕਟ ਬੈਠੇ ਜਥੇਦਾਰ ਉਦੇ ਸਿੰਘ ਨੇ ਐਸਾ ਤੱਕ ਕੇ ਮਾਰਾ ਜਿਸ ਸੇ ਨਾਸਰ ਅਲੀ ਖਾਨ ਤੋਪਚੀ ਮਾਰਾ ਗਿਆ[163]। ਇਨ ਦੋਨੋਂ ਕੇ ਮਰਨੇ ਕੇ ਬਾਦ ਦੋਹਾਂ ਪਾਸਿਆਂ ਥੀ ਆਮੋ ਸਾਮਨੇਂ

---

157. ਸ਼ਿਵ ਜੰਗ ਦਾ ਦੇਵਤਾ।
158. ਸੋਮਵਾਰ ਵਾਲੇ ਦਿਨ 13 ਕੱਤਕ, 1757 ਬਿ: ਨੂੰ ਸੋਮਵਾਰ ਸੀ।
159. ਵਾਰ ਪਾਤਸ਼ਾਹੀ ਦਸਵੀਂ ਸ੍ਰੀ ਦਸਮੇਸ਼ ਜੀ ਦੇ ਗੁਰਪੁਰੀ ਪਧਾਰਨ ਤੋਂ 4 ਸਾਲ ਬਾਦ ਇਹ ਵਾਰ ਲਿਖੀ ਗਈ। ਇਹ ਗੁਰਬਖ਼ਸ਼ ਸਿੰਘ ਦਰੋਗਾ ਸ੍ਰੀ ਦਰਬਾਰ ਸਾਹਿਬ ਦਾ ਪੁੱਤਰ ਤੇ ਕੇਸਰਾ ਸਿੰਘ ਕਰਤਾ *ਬੰਸਾਵਲੀਨਾਮੇ* ਦਾ ਵੱਡਾ ਭਰਾ ਹੈ। ਲਿਖਨ ਕਾਲ 1807 ਬਿ: (1750 ਈ:)।
160. ਸੰਤ ਸਿੰਘ 'ਛਿੱਬਰ', *ਵਾਰ ਪਾਤਸ਼ਾਹੀ ੧੦*, ਕਰਿਆਲਾ (ਜੇਹਲਮ)।
161. ਜਿਥੇ ਸੰਮਤ 1762 ਬਿ: 7 ਪੋਹ (6 ਦਸੰਬਰ, 1705 ਈ:) ਬੁੱਧਵਾਰ ਦੇ ਦਿਨ ਭਾਈ ਉਦੇ ਸਿੰਘ ਨੇ ਪੰਜਾਹ ਸਾਥੀਆਂ ਸਮੇਤ ਸ਼ਹਾਦਤ ਪਾਈ ਸੀ।
162. ਕਸ਼ਮੀਰੀ ਅਕਾਲੀ ਚੱਕਰ ਕੌਰ ਸਿੰਘ ਨਿਹੰਗ ਦਾ ਬਜ਼ੁਰਗ।
163. ਇਨ੍ਹਾਂ ਦੋਹਾਂ ਦੀਆਂ ਕਬਰਾਂ ਸ਼ਾਹੀ ਟਿੱਬੀ 'ਤੇ ਸਨ:

ਤਬਿ ਦੋਨਹੁਂ ਕੀ ਕਬਰ ਖਟਾਈ। ਤਿਸ ਹੀ ਥਲ ਸੋ ਦੀਏ ਦਬਾਈ॥੪੭॥
'ਸਜਾਹੀ ਟਿੱਬੀ' ਨਾਮ ਸੁ ਥਾਨ। ਚਿੰਨ੍ਹ ਤਹਾਂ ਅਬਿ ਲਗਿ ਹੈ ਜਾਨ।
ਦੋਨਹੁਂ ਕਬਰਾਂ ਪਰੀ ਦਿਖਾਵਤਿ। ਜਿਨ ਦੇਖੇ ਸੋ ਆਨਿ ਬਤਾਵਤਿ॥੪੮॥
ਇਤ ਸਤਿਗੁਰ ਸੋ ਸਿਖ ਸਿਸਕਾਰਾ। ਸੋ ਭੀ ਚਿੰਨ੍ਹ ਅਬਿ ਲਗੋਂ ਨਿਹਾਰਾ।
ਜਹਿਂ ਪ੍ਰਭੁ ਬੈਠੇ ਸੋ ਭੀ ਥਾਨ। ਬਿਦਤਿ ਅਹੈ ਸਿਖ ਪਿਖਹੁ ਸੁਜਾਨ॥੪੯॥

*(ਕਵਿ ਸੰਤੋਖ ਸਿੰਘ, ਉਕਤ ਰਚਨਾ, ਰਿਤੁ 4, ਅੰਸੂ 40, ਸਫ਼ੇ 5373-74)*

ਬੜੀ ਬਗੁ ਮੇਲ ਜੰਗ ਹੋਈ। ਏਕ ਪਹਿਰ ਲੋਹੇ ਕੇ ਸਾਥ ਲੋਹਾ ਖੜਕਿਆ ਆਜ ਕੀ ਜੰਗ ਮੇਂ ਭਾਈ ਕੇਸਰ ਸਿੰਘ ਤੇ ਮੋਹਰ ਸਿੰਘ ਆਦਿ ਸਿੱਖਾਂ ਨੇ ਸ਼ਹਾਦਤਾਂ ਪਾਈਆਂ ਸੂਰਜ ਅਸਤ ਹੋ ਜਾਨੇ ਕੇ ਬਾਦ ਲੜਾਈ ਬੰਦ ਹੋਇ ਗਈ ਸਾਰੇ ਆਪੋ ਆਪਣੀਆਂ ਥਾਮਾਂ ਤੇ ਆਇ ਗਏ।...[164]

੧੩ ਕਤਿਕ ਸੋਮਵਾਰ ਕੇ ਦਿਨ ਸਵੇਰ ਤੋਂ ਸ਼ਾਮ ਤਕ ਬੜੇ ਮਾਰਕੇ ਕੀ ਜੰਗ ਹੋਈ ਦੋਹਾਂ ਪਾਸਿਆਂ ਥੀਂ ਕੋਈ ਦਕੀਕਾ ਭਾਈ ਬਚਿਤ੍ਰ ਸਿੰਘ ਉਦੇ ਸਿੰਘ ਆਦਿਕਾਂ ਨੇ ਉਹ ਤੇਗ ਚਲਾਈ ਕਿ ਇਕ ਵਾਰ ਵਧੀ ਆ ਰਹੀ ਫ਼ੌਜ ਨੂੰ ਠੱਲਾ ਪਾਇ ਦਿਤਾ। ਸੂਰਜ ਅਸਤ ਹੋ ਜਾਨ ਨਾਲ ਜੰਗ ਬੰਦ ਹੋਇ ਗਈ ਰਾਤ ਕੇ ਸਮੇਂ ਰਾਜਾ ਸਲਾਹੀ ਚੰਦ ਕਾ ਭੇਜਾ ਵਜੀਰ ਨਿਰਮੋਹ ਗੜ ਆਇ ਗਿਆ। ਇਸੇ ਹਾਥ ਬਾਂਧ ਚਰਨੋਂ ਪਰ ਮਥਾ ਟੇਕ ਰਾਜਾ ਕੋ ਲਿਖੀ ਪਤ੍ਰਕਾ ਸਤਿਗੁਰਾਂ ਕੇ ਆਗੇ ਰਖੀ। ਗੁਰੂ ਜੀ ਨੇ ਪਾਤੀ ਵ ਸਵੇਰੇ ੧੪ ਕਤਿਕ ਕੇ ਦਿਨ ਨਿਰਮੋਹ ਗੜ ਸੇ ਸਤਿਲੁਜ ਨਦੀ ਕੇ ਪਾਰ ਬਸਾਲੀ ਨਗਰੀ ਜਾਨੇ ਕਾ ਹੁਕਮ ਸਿੱਖ ਫੌਜ ਕੇ ਨਾਮ ਸੁਨਾਇ ਦੀਆ। ਫੌਜਾਂ ਨਿਰਮੋਹ ਗੜ੍ਹ ਠੇਰੀ ਤੋਂ ਚਲ ਸਤਿਲੁਜ ਨਦੀ ਕੇ ਅਜੇ ਕਨਾਰੇ ਹੀ ਪੁਜੀਆਂ ਸਨ ਕਿ ਪੀਛੇ ਸੇ ਤੀਰ ਗੋਲੀ ਮੀਂਹ ਦੀ ਤ੍ਰਾਂ ਇਕ ਵਾਰ ਵਰਨ ਲਗ ਗਈ ਦੂੰਹ ਤ੍ਰਫੀਂ ਡੱਟ ਕੇ ਜੰਗ ਹੋਇਆ:

ਸਵਾ ਪਹਿਰ ਲੌ ਰਨ ਪ੍ਰਯੋ, ਮਹਾਂ ਪ੍ਰਬੰਲ ਇਕ ਸਾਰ।
ਬਹੁਤ ਸੂਰ ਜੂਝੇ ਤਹਾਂ ਤਬ ਯਹ ਕੀਯੋ ਬਿਚਾਰ॥੩੭੪॥

ਸਾਹਿਬ ਗੁਰੂ ਗੋਬਿੰਦ ਸਿੰਘ ਜੀਓ ਤੇ ਉਦੇ ਸਿੰਘ ਬਚਿਤ੍ਰ ਸਿੰਘ ਆਦਿ ਜਥੇਦਾਰਾਂ ਤੇ ਸਤਿਲੁਜ ਨਦੀ ਦੇ ਕੰਢੇ ਖਲੇ ਹੋਇ ਕੇ ਉਹ ਤੀਰ ਬਰਖਾ ਕੀ ਕਿ ਪਿੱਛੇ ਆਉਂਦੀ ਵੈਰੀ ਫ਼ੌਜ ਦੇ ਦੰਦ ਖੱਟੇ ਕਰ ਦਿੱਤੇ। ਸਾਰੀ ਫ਼ੌਜ ਥਮੈਂ ਸਰਦਾਰਾਂ ਇੱਕੋ ਵਾਰੀ ਦੁੰਬ ਦਬਾ ਕੇ ਪਿੱਛੇ ਨੂੰ ਭੱਜ ਗਈ, ਕਿਸੇ ਨੇ ਇਕ ਦੂਜੇ ਨੂੰ ਨਾਲ ਨਹੀਂ ਲਿਆ। ਰਾਵ ਸਲਾਹੀ ਚੰਦ ਬਿਸਾਲੀ ਵਾਲਾ ਜਿਸ ਨੇ ਸਿੱਖ ਫ਼ੌਜ ਦੇ ਲੰਘਣ ਲਈ ਬੇੜੀਆਂ ਦਾ ਇੰਤਜ਼ਾਮ ਕੀਤਾ ਹੋਇਆ ਸੀ, ਇਹ ਪ੍ਰਥਮੇਂ ਅੱਗੇ ਹੋ ਕੇ ਸਤਿਗੁਰਾਂ ਨੂੰ ਆ ਮਿਲਿਆ, ਜੈਸਾ ਕਿ ਇੰਜ ਲਿਖਿਆ ਹੈ:

ਗੁਰੂ ਗੋਬਿੰਦ ਸਿੰਘ ਮਹਾਂ ਬਲਧਾਰ, ਬਿਦਾਰ ਦਏ ਦਲ ਤੁਰਕਨ ਕੇਰੇ।
ਐਸੀ ਭਈ ਪ੍ਰਭ ਕੀ ਰਚਨਾਂ, ਸਭਿ ਭਾਜਿ ਗਏ, ਫਿਰ ਆ ਇਨ ਨੇਰੇ।
ਰਾਵ ਬਿਸਹਲੀ ਕੋ ਆਨਿ ਮਿਲਯੋ, ਕਰੋ ਜੋਰ ਕਹਿਯੋ ਹਮ ਸੇਵਕ ਤੇਰੇ।
ਕੀਨੀ ਮਯਾ ਤਿਹ ਠਉਰ ਪ੍ਰਭੂ, ਸੁ ਕੀਏ ਤਿਹ ਠਾਵ ਤਿਹੀ ਪੁਰ ਡੇਰੇ॥੩੭॥

ਗੁਰੂ ਜੀ ਥਮੈਂ ਫ਼ੌਜ ਸਤਿਲੁਜ ਨਦੀ ਪਾਰ ਹੋ ਕੇ ਗਾਂਵ ਬਿਸਾਲੀ ਨੂੰ ਆਏ। ਰਾਜਾ ਸਲਾਹੀ ਚੰਦ ਅਹਿਲਕਾਰਾਂ (ਸਮੇਤ) ਸਤਿਗੁਰਾਂ ਨੂੰ ਆ ਮਿਲਿਆ। ਗੁਰੂ ਜੀ ਨੇ ਕੁਝ ਦਿਨ ਬਸਾਲੀ ਨਿਵਾਸ ਕਰ ਕੇ ਤੇ ਕਲਮੋਟ ਦੇ ਰੰਘੜਾਂ ਦੀ ਭੁਗਤ ਸਵਾਰ ਮੁੜ ਕਿਲ੍ਹਾ ਅਨੰਦ ਗੜ੍ਹ ਵਿਚ ਆ ਕੇ ਨਿਵਾਸ ਕੀਤਾ। ਬਾਦ ਵਿਚ ਅਨੰਦਪੁਰ ਦੇ ਨੇੜੇ ਤੇੜੇ ਸਾਰੇ ਗਾਉਂ ਖ਼ਾਲਸੇ ਨੇ ਜਿੱਤ ਲਏ:

ਨਿਕਟਿ ਗਾਵ ਜੇਤੇ ਬਸੈ ਲਏ ਖਾਲਸੇ ਜੀਤ।
ਕੇਤਿਕ ਦਿਨ ਅਰ ਦੋਇ ਬਰਸ ਇਹ ਬਿਧ ਭਏ ਬਤੀਤ।[165]

---

164. ਸ੍ਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ ਇਤ੍ਰਮੀ।
165. ਕਵਿ ਸੈਨਾ ਸਿੰਘ ਦਿਲਵਾਲੀ, *ਉਕਤ ਰਚਨਾ*, ਅਧਿ: ਗਿਆਰ੍ਹਵਾਂ।

ਸੰਮਤ 1760 ਬਿ: ਪਹਿਲੀ ਕੱਤਕ (1703 ਈ:) ਨੂੰ ਭਾਈ ਮਨੀ ਸਿੰਘ ਦੇ ਪਿਤਾ ਨਾਇਕ ਮਾਈ ਦਾਸ[166] ਤੇ ਇਨ੍ਹਾਂ ਦੇ ਪੰਜ ਪੁੱਤਰ ਭਾਈ ਬਚਿਤ੍ਰ ਸਿੰਘ ਆਦਿ ਨੂੰ ਇਨ੍ਹਾਂ ਦੀ ਅਨਥੱਕ ਸੇਵਾ ਤੋਂ ਖ਼ੁਸ਼ ਹੋ ਕੇ ਸਤਿਗੁਰਾਂ ਇਕ ਹੁਕਮਨਾਮਾ ਬਖ਼ਸ਼ਿਆ ਸੀ, ਜਿਸ ਦੇ ਅੱਖਰ ਇਹ ਹਨ:

ਪ੍ਰਥਮੇਂ ਗੁਰਮੁਖੀ ਸ਼ਿਕੱਸਤੇ ਵਿਚ
ਸ੍ਰੀ ਦਸਮੇਸ਼ ਜੀ ਦੇ ਦਸਖੱਤ
ੴ ਸਤਿਗੁਰ ਪ੍ਰਸਾਦਿ॥

ਸ੍ਰੀ ਸਤਿਗੁਰੂ ਜੀ ਕੀ ਆਗਿਆ ਹੈ। ਭਾਈ ਬਚਿਤ੍ਰ ਸਿੰਘ ਜੀ। ਭਾਈ ਉਦੇ ਸਿੰਘ ਜੀ। ਭਾਈ ਅਨਿਕ ਸਿੰਘ ਜੀ। ਭਾਈ ਅਜਬ ਸਿੰਘ ਜੀ। ਭਾਈ ਅਜਾਇਬ ਸਿੰਘ ਜੀ। ਨਾਇਕ ਮਾਈ ਦਾਸੁ ਵੌਇ ਮਨੀ ਸਿੰਘ ਨੂੰ ਵਾਹਗੁਰੂ ਸ਼ਰਮ ਰਖੇਗਾ। ਤੁਸੀਂ ਮੇਰਾ ਪੁਤ੍ਰ ਫਰਜੰਦਹ ਖਾਨ ਜਾਦੋਂਹ ਤੁਸਾਂ ਉਪਰ ਮੇਰੀ ਖੁਸ਼ੀ ਹੈ। ਸਭ ਵਰਤਾਰੇ ਕੇ ਤੁਸੀਂ ਮਹਿਰਮ ਹੋ। ਹੋਰ ਕੌਡੀ ਦਮੜੀ ਪੈਸਾ ਧੇਲਾ ਰੁਪੈਯਾ ਰਛਿਆ ਦਾ ਜੋ ਅਸਾਨੂੰ ਦੇਹਿਗਾ ਏਹ ਮੇਰੇ ਪੁਤਰ ਫਰਜੰਦ ਹੈਨ। ਸਿੱਖਾਂ ਪੁਤਾਂ ਸੇਵਾ ਦਾ ਵੇਲਾ ਹੈ। ਜੋ ਲੋਚ ਕੈ ਸੇਵਾ ਕਰੋਗੇ ਤੁਸਾਡੀ ਸੇਵਾ ਦਰਗਹਿ ਥਾਇ ਪਵੇਗੀ। ਤੁਸਾਂ ਉਪਰ ਵਾਹਗੁਰੂ ਰਛਿਆ ਕਰੇਗਾ।

ਸੰਵਤ ੧੭੬੦ ਮਿਤੀ ਕਤਕ ੭

ਇਸ ਹੁਕਮਨਾਮੇ ਦੇਣ ਸੰਬੰਧੀ ਭਾਈ ਸੇਵਾ ਸਿੰਘ ਜੀ ਇੰਜ ਲਿਖਦੇ ਹਨ:

ਸੇਵਾ ਸੁਣ ਹਰਿ ਮੰਦਰ ਕੀ, ਸਤਿਗੁਰ ਹੋਇ ਦਇਆਲ।
ਦੇ ਪੁਤ੍ਰ ਸਤਿਕਾਰਿਆ, ਮਨੀ ਸਿੰਘ ਤਤਕਾਲ॥੯੧॥
ਚੌਪਈ। ਮਨੀ ਸਿੰਘ ਕੋ ਦੇ ਵਡਿਆਈ।
ਹੁਕਮ ਨਾਮੇ ਕੈ ਮੱਧ ਲਿਖਾਈ:
"ਸੇਵਾ ਕਰਤ ਹੋਇ ਨਿਹਕਾਮੀ।
ਤਿਸ ਕਉ ਹੋਤ ਪ੍ਰਾਪਤ ਸੁਆਮੀ।"
ਮਨੀ ਸਿੰਘ ਕੀ ਐਸ ਹੈ ਕਰਨੀ।
ਇਕ ਜਿਹਵਾ ਸੇ ਜਾਇ ਨ ਬਰਨੀ।
ਇਨ ਕੇ ਪਿਤਾ[167] ਪਿਤਾਮਾ[168] ਸਾਰੈ।
ਪੁਤ੍ਰ[169] ਭਾਈ[170] ਸਣ ਪਰਿਵਾਰੈ।[171]
ਧਰਮ ਹੇਤ ਸੀ ਹੋਏ ਸ਼ਹੀਦ।
ਗੁਰ ਬਾਬੇ ਕੇ ਸਬੀ ਮੁਰੀਦ।
ਸੇਵਾ ਹਰੀ ਸਵਾਰੋ ਕਾਜ।
ਮਮ ਸੇਵਕ ਕੀ ਰਾਖੋ ਲਾਜ॥੯੨॥[172]

ਇਸ ਪਾਵਨ ਹੁਕਮਨਾਮੇ ਦੀ ਫ਼ੋਟੋ *ਸ਼ਹੀਦ ਜੀਵਨ ਸ੍ਰੀ ਨਾਨਕਾਣਾ ਤੇ ਸ਼ਹੀਦ*

---

166. ਕੁਨਬੇ ਵਿੱਚੋਂ ਵੱਡਾ ਸਰਦਾਰ (ਮੁਖੀਆ)।
167. ਭਾਈ ਮਾਈ ਦਾਸ।
168. ਭਾਈ ਬਲੂ ਰਾਇ 'ਸ਼ਹੀਦ'।
169. ਭਾਈ ਚਿਤ੍ਰ ਸਿੰਘ ਆਦਿ ਦਸੇ।
170. ਭਾਈ ਦਿਆਲ ਦਾਸ ਸ਼ਹੀਦ ਆਦਿ ਸਾਰੇ।
171. ਸਾਰਾ ਕੁਨਬਾ।
172. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ੇ 66-67.

*ਬਿਲਾਸ ਭਾਈ ਮਨੀ ਸਿੰਘ*, 1803 ਈ:, ਕ੍ਰਿਤ ਸੇਵਾ ਸਿੰਘ ਦੇ ਸਫ਼ਾ 12 ਵਿਚ ਦਿੱਤਾ ਹੈ।

ਇਸ ਹੁਕਮਨਾਮੇ ਦੀ ਇਬਾਰਤ ਤੋਂ ਪਤਾ ਲੱਗਦਾ ਹੈ ਕਿ ਭਾਈ ਮਨੀ ਸਿੰਘ 'ਸ਼ਹੀਦ' ਦੇ ਪੰਜ ਪੁੱਤਰ ਭਾਈ ਬਚਿਤ੍ਰ ਸਿੰਘ ਆਦਿ ਸੰਨ 1703 ਈ: ਵਿਚ ਅਨੰਦਪੁਰ ਗੁਰ-ਸੇਵਾ ਵਿਚ ਹਾਜ਼ਰ ਸਨ ਤੇ ਪੰਜ ਪੁੱਤਰ ਭਾਈ ਚਿੱਤ ਸਿੰਘ, ਗੁਰਬਖ਼ਸ਼ ਸਿੰਘ, ਭਗਵਾਨ ਸਿੰਘ ਤੇ ਦੇਸਾ ਸਿੰਘ 'ਰਹਿਤਨਾਮੀਆ' ਉਸ ਸਮੇਂ ਅਨੰਦਪੁਰ ਵਿਚ ਹਾਜ਼ਰ ਨਹੀਂ ਸਨ।

ਸੰਨ 1704 ਈ: ਵਿਚ ਰਾਜਾ ਅਜਮੇਰ ਚੰਦ ਕਹਿਲੂਰੀ ਰੌਲਾ ਗੌਲਾ ਸ਼ੁਰੂ ਹੋ ਗਿਆ ਸੀ। ਅਖ਼ੀਰ ਰਾਜਾ ਅਜਮੇਰ ਚੰਦ ਨੇ ਬਾਕੀ ਰਾਜਿਆਂ ਦੇ ਸਲਾਹ ਮਸ਼ਵਰੇ ਨਾਲ ਅਨੰਦਪੁਰ ਨਗਰੀ ਨੂੰ ਚਾਰੋਂ ਦਿਸ਼ਾ ਤੋਂ ਘੇਰਾ ਪਾ ਲਿਆ[173]। ਇਹ ਘੇਰਾ 7 ਮਹੀਨੇ 1 ਦਿਨ ਰਿਹਾ। ਸਤਿਗੁਰਾਂ ਦੀ ਫ਼ੌਜ ਅਨੰਦਪੁਰ ਨੂੰ ਘੇਰਾ ਪੈਣ ਸਮੇਂ ਹੋਰ ਕਿਲ੍ਹਿਆਂ[174] ਵਿਚ ਸੀ। ਹੌਲੀ ਹੌਲੀ ਸਾਰੇ ਕਿਲ੍ਹਿਆਂ ਦੇ ਸਿੰਘ ਜਾਂ ਤਾਂ ਸ਼ਹਾਦਤਾਂ ਪਾ ਗਏ ਸਨ ਜਾਂ ਨੇੜੇ ਬਚ ਰਹੇ ਸਨ, ਉਹ ਕਿਲ੍ਹਾ ਅਨੰਦ ਗੜ੍ਹ ਵਿਚ ਆ ਗਏ ਸਨ। ਸੰਮਤ 1762 ਬਿ: ਪੰਜ ਪੋਹ (4 ਦਸੰਬਰ, ਸੰਨ 1704 ਈ:) ਦਿਨ ਸੋਮਵਾਰ ਨੂੰ ਬਾਦਸ਼ਾਹੀ ਚਿੱਠੀ ਕਿਲ੍ਹਾ ਅਨੰਦ ਗੜ੍ਹ ਵਿਖੇ ਕਾਜ਼ੀ ਦੇ ਹੱਥੀਂ ਪੁੱਜ ਗਈ, ਜੈਸਾ ਕਿ ਗੁਰੂ ਜੀ ਖ਼ੁਦ ਲਿਖਦੇ ਹਨ:

> ਨਵਿਸ਼ਤਾ ਰਸੀਦੋ ਬਿਗੁਫ਼ਤਹ ਜ਼ਬਾਂ
> ਬਬਾਯਦ ਕਿ ਕਾਰੀਂ ਬਰਾਹਤ ਰਸਾਂ।੫੪।[175]
> [*ਅਰਥਾਤ:* ਤੇਰਾ ਲਿਖਿਆ ਹੋਇਆ ਪੱਤਰ ਅਤੇ ਜ਼ਬਾਨੀ ਸਨੇਹਾ ਮੈਨੂੰ ਪਹੁੰਚਿਆ। ਤੈਨੂੰ ਚਾਹੀਦਾ ਹੈ ਕਿ ਹੁਣ ਇਸ ਕੰਮ ਨੂੰ ਠੀਕ ਤਰ੍ਹਾਂ ਸਿਰੇ ਚਾੜ੍ਹ ਦੇਹ।]

ਅਗਲੇ ਦਿਨ ਸਿੱਖ ਸੂਹੀਏ ਨੇ ਆ ਕੇ ਖ਼ਬਰ ਦਿੱਤੀ ਕਿ ਰਾਜਾ ਅਜਮੇਰ ਚੰਦ ਦੀ ਬੁਲਾਈ ਨਵੀਂ ਫ਼ੌਜ ਸਰਹਿੰਦ ਤੋਂ ਚੱਲ ਕੇ ਆ ਰਹੀ ਹੈ। ਅੱਜ ਰਾਤ ਨੂੰ ਇਸ ਦਾ ਰੋਪੜ ਮੁਕਾਮ ਹੈ, ਸਵੇਰੇ ਰੋਪੜ ਤੋਂ ਚੱਲ ਕੇ ਕਿਲ੍ਹਾ ਅਨੰਦ ਗੜ੍ਹ 'ਤੇ ਹਮਲਾ ਹੋਏਗਾ:

> (ੳ) ਅਗਲੇ ਦਿਵਸ ਛੇ ਪੋਹ ਪਿਛਲੇ ਪਹਿਰ ਸੂਹੀਏ ਆਇ ਪਤਾ ਦੀਆ। ਰਾਜਾ ਅਜਮੇਰ ਚੰਦ ਕਹਿਲੂਰੀ ਕੀ ਬੁਲਾਈ ਤੁਰਕ ਫਉਜ ਸਰਹੰਦ ਸੇ ਆਇ ਰਹੀ ਹੈ, ਜਿਸ ਕਾ ਮੁਕਾਮ ਆਜ ਰੋਪਰ ਮੇਂ ਹੈ। ਗੁਰੂ ਜੀ ਨੇ ਭਾਈ ਉਦੇ ਸਿੰਘ ਆਦਿ ਮੁਖੀ ਸਿਖਾਂ ਸੇ ਵੀਚਾਰ ਕਰ ਕੇ ਫੈਸਲਾ ਕੀਤਾ ਕਿ ਆਜ ਰਾਤ ਕੇ ਸਮੇਂ ਕਿਲਾ ਅਨੰਦ ਗਢ ਛੋਰ ਦੇਨਾਂ ਚਾਹੀਏ।...[176]
>
> ਸਾਮੇ ਮਾਥੇ ਸ਼ਹਾਦਤ ਪਾਇ ਗਿਆ।... ਆਗੇ ਗੁਰੂ ਆਪ ਭਾਨੈ ਕਾ ਖਾਬੰਦ... ਗੁਰੂ ਗੁਰੂ ਜਪੁਨਾਂ।[177]

---

173. ਸੰਮਤ 1762 ਬਿ: 5 ਜੇਠ (1704 ਈ:) ਨੂੰ।
174. ਕਿਲ੍ਹਾ ਤਾਰਾ ਗੜ੍ਹ, ਅਗਮ ਗੜ੍ਹ, ਹੋਲੇ ਗੜ੍ਹ, ਫਤੇ ਗੜ੍ਹ, ਕੇਸ ਗੜ੍ਹ ਆਦਿ ਸਿੰਘ ਸਿੰਘਾਸਨ ਦਮਦਮਾ ਲੋਹ ਗੜ੍ਹ, ਅਨੰਦ ਗੜ੍ਹ।
175. ਆਪਨੀ ਦਾਸਤਾਨ, ਜ਼ਫ਼ਰਨਾਮਾ ਪਾ: ੧੦ਵੀਂ।
176. ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ ਅਠਤਰਵੀਂ।
177. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ ਖਾਤਾ ਪ੍ਰਮਾਰ ਜਲਹਾਨੋਂ ਕਾ।

(ਅ) ਸ਼ਾਹੀ ਟਿੱਬੀ ਆਨ ਕੈ[178] ਖੜੇ ਭਏ ਤਿਹ ਥਾਨ[179]।
ਰਾਜਾ ਅਰ ਤੁਰਕਾਨ ਸਬ ਨਿਕਟ ਪਹੁੰਚੇ ਆਨ।੨।
ਉਦੇ ਸਿੰਘ[180] ਲਲਕਾਰ ਕੈ[181] ਖੁਸ਼ੀ ਕਰੀ ਕਰਤਾਰ।
ਸਫਲ ਜਨਮ ਇਹ ਭਾਤ ਕਹਿ, ਦੂਤਨ ਕਰੋ ਸੰਹਾਰ।੩।
ਪਹਿਰ ਏਕ ਲੌਂ ਰਨ ਪ੍ਰਯੋ, ਯਹਾਂ ਪ੍ਰਬਲ ਇਕ ਸਾਰ।
ਉਦੇ ਸਿੰਘ ਜੂਝੇ ਤਬੈ ਸਤਿਗੁਰ ਸ਼ਰਨ ਬੀਚਾਰ॥੧੨॥
ਸਵੈਯਾ॥
ਕੇਤੇ ਸਿੱਖ ਸਾਥ ਲੈ ਲੈ ਹਥਿਆਰ ਹਾਥ,
ਪਰੇ ਜਾਇ ਫਉਜਨ ਮੇਂ ਭਾਰੀ ਰਨ ਕਰਹੀ।
ਕਿਨਹੂੰ ਤਰਵਾਰ ਕਿਨ ਹੀ ਲੀਨੀ ਬਰਛੀ ਸੰਭਾਰਿ
ਮੁਖ ਤੇ ਕਹਿ ਮਾਰਿ ਮਾਰਿ ਧਾਇ ਧਾਇ ਪਰਹੀ।
ਕੋਊ ਚਲਾਵੈ ਬਾਨ ਕਿਸ ਹੀ ਕਰ ਮੈਂ ਕਮਾਨ,
ਮਾਰਤ ਹੈ ਤੀਰ ਧੀਰ ਲਗੈ ਤੇਨ ਧਰਹੀ।
ਐਸੀ ਕਰੀ ਹੈ ਮਾਰਿ, ਨਾਹਨ ਕਛ ਵਾਰਿ ਵਾਰਿ,
ਲੋਥ ਕੇ ਕੀਏ ਪਹਾਰ ਐਸੇ ਸਿੰਘ[182] ਲਰਹੀ॥੧੩॥
ਦੋਹਰਾ॥
ਪਹਿਰ ਏਕ ਲੌਏ ਲਰੇ ਸਿੰਘ ਸਭੈ ਇਕ ਸਾਰ।
ਲਰਤ ਲਰਤ ਜੂਝੈ ਸਬੈ[183] ਸਤਿਗੁਰ ਸਰਨ ਬੀਚਾਰ॥੧੪॥[184]

(ੲ) ਚੌਪਈ॥
ਇਤੇ ਉਦੇ ਸਿੰਘ ਜਹ ਠਹਿਰਾਯੋ।
ਤਾ ਕੋ ਸੁਨੋ ਚਰਿਤ੍ਰ ਜੁ ਭਾਯੋ।...
ਸੰਗ ਪਚਾਸ ਸਿੱਖ ਥੇ ਭਾਰੇ[185]।
ਪਰੇ ਤਾਹਿ ਮੈ ਬਡੇ ਅਖਾਰੇ॥੭॥[੬੫]
ਯਾ ਬਿਧਿ ਭਯੋ ਘੋਰ ਸੰਗਰਾਮਾ।
ਖਬਰੈ ਗਈ ਰੂਮ ਅਰ ਸਾਮਾ।
ਕਈ ਸਹੰਸ ਸੂਰਮਾ ਮਾਰੇ।
ਉਦੇ ਸਿੰਘ ਜੀ ਅਤਿ ਲਲਕਾਰੇ॥੭੧॥
ਜਾਮ[186] ਏਕ ਸਮਸੇਰ ਚਲਾਈ।
ਘਨੇ[187] ਸਿੰਘ[188] ਮਾਰੇ ਤਾ[189] ਠਾਈ[190]।

---

178. ਸ੍ਰੀ ਦਸਮੇਸ਼ ਜੀ।
179. ਜਗ੍ਹਾ।
180. ਹੈੱਡ ਫ਼ੌਜੀ ਕਮਾਂਡਰ।
181. ਕਿਹਾ।
182. ਭਾਈ ਉਦੇ ਸਿੰਘ ਤੋਂ ਇਲਾਵਾ 50 ਸਿੰਘ।
183. ਸਾਰੇ ਦੇ ਸਾਰੇ।
184. ਕਵਿ ਸੈਨਾ ਸਿੰਘ ਦਿਲਵਾਲੀ, *ਉਕਤ ਰਚਨਾ*, ਅਧਿ: ਬਾਰ੍ਹਵਾਂ।
185. ਪੰਜਾਹ ਬਲੀ ਸਿੰਘ।
186. ਪਹਿਰ (ਤਿੰਨ ਘੰਟੇ)।
187. ਬਹੁਤ ਸਾਰੇ।
188. ਨਹੀਂ, ਸਾਰੇ ਸਿੰਘ ਸਣੇ ਜਥੇਦਾਰ ਉਦੇ ਸਿੰਘ ਦੇ ਸ਼ਹੀਦੀਆਂ ਪਾ ਗਏ ਸਨ।
189. ਸ਼ਾਹੀ ਟਿੱਬੀ 'ਤੇ।
190. ਭਾਵ, ਜਗ੍ਹਾ ਸ਼ਾਹੀ ਸੜਕ ਦੇ ਕਿਨਾਰੇ।

ਤਬੈ ਔਰ ਦਲ ਅਤਿ ਗਨ ਆਏ।
ਉਦੇ ਸਿੰਘ ਤਬ ਸੁਰਗ ਸਿਧਾਏ।...॥੭੩॥[191]

(ਸ) ਆਇ ਮਿਲੇ ਪਿਛੋਂ ਰਾਜਪੂਤ ਹੋਈਆਂ ਬਹੁਤ ਗੁਬਾਰੀਆਂ।
ਉਦੇ ਸਿੰਘ ਵਿਚ ਰਾਹ ਦੇ ਫਿਰ ਫਿਰ[192] ਤੇਗਾਂ ਮਾਰੀਆਂ॥੧੮॥
ਉਦੇ ਸਿੰਘ ਦਿਆਂ ਤੀਰਾਂ, ਕਹੀ ਆਖਰ ਪਾਈ।
ਜਿਸ ਮਿਲ ਮਾਰੇ ਸੂਰਮਾਂ ਸੋ ਕਿਥੇ ਜਾਈ।
ਸੋਟੇ ਵਿਚ ਭਕੱਲ[193] ਦੇ, ਕਰ ਜ਼ੋਰ ਅਤਾਈ।
ਉਦੇ ਸਿੰਘ ਵਿਚ ਰਾਹ[194] ਦੇ ਅਮਰ ਪਦਵੀ ਪਾਈ॥੧੯॥[195]

(ਹ) ਸਤਿਗੁਰ ਜੀ ਨਿਰ ਮੋਹ ਸੇ ਸ਼ਾਹੀ (ਸਿਆਹੀ) ਟਿੱਬੀ ਤੇ ਜਾਇ ਖਲੇ ਹੂਹੇ[196] ਇਨ੍ਹਾਂ ਪਾਸ ਖਲੇ ਉਦੇ ਸਿੰਘ ਕੀ ਤਰਫ ਦੇਖਾ। ਇਹ ਗੁਰੂ ਜੀ ਕਾ ਸੈਨਪਾਲ ਥਾ... ਇਸੇ ਬਹੀਰ ਕੈ ਸਾਥ ਜਾ ਰਹੇ ਸਿੱਖਾਂ ਮੇਂ ਸੇ ਪਚਾਸ ਸਿੱਖ ਦੇ ਕੇ ਥਾਪਨਾ ਦੀ ਆਪਨਾ ਜੋੜਾ ਜਾਮਾਂ ਬਖਸ਼ਾ[197] ਬਚਨ ਹੋਆ...ਪੀਛੇ ਸੇ ਆਇ ਰਹੇ ਅਜੀਤ ਸਿੰਘ ਸੇ ਕਹਿਨਾਂ ਤੇਰੀ ਥਾਂਇ ਆਗੇ ਹੈ। ਉਦੇ ਸਿੰਘ...ਪਚਾਸ ਸਿੱਖਾਂ ਕੋ ਸਾਥ ਲੈ ਏਕ ਪਹਿਰ ਘਮਸਾਨ ਕੀ ਜੰਗ ਲੜੀ। ਦਿਵਸ ਚੜੇ ਤੀਕ ਭਾਈ ਉਦੇ ਸਿੰਘ ਸਮੇਤ ਸਾਰੇ ਸਿੰਘ ਸ਼ਹੀਦੀਆਂ ਪਾਇ ਗਏ। ਰਾਜਾ ਅਜਮੇਰ ਚੰਦ ਨੇ ਭਾਈ ਉਦੇ ਸਿੰਘ ਕਾ ਸੀਸ ਕਟਵਾਇ ਰੋਪਰ ਭੇਜਾ[198] ਕਿ ਅਸਾਂ ਗੁਰੂ ਮਾਰ ਲਿਆ ਹੈ। ਪ੍ਰਬਤੀ ਰਾਜੇ ਫਤੇ ਡੰਕਾ ਬਜਾਤੇ ਘਰਾਂ ਕੋ ਵਾਪਸ ਆਏ ਗਏ ਤੁਰਕ ਫਉਜ ਵਾਪਸ ਰੋਪਰ ਕੀ ਤਰਫ ਚਲੀ ਗਈ।...

(ਕ) ਖਰੇ ਭਏ ਤਿਹ ਥਾਨ[199] ਸਿਆਹੀ ਟਿਬੀ ਆਨਿ ਕੇ।
ਨਿਕਟ ਪਹੂਚੇ ਆਨ ਰਾਜੇ ਔਰ ਮਲੇਛ ਸਬ।੨੦।
ਖੁਸੀ ਕਰੀ ਕਰਤਾਰ ਉਦੈ ਸਿੰਘ ਲਲਕਾਰ ਕੇ।
ਦੂਤਨ ਕਰੋ ਸੰਘਾਰ ਸਫਲ ਜਨਮ ਕਰ ਲੀਜੀਐ।੨੧।...
ਸਵਾ ਜਾਮ[200] ਤਾਹੀ।
ਲਰਯੋ ਬੀਰ ਆਹੀ।
ਹੁਤੇ ਸਿੰਘ ਸੰਗੀ।
ਸੁ ਜੂਝੇ ਭੁਜੰਗੀ।੩੩।

---

191. ਕਵਿ ਕੋਇਰ ਸਿੰਘ ਲਾਹੌਰੀ, *ਉਕਤ ਰਚਨਾ*, ਅਧਿ: ਸੋਲ੍ਹਵਾਂ।
192. ਸਾਰੇ ਸ਼ਾਹੀ ਟਿੱਬੀ 'ਤੇ।
193. ਖੱਡਾਂ ਵਿੱਚੋਂ।
194. ਕੀਰਤਪੁਰ ਤੋਂ ਅੱਗੇ।
195. ਵਾਰ ਭੈੜੇ ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਦੇ ਪਹਿਲੇ ਦਰੋਗੇ ਭਾਈ ਗੁਰਬਖ਼ਸ਼ ਸਿੰਘ ਦਾ ਪੁੱਤਰ ਤੇ ਭਾਈ ਕੇਸਰਾ ਸਿੰਘ ਕਰਤਾ *ਬੰਸਾਵਲੀਨਾਮੇ* ਦਾ ਵੱਡਾ ਭਰਾ ਛਿੱਬਰ ਕਰਿਆਲੀਆ, ਜ਼ਿਲ੍ਹਾ ਜੇਹਲਮ।
196. ਇਕ ਮੀਲ ਦੋ ਫ਼ਰਲਾਂਗ ਝਖੀਆਂ ਪਿੰਡ ਦੀ ਜੂਹ ਵਿਚ।
197. ਉਦੇ ਸਿੰਘ ਕੀ ਸੂਰਤ ਐਨ। ਦੀਯੋ ਜਬ ਸਕਲਤਾ ਸੁ ਬੈਨ। ਲੜਕੇ ਗੁਰਹੇਤ ਸਿੱਖ ਦੀਏ ਸੁਪਰਾਣਾ। ਉਦੇ ਸਿੰਘ ਮਾਰਿਆ ਗੁਰੂ ਕੇ ਭੁਲਾਣਾਂ।
*('ਸੌ ਸਾਖੀ', ਲਿਖਤੀ ਨੁਸਖ਼ਾ, ਸਾਖੀ 58ਵੀਂ, 1885 ਬਿ: [1828 ਈ:])*
198. ਉਦੇ ਸਿੰਘ ਕਾ ਰੂਪ ਸੀ ਸ੍ਰੀ ਸਤਿਗੁਰੂ ਸਮਾਨ। ਤਾਂਤੇ ਤਾਂਕੋ ਸੀਸ ਕੋ ਤੁਰਕਨ ਸਮਝਯੋ ਆਨ। ਭਲੇ ਰਮਾਲੇ ਮੇਂ ਧਰ ਲੀਨੋ। ਯ ਗੁਰੂ ਗੋਬਿੰਦ ਸਿੰਘ ਸਿਰ ਚਲੈਨੋ।
*(ਬਾਬਾ ਸਮੇਰ ਸਿੰਘ 'ਭੱਲਾ', ਉਕਤ ਰਚਨਾ)*
199. ਸ਼ਾਹੀ ਟਿੱਬੀ 'ਤੇ।
200. ਦਸ ਘੜੀਆਂ।

ਤਬ ਖੜਗ ਗਹਿਓ ਮ੍ਰਿਗਰਾਜੁ ਬਲੀ।
ਬਲ ਦੂਤਨ ਕੀ ਬਹੁ ਭਾਂਤਿ ਦਲੀ।...੩੪।
ਘਟਕਾ ਦਿਸਯੌ ਰਣ ਕੋ ਕਰ ਕੈ।
ਸੁਰ ਲੋਕ ਗਯੋ ਰਣ ਮੈ ਮਰ ਕੈ।...
ਜਬ ਲਾਗ ਗਈ ਮਧਿ ਭਾਲ ਭਟੰ।
ਇਮ ਜੂਝ ਗਯੌ ਅੰਗ ਅੰਗ ਕਟੰ।
ਪੁਰ ਦੇਵਨ ਕੇ ਸੁ ਜੈ ਕਾਰ ਭਯੋ।
ਭੂਅ ਮੰਡਲ ਮੈ ਜਸ ਪੂਰ ਰਹਿਓ।੩੮।...[201]

(ਖ) ਖਰੇ ਆਪ ਹੋਏ।
ਫਿਰੈ ਸਿੰਘ ਜੋਏ॥੧੨॥...
ਉਦੇ ਸਿੰਘ ਮਾਨੀ।
ਕਰੀ ਸਾਵਧਾਨੀ॥੧੮॥...
ਕਿਤੇ ਸਿੰਘ ਸੰਗੀ।
ਚਲੈ ਹੈਂ ਭੁਜੰਗੀ।...॥੨੦॥...
ਗੁਰੂ ਦੀਨ ਥਾਪੀ।
ਕਰੋ ਸ਼ੱਤ੍ਰ ਖਾਪੀ॥੨੨॥...
ਜਹਾਂ ਮੋਹਿ ਬਾਸਾ।
ਰਖੋਂ ਤੋਹਿ ਪਾਸਾ।...॥੨੩॥...
ਜਿਤੇ ਮੋਹਿ ਸੰਗੀ।
ਲਰੈਂਗੇ ਭੁਜੰਗੀ।
ਬਨੈ ਤੂੰ ਪ੍ਰਧਾਨਾ।
ਭੁਗੈਂ ਸੂਖ ਨਾਨਾ॥੨੫॥...
ਉਦੇ ਸਿੰਘ ਗਾਢਾ।
ਰਿਪੂ ਰੋਕਿ ਠਾਢਾ॥੩੩॥...
ਬਡੇ ਖੱਗੇ ਬਾਹੇ।
ਮਹਾਂ ਸ਼ੱਤ੍ਰ ਗਾਹੇ।
ਗਿਰੇ ਸਿੰਘ ਮਾਰੇ।
ਸੁ ਸੁਰਗੰ ਸਿਧਾਰੇ॥੬੯॥...
ਡੇਢ ਪਹਿਰ[202] ਲੌ ਰਿਪੁ ਦਲ ਰੋਕੇ।
ਹਨੇ ਧਾਇ ਜਿਤ ਜਾਇ ਬਿਲੋਕੇ।...॥੭੬॥
ਮਸਤਕ ਬਿਖੈ ਲਗੀ ਜਬਿ ਗੋਰੀ।
ਗਿਰਯੋ ਸਮੁਖ ਹੀ ਸ਼ੱਤ੍ਰੁਨਿ ਓਰੀ।
ਰਿਸ ਤੇ ਕਟਹਿ ਅਧਰ ਸੰਗ ਦੰਤਾ।
ਭਯੋ ਉਦੇ ਸਿੰਘ ਕੋ ਇਮ ਅੰਤਾ॥੭੮॥[203]

ਭਾਈ ਉਦੇ ਸਿੰਘ ਸ੍ਰੀ ਦਸਮੇਸ਼ ਜੀ ਦੀ ਫ਼ੌਜ ਦਾ ਵੱਡਾ ਜਰਨੈਲ ਤੇ ਭਾਈ ਬਚਿਤ੍ਰ ਸਿੰਘ 'ਸ਼ਹੀਦ' ਦਾ ਛੋਟਾ ਭਰਾ ਸੀ। ਇਨ੍ਹਾਂ ਸੰਬੰਧੀ ਸਤਿਗੁਰਾਂ ਵੱਲੋਂ ਕਹੇ

---

201. ਸੁਖਾ ਸਿੰਘ, *ਉਕਤ ਰਚਨਾ*, ਅਧਿ: ਇਕੀਸਮੋਂ।
202. ਆਖ਼ਰੀ ਲਿਖਾਰੀ ਭਾਈ ਸੰਤੋਖ ਸਿੰਘ ਜੀ ਬਾਰਾਂ ਘੜੀਆਂ ਦੱਸਦੇ ਹਨ। ਇਹੋ ਪ੍ਰਥਮੇ ਭੱਟ ਵਹੀ ਤਲਉਂਡਾ ਨੇ ਦੱਸਿਆ ਹੈ, ਜੋ ਦਰੁਸਤ ਹੈ।
203. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਰਿਤੁ 6, ਅੰਸੂ 32, ਸਫ਼ੇ 5861-5865.

ਭਵਿੱਖਤ[204] ਬਚਨ *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* ਤੇ *ਸੌ ਸਾਖੀ* ਵਿਚ ਕਈ ਥਾਵੇਂ ਆਏ ਹਨ। ਮੈਂ ਇਸ਼ਾਰੇ ਵਜੋਂ ਕੇਵਲ ਇਕ ਬਚਨ ਇਥੇ ਦੱਸਦਾ ਹਾਂ, ਜੈਸਾ ਕਿ ਕਵਿ ਸੰਤੋਖ ਸਿੰਘ ਜੀ ਇੰਜ ਲਿਖਦੇ ਹਨ :

ਅਚਰਜ ਉਦੇ ਸਿੰਘ ਸੁਨ ਹਵੈਕੇ।
ਬੂਝਨ ਕਰੈਂ ਆਪਨ ਹਿਤ ਪੈ ਕੇ।
ਸ੍ਰੀ ਪ੍ਰਭੂ ਭੂਤ[205] ਭਵਿਖਤ ਗਿਆਤਾ।
ਯਥਾ ਬਦਰ ਫਲ ਕਰ ਪਰ ਜਾਤਾ।੨੦।
ਕਰਹੁ ਬਤਾਵਨ ਕਛੁ ਗੱਤ ਮੇਰੀ।
ਕਹਾਂ ਜਨਮ ਕੋ ਧਰ ਹੌਂ ਫੇਰੀ।
ਪ੍ਰਯਾ ਸੇਵਕ ਤੇ ਸੁਨਤ ਉਚਾਰੀ।
ਪੰਥ ਖਾਲਸੇ ਕੀ ਸਰਦਾਰੀ[206] ॥੧੧॥
ਚਾਰ ਬਾਰ ਲੈ ਕਰ ਹੋਇ ਮਾਲਕ[207]।
ਕਰੈ ਰਾਜ ਭਾਰੀ ਮਹਿ ਪਾਲਿਕ।
ਬਾਰ ਪੰਚਮੀ ਉਪਜੈ ਤਬੈ।
ਮੌਨ ਗਾਹ[208] ਕੀ ਪ੍ਰਾਪਤ ਤਬੈ[209] ॥੧੨॥

ਇਹ ਬਹਾਦਰ ਜਰਨੈਲ ਨੇ ਕਿਲ੍ਹਾ ਅਨੰਦ ਗੜ੍ਹ ਛੋੜਨ ਦੇ ਬਾਦ ਗੁਰੂ ਸਾਹਿਬਾਂ ਦਾ ਬਚਨ ਮੰਨ ਕੇ 6 ਦਸੰਬਰ, 1705 ਈ: ਨੂੰ ਪੰਜਾਹ ਸਾਥੀ ਸਿੱਖਾਂ ਸਮੇਤ ਡੇਢ ਪਹਿਰ ਲੜ ਕੇ ਸ਼ਾਹੀ ਟਿੱਬੀ 'ਤੇ ਸ਼ਹਾਦਤ ਪਾਈ ਸੀ। ਇਹ ਸ਼ਾਹੀ (ਸਿਆਹੀ) ਟਿੱਬੀ ਰੋਪੜ ਤੋਂ 15 ਮੀਲ 'ਤੇ ਗੁਰ-ਅਸਥਾਨ ਸ੍ਰੀ ਨਿਰਮੋਹ ਗੜ੍ਹ ਸਾਹਿਬ ਤੋਂ ਇਕ ਮੀਲ ਦੋ ਫ਼ਰਲਾਂਗ ਸ਼ਾਹੀ ਸੜਕ ਦੇ ਕਿਨਾਰੇ 'ਤੇ ਹੈ। ਇਹ ਪਾਵਨ ਧਰਤੀ ਉਹ ਹੈ, ਜਿਥੇ 51 ਸਿੰਘਾਂ ਨੇ ਬਾਰਾਂ ਘੜੀਆਂ (ਸਾਢੇ ਚਾਰ ਘੰਟੇ) ਲੜ ਕੇ ਚੱਪਾ ਚੱਪਾ ਜ਼ਿਮੀਂ 'ਤੇ ਖ਼ੂਨ ਡੋਲ੍ਹਿਆ ਸੀ। ਸੰਨ 1947 ਈ: ਬਟਵਾਰੇ ਤੋਂ ਪਹਿਲੇ ਸ਼ਾਹੀ ਟਿੱਬੀ 'ਤੇ ਕੋਈ ਜਗ੍ਹਾ ਨਹੀਂ ਸੀ ਬਣੀ ਹੋਈ। ਬਾਦ ਵਿਚ ਇਕ ਗੁਰਮੁਖ ਪਿਆਰੇ ਨੇ ਇਥੇ ਇਕ ਅਸਥਾਨ ਕਾਇਮ ਕਰ ਕੇ ਗੁਰਦੁਆਰਾ ਤੀਰ ਸਾਹਿਬ ਨਾਮ ਰੱਖ ਦਿੱਤਾ ਸੀ।[210]

ਪਾਠਕਾਂ ਦੀ ਜਾਣਕਾਰੀ ਲਈ ਇਥੇ ਦੱਸਣਾ ਚਾਹੁੰਦਾ ਹਾਂ, ਜੈਸਾ ਕਿ ਮੈਂ ਪਿੱਛੇ ਦੱਸ ਆਇਆ ਹਾਂ ਕਿ ਸੰਮਤ 1757 ਬਿ:[211] ਬਾਰਾਂ ਕੱਤਕ ਐਤਵਾਰ ਦੇ ਦਿਨ ਰੁਸਤਮ ਖ਼ਾਂ ਫ਼ੌਜ ਲੈ ਕੇ ਸਰਹੰਦ ਤੋਂ ਆਇਆ ਸੀ। ਇਸ ਦੇ ਭਰਾ ਨਾਸਰ ਅਲੀ ਖ਼ਾਨ ਤੋਪਚੀ ਨੇ ਪਿਛਲੇ ਪਹਿਰ ਗੁਰੂ ਜੀ ਤੇ[212] ਨਿਰਮੋਹ ਗੜ੍ਹ ਫੇਰੀ 'ਤੇ ਬੈਠਿਆਂ, ਤੋਪ ਦਾ ਗੋਲਾ

---

204. ਅਗਲਾ ਆਉਣ ਵਾਲਾ ਸਮਾਂ।
205. ਪਿੱਛੇ ਬਤੀਤ ਹੋ ਚੁੱਕਾ।
206. ਭਾਵ, ਸਾਰੇ ਖ਼ਾਲਸਾ ਪੰਥ ਦੀ ਸਰਦਾਰੀ।
207. ਫ਼ਰੰਗੀ (ਅੰਗਰੇਜ਼) ਦੇ ਆਉਣ ਤੋਂ ਪਹਿਲੇ।
208. ਪੰਜਵੀਂ ਵਾਰੀ ਅੰਗਰੇਜ਼ ਰਾਜ ਵਿਚ ਜਨਮ ਹੋਇਆ।
209. ਪੰਥ ਕੀ ਮਾਲਕੀ ਚਾਰ ਵਾਰੀ ਸਰਦਾਰੀ ਖਾਲਸੇ ਕੀ।
ਪੰਜਵੀਂ ਵਾਰੀ ਤੇਰਵੀ ਸਦੀ।
ਸਾਲ ਗੁਜਰਦਹ ਦਹ ਚੂਸ਼ਮ ਫਿਰੰਗੀ ਗਾਹੇਂ ਕੀ।
210. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਰਿਤੁ 5, ਅੰਸੂ 30.
211. 1700 ਈ:।
212. ਕੰਘਾ ਕਰ ਰਿਹਾਂ ਉੱਤੇ।

ਮਾਰਿਆ ਸੀ, ਜਿਸ ਨਾਲ ਗੁਰੂ ਜੀ ਦਾ ਚੌਰ ਬਰਦਾਰ[213] ਸ਼ਹਾਦਤ ਪਾ ਗਿਆ ਤੇ ਗੁਰੂ ਜੀ ਨੇ ਉਸੀ ਵਕਤ ਤੀਰ ਕਮਾਨ ਪਕੜ ਤੋਪਚੀ ਪਾਸ ਚਲੇ ਸਿਪਾਹ ਸਿਲਾਰ ਰੁਸਤਮ ਖ਼ਾਂ ਨੂੰ ਮਾਰ ਕੇ ਪਾਰ ਬੁਲਾਇਆ। ਦੂਜਾ, ਤੀਰ ਪਾਸ ਬੈਠੇ ਭਾਈ ਉਦੇ ਸਿੰਘ ਨੇ ਐਸਾ ਮਾਰਾ, ਜਿਸ ਨਾਲ ਰੁਸਤਮ ਖ਼ਾਂ ਦਾ ਛੋਟਾ ਭਰਾ ਨਾਸਰ ਅਲੀ ਮਾਰਿਆ ਗਿਆ ਸੀ।

ਇਹ ਜਾਨਣ ਵਾਲੀ ਗੱਲ ਹੈ ਕਿ ਗੁਰੂ ਜੀ ਆਪ ਜਾਂ ਭਾਈ ਉਦੇ ਸਿੰਘ ਉਸ ਵੇਲੇ ਸ਼ਾਹੀ ਟਿੱਬੀ 'ਤੇ ਨਹੀਂ ਆਏ ਤੇ ਰਾਜਾ ਸਲਾਹੀ ਚੰਦ ਬਸਾਲੀ ਵਾਲੇ ਦੇ ਭੇਜੇ ਵਜ਼ੀਰ ਨਾਲ ਸਣੇ ਫ਼ੌਜ ਦੁਆਇ ਸਤਿਲੁਜ ਪਾਰ ਹੋ ਇਕ ਰਾਜੇ ਦੀ ਨਗਰੀ ਚਲੇ ਗਏ ਸਨ। ਇਸ ਵਾਕਿਆ ਤੋਂ ਤਕਰੀਬਨ ਪੰਜ ਸਾਲ ਬਾਦ ਸੰਮਤ 1762 ਬਿ: 7 ਪੋਹ ਬੁਧਵਾਰ (6 ਦਸੰਬਰ, 1705 ਈ:) ਦੀ ਸਵੇਰ ਨੂੰ ਸਾਥੀ ਸਿੰਘਾਂ ਨਾਲ ਸ਼ਾਹੀ ਟਿੱਬੀ 'ਤੇ ਆ ਕੇ ਪਾਵਨ ਚਰਨ ਪਾਏ ਸਨ। ਆਪਣੇ ਫ਼ੌਜੀ ਜਰਨੈਲ ਉਦੇ ਸਿੰਘ ਨੂੰ 40 ਸਿੰਘ ਦੇ ਕੇ ਆਪ ਵਹੀਰ ਦੇ ਨਾਲ ਸਰਸਾ ਨਦੀ ਵੱਲ ਚਲੇ ਆਏ। ਪਿੱਛੋਂ ਭਾਈ ਉਦੇ ਸਿੰਘ ਸਾਥੀ ਸਿੰਘਾਂ ਨੂੰ ਨਾਲ ਲੈ ਕੇ ਸਾਢੇ ਚਾਰ ਘੰਟੇ ਦੁਸ਼ਮਣ ਫ਼ੌਜ ਨਾਲ ਲੜਿਆ ਤੇ ਸ਼ਹਾਦਤ ਪਾਈ। ਸੋ ਸਹਿਤ ਨਿਮਰਤਾ ਸਿੱਖ ਸੰਗਤਾਂ ਅੱਗੇ ਬੇਨਤੀ ਹੈ ਕਿ ਹੋਰ ਅਸਥਾਨ ਬਣਾਉਣ ਦੀ ਬਜਾਇ ਇਸੇ ਦਾ ਬੋਰਡ ਬਦਲਿਆ ਜਾਏ। ਬੋਰਡ ਦੇ ਅੱਖਰ ਇਹ ਹੋਣੇ ਚਾਹੀਦੇ ਹਨ :

ਗੁਰਦੁਆਰਾ ਪਾ: ਦਸਵੀਂ
ਤੇ
ਸ਼ਹੀਦ ਗੰਜ ਜਰਨੈਲ ਭਾਈ ਉਦੇ ਸਿੰਘ ਜੀ
ਸਣੇ ਸਾਥੀ ਸਿੰਘਾਂ ਦੇ

ਪਾਠਕਾਂ ਦੇ ਗਿਆਤ ਲਈ ਇਥੇ ਇਹ ਦੱਸਣਾ ਜ਼ਰੂਰੀ ਹੈ ਕਿ ਸ਼ਾਹੀ ਟਿੱਬੀ ਤੋਂ ਸਵਾ ਮੀਲ ਨਹਿਰੋਂ ਪਾਰ ਬੁੰਗਾ ਅਟਾਰੀ ਵਿਖੇ ਭਾਈ ਉਦੇ ਸਿੰਘ ਦੀ ਯਾਦ ਵਿਚ ਇਹ ਉੱਚੀ ਢੇਰੀ ਤੇ ਦੂਜਾ ਸ਼ਹੀਦੀ ਅਸਥਾਨ ਬਣਿਆ ਹੋਇਆ ਹੈ, ਜਿਥੇ ਮਹਾਰਾਜ ਦਾ ਪ੍ਰਕਾਸ਼ ਤੇ ਨਿਸ਼ਾਨ ਸਾਹਿਬ ਝੂਲ ਰਿਹਾ ਹੈ ਤੇ ਇਸ ਦਾ ਸੇਵਾਦਾਰ ਭਾਈ ਖੇਮ ਸਿੰਘ ਨਾਮੀ ਸਿੱਖ ਹੈ, ਜੋ ਪ੍ਰਕਾਸ਼ ਤੇ ਝਾੜੂ ਬੱਤੀ ਦੀ ਸੇਵਾ ਕਰਦਾ ਹੈ। ਅੱਜ ਤੋਂ ਤਕਰੀਬਨ ਪੰਜਾਹ ਸਾਲ ਪਹਿਲੋਂ ਕੁਝ ਸਿਦਕੀ ਸਿੱਖਾਂ ਦੇ ਉੱਦਮ ਨਾਲ ਸਿੰਘ ਸਾਹਿਬ ਬਾਬਾ ਸਾਹਿਬ ਸਿੰਘ ਜਥੇਦਾਰ ਬੁੱਢਾ ਦਲ ਵਹੀਰੀਏ ਨੇ ਇਸ ਅਸਥਾਨ ਨੂੰ ਕਾਇਮ ਕੀਤਾ ਸੀ।[214] ਜਥੇਦਾਰ ਸਾਹਿਬ ਦੇ ਸਾਥ ਜਥੇਦਾਰ ਰਾਮ ਸਿੰਘ ਪਇਆਲ ਵੀ ਬਾਬਾ ਮਿੱਤ ਸਿੰਘ 'ਹਜ਼ੂਰੀਆ', ਬਾਬਾ ਅਉਲੀਆ ਸਿੰਘ ਅੜਬੰਗਾ, ਬਾਬਾ ਸੰਗਤ ਸਿੰਘ[215] ਵੱਡੇ ਦੁਮਾਲੇ ਵਾਲਾ ਤੇ ਬਾਬਾ ਅਨੋਖ ਸਿੰਘ[216] ਸ਼ਾਹੀ ਟਿੱਬੀ 'ਤੇ ਗਏ ਸੀ।

---

213. ਭਾਈ ਰਾਮ ਸਿੰਘ ਕਸ਼ਮੀਰੀ।
214. ਇਨ੍ਹਾਂ ਦੋਹਾਂ ਦੀਆਂ ਕਬਰਾਂ ਸ਼ਾਹੀ ਟਿੱਬੀ 'ਤੇ ਸਨ।
*(ਕਵਿ ਸੰਤੋਖ ਸਿੰਘ, ਉਕਤ ਰਚਨਾ, ਰਿਤੁ 4, ਅੰਸੂ 40)*
215. ਇਹ ਕੁਝ ਸਮਾਂ ਗੁਰਦੁਆਰਾ ਨਾਨਕਸਰ ਤਖ਼ਤ ਪੁਰਾ (ਫ਼ਿਰੋਜ਼ਪੁਰ) ਦੇ ਸੇਵਾਦਾਰ ਰਹੇ ਹਨ।
216. ਇਹ ਸ੍ਰੀ ਅਨੰਦਪੁਰ ਤੇ ਕੀਰਤਪੁਰ ਦੇ ਦਰਮਿਆਨ ਛੇਵੀਂ ਪਾਤਸ਼ਾਹੀ ਦੇ ਅਸਥਾਨ ਦੇ ਸੇਵਾਦਾਰ ਸਨ।

ਪ੍ਰਥਮੇ ਜਥੇਦਾਰ ਸਾਹਿਬ ਨੇ ਖਲੋ ਕੇ ਅਰਦਾਸ ਕੀਤੀ[217], ਉਪਰੰਤ ਪਤਾਸਿਆਂ ਦਾ ਪ੍ਰਸਾਦਿ ਵੰਡਿਆ ਗਿਆ। ਜਥੇਦਾਰ ਸਾਹਿਬ[218] ਸਿੰਘ ਨੇ ਪੰਜ ਬੁਕ ਸ਼ਹੀਦੀ ਮਿੱਟੀ ਦੇ ਲੈ ਕੇ ਪਿੰਡ ਬੰਗਾ ਅਟਾਰੀ ਲਿਆ ਕੇ ਥੜਾ ਕਾਇਮ ਕੀਤਾ ਤੇ ਸ਼ਹੀਦੀ ਨਿਸ਼ਾਨ ਝੁਲਾਇਆ ਸੀ। ਇਸ ਅਸਥਾਨ ਦੇ ਪਿੱਛੇ ਜਿਹੇ ਅਸਾਂ ਜਥੇਦਾਰ ਵਰਿਆਮ ਸਿੰਘ ਤੇ ਵੈਦ ਧਰਮ ਸਿੰਘ ਆਦਿ ਪੰਜਾਂ ਸਿੰਘਾਂ ਨਾਲ ਬੰਗਾ ਅਟਾਰੀ ਜਾ ਕੇ ਦਰਸ਼ਨ ਕੀਤੇ ਸਨ।

## ਬਾਬਾ ਜੀਵਨ ਸਿੰਘ ਸ਼ਹੀਦ

ਬਾਬਾ ਜੀਵਨ ਸਿੰਘ ਉਹ ਬਹਾਦਰ ਹੋਇਆ ਹੈ, ਜਿਸ ਨੇ ਸੰਮਤ 1732 ਬਿ: (1675 ਈ:) ਨੂੰ ਭਾਈ ਨਾਨੂੰ[219] ਤੇ ਭਾਈ ਉਦੇ[220] ਨਾਲ ਮਿਲ ਕੇ ਨੌਵੇਂ ਸਤਿਗੁਰਾਂ ਦਾ ਸੀਸ ਅਨੰਦਪੁਰ ਲਿਆਂਦਾ ਸੀ। ਇਹ ਕਿਲ੍ਹਾ ਅਨੰਦ ਗੜ੍ਹ ਤਿਆਗਣ ਸਮੇਂ ਸਤਿਗੁਰਾਂ ਦੇ ਨਾਲ ਸੀ। ਭਾਈ ਉਦੇ ਸਿੰਘ ਦੇ ਬਾਦ ਇਹ ਦੂਸਰਾ ਜਥੇਦਾਰ ਹੈ, ਜਿਸ ਦੀ ਕਮਾਨ ਹੇਠ ਸੌ ਸਿੰਘ ਸਰਸਾ ਨਦੀ ਦੇ ਕੰਢੇ ਨੰਗਲ ਗੁਜਰਾਂ ਦੀ ਜੂਹ ਵਿਚ 6 ਦਸੰਬਰ, 1705 ਈ: ਨੂੰ ਲੜਿਆ ਤੇ ਸ਼ਹਾਦਤਾਂ ਪਾਈਆਂ, ਜਿਸ ਦਾ ਪਤਾ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਲੱਗਦਾ ਹੈ :

(ੳ) ਜੀਵਨ ਸਿੰਘ ਬੇਟਾ ਆਗੇ ਕਾ ਪੋਤਾ ਦਲ੍ਹ ਕਾ ਪੜਪੋਤਾ ਸੂਰਜ ਕਾ ਬੰਸ ਤਿਤੁ ਕੀ ਬਾਸੀ ਦਿਲੀ ਮਹਲਾ ਦਿਲੀਵਾਲੀ ਸਿੱਖਾਂ, ਗੁਰੂ ਜੀ ਕਾ ਬਚਨ ਪਾਇ ਏਕ ਸੌ ਸਿੱਖਾਂ ਕੇ ਗੈਲ ਸੰਬਤ ਸਤ੍ਹਾਂ ਸੈ ਬਾਸਠ ਪੋਖ ਮਾਸੇ ਸੁਦੀ ਦੂਜ ਬੁਧਬਾਰ ਕੇ ਦਿਹੁ ਸਰਸਾ ਨਦੀ ਕੇ ਤੀਰ ਰਾਜਾ ਅਜਮੇਰ ਚੰਦ ਬੇਟਾ ਭੀਮ ਚੰਦ ਦਾ ਪੋਤਾ ਦੀਪ ਚੰਦ ਕਾ ਪੜਪੋਤਾ ਤਾਰਾ ਚੰਦ ਕਾ ਬੰਸ ਕਲਿਆਨ ਚੰਦ ਕੀ ਚੰਦੇਲ ਗੋਤਰਾ ਰਾਨੇ ਕੀ ਫਉਜ ਗੈਲ ਦਸ ਘਰੀ ਜੂਝ ਕੇ ਸਾਮੇਂ ਮਾਥੇ ਸ਼ਹਾਦਤ ਪਾਇ ਗਏ।[221]

(ਅ) ਪ੍ਰਥਮੇਂ ਮਾਤਾ ਗੁਜਰੀ ਜੀ ਤੇ ਦੋਇ ਨਿਕੜੇ ਸ਼ਾਹਜ਼ਾਦੇ ਜੋਰਾਵਰ ਸਿੰਘ ਤੇ ਫਤੇ ਸਿੰਘ ਕੋ ਜਿਨ ਕੇ ਸਾਥ ਏਕ ਦਾਸ[222] ਤੇ ਦਾਸੀ[223] ਥੇ ਇਨੈ ਗਾਮ ਘਨੌਲਾ ਕੀ ਤ੍ਰਫ ਬਿਦਿਆ ਕੀਆ। ਪਾਛੇ ਸਤਿਗੁਰਾਂ ਬਹੀਰ ਕੋ ਪਾਰ ਕਰ ਉਪਰੰਤ ਭਾਈ ਜਿਉਨ ਸਿੰਘ ਰੰਘਰੇਟੇ ਸਿੱਖ ਕੋ ਏਸ ਕੇ ਬਾਦ ਪਾਸ ਖਲੇ ਬਚਿਤ੍ਰ ਸਿੰਘ ਕੀ ਤ੍ਰਫ ਦੇਖਾ ਇਸੇ ਥਾਪਨਾ ਦਈ ਬਚਨ ਹੋਆ ਤੁਸੀਂ ਰੋਪਰ ਕੀ ਤ੍ਰਫ ਧਿਆਨ

---

217. ਇਹ ਪਿੰਡ ਭੱੜੀ ਭਗੂਆ (ਲੁਧਿਆਣਾ) ਦੇ ਰਹਿਣ ਵਾਲੇ ਭਾਈ ਮਤਾਬ ਸਿੰਘ 'ਸ਼ਹੀਦ' ਮੀਰਾਂਕੋਟੀਏ ਦੀ ਬੰਸ ਵਿੱਚੋਂ ਸਨ।
218. ਕੜਾਹ ਪ੍ਰਸਾਦਿ ਦੀ ਦੇਗ ਤਿਆਰ ਕਰ ਕੇ ਉਪਰੰਤ ਅਰਦਾਸ ਕੀਤੀ ਗਈ।
219. ਇਹ ਬਾਘੇ ਛੀਬੇ ਦਾ ਪੁੱਤਰ ਮਹਲਾ ਦਿਲਵਾਲੀ ਸਿਖਾਂ ਦਿੱਲੀ ਸ਼ਹਿਰ ਦਾ ਰਹਿਣ ਵਾਲਾ ਸੀ ਤੇ ਸਿੰਘ ਸੱਜ ਕੇ ਨਾਨੂੰ ਸਿੰਘ ਨਾਮ ਹੇਠ 7 ਦਸੰਬਰ, 1705 ਈ: ਨੂੰ ਚਮਕੌਰ ਸਾਹਿਬ ਸ਼ਹੀਦ ਹੋਇਆ।
220. ਇਹ ਖੇਮੇ ਚੰਦਨੀਏ ਦਾ ਬੇਟਾ ਵਾਸੀ ਲਾਡਵਾ ਜ਼ਿਲ੍ਹਾ ਕਰਨਾਲ ਸੰਮਤ 1745 ਬਿ: 18 ਅੱਸੂ (1688 ਈ:) ਨੂੰ ਭੰਗਾਣੀ (ਸਾਰਮੌਰ) ਦੀ ਜੰਗ ਵਿਚ ਸ਼ਹੀਦ ਹੋਇਆ ਸੀ।
221. ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਪੁਆਰ ਬੰਝਰਾਵਤ ਜਲਹਾਨੋਂ ਕਾ।
222. ਦੂਨਾ ਸਿੰਘ ਤਖਣੇ ਦਾ ਸਿੱਖ ਹਜ਼ੂਰੀ।
223. ਬੀਬੀ ਭਿਖਾਂ ਸਾਹਿਬ ਜ਼ੋਰਾਵਰ ਸਿੰਘ ਪਾਲਿਤ ਦੀ ਮਾਤਾ।

ਕਰੀਏ। ਇਸੇ ਵੀ ਸੌ ਸਿੰਘ ਦੇ ਕੇ ਬਿਦਿਆ ਕੀਤਾ। ਆਪ ਸਵਾ ਘਰੀ ਰਾਤ ਰਹੀ ਬਖਸ਼ਸ਼ ਸਿੰਘ ਬਖਸ਼ੀਸ ਸਿੰਘ[224] ਆਦਿ ਮੁਖੀ ਸਿਖਾਂ ਸਮੇਤ ਨਿਹੰਗ ਖਾਨ ਪਠਾਨ ਕੀ ਹਵੇਲੀ ਕੋਟਲਾ ਪਠਾਨਾਂ ਮੇਂ ਆਇ ਗਏ। ਪਠਾਨ ਨੇ ਗੁਰੂ ਜੀ ਕੇ ਆਏ ਕਾ ਬਡਾ ਆਉ ਭਗਤ ਕੀਆ ਸਹਿਤ ਪ੍ਰਵਾਰ ਸਤਿਗੁਰਾਂ ਦੇ ਪਾਉਂ ਚੂਮੇ ਜਖਮੀਆਂ ਕਾ ਦਾਰੂ ਦਰਮਲ ਕੀਆ।[225]

(ੲ) ਫੇਰ ਗੁਰੂ ਵਲ ਕੋਟਲੇ ਗਏ।
ਉਨ ਦਰਵਾਜੇ ਖੋਲ ਦਿਖਏ।
ਸਤਿਗੁਰੁ ਕੋ ਨਾ ਪਸੰਦੇ ਆਈ।
ਹੁਤੀ ਨ ਹਵੇਲੀ ਕਰਨ ਲਰਾਈ[226] ॥੫੬॥[227]

(ਸ) ਸਤਿਗੁਰ ਗਏ ਕੋਟਲੇ ਫੇਰ ਆਦਰ ਕਰਯੋ ਪਠਾਨਣ ਢੇਰ ॥੧੦੨॥
ਫਿਰ ਆਗੇ ਗੁਰ ਕਰਯੋ ਪਿਆਨਾਂ।
ਲਰਬੇ ਹੇਤ ਪਿਖਤ ਅਸਥਾਨਾ[228] ॥[229]

(ਹ) ਕੋਟਲਾ ਗ੍ਰਾਮ ਰੋਪੜ ਸੇ ਦੋ ਕੋਸ[230] ਪੂਰਬ ਦਖਣ ਦੀ ਗੁਨੇ ਹੈ। ਏਸ ਨਗਰ ਦਿਆਂ ਪਠਾਨਾਂ ਗੁਰੂ (ਗੋਬਿੰਦ ਸਿੰਘ) ਜੀ ਦੀ ਬਹੁਤ ਸੇਵਾ ਕੀਤੀ। ਪ੍ਰਸੰਨਿ ਹੋਇ ਕਰ ਗੁਰੂ ਜੀ ਨੇ ਗਾਤ੍ਰੇ ਦੀ ਕ੍ਰਿਪਾਨ[231] ਇਕ ਕਟਾਰ[232] ਇਕ ਢਾਲ[233] ਇਨ ਕੋ ਬਖਸ਼ੀ ਥਾਨ ਦੋ ਹੈ[234] ਇਕ ਬਾਹਰ[235] ਦੂਸਰਾ ਇਨ ਕੇ ਘਰੋਂ ਮੇਂ[236]...[237]

ਅਸੀਂ ਪਿੱਛੇ ਦੱਸ ਆਏ ਹਾਂ ਕਿ ਸਤਿਗੁਰਾਂ ਭਾਈ ਉਦੇ ਸਿੰਘ ਦੇ ਬਾਦ ਸਰਸਾ ਨਦੀ 'ਤੇ ਪਹੁੰਚ, ਦੂਜਾ ਜਥੇਦਾਰ ਭਾਈ ਜੀਵਨ ਸਿੰਘ ਤੇ ਤੀਜਾ ਬਚਿਤ੍ਰ ਸਿੰਘ ਨੂੰ ਕਾਇਮ ਕੀਤਾ। ਇਨ੍ਹਾਂ ਦੀ ਤਾਬਿਆ ਸੌ ਸੌ ਸਿੰਘ ਦੇ ਕੇ ਕੋਟਲਾ ਪਠਾਨਾਂ ਦੋ ਨਿਹੰਗ

---

224. ਇਹ ਦੋਵੇਂ ਭਰਾ ਪਿੰਡ ਵੈਰੋਵਾਲ (ਅੰਮ੍ਰਿਤਸਰ) ਦੇ ਰਹਿਣ ਵਾਲੇ ਕਲਾਲ ਸਿੱਖ ਸਨ।
*(ਕਵਿ ਸੰਤੋਖ ਸਿੰਘ, ਉਕਤ ਰਚਨਾ, ਰਿਤੁ 3, ਅੰਸੂ 20)*
225. ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ ਉਨਾਸੀਵੀਂ।
226. ਲੜਾਈ ਨਹੀਂ ਸੀ ਕਰਨਾ ਚਾਹੁੰਦੇ।
227. ਰਤਨ ਸਿੰਘ 'ਭੰਗੂ', *ਪ੍ਰਾਚੀਨ ਪੰਥ ਪ੍ਰਕਾਸ਼*, 1841 ਈ:, ਸਫ਼ਾ 55.
228. ਲੜਨ ਵਾਸਤੇ ਨਹੀਂ। 6 ਪੋਹ (6 ਦਸੰਬਰ) ਦਾ ਦਿਨ ਗੁਜ਼ਾਰਨ ਵਾਸਤੇ ਚੌਧਰੀ ਨਿਹੰਗ ਖ਼ਾਨ ਪਾਸ ਰਹੇ ਸਨ ਤੇ ਰਾਤ ਨੂੰ ਬੂਰ ਮਾਜਰੇ ਦੀ ਤਰਫ਼ ਚਲੇ ਗਏ ਸੀ।
229. ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼*, ਬਿਸਰਾਮ ਅਠਾਰਾਂ, ਛਾਪ ਪਹਿਲੀ, 1936 ਬਿ: (1879 ਈ:)।
230. ਰੋਪੜ ਸ਼ਹਿਰ ਵਧਣ ਕਰਕੇ ਹੁਣ ਕੇਵਲ ਇਕ ਮੀਲ ਦਾ ਫ਼ਾਸਲਾ ਰਹਿ ਗਿਆ ਹੈ। ਹੁਣ ਰੋਪੜ ਸ਼ਹਿਰ ਦਾ ਨਾਮ ਰੂਪ ਨਗਰ ਰੱਖਿਆ ਗਿਆ ਹੈ।
231. ਇਸ 'ਤੇ ਫ਼ਾਰਸੀ ਵਿਚ ਇਹ ਅੱਖਰ ਉਕਰੇ ਹੋਏ ਹਨ:
ਸ਼ਹਿਨ ਸ਼ਾਹ ਸ਼ਾਹ ਮੁਹੰਮਦ ਮਾਮੂਰ।
232. ਕਟਾਰ ਤੇ ਕ੍ਰਿਪਾਨ ਦੋਵੇਂ ਸੰਨ 1947 ਈ: ਨੂੰ ਬਟਵਾਰੇ ਸਮੇਂ ਪਿੰਡ ਕੋਟਲਾ ਨਿਹੰਗ ਖ਼ਾਨ ਦੇ ਪੁਠਾੜ ਭੱਠਾ ਸਾਹਿਬ ਪਾ: ੧੦ਵੀਂ ਆ ਕੇ ਦੇ ਗਏ ਸਨ। ਇਹ ਦੋਵੇਂ ਸ਼ਸਤਰ ਸੁਰੱਖਿਅਤ ਹਨ।
233. ਇਹ ਤੀਜਾ ਸ਼ਸਤਰ (ਢਾਲਾ), ਕੋਟਲਾ ਨਿਹੰਗ ਖ਼ਾਨ ਦੇ ਅੰਦਰਲੇ ਗੁਰਦੁਆਰੇ ਦੇ ਗਏ ਸਨ। ਹੁਣ ਇਸ ਦੇ ਰੋਜ਼ਾਨਾ ਦਰਸ਼ਨ ਹੁੰਦੇ ਹਨ।
234. ਗੜ੍ਹੀ ਵਿਚ ਦੋ ਅਸਥਾਨ ਹਨ।
235. ਇਕ ਬਾਹਰ ਖੂਹ ਦੇ ਪਾਸ ਹੈ।
236. ਦੂਸਰਾ ਕੋਠੜੀ ਸਾਹਿਬ ਜਿਥੇ ਬਟਵਾਰੇ ਤੋਂ ਪਹਿਲੇ ਤਿੰਨੇ ਸ਼ਸਤਰ ਬਿਰਾਜਮਾਨ ਸਨ।
237. ਪੰਡਤ ਤਾਰਾ ਸਿੰਘ ਨਰੋਤਮ, *ਉਕਤ ਰਚਨਾ*, ਸਫ਼ਾ 122.

ਖ਼ਾਨ ਦੇ ਪਾਸ ਆ ਗਏ ਸਨ। ਮੈਂ ਪਿੱਛੇ ਭੱਟ ਵਹੀ ਮੁਲਤਾਨੀ ਸਿੰਧੀ ਦਾ ਹਵਾਲਾ ਦੇ ਕੇ ਦੱਸ ਆਇਆ ਹਾਂ ਕਿ ਭਾਈ ਜੀਵਨ ਸਿੰਘ ਸਣੇ ਸਾਥੀਆਂ ਸਿੰਘਾਂ ਦੇ ਦਸ ਘਰੀਆਂ ਸਰਸਾ ਨਦੀ ਦੇ ਕਿਨਾਰੇ ਲੜ ਕੇ ਸ਼ਹਾਦਤਾਂ ਪਾ ਗਏ ਸਨ। ਇਸ ਦੀ ਪੁਸ਼ਟੀ ਵਿਚ ਹੋਰ ਹੇਠ ਲਿਖੇ ਇਤਿਹਾਸਕ ਹਵਾਲੇ ਦੇ ਰਿਹਾ ਹਾਂ ਤਾਂ ਕਿ ਪਾਠਕਾਂ ਨੂੰ ਸਹੀ ਪਤਾ ਲੱਗ ਸਕੇ :

(ੳ) ਸਰਸਾ ਨਦੀ ਕੇ ਕਿਨਾਰੇ ਮਹਾਂ ਪ੍ਰਬਲ ਜੁਧ ਹੂਆ ਜਿਉਨ ਸਿੰਘ ਕੇ ਤੀਰਾਂ ਨੇ ਏਕ ਦਫਾ ਕਾਲੀ ਬੋਲੀ ਅੰਧੇਰੀ ਲਿਆਇ ਦਈ। ਸਾਰੇ ਸਿੰਘ ਆਮੋ ਸਾਮਨੇ ਦੁਸ਼ਮਣ ਸਾਥ ਜਾਨਾਂ ਤੋੜ ਕੇ ਲੜੇ...। ਸਵਾ ਪਹਿਰ ਦੂੰਹ ਤ੍ਰਫੀ ਘਮਸਾਨ ਕੀ ਜੰਗ ਹੋਈ ਤੁਰਕਾਂ ਇਕੋ ਵਾਰੀ ਗੋਲੀਆਂ ਕੀ ਛਲਕ ਕੀ। ਭਾਈ ਜੀ ਉਨ ਸਿੰਘ ਕੇ ਏਕ ਗੋਲੀ ਮਸਤਕ ਮੇਂ ਲਾਗੀ ਜਾਂਦੀ ਵਾਰੀ ਮੁਖ ਥੀ ਸ੍ਰੀ ਵਾਗੁਰੂ ਜੀ ਕੀ ਫਤੇ ਬੁਲਾਇ ਪ੍ਰਾਨ ਤਿਆਗ ਦੀਏ। ਦਿਨ ਢਲਦਿਆਂ ਤੀਕ ਸਾਰੇ ਸਿੰਘ ਰਨ ਮੇਂ ਜੂਝ ਸ਼ਹਾਦਤ ਪਾਇ ਗਏ।[238]

(ਅ) ਨਦੀ ਤੀਰ ਲਗਿ ਆਇਗੋ ਸਿਖ ਰੰਘਰੇਟਾ ਜੋਇ।
ਪਿਖਿ ਕੈ ਦਲ ਬਲ ਰਿਪੁਨਿਕੋ ਭਯੋ ਨੇਰ ਕਿਯ ਢੋਇ॥੧੨॥
ਅਪਰ ਸਿੰਘ ਕੇਤਿਕ ਥਿਰੇ ਹੋਨਿ ਲਗਯੋ ਸੰਗ੍ਰਾਮ।
ਨਿਕਟ ਢੁਕੇ, ਰੋਕੇ, ਹਤੇ, ਪਹੁੰਚਤਿ ਭਟ ਜਮ ਧਾਮ॥੧੩॥...
ਛੋਡ ਦਈ ਇਕ ਸੰਗ ਤੁਫੰਗਨ ਸਿੰਘ ਜਿਤੇਕ ਸਮੂਹਨਿ ਘਾਯੋ।
ਜੀਵਨ ਸਿੰਘ ਸਮੇਤ ਗਿਰੇ[239] ਸਭਿ ਪ੍ਰਾਨ ਦਏ ਗੁਰ ਕੋ ਪੁਰਿ ਪਾਯੋ[240] ॥੧੭॥[241]

(ੲ) ਬੀਸ ਕੋਸ ਮਹਿ ਜੁਧ ਅਤਿ ਭਯੋ ਮਹਾਂ ਬਲਕਾਰ।
ਉਦੇ ਸਿੰਘ[242] ਅਰ ਦੂਸਰਾ ਜੀਵਨ ਸਿੰਘ[243] ਬਲ ਧਰ।[244]

ਗਿਆਨੀ ਗਿਆਨ ਸਿੰਘ ਨੇ *ਪੰਥ ਪ੍ਰਕਾਸ਼*[245] ਤੇ *ਤਵਾਰੀਖ਼ ਖ਼ਾਲਸਾ*[246] ਵਿਚ ਭਾਈ ਜੀਵਨ ਸਿੰਘ ਦੀ ਸ਼ਹਾਦਤ ਸਰਸਾ ਨਦੀ ਦੇ ਕੰਢੇ 'ਤੇ ਹੋਈ ਦੱਸੀ ਹੈ, ਜੋ ਠੀਕ ਤੇ ਦਰੁਸਤ ਹੈ। *ਪ੍ਰਾਚੀਨ ਪੰਥ ਪ੍ਰਕਾਸ਼*, ਕ੍ਰਿਤ ਰਤਨ ਸਿੰਘ 'ਭੰਗੂ' ਲਿਖਨ ਕਾਲ 1898 ਬਿ: (1841 ਈ:) ਦਾ ਹਵਾਲਾ ਦੇ ਕੇ ਦੱਸਦੇ ਹਨ ਕਿ ਭਾਈ ਜੀਵਨ ਸਿੰਘ 8 ਪੋਹ (7 ਦਸੰਬਰ) ਵੀਰਵਾਰ ਦੇ ਦਿਨ ਚਮਕੌਰ ਸਾਹਿਬ ਸ਼ਹੀਦ ਹੋਏ ਸੀ ਤੇ ਉਨ੍ਹਾਂ ਦਾ ਅੰਗੀਠਾ ਗੜ੍ਹੀ ਦੇ ਅੱਗੇ ਦਰਵਾਜ਼ੇ ਤੋਂ ਬਾਹਰ ਬਣਿਆ ਹੋਇਆ ਹੈ।

ਪਾਠਕਾਂ ਦੇ ਗਿਆਤ ਲਈ ਅਸੀਂ ਇਥੇ ਦੱਸਣਾ ਚਾਹੁੰਦੇ ਹਾਂ ਕਿ ਇਹ ਸ਼ਹੀਦ

---

238. ਸੂਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ ਉਨਾਸੀਵੀਂ।
239. ਸਰਸਾ ਨਦੀ ਦੇ ਕੰਢੇ ਨੰਗਲ ਗੁਜਰਾਂ ਦੀ ਜੂਹ ਵਿਚ, ਜਿਥੇ ਵਿਛੋੜਾ ਸਾਹਿਬ ਗੁਰਦੁਆਰਾ ਹੈ।
240. ਇਥੇ ਹੀ ਬੀਬੀ ਭਿਖਾਂ ਲੜ ਕੇ ਗੁਰਪੁਰੀ ਪਧਾਰ ਗਈ ਸੀ।
241. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਰਿਤੁ 6, ਅੰਸੂ 33, ਸਫ਼ਾ 5866-67.
242. ਝੱਖੀਆਂ ਪਿੰਡ ਦੀ ਜੂਹ ਵਿਚ ਸ਼ਾਹੀ ਟਿੱਬੀ 'ਤੇ ਬੀਬੀ ਭਿਖਾਂ ਸਪੁੱਤਰੀ ਭਾਈ ਬਜਰ ਸਿੰਘ 'ਸ਼ਹੀਦ' ਦੀ ਤੇ ਪਤਨੀ ਭਾਈ ਆਲਿਮ ਸਿੰਘ ਦੀ ਜੰਗ ਕਰ ਕੇ ਸਰਸਾ ਨਦੀ ਦੇ ਕੰਢੇ ਸ਼ਹੀਦ ਹੋਈ ਸੀ।
243. ਦੂਜਾ ਜਥੇਦਾਰ ਸਰਸਾ ਨਦੀ ਦੇ ਕਿਨਾਰੇ।
244. ਬਾਬਾ ਸੁਮੇਰ ਸਿੰਘ 'ਭੱਲਾ', *ਉਕਤ ਰਚਨਾ*, ਸਫ਼ਾ 504.
245. ਇਹ ਸੰਮਤ 1876 ਬਿ: (1819 ਈ:) ਨੂੰ ਦਿੱਲੀ ਪਹਿਲੀ ਵਾਰ ਹਾਜ਼ੀ ਚਰਾਗ ਦੀਨ ਦੇ ਛਾਪਖ਼ਾਨੇ ਨੇ ਛਾਪਿਆ ਸੀ।
246. ਇਹ ਪਹਿਲੀ ਵਾਰ 1938 ਬਿ: (1882 ਈ:) ਨੂੰ ਗੁਰੂ ਗੋਬਿੰਦ ਸਿੰਘ ਯੰਤ੍ਰ ਪ੍ਰੈਸ, ਸਿਆਲਕੋਟ ਵਿਚ ਛਪੀ ਸੀ।

ਗੰਜ ਭਾਈ ਜੀਵਨ ਸਿੰਘ ਦਾ ਨਹੀਂ, ਜਿਹੜੇ ਦੋ ਸਿੰਘ ਸਤਿਗੁਰਾਂ ਗੜ੍ਹੀ ਦੇ ਦਰਵਾਜ਼ੇ ਅੱਗੇ ਬਾਹਰੋਂ ਦੁਸ਼ਮਣ ਨੂੰ ਰੋਕਣ ਲਈ ਖੜੇ ਕੀਤੇ ਇਹ ਉਨ੍ਹਾਂ ਦਾ ਹੈ, ਜੈਸਾ ਕਿ ਕਵਿ ਸੰਤੋਖ ਸਿੰਘ ਜੀ ਲਿਖਦੇ ਹਨ:

(ੳ) ਕੋਠਾ ਸਿੰਘ[247] ਏਕ ਰੰਘਰੇਟਾ ਸਿੰਘ ਜਾਨੀਯਤਿ,
ਏਕ ਰਵਦਾਸੀਆ ਮਦਨ ਸਿੰਘ ਬੀਰਜੇ॥੨੩॥...
ਕੋਠਾ ਸਿੰਘ ਏਕ ਔ ਮਦਨ ਸਿੰਘ ਦੋਨੋ ਹੂੰ ਕੋ,
ਦੀਨੋ ਪੌਰ[248] ਗਾਢੇ ਰਹੋ ਕੀਜੈ ਰਿਪੁਹੇਰਿ ਹਾਨ।
ਗੁਲਕਾ ਬਰੂਦ ਨਹਿਂ ਡਾਰੀਏ ਤੁਫੰਗ ਬੀਚ,
ਤੋੜਾ ਦੇਹੁ ਡਾਂਭਿ ਡਾਂਭਿ ਛੂਟਿਹੈਂ, ਨ ਸ਼ੰਕ ਠਾਨਿ।...॥੨੮॥[249]

(ਅ) ਗੁਰੂ ਬਖਾਨ ਸ੍ਰਯ ਕੈ ਪਯਾਨ ਦੌਨ ਸੂਰਮੇ।
ਕਿਵਾਰ ਖੋਲਿ[250] ਪੌਰ ਕੇਰ ਦੌਰਿ ਦੌਰਿ ਦੂਰ ਮੈ।...॥੪॥
ਬਿਲੋਕਿ ਦੁਸ਼ਟ ਪੁਸ਼ਟ ਜੇ ਅਨਿਸ਼ਟ ਜਾਨ ਆਪਨੇ।
ਹਜ਼ਾਰ ਹੂੰ ਤੁਫੰਗ ਛੋਰਿ ਸਿੰਘ ਓਰ ਖਾਪਨੇ।
ਲਗੀ ਪਚੀਸ ਤੀਸ ਅੰਗ ਅੰਗ ਫੋਰ ਦੀਨਿਓਂ।
ਗੁਰੂ ਗੁਰੂ ਭਨੰਤਿ ਦੇਵਲੋਕ ਜਾਨਿ ਕੀਨਿਓ[251] ॥੬॥[252]

ਇਸ ਉਪਰੋਕਤ ਲਿਖਤ ਦੀ ਪੁਸ਼ਟੀ ਸ੍ਰੀ ਦਸਮੇਸ਼ ਜੀ ਦੀ ਆਪਣੀ ਕਲਮ ਤੋਂ ਇੰਜ ਹੁੰਦੀ ਹੈ, ਜੈਸਾ ਕਿ ਆਪ ਲਿਖਦੇ ਹਨ:

ਕਿ ਅਫ਼ਗ਼ਾਨਿ ਦੀਗਰ ਬ-ਆਮਦ ਬ-ਜੰਗ।
ਚੁ ਸੈਲਿ ਰਵਾਂ ਹਮਚੁ ਤੀਰ ਓ ਤੁਫ਼ੰਗ॥੩੧॥
[*ਅਰਥ:* ਇਸ ਪਿੱਛੋਂ ਇਕ ਹੋਰ ਪਠਾਣ ਤੇਜ਼ ਅਤੇ ਤੀਰ ਤੁਫ਼ੰਗ ਵਾਂਗ ਲੜਨ ਲਈ ਅੱਗੇ ਆਇਆ।]

ਬਸੇ ਹਮਲਹ ਕਰਦੰਦ ਬ-ਮਰਦਾਨਗੀ।
ਹਮ ਅਜ਼ ਹੋਸ਼ਗੀ ਹਮ ਜ਼ਿ ਦੀਵਾਨਗੀ॥੩੨॥
[*ਅਰਥ:* ਉਸ ਨੇ ਕਈ ਹੱਲੇ ਬਹਾਦਰੀ ਨਾਲ ਕੀਤੇ। ਕੁਝ ਸੂਝ ਬੂਝ ਅਤੇ ਕੁਝ ਬੇਸਮਝੀ ਨਾਲ।]

ਬਸੇ ਹਮਲਹ ਕਰਦ ਓ ਬਸੇ ਜ਼ਖ਼ਮ ਖ਼ੁਰਦ।
ਦੋ ਕਸ ਰਾ ਬਜਾਂ ਕੁਸ਼ਤ ਓ ਜਾਂ ਹਮ ਸਪੁਰਦ॥੩੩॥[253]
[*ਅਰਥ:* ਉਸ ਨੇ ਕਈ ਹੱਲੇ ਕੀਤੇ ਅਤੇ ਖ਼ੁਦ ਵੀ ਬਹੁਤ ਸਾਰੇ ਫੱਟ ਖਾਧੇ। ਉਸ ਨੇ ਦੋ ਜਣਿਆਂ (ਕੋਰਾ ਸਿੰਘ, ਮਦਨ ਸਿੰਘ) ਨੂੰ ਜਾਨੋਂ ਮਾਰ ਦਿੱਤਾ ਅਤੇ ਆਖ਼ਰ ਆਪਣੀ ਜਾਨ ਦੇ ਗਿਆ।]

## ਭਾਈ ਬਚਿਤ੍ਰ ਸਿੰਘ ਜੀ 'ਸ਼ਹੀਦ'

ਭਾਈ ਬਚਿਤ੍ਰ ਸਿੰਘ ਜੀ ਦਸਤੇ ਦੇ ਤੀਜੇ ਜਥੇਦਾਰ ਹਨ, ਜਿਨ੍ਹਾਂ ਨੂੰ ਸ੍ਰੀ ਦਸਮੇਸ਼ ਜੀ ਨੇ ਭਾਈ ਜੀਵਨ ਸਿੰਘ ਦੇ ਬਾਦ ਸੌ ਸਿੰਘ ਦੇ ਕੇ ਜਥੇ ਦਾ ਜਥੇਦਾਰ ਥਾਪ ਰੋਪੜ

---

247. ਇਹਦਾ ਨਾਮ ਕਾਨਾ ਸਿੰਘ ਵੀ ਲਿਖਿਆ ਮਿਲਦਾ ਹੈ।
248. ਗੜ੍ਹੀ ਦੇ ਦਰਵਾਜ਼ੇ ਅੱਗੇ।
249. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਰਿਤੁ 6, ਅੰਸੂ 35, ਸਫ਼ੇ 5879-81
250. ਗੜ੍ਹੀ ਦੇ ਦਰਵਾਜ਼ੇ ਖੋਲ੍ਹ ਕੇ ਦੋਹਾਂ।
251. ਦੋਵੇਂ ਗੁਰਪੁਰੀ ਸਿਧਾਰ ਗਏ।
252. ਕਵਿ ਸੰਤੋਖ ਸਿੰਘ, *ਉਕਤ ਰਚਨਾ*, ਰਿਤੁ 6, ਅੰਸੂ 37, ਸਫ਼ਾ 5886.
253. ਆਪਨੀ ਦਾਸਤਾਨ, ਜ਼ਫ਼ਰਨਾਮਾ ਪਾ: ੧੦ਵੀਂ।

ਤੋਂ ਆ ਰਹੀ ਰੰਘੜ ਫ਼ੌਜ ਨੂੰ ਰੋਕਣ ਲਈ ਸਰਸਾ ਨਦੀ ਤੋਂ ਮਲਕ ਪੁਰ ਦੀ ਤਰਫ਼ ਤੋਰਿਆ, ਜਿਸ ਦਾ ਪਤਾ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਲੱਗਦਾ ਹੈ:

(ੳ) ਬਚ੍ਰਿਤ ਸਿੰਘ ਬੇਟਾ ਮਨੀ ਸਿੰਘ ਕਾ ਪੋਤਾ ਮਾਈ ਦਾਸ ਕਾ ਪੜਪੋਤਾ ਬੱਲੂ ਕਾ... ਗੁਰੂ ਕਾ ਬਚਨ ਪਾਇ ਸਾਲ ਸਤ੍ਹਾਂ ਸੈ ਬਾਸਠ ਪੋਖ ਮਾਸੇ ਸੁਦੀ ਦੂਜ ਬੁਧ ਬਾਰ ਕੇ ਦਿਹੁ ਮਾਲਕ ਪੁਰ[254] ਰੰਘੜਾ ਕੇ ਮਲਹਾਨ ਪ੍ਰਗਨਾ ਰੋਪਰ ਜੁਧ ਮੇਂ ਘਾਇਲ ਹੋਇ ਕੋਟਲਾ ਨਿਹੰਗ ਖਾਨ ਪਠਾਨ ਕੇ ਗ੍ਰਿਹਿ ਆਇ ਠਹਿਰਾ ਪੋਖ ਸੁਆਸ ਪੂਰੇ ਹੂਏ। ਪਠਾਨ ਕੀ ਪੱਤ ਗੁਰੂ ਰਖੀ ਇਸ ਕੀ ਰਹੀ ਸੁਆਸ ਪੂਰੇ ਹੂਏ। ਪਠਾਨ ਕੀ ਪੱਤ ਗੁਰੂ ਰਖੀ ਇਸ ਕੀ ਬੇਟੀ ਮੁਮਤਾਜ ਕਾ ਸਤ ਰਹਾ[255]।[256]

(ਅ) ਭਾਈ ਬਚ੍ਰਿਤ ਸਿੰਘ...ਕੀ ਮੁਠ ਭੇੜ ਸਰਹੰਦੀ[257] ਫਉਜ ਕੇ ਸਾਥ ਮਲਕ ਪੁਰ 'ਰੰਘੜਾ' ਕੇ ਮੈਦਾਨ ਮੇਂ ਹੋਈ। ਇਨ ਕੇ ਸਾਥੀ ਸਿੰਘ ਸਾਰੇ ਜੂਝ ਕੇ ਸ਼ਹਾਦਤਾਂ ਪਾਇ ਗਏ। ਬਚਿਤ੍ਰ ਸਿੰਘ ਨੂੰ ਕਾਰੀ ਘਾਉ ਆਨੇ ਸੇ ਇਹ ਬੜਾ ਨਿਢਾਲ ਹੋਇ ਗਿਆ ਸੀ।[258] ਪੀਛੇ ਸਾਥ ਲੈ ਪਹੁ ਫੁਟਾਲੇ ਨਾਲ ਕੋਟਲਾ ਨਿਹੰਗ ਮੇਂ ਆਇ ਗਿਆ।[259]

(ੲ) ਆਇ ਲਰੇ ਤ ਨੀਚ ਪਹਾਰੀਯੇ, ਬੀਰ ਉਦੈ ਸਿੰਘ ਜੰਗ ਮਚਾਇਯੋ।
ਸੌ ਅਸਵਾਰ ਦੈ ਸਿੰਘ ਬਚਿਤ੍ਰ ਕੋ, ਰੋਪਰ ਤੇ ਤਿਹ ਓਰ ਪਠਾਇਯੋ।...॥੯੫॥[260]

(ਸ) ਜਖਮੀ ਹੋਇ ਬਚਿਤ੍ਰ ਸਿੰਘ ਤਿਹ ਵੜਯੋ।
ਖਾਨ ਪਠਾਨ[261] ਉਸ ਚੰਗੋ ਕਰਯੋ[262]।[263]

ਅਸੀਂ ਪਿੱਛੇ ਦੱਸ ਆਏ ਹਾਂ ਕਿ ਜਿਥੇ ਸਾਹਿਬਜ਼ਾਦਾ ਅਜੀਤ ਸਿੰਘ ਤੇ ਭਾਈ ਮਦਨ ਸਿੰਘ ਆਦਿ ਸਿੱਖ ਭਾਈ ਬਚਿਤ੍ਰ ਸਿੰਘ ਨੂੰ ਜ਼ਖ਼ਮੀ ਹਾਲਤ ਵਿਚ ਮਲਕ ਪੁਰ ਰੰਘੜਾ ਤੋਂ ਕੋਟਲਾ ਨਿਹੰਗ ਖ਼ਾਨ ਲੈ ਆਏ ਸਨ, ਉਥੇ ਹੀ ਸਾਹਿਬਜ਼ਾਦਾ ਜ਼ੋਰਾਵਰ ਸਿੰਘ 'ਪਾਲਿਤ' ਨੂੰ ਇਸੀ ਹਾਲਤ ਵਿਚ ਲਿਆਂਦਾ ਗਿਆ ਸੀ। ਜੈਸਾ ਕਿ ਭੱਟ ਵਹੀ ਦਾ ਲਿਖਾਰੀ ਇੰਜ ਦੱਸਦਾ ਹੈ:

> ਬਚਿਤ੍ਰ ਸਿੰਘ ਬੇਟਾ ਮਨੀ ਸਿੰਘ ਕਾ ਪੋਤਾ ਮਾਈ ਦਾਸ ਕਾ...ਸੰਮਤ ਸਤ੍ਰਾ ਸੈ ਬਾਸਠ ਪੋਖ ਪਾਸੇ ਸੁਦੀ ਦੂਜ ਬੁਧਬਾਰ ਕੇ ਦਿਹੁ ਗੁਰੂ ਜੀ ਕਾ ਬਚਨ ਪਾਇ ਸੌ ਸਿੰਘਾਂ ਕੇ ਗੈਲ ਗਾਮ ਮਲਕਪੁਰ ਰੰਘੜਾ ਪ੍ਰਗਨਾ ਰੋਪਰ ਸਰਹੰਦੀ ਫਉਜ ਸਾਥ ਲੜ ਕੇ ਘਾਇਲ ਹੂਆ। ਗੈਲੋ ਗੁਰੂ ਜੀ ਕੇ ਪਾਲਿਤ ਬੇਟੇ ਜੋਰਾਵਰ ਸਿੰਘ ਕੋ ਕਾਰੀ ਜਖਮ ਆਏ। ਦੋਹਾਂ ਕੋ ਗੁਰੂ ਕਾ ਸ਼ਜਾਦਾ ਸਾਹਿਬ ਅਜੀਤ ਸਿੰਘ ਸਾਥ ਲੈ ਕੋਟਲਾ ਨਿਹੰਗ ਖਾਨ ਪ੍ਰਗਨਾ ਰੋਪਰ ਮੇਂ ਆਇ ਗਿਆ।[264]

---

254. ਇਹ ਪਿੰਡ ਰੰਘੜਾਂ ਦਾ ਰੋਪੜ ਤੋਂ ਸਵਾ ਮੀਲ ਸੀ।
255. 8 ਪੋਹ (7 ਦਸੰਬਰ) ਨੂੰ ਨਿਹੰਗ ਖ਼ਾਨ ਦੀ ਹਵੇਲੀ ਦੀ ਤਲਾਸ਼ੀ ਹੋਣ ਸਮੇਂ।
256. ਭੱਟ ਵਹੀ ਭਾਦਸੋਂ ਪ੍ਰਗਨਾ ਥਨੇਸਰ।
257. ਜਿਸ ਫ਼ੌਜ ਦੀ ਇਤਲਾਹ 6 ਪੋਹ (5 ਦਸੰਬਰ) ਨੂੰ ਸਿੱਖ ਸੂਹੀਏ ਨੇ ਕਿਲ੍ਹਾ ਅਨੰਦਗੜ੍ਹ ਦਿੱਤੀ ਸੀ।
258. ਸ੍ਰੀ ਦਸਮੇਸ਼ ਜੀ ਸਰਸਾ ਨਦੀ ਤੋਂ ਪਹਿਲੋਂ ਕੋਟਲਾ ਨਿਹੰਗ ਖ਼ਾਨ ਪਹੁੰਚ ਚੁੱਕੇ ਸਨ।
259. ਸ੍ਵਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*, ਸਾਖੀ ਉਨਾਸੀਵੀਂ।
260. ਕਵਿ ਵੀਰ ਸਿੰਘ 'ਬੱਲ', *ਉਕਤ ਰਚਨਾ*, ਅਧਿ: ਯਾਰ੍ਹਵਾਂ।
261. ਲਿਖਤੀ *ਪੰਥ ਪ੍ਰਕਾਸ਼* ਵਿਚ ਨਿਹੰਗ ਖ਼ਾਨ ਪਾਠ ਹੈ।
262. ਨਹੀਂ, ਤੀਜੇ ਦਿਨ 9 ਪੋਹ ਦੀ ਸਵੇਰ ਨੂੰ ਡੇਢ ਪਹਿਰ ਰਾਤ ਰਹੀ ਗੁਰਪੁਰੀ ਪਧਾਰ ਗਿਆ ਸੀ।
263. ਰਤਨ ਸਿੰਘ 'ਭੰਗੂ', *ਉਕਤ ਰਚਨਾ*, ਸਫ਼ਾ 61.
264. ਭੱਟ ਵਹੀ ਸਿਰਸਮਾ ਪ੍ਰਗਨਾ ਥਨੇਸਰ।

ਪੰਡਤ ਤਾਰਾ ਸਿੰਘ ਜੀ ਇੰਜ ਲਿਖਦੇ ਹਨ:

> ਜੋਰਾਵਰ ਸਿੰਘ ਜੈਸੇ ਸਰੂਪ ਵਾਲੇ ਤ੍ਰਖਾਨ ਲੜਕੇ ਨੂੰ ਦੇਖ ਕੇ ਗੁਰੂ ਜੀ ਨੇ ਇਸੇ ਪਾਲਾ ਬਡਾ ਹੂਆ ਅਨੰਦਪੁਰ ਕੇ ਅੰਤਮ ਜੰਗ ਮੇਂ ਬਹੁਤ ਜਖਮ ਖਾਇ ਕੇ ਭਾਗ ਗਿਆ[265] ਸੀ।[266]

ਅਸੀਂ ਪਿੱਛੇ ਦੱਸ ਆਏ ਹਾਂ ਕਿ ਇਹ ਪਾਵਨ ਚੌਕੀ ਗੁਰੂ[267] ਹਰਿ ਰਾਇ ਜੀ ਦੀ ਪੁੱਤਰੀ[268] ਬੀਬੀ ਰੂਪ ਕੁਇਰ[269] ਸੰਮਤ 1767 ਬਿ: (1710 ਈ:) ਨੂੰ ਹਾੜ ਸੁਦੀ ਚੌਥ ਦੇ ਦਿਨ[270] ਪਿੰਡ ਕੋਟਲਾ ਨਿਹੰਗ ਖ਼ਾਨ ਲੈ ਕੇ ਆਈ ਸੀ। ਇਸ ਦੇ ਨਾਲ ਇਸ ਦਾ ਇਕਲੌਤਾ ਬੇਟਾ[271] ਸ੍ਰੀ ਸਾਹਿਬ ਅਮਰ ਸਿੰਘ ਧੁਸਾ ਖੱਤਰੀ ਪਸਰੂਰੀਆ[272] ਤੇ ਹੋਰ ਕੀਰਤਪੁਰ ਦੀ ਸਿੱਖ ਸੰਗਤ ਦਰਸ਼ਨ ਪਾਉਣ ਆਈ। ਬੀਬੀ ਮੁਮਤਾਜ਼ ਨੇ ਇਨ੍ਹਾਂ ਦੇ ਆਏ ਦਾ ਬੜਾ ਆਉ ਭਗਤ ਕੀਤਾ। ਬੀਬੀ ਜੀ ਇਕ ਰਾਤ ਰਹਿ ਕੇ ਵਾਪਸ ਕੀਰਤਪੁਰ ਆ ਗਏ। ਇਸੀ ਤਰ੍ਹਾਂ ਮਹਾਰਾਜਾ ਭੂਪ ਸਿੰਘ ਰੋਪੜੀਆ ਮਹੀਨੇ ਦੇ ਮਹੀਨੇ ਹਰ ਚਾਨਣੇ ਦੀ ਚੌਥ ਨੂੰ ਸਮੇਂ ਸੰਗਤ ਕੋਟਲਾ ਨਿਹੰਗ ਖ਼ਾਨ ਦਰਸ਼ਨ ਪਾਉਣ ਲਈ ਆਉਂਦਾ ਜਾਂਦਾ ਸੀ। ਬੀਬੀ ਮੁਮਤਾਜ਼ ਬੋਲਦੀ ਘੱਟ ਸੀ। ਅੱਠੇ ਪਹਿਰ ਜਪਾ ਜਾਪ ਦਾ ਜਾਪ ਕਰਦੀ ਤੇ ਮਾਲਾ ਫੇਰਦੀ ਸੀ। ਕਿਸੇ ਵੇਲੇ ਮੂੰਹੋਂ ਹੌਲੀ ਜਿਹੇ ਇੰਜ ਬਚਨ ਕਰਦੀ ਸੀ:

---

265. ਇਹ ਭੱਜਿਆ ਨਹੀਂ। ਇਸ ਨੂੰ ਕੋਟਲਾ ਨਿਹੰਗ ਖ਼ਾਨ ਤੋਂ ਜਾਣ ਲੱਗਿਆਂ 7 ਪੋਹ ਬੁਧਵਾਰ ਦੀ ਰਾਤ ਨੂੰ ਜ਼ਖ਼ਮੀ ਜ਼ਿਆਦਾ ਹੋਣ ਦੀ ਹਾਲਤ ਵਿਚ ਭਾਈ ਗੁਰਸਾ ਸਿੰਘ ਗਹੂਣੀਆਂ ਘਰ ਛੱਡ ਗਏ ਸੀ। ਜਿਥੇ ਹੁਣ ਇਨ੍ਹਾਂ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਤੇ ਨਿਸ਼ਾਨ ਸਾਹਿਬ ਝੂਲ ਰਿਹਾ ਹੈ। ਇਸ ਦੇ ਸੇਵਾਦਾਰ ਸੈਣੀ ਸਿੱਖ ਹਨ। 9 ਪੋਹ ਦੀ ਸਵੇਰ ਨੂੰ ਭਾਈ ਬਚਿਤ੍ਰ ਸਿੰਘ ਦੇ ਅੰਤਮ ਸਸਕਾਰ ਦੇ ਬਾਦ ਇਸੀ ਦਿਨ ਭਾਈ ਗੁਰਸ਼ਾ ਸਿੰਘ ਗਹੂਣੀਆ ਤੇ ਦੋਵੇਂ ਤਰਖਾਣ ਸਿੱਖਾਂ ਭਾਈ ਦੇਸਾ ਸਿੰਘ ਤੇ ਅਉਲੀਆ ਸਿੰਘ ਨੇ ਇਸੇ ਜ਼ਖ਼ਮੀ ਸਿੰਘ ਦੀ ਹਾਲਤ ਵਿਚ ਬੈਲ ਗੱਡੀ 'ਤੇ ਬਿਠਾ ਕੇ ਪਿੰਡ ਡੱਡਹੇੜੀਆਂ ਪ੍ਰਗਨਾ ਗੋਬਿੰਦ ਗੜ੍ਹ ਮਾਈ ਪੂਪਾਂ ਦੇ ਘਰ ਪਹੁੰਚਾ ਦਿੱਤਾ ਸੀ। ਉਥੇ ਬਾਵਾ ਭਜਨ ਦਾਸ ਨੇ ਇਸ ਦਾ ਇਲਾਜ ਕੀਤਾ। ਰਾਜ਼ੀ ਹੋ ਕੇ ਇਹ ਕੁਝ ਚਿਰ ਦਮਦਮੇ ਸਾਬੋ ਕੀ ਤਲਵੰਡੀ ਰਿਹਾ। ਗੁਰੂ ਜੀ ਵੱਲੋਂ ਵਰਸਾਇ ਗਿਆ ਹੋਣ ਕਰਕੇ ਇਸ ਦੀ ਯਾਦ ਵਿਚ ਰੋਪੜ ਡੱਡਹੇੜ ਖ਼ਿਜ਼ਰਾਬਾਦ ਆਦਿ ਥਾਵਾਂ 'ਤੇ ਅਸਥਾਨ ਬਣੇ ਹੋਏ ਹਨ। ਜਦ ਗੁਰੂ ਜੀ...ਆਗਰੇ ਤੋਂ ਛੇ ਕੋਹ ਦੀ ਵਿੱਥ 'ਤੇ ਇਤਮਾਤ ਪੁਰ ਸਨ, ਉਥੇ ਇਹੋ ਜੋਰਾਵਰ ਸਿੰਘ ਮਿਲਿਆ ਸੀ। 3 ਅਪਰੈਲ ਸੰਨ 1708 ਈ: ਗੰਭੀਰ ਨਦੀ ਦੇ ਕਿਨਾਰੇ 19 ਸਾਥੀ ਸਿੱਖਾਂ ਸਮੇਤ ਕਿਲ੍ਹਾ ਚਤੌੜ ਗੜ੍ਹ ਦੇਖਣ ਗਿਆ ਸ਼ਹੀਦੀਆਂ ਪਾ ਗਿਆ ਸੀ।
266. *ਸ੍ਰੀ ਗੁਰ ਸੋਭਾ*, ਸੰਪਾ. ਡਾ. ਗੰਡਾ ਸਿੰਘ (ਹਿ.ਰੀ. ਸਕਾਲਰ), ਸਫ਼ੇ 53-67-116.
267. ਸੰਨ 1947 ਈ: ਬਟਵਾਰੇ ਸਮੇਂ ਇਹ ਕਿਥੇ ਗਈ, ਕੋਈ ਪਤਾ ਨਹੀਂ।
268. ਇਹ ਬਾਬਾ ਰਾਮ ਰਾਇ ਤੋਂ ਛੋਟੀ ਤੇ ਗੁਰੂ ਹਰਿ ਕ੍ਰਿਸ਼ਨ ਜੀ ਤੋਂ ਵੱਡੀ ਇਨ੍ਹਾਂ ਦੀ ਭੈਣ ਸੀ।
269. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ।
270. (ੳ) *ਸ੍ਰੀ ਸਤਿਗੁਰੂ ਜੀ ਕੇ ਮੁੰਹੇ ਕੀਆਂ ਸਾਖੀਆਂ ਪਾ: ਸਤਵੀਂ*, ਸਫ਼ਾ 520, ਗੁਰਦੁਆਰਾ ਮੰਜੀ ਸਾਹਿਬ, ਕੀਰਤਪੁਰ।
    (ਅ) ਕੇਸਰ ਸਿੰਘ ਛਿੱਬਰ, *ਉਕਤ ਰਚਨਾ*, ਚਰਨ ਸਤਵਾਂ।
    (ੲ) ਪੰਡਤ ਤਾਰਾ ਸਿੰਘ ਨਰੋਤਮ, *ਉਕਤ ਰਚਨਾ*, ਸਫ਼ਾ 63.
271. ਗੁਰੂ ਹਰਿ ਰਾਇ ਜੀ ਦਾ ਦੋਹਤਰਾ।
272. ਇਸ ਨੂੰ ਮਾਤਾ ਸੁਲੱਖਣੀ (ਕ੍ਰਿਸ਼ਨ ਕੌਰ) ਦੋਹਾਂ ਪੁੱਤਰਾਂ ਪ੍ਰਥਮੇ ਗੁਰੂ ਹਰਿ ਕ੍ਰਿਸ਼ਨ ਜੀ ਬਾਦ ਬਾਬਾ ਰਾਮ ਰਾਇ ਦੇ ਲਾਵਲਦ ਪ੍ਰਲੋਕ ਪਿਆਨਾ ਕਰ ਜਾਣ 'ਤੇ ਇਸ ਨੂੰ ਝੋਲੀ ਪਾ ਲਿਆ ਸੀ। ਇਸ ਦੀ ਬੰਸ ਦੇ ਸੋਢੀ ਖੱਤਰੀ ਅਖਵਾਉਂਦੇ ਹਨ। ਇਹ ਦਿਆਲਪੁਰ ਨਜ਼ਦੀਕ ਬਨੂੜ ਵਿਚ ਸਾਰੇ ਆਬਾਦ ਹਨ।

(ੳ) ਭਾਨੇ ਕਾ ਖਾਬਿੰਦ ਗੁਰੂ ਗੋਬਿੰਦ ਸਿੰਘ ਜੀ
(ਅ) ਹਰਿ ਥਾਇ ਸਹਾਈ ਗੁਰੂ ਗੋਬਿੰਦ ਸਿੰਘ ਜੀ
(ੲ) ਹਰਤਾ ਕਰਤਾ ਆਪ ਗੁਰੂ ਗੋਬਿੰਦ ਸਿੰਘ ਜੀ
(ਸ) ਬਿਰਦ ਬਾਣੇ ਦੀ ਲਾਜ ਰਾਖੇ ਗੁਰੂ ਗੋਬਿੰਦ ਸਿੰਘ ਜੀ
(ਹ) ਵਾਹ ਵਾਹ ਪਾਤਸ਼ਾਹੀ ਗੁਰੂ ਗੋਬਿੰਦ ਸਿੰਘ ਜੀ

ਬੀਬੀ ਮੁਮਤਾਜ਼ ਜੀ ਰੋਜ਼ਾਨਾ ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਨਿਤਨੇਮ ਕਰਦੀ ਤੇ ਚੌਕੜਾ ਮਾਰ ਕੇ ਗੁਰਦੁਆਰਾ ਸ੍ਰੀ ਕੋਠੜੀ ਸਾਹਿਬ ਪਾਤਿਸ਼ਾਹੀ ਦਸਵੀਂ ਵਿਖੇ ਸ਼ਸਤਰ ਅਸਥਾਨ ਦੇ ਅੱਗੇ ਬੈਠ ਜਾਂਦੀ ਸੀ। ਸਾਰਾ ਦਿਨ ਮਾਲਾ ਫੇਰੀ ਜਾਣਾ, ਇਸ ਦੀ ਨਿਤ ਦੀ ਕਾਰ ਸੀ ਅਤੇ ਪਹਿਲਾ ਪ੍ਰਸਾਦਿ ਛਕਦੀ ਤੇ ਛਕਾਂਦੀ ਸੀ। ਸੰਧਿਆ ਸਮੇਂ ਬਾਬਾ ਬਚਿਤ੍ਰ ਸਿੰਘ ਦੇ ਅੰਗੀਠੇ 'ਤੇ ਨਿਤਨੇਮ ਤੇ ਭਜਨ ਕਰਦੀ ਤੇ ਮਾਲਾ ਫੇਰਦੀ ਸੀ। ਇਸੀ ਤਰ੍ਹਾਂ 100 ਸਾਲ ਦੀ ਉਮਰ ਪਿੰਡ ਕੋਟਲਾ ਨਿਹੰਗ ਖ਼ਾਨ ਦੇ ਪਿਤਾ ਜੀ ਦੇ ਨਗਰ ਗੁਜ਼ਾਰੀ। ਬਾਕੀ 32 ਵਰ੍ਹੇ ਕੁਝ ਸੇਵਕਾਂ ਦੇ ਕਹਿਣ 'ਤੇ ਪਿੰਡ ਨੂਰੰਗ ਪੁਰ ਝਾਂਡੀਆ ਵਿਚ ਬਤੀਤ ਕੀਤੇ। ਸਾਲ ਵਿਚ ਇਕ ਵਾਰੀ ਰੱਥ 'ਤੇ ਬਹਿ ਕੇ ਪੋਹ ਸੁਦੀ ਚੌਥ ਦੇ ਦਿਨ ਕੋਟਲਾ ਨਿਹੰਗ ਖ਼ਾਨ ਆਉਂਦੀ ਤੇ ਦੋਹਾਂ ਅਸਥਾਨਾਂ 'ਤੇ ਪੁੱਜ ਇਨ੍ਹਾਂ ਦੀ ਪਾਵਨ ਧੂੜੀ ਮਸਤਕ 'ਤੇ ਲਾਉਂਦੀ ਸੀ। ਨਗਰ ਨੂਰੰਗ ਪੁਰ ਝਾਂਡੀਆ ਦਰਸ਼ਕਾਂ ਦੀ ਭੀੜ ਲੱਗੀ ਰਹਿੰਦੀ ਸੀ ਤੇ ਅਖ਼ੀਰ 132 ਸਾਲਾਂ ਦੀ ਉਮਰ ਭੋਗ ਕੇ ਅੰਮ੍ਰਿਤ ਵੇਲੇ ਪਹਿਰ ਦੇ ਤੜਕੇ ਜੇਠ ਦਿਨ ਯਾਰਾਂ ਵਜੇ 1710 ਈ: ਪਹਿਰ ਰਾਤ ਰਹਿੰਦੀ ਗੁਰਪੁਰੀ ਪਧਾਰ ਗਈ।

ਸਾਨੂੰ ਇਹ ਸਾਰੀ ਵਾਰਤਾ ਜ਼ਬਾਨੀ ਤੇ ਲਿਖਤੀ ਚੇਤ ਦੀ ਸੰਗਰਾਂਦ ਦਿਨ ਸੰਨ 1940 ਈ: ਨੂੰ ਚੌਧਰੀ ਫ਼ਜ਼ਲ ਰਹਿਮਾਨ ਖ਼ਾਂ ਬੇਟਾ ਮੁਹੰਮਦ ਇਸਹਾਕ ਖ਼ਾਂ ਤੇ ਅਹਿਮਦ ਯਾਰ ਖ਼ਾਂ ਬੇਟਾ ਮੁਹੰਮਦ ਯੂਸਫ਼ ਖ਼ਾਂ (ਬੰਸ ਚੌਧਰੀ ਨਿਹੰਗ ਖ਼ਾਨ) ਨੇ ਸੁਣਾਈ। ਮੇਰੇ ਨਾਲ ਉਸ ਸਮੇਂ ਸੰਤ ਧਿਆਨ ਦਾਸ ਜੀ 'ਉਦਾਸੀ' ਗਗੜ ਵਾਲੇ ਤੇ ਸੰਤ ਸਿੰਘ ਨਿਰਮਲੇ ਸਨ। ਇਨ੍ਹਾਂ ਦੋਹਾਂ ਚੌਧਰੀਆਂ ਪਹਿਲਾਂ ਪ੍ਰਥਮੇ ਸਾਨੂੰ ਗੁਰਦੁਆਰਾ ਕੋਠੜੀ ਸਾਹਿਬ ਪਾਤਿਸ਼ਾਹੀ ਦਸਵੀਂ ਕਾ ਜਾ ਕੇ ਦਰਸ਼ਨ ਕਰਾਇਆ। ਇਸ ਪਾਵਨ ਅਸਥਾਨ 'ਤੇ ਤਿੰਨ ਸ਼ਸਤਰ[273] (ਕ੍ਰਿਪਾਨ, ਕਟਾਰ ਤੇ ਢਾਲਾ), ਜੋ ਦਸਮੇਸ਼ ਪਿਤਾ ਜੀ ਕੋਟਲਾ ਨਿਹੰਗ ਖ਼ਾਨ ਤੋਂ ਜਾਣ ਲੱਗੇ ਚੌਧਰੀ ਨਿਹੰਗ ਖ਼ਾਨ ਨੂੰ ਦੇ ਗਏ ਸਨ। ਸਾਨੂੰ ਅਕਾਲੀ ਰਲਾ ਸਿੰਘ ਨਿਹੰਗ ਨੇ ਜੋ ਦੋਹਾਂ ਪਾਵਨ ਅਸਥਾਨਾਂ (ਕੋਠੜੀ ਸਾਹਿਬ ਤੇ ਸ਼ਹੀਦੀ ਥੜਾ ਬਾਬਾ ਬਚਿਤ੍ਰ ਸਿੰਘ ਸ਼ਹੀਦ) ਦਾ ਸੇਵਾਦਾਰ ਸੀ, ਸਹਿਤ ਅਦਬ ਦਰਸ਼ਨ ਕਰਾਏ ਤੇ ਕ੍ਰਿਪਾਨ 'ਤੇ ਇਹ ਅੱਖਰ ਫ਼ਾਰਸੀ ਵਿਚ ਉਕਰੇ ਹੋਏ ਹਨ।

ਭਾਈ ਰਲਾ ਸਿੰਘ ਜੀ ਸਾਲ ਦੇ ਸਾਲ ਪੋਹ ਸੁਦੀ ਚੌਥ ਦੇ ਦਿਨ ਗੁਰਦੁਆਰਾ ਕੋਠੜੀ ਸਾਹਿਬ ਤੇ ਸ਼ਹੀਦੀ ਅਸਥਾਨ 'ਤੇ ਨਿਸ਼ਾਨ ਸਾਹਿਬਾਂ ਦੇ ਪੁਸ਼ਾਕੇ ਚਾੜ੍ਹਦੇ ਸਨ। ਪੁਸ਼ਾਕੇ ਦਾ ਰੰਗ ਸੁਰਮਈ (ਨੀਲਾ) ਹੁੰਦਾ ਸੀ। ਅਖ਼ੀਰ ਇਹ ਇਨ੍ਹਾਂ ਅਸਥਾਨਾਂ ਦੀ

---

273. 1947 ਈ: ਦੇਸ਼ ਦੀ ਵੰਡ ਸਮੇਂ ਚੌਧਰੀ ਫ਼ਜ਼ਲ ਰਹਿਮਾਨ ਖ਼ਾਂ ਇਨ੍ਹਾਂ ਤਿੰਨਾਂ ਸ਼ਸਤਰਾਂ ਵਿੱਚੋਂ ਸ੍ਰੀ ਸਾਹਿਬ ਤੇ ਕਟਾਰ ਗੁਰਦੁਆਰਾ ਭੱਠਾ ਸਾਹਿਬ ਤੇ ਢਾਲਾ ਕੋਟਲਾ ਨਿਹੰਗ ਖ਼ਾਨ ਦੇ ਅੰਦਰਲੇ ਗੁਰਦੁਆਰੇ ਦੇ ਗਏ ਸਨ। ਇਹ ਤਿੰਨੇ ਸ਼ਸਤਰ ਸੁਰੱਖਿਅਤ ਹਨ। ਸਿੱਖ ਸੰਗਤਾਂ ਦਰਸ਼ਨ ਪਾਉਂਦੀਆਂ ਹਨ।

ਸੇਵਾ ਕਰਦੇ ਅਸਥਾਨਾਂ 'ਤੇ ਹਰ ਮਹੀਨੇ ਦੀ ਚਾਨਣੀ ਚੌਥ ਨੂੰ ਸ਼ਰਧਾਲੂ ਸਿੱਖ ਹਿੰਦੂ ਮੁਸਲਮਾਨ ਕੜਾਹ ਪ੍ਰਸਾਦਿ ਦੀਆਂ ਦੇਗਾਂ ਤੇ ਚੂਰਮਾਂ ਬਾਹਰੋਂ ਲਿਆ ਕੇ ਚੜ੍ਹਾਉਂਦੇ ਸਨ। ਗੁਰਦੁਆਰਾ ਪਾਲਿਤ ਬਾਬਾ ਜ਼ੋਰਾਵਰ ਸਿੰਘ ਦੇ ਸੇਵਾਦਾਰ (ਮਹੰਤ), ਜਿਨ੍ਹਾਂ ਦਾ ਅਸਥਾਨ ਨਾਲ ਹੀ ਹੈ, ਸ਼ੁਰੂ ਤੋਂ ਇਨ੍ਹਾਂ ਅਸਥਾਨਾਂ 'ਤੇ ਆ ਕੇ ਕੜਾਹ ਪ੍ਰਸਾਦਿ ਦੀ ਦੇਗ ਤਿਆਰ ਕਰਦੇ ਸਨ। ਇਥੇ ਇਹ ਦੱਸਣਾ ਜ਼ਰੂਰੀ ਹੈ ਕਿ ਜਿਥੇ ਇਲਾਕੇ ਦੀਆਂ ਸਿੱਖ ਸੰਗਤਾਂ ਹੁੰਮ-ਹੁਮਾ ਕੇ ਇਨ੍ਹਾਂ ਅਸਥਾਨਾਂ ਦੇ ਦਰਸ਼ਨ ਪਾਉਣ ਆਉਂਦੀਆਂ ਸਨ, ਉਥੇ ਸਾਲ ਦੇ ਸਾਲ ਪੋਹ ਮਹੀਨੇ ਦੀ ਚਾਨਣੀ ਚੌਥ ਦੇ ਦਿਨ ਕੀਰਤਪੁਰ ਦੇ ਸੋਢੀ ਬਸੈ ਪ੍ਰਵਾਰ ਦੀਦਾਰੇ ਕਰਨ ਆਇਆ ਕਰਦੇ ਸਨ। ਹੁਣ ਮੌਜੂਦਾ ਸੇਵਾਦਾਰ ਅਕਾਲੀ ਦਰਸ਼ਨ ਸਿੰਘ ਨਿਹੰਗ (ਪਟਿਆਲਵੀ) ਹਨ, ਜਿਨ੍ਹਾਂ ਨਾਲ ਚਾਰ ਨਿਹੰਗ ਸਿੰਘ ਹੋਰ ਹਨ, ਜਿਨ੍ਹਾਂ ਦੇ ਨਾਮ ਇਹ ਹਨ:

(1) ਜਥੇਦਾਰ ਰਵੇਲ ਸਿੰਘ ਖੁਰਾਜਪੁਰੀਆ
(2) ਭਾਈ ਇੰਦਰ ਸਿੰਘ ਕੁਰਰੀ
(3) ਭਾਈ ਹਰਬੰਸ ਸਿੰਘ ਸਲੇਮਪੁਰੀਆ
(4) ਭਾਈ ਨਥਾ ਸਿੰਘ ਨਨਹੇੜੀਆ

ਸਿੱਖ ਸੰਗਤਾਂ ਦੇ ਗਿਆਤ ਲਈ ਇਥੇ ਦੱਸਣਾ ਚਾਹੁੰਦਾ ਹਾਂ ਕਿ ਇਹ ਪਾਵਨ ਅਸਥਾਨ ਗੁਰਦੁਆਰਾ ਭੱਠਾ ਸਾਹਿਬ ਪਾ: ਦਸਵੀਂ ਤੋਂ ਅੱਗੇ ਰੇਲਵੇ ਫਾਟਕ ਤੋਂ ਪਾਰ ਹੈ। ਤਰਫ਼ ਪੂਰਬ ਦੱਖਣ ਦੇ ਕੋਨੇ 'ਤੇ ਹੈ। ਸਾਹਮਣੇ ਸੁੰਦਰ ਸੁਰਮਈ ਪੁਸ਼ਾਕੇ ਵਾਲਾ ਨਿਸ਼ਾਨ ਸਾਹਿਬ ਝੂਲ ਰਿਹਾ ਹੈ। ਦਾਸ ਇਸ ਲੇਖ ਦਾ ਲਿਖਾਰੀ 11 ਜਨਵਰੀ ਸੰਨ 1976 ਈ: ਨੂੰ ਇਨ੍ਹਾਂ ਪਾਵਨ ਅਸਥਾਨਾਂ ਦਾ ਦਰਸ਼ਨ ਪਾਉਣ ਆਇਆ। ਅਗਲੇ ਦਿਨ 12 ਜਨਵਰੀ ਸੋਮਵਾਰ, 1976 ਨੂੰ ਦਿਨ ਦੇ ਦਸ ਵਜੇ ਸਿੱਖ ਸੰਗਤਾਂ ਦੀ ਹਾਜ਼ਰੀ ਵਿਚ ਜਥੇਦਾਰ ਦਰਸ਼ਨ ਸਿੰਘ ਨੇ ਪੰਜਾਂ ਪਿਆਰਿਆਂ ਦੀ ਮੌਜੂਦਗੀ ਵਿਚ ਬਾਬਾ ਬਚਿਤ੍ਰ ਸਿੰਘ ਦੇ ਅੰਗੀਠੇ 'ਤੇ ਪਾਵਨ ਨਿਸ਼ਾਨ ਸਾਹਿਬ ਝੁਲਾਇਆ। ਇਨ੍ਹਾਂ ਸਿੰਘਾਂ ਦੇ ਇਹ ਨਾਮ ਹਨ:

(1) ਅਕਾਲੀ ਕਰਮ ਸਿੰਘ ਨਿਹੰਗ ਅੰਮ੍ਰਿਤਸਰੀਆ
(2) ਅਕਾਲੀ ਮੰਗਲ ਸਿੰਘ ਨਿਹੰਗ ਪੀਰੋਹਪੁਰੀਆ
(3) ਅਕਾਲੀ ਲਾਹੌਰਾ ਸਿੰਘ ਨਿਹੰਗ ਪੀਰੋਹਪੁਰੀਆ
(4) ਅਕਾਲੀ ਰਵੇਲ ਸਿੰਘ ਨਿਹੰਗ ਪਟਿਆਲਵੀ

ਬਾਦ ਅਰਦਾਸ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਅਸਮਾਨ ਗੂੰਜਾਇਆ ਗਿਆ ਤੇ ਦੇਗਾਂ ਖੁੱਲ੍ਹੀਆਂ ਵਰਤਾਈਆਂ ਗਈਆਂ।

•

# ਅਕਾਲੀ ਮਿਤ ਸਿੰਘ 'ਦੰਗਈ'

ਮੁੱਢ ਕਦੀਮ ਤੋਂ ਪੂਰਬ ਵਿਚ ਵੀ ਅਤੇ ਪੱਛਮ ਵਿਚ ਵੀ ਖ਼ਿਆਲ ਤੁਰਿਆ ਆ ਰਿਹਾ ਹੈ ਕਿ ਸੰਸਾਰ ਦੀਆਂ ਮਹਾਨ ਵਿਅਕਤੀਆਂ, ਮਨੁੱਖਤਾ ਉੱਤੇ ਆ ਬਣੀ ਕਿਸੇ ਅਤਿ ਦੀ ਭੀੜ ਸਮੇਂ ਪ੍ਰਗਟ ਹੁੰਦੀਆਂ ਹਨ। ਐਸੀਆਂ ਵਿਅਕਤੀਆਂ ਵਿੱਚੋਂ ਅਠਾਰ੍ਹਵੀਂ ਸਦੀ ਵਿਚ ਅਜਨਾਲਾ (ਜ਼ਿਲ੍ਹਾ ਅੰਮ੍ਰਿਤਸਰ) ਦੇ ਜਮ-ਪਲ ਅਕਾਲੀ ਮਿਤ ਸਿੰਘ 'ਦੰਗਈ' ਤਅਲਕੇਦਾਰ ਰਈਸ ਖੇੜੀ ਨੌਧ ਸਿੰਘ[1], ਜ਼ਿਲ੍ਹਾ ਲੁਧਿਆਣਾ ਤੇ ਥਨੇਸਰ ਵਿਚ ਸਨ।

ਦੰਗਈ ਸਾਹਿਬ ਦੇ ਪਿਤਾ-ਪਿਤਾਮਾਂ, ਭਰਾ-ਭਤੀਜੇ, ਸਨਬੰਧੀ ਸਾਰੇ ਮੁਗ਼ਲਸ਼ਾਹੀ ਜਾਬਰਾਂ ਵੱਲੋਂ ਲਤਾੜੀ ਜਾ ਰਹੀ ਗ਼ਰੀਬ ਜਨਤਾ ਦਾ ਦੁੱਖ ਵੰਡਣ ਖ਼ਾਤਰ ਸ਼ਮਸ਼ੀਰ ਪਕੜ ਕੇ ਮੈਦਾਨ ਵਿਚ ਨਿਤਰੇ ਤੇ ਸ਼ਹੀਦੀਆਂ ਪਾਈਆਂ। ਸ੍ਰੀ ਦਸਮੇਸ਼ ਜੀ ਦੇ ਪਾਏ ਪੂਰਨਿਆਂ 'ਤੇ ਚੱਲ ਕੇ ਅਮਲੀ ਸਬੂਤ ਦਿੱਤਾ :

ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ।
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ।[2]

ਇਸ ਜਵਾਂ ਮਰਦ ਨੇ ਜ਼ੋਰ-ਸ਼ਮਸ਼ੇਰ 1758 ਈ: ਵਿਚ ਖੇੜੀ ਸੱਯਦਾਂ (ਨੌਧ ਸਿੰਘ) ਆਦਿ 21 ਪਿੰਡਾਂ ਤੇ ਥਨੇਸਰ ਆਦਿ 59 ਨਗਰਾਂ (80 ਪਿੰਡਾਂ) ਦੀ ਰਿਆਸਤ ਕਾਇਮ ਕਰ ਕੇ ਆਪਣੀ ਮੋਹਰ ਚਲਾਈ, ਜਿਸ ਦੇ ਅੱਖਰ ਇਹ ਸਨ :

ਅਕਾਲ ਸਹਾਏ ਮਿਤ ਸਿੰਘ

ਇਹ ਮੋਹਰ ਹੁਣ ਸ੍ਰੀ ਪਿਆਰੇ ਲਾਲ ਪੁੱਤਰ ਪੰਡਤ ਵੀਰ ਭਾਨ ਥਨੇਸਰੀ ਕੁਲ ਪ੍ਰੋਹਤ ਨਿਝਰ ਸਰਦਾਰਾਂ ਦੇ ਪੁਰਾਣੇ ਰੀਕਾਰਡ ਵਿਚ (ਕਈ ਹੁਕਮਨਾਮਿਆਂ 'ਤੇ ਲੱਗੀ) ਮੌਜੂਦ ਹੈ। ਅਕਾਲੀ ਮਿਤ ਸਿੰਘ ਨੇ 80 ਪਿੰਡਾਂ ਦੀ ਰਿਆਸਤ 'ਤੇ 9 ਸਾਲ ਦੇ ਕਰੀਬ ਹੁਕਮ ਹਾਸਲ ਕਰ ਕੇ ਸੰਮਤ 1724 ਬਿ: 8 ਜੇਠ ਵਦੀ ਛਟ ਮੰਗਲਵਾਰ 19 ਮਈ, 1767 ਈ: ਨੂੰ ਉੱਤਰ ਪ੍ਰਦੇਸ਼ ਵਿਚ ਸਹਾਰਨਪੁਰ ਤੋਂ ਪੱਛਮ ਦੀ ਤਰਫ਼ ਸ਼ਾਮਲੀ ਤੇ ਕੈਰਾਨੇਂ ਦੇ ਦਰਮਿਆਨ 'ਭੂਲ' ਨਾਮੀ ਮੁਕਾਮ 'ਤੇ ਸ਼ਹਾਦਤ ਪਾਈ।

ਮਿਤ ਸਿੰਘ ਦੀ ਸ਼ਹੀਦੀ ਨੂੰ 198 ਵਰ੍ਹੇ ਬਤੀਤ ਹੋ ਚੁੱਕੇ ਹਨ। ਇਹ ਉਹ ਸਮਾਂ

---

1. ਇਸ ਖੇੜੀ ਪਿੰਡ ਦੀ ਜਾਗੀਰ ਬਾਦਸ਼ਾਹ ਅਕਬਰ ਦੇ ਸਮੇਂ ਪਹਿਲੋਂ ਮੁਨਸ਼ੀ ਮੰਗਲ ਸੈਨ ਨੂੰ ਮਿਲੀ, ਬਾਅਦ ਵਿਚ ਸਰਹੰਦ ਵਾਲੇ ਸੱਯਦਾਂ ਕੋਲ ਆਈ। ਸੰਨ 1758 ਈ: ਨੂੰ ਇਸ 'ਤੇ ਸ: ਮਿਤ ਸਿੰਘ ਕਾਬਜ਼ ਹੋਇਆ। ਮਿਤ ਸਿੰਘ ਲਾਵਲਦ ਸ਼ਹੀਦ ਹੋ ਗਿਆ ਸੀ। ਇਹ ਉਕਤ ਜਗੀਰ ਇਸ ਦੇ ਵੱਡੇ ਭਤੀਜੇ ਨੌਧ ਸਿੰਘ ਦੀ ਵਰਾਸਤ ਵਿਚ ਆਈ ਸੀ।
2. ਆਪਨੀ ਦਾਸਤਾਨ, ਜ਼ਫ਼ਰਨਾਮਾ ਪਾ: ੧੦ਵੀਂ।

ਸੀ, ਜਦੋਂ ਕਿ ਕਾਬਲ ਤੇ ਲਾਹੌਰ ਦੀ ਮੁਗ਼ਲੀਆ ਸਰਕਾਰ ਨੇ ਧਰਮ ਤੇ ਦੇਸ਼ ਰਖਸ਼ਕ ਖ਼ਾਲਸਾ ਲਹਿਰ ਨੂੰ ਕੁਚਲ ਦੇਣ ਵਿਚ ਕੋਈ ਕਸਰ ਬਾਕੀ ਨਹੀਂ ਰਹਿਣ ਦਿੱਤੀ ਸੀ। ਅਖ਼ੀਰ ਮੁਗ਼ਲੀਆ ਸਰਕਾਰ ਦੇ ਸਾਰੇ ਹਥਿਆਰ ਖੁੰਡੇ ਹੋ ਕੇ ਰਹਿ ਗਏ ਸਨ:

> ਬੰਦ ਬੰਦ ਸਿਖਨ ਕਟਾਏ ਖੋਪਰੀ ਸਿਰੋਂ ਉਤਾਰ ਕੇ,
> ਪਿੰਡ ਪਿੰਡ ਸੂਲੀ ਗਡਿਵਾਏ ਹਾਰ ਗਏ ਜਿਮ ਮੁਗਲ ਬਲ॥੨੩॥[3]

ਮਿਤ ਸਿੰਘ 'ਨਿਹੰਗ' ਨੂੰ ਉਸ ਸਮੇਂ ਸਾਰਾ ਪੰਥ ਇਸ ਨੂੰ 'ਦੰਗਈ' ਕਹਿ ਕੇ ਬੁਲਾਉਂਦਾ ਸੀ। ਇਹ ਉਸ ਸਮੇਂ ਦਾ ਭੀਮਸੈਨ ਅਥਵਾ ਬਚਿਤ੍ਰ ਸਿੰਘ ਸੀ। ਇਸ ਦਾ ਜਨਮ ਸ਼ਹੀਦਾਂ ਦੀ ਬੀਰ ਭੂਮੀ ਮਾਝੇ ਤੇ ਪ੍ਰਸਿੱਧ ਨਗਰ ਅਜਨਾਲੇ (ਨਿਝਰ ਆਲੇ) ਵਿਚ ਸੰਮਤ 1772 ਬਿ: ਅੱਸੂ ਸੁਦੀ ਦਸਵੀਂ (1715 ਈ:) ਨੂੰ ਮਾਤਾ ਬਿਛੋ[4] (ਬਿਸ਼ਨ ਕੌਰ) ਦੀ ਕੁੱਖੋਂ ਸ: ਮੇਹਰ ਸਿੰਘ ਨਿਝਰ ਜ਼ਿਮੀਂਦਾਰ ਦੇ ਘਰ ਹੋਇਆ ਸੀ। ਆਪ ਦੀ ਬੰਸਾਵਲੀ 'ਤੇ ਸਰਸਰੀ ਨਜ਼ਰ ਮਾਰਨ ਤੋਂ ਪਤਾ ਲੱਗਦਾ ਹੈ ਕਿ ਜਿਥੇ ਆਪ ਦਾ ਖ਼ਾਨਦਾਨ ਦੇਗ ਤੇਗ਼ ਦਾ ਧਨੀ ਸੀ, ਉਥੇ ਕਲਮ ਦਾ ਵੀ ਓਡਾ ਹੀ ਧਨੀ ਜਾਪਦਾ ਹੈ। ਇਨ੍ਹਾਂ ਦੇ ਵਡਿੱਕਿਆਂ ਵਿੱਚੋਂ ਪਹਿਲ ਪ੍ਰਥਮੇ 'ਚੌਧਰੀ ਬਹਿਲੋ' ਦਾ ਨਾਮ ਮਿਲਿਆ, ਜਿਸ ਦਾ ਪਤਾ ਸਾਨੂੰ ਹੇਠ ਲਿਖੀਆਂ ਸੂਚਨਾਵਾਂ ਤੋਂ ਲੱਗਦਾ ਹੈ:

(ੳ) ਠੱਟੀਆਂ ਨੇ ਨਿਝਰ ਅਜਨਾਲੀਏ ਰਹੇ ਖੜੇ ਨੌਧ ਸਿੰਘ ਰਹੇ ਖੇੜੀ ਨੌਧ ਸਿੰਘ ਰਹੇ ਥਨੇਸਰ। ਸੁਰਤੀਆ, ਰਸੀਆ, ਮੇਹਰਾ, ਮਲਾ ਭਾਰਾ, ਜੇਠੂ ਕੇ ਬੇਟੇ ਬਘੇਲੇ ਕੇ ਪੋਤੇ ਬਹਿਲੋ ਕੇ ਪੜਪੋਤੇ...ਸੁਰਤੀਆ ਆਇਆ ਠਟੀਆ ਤੋਂ ਪਹੇਵੇ... ਸੰਮਤ ੧੭੫੧...[5]

(ਅ) ਜ਼ਿਮੀਂਦਾਰ ਨਿਝਰ ਅਜਨਾਲੇ ਕੇ ਰਹੇ ਥਨੇਸਰ ਵਾ ਖੇੜੀ ਚੰਦਰ ਸੈਨ ਮਿਤ ਸਿੰਘ, ਮੇਹਰ ਚੰਦ ਕੇ ਬੇਟੇ, ਜੇਠੂ ਕੇ ਪੋਤੇ ਬਹਿਲੋ ਕੀ ਸੰਪਤ।...ਸੰਮਤ ੧੮੮੨ ਮਿਤੀ ਚੇਤਰ ਸੁਦੀ ਪੂਰਨਮਾ ਪ੍ਰਦੱਖਣਾਂ ਮੇਂ ੨੨ ਵਿਖੇ ਜ਼ਮੀਨ ਦਈ ਜੀਆ ਰਾਣੀ[6] ਸਾਦੀ ਪੁਰ ਮੇਂ।[7]

(ੲ) ਮੇਹਰ ਸਿੰਘ ਵਲਦ ਮਤਾਬ ਸਿੰਘ[8] ਜੱਟ ਗੋਤ ਨਿਝਰ ਸਾਕਨ ਅਜਨਾਲਾ ਤਹਿਸੀਲ ਵਾ ਜ਼ਿਲਾ ਅੰਮ੍ਰਿਤਸਰ ਪਾਂਚ ਬੇਟੇ ਹਸਬ ਜੈਲ ਹੂਏ। ਇੰਦਰ ਸਿੰਘ ਚੰਦਾ ਸਿੰਘ ਮਿੱਤਰ ਸਿੰਘ ਭੀਮ ਸਿੰਘ ਮਿਤ ਸਿੰਘ।...[9]

ਇਹ ਪੰਜੇ ਭਰਾ ਆਪਣੇ ਸਮੇਂ ਦੇ ਪੰਜ ਪਾਂਡਵ ਹੋ ਚੁੱਕੇ ਹਨ। ਮੈਂ ਵਿਸਥਾਰ ਦੇ ਡਰ ਤੋਂ ਕੇਵਲ ਇਸ਼ਾਰੇ ਮਾਤਰ ਇਹ ਸਤਰਾਂ ਹੀ ਲਿਖ ਰਿਹਾ ਹਾਂ। ਜੇਕਰ ਵੇਰਵੇ ਨਾਲ ਪੂਰੀ ਪੜਚੋਲ ਕਰ ਕੇ ਸਾਰੇ ਹਾਲ ਲਿਖੇ ਜਾਣ, ਤਦ ਇਹੋ ਸਤਰਾਂ ਵੱਧ ਕੇ ਇਕ ਵੱਖਰੀ ਪੁਸਤਕ ਬਣ ਜਾਂਦੀ ਹੈ। ਮਿਤ ਸਿੰਘ ਇਹਨਾਂ ਚੌਹਾਂ ਨਾਲੋਂ ਛੋਟਾ ਸੀ,

---

3. ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*, ਛਾਪ ਤੀਜੀ, ਸਫ਼ਾ 17, 1898 ਬਿ:।
4. ਇਹ ਭਾਈ ਤਾਰਾ ਸਿੰਘ ਸ਼ਹੀਦ ਦੇ ਵੱਡੇ ਭਰਾ ਭਾਈ ਦਰਬਾਰਾ ਸਿੰਘ ਬੁਟਰ ਜ਼ਿਮੀਂਦਾਰ ਵਾਂ ਪਿੰਡ ਵਾਲੇ ਦੀ ਲੜਕੀ ਸੀ। ਇਸ ਨੂੰ ਮਾਤਾ ਬੁਟਰੋ ਕਹਿ ਕੇ ਵੀ ਸੱਦਿਆ ਜਾਂਦਾ ਸੀ।
5. ਵਹੀ ਸ੍ਰੀ ਰਘੂਨੰਦਨ ਮਨੋਹਰ ਲਾਲ ਬੇਟੇ ਪੰਡਤ ਦੇਵੀ ਚੰਦ ਪਹੋਆ ਤੀਰਥ।
6. ਸ: ਮਿਤ ਸਿੰਘ ਦੀ ਭਤੀਜਿਉਂ ਨੂੰਹ ਰਾਜਾ ਭੰਗਾ ਸਿੰਘ ਦੀ ਰਾਣੀ।
7. ਵਹੀ ਸ੍ਰੀ ਰਾਮ ਚੰਦ ਪੁੱਤਰ ਪੰਡਤ ਜਗਨ ਨਾਥ ਨੀਮ ਵਾਲਾ ਮੁਹੱਲਾ ਜੋਤਸ਼ੀਆਂ, ਕੁਰੂਕਸ਼ੇਤਰ।
8. ਇਸ ਦਾ ਜਮਾਂਦਰੂ ਨਾਮ ਜੇਠੂ ਲਿਖਿਆ ਮਿਲਿਆ ਹੈ। ਇਹ ਮੀਰਾਂਕੋਟੀਆ 'ਭੰਗੂ' ਨਹੀਂ, ਅਜਨਾਲੀਆ ਨਿਝਰ ਹੈ।
9. ਅਹਿਵਾਲ ਮੁਤਲਕਾ ਖ਼ਾਨਦਾਨ ਸਦਾਰਾਨ ਖੇੜੀ ਨੌਧ ਸਿੰਘ ਔ ਥਨੇਸਰ।

ਜਿਸ ਦੀ ਉਮਰ ਅਜੇ 31 ਕੁ ਸਾਲਾਂ ਦੀ ਹੋਈ ਸੀ ਕਿ ਇਸ ਦੇ ਤਿੰਨੇ ਭਰਾ ਇੰਦਰ ਸਿੰਘ, ਮਿੱਤਰ ਸਿੰਘ ਤੇ ਭੀਮ ਸਿੰਘ ਅਤੇ ਚੌਥਾ ਤਾਇਆ ਸੂਰਤ ਸਿੰਘ ਸੰਮਤ 1802 ਬਿ: 2 ਜੇਠ (ਮਈ 1746 ਈ:) ਨੂੰ ਕਠੂਹਾ ਦੇ ਮੁਕਾਮ 'ਤੇ ਛੋਟੇ ਘੱਲੂਘਾਰੇ ਵਿਚ ਸ਼ਹੀਦੀਆਂ ਪਾ ਗਏ ਸਨ।

ਮੇਹਰ ਸਿੰਘ ਦੇ ਪੰਜਾਂ ਪੁੱਤਰਾਂ ਵਿੱਚੋਂ ਕੇਵਲ ਇੰਦਰ ਸਿੰਘ ਦੀ ਹੀ ਸ਼ਾਦੀ ਹੋਈ, ਜੋ ਆਪਣੇ ਪਿੱਛੇ ਦੋ ਨਾਬਾਲਗ ਪੁੱਤਰ ਜੋਧ ਸਿੰਘ ਤੇ ਨੌਧ ਸਿੰਘ ਨੂੰ ਛੱਡ ਗਿਆ ਸੀ, ਜੋ ਹੇਠ ਲਿਖੀਆਂ ਸੂਚਨਾਵਾਂ ਤੋਂ ਪਤਾ ਲੱਗਦਾ ਹੈ:

(ੳ) ਸ: ਇੰਦਰ ਸਿੰਘ ਕੀ ਔਰਤ ਮੁਸਮਾਂਆਤ ਸ੍ਰਦਾਰਨੀ ਹੀਰੋ ਕੇ ਅਜ਼ਸ਼ਿਕਮ ਦੋ ਪਿਸਰ ਮੁਸਮੀਂ ਜੋਧ ਸਿੰਘ ਨੌਧ ਸਿੰਘ ਪੈਦਾ ਹੂਏ ਥੇ। ਸ: ਇੰਦਰ ਸਿੰਘ ਹਮਰਾਹ ਚਚਾ ਸੂਰਤ ਸਿੰਘ ਔਰ ਮਿਤਰ ਸਿੰਘ ਭੀਮ ਸਿੰਘ ਬਰਾਦਰ ਹਕੀਕੀ ਕਠੂਹਾ ਕੀ ਲੜਾਈ ਮੇਂ ਮਾਰਾ ਗਿਆ, ਬਾਦ ਵਫ਼ਾਤ ਸ: ਇੰਦਰ ਸਿੰਘ ਮੁਸਮਾਂਆਤ ਸਰਦਾਰਨੀ ਹੀਰੋ ਕੋ ਸ: ਚੰਦਾ ਸਿੰਘ ਅਜ਼ਰੂਏ ਚਾਦਰ ਅੰਦਾਜ਼ੀ ਬ-ਜੋਜਤ ਮੇਂ ਲਾਇਆ ਥਾ। ਮੁਸਮਾਂਆਤ ਸਰਦਾਰਨੀ ਹੀਰੋ ਕੇ ਅਜ਼ਸ਼ਿਕਮ ਮੁਸਮੀ ਓਧ ਸਿੰਘ ਭਾਗ ਸਿੰਘ ਤੀਨ ਪਿਸਰ ਪੈਦਾ ਹੂਏ।...ਜੋਧ ਸਿੰਘ ਨੌਧ ਸਿੰਘ ਦੋਨੋਂ ਬਰਾਦਰ ਹਮਰਾ ਚਚਾ ਮਿੱਤ ਸਿੰਘ ਕੇ ਮੇਰਠ ਕੀ ਲੜਾਈ ਮੇਂ ਲਾਵਲਦ ਮਾਰੇ ਗਏ।[10]

(ਅ) ਇੰਦਰ ਸਿੰਘ ਕੇ ਹਾਂ ਅਜ਼ਸ਼ਿਕਮ ਮੁਸਮਾਂਆਤ ਸਰਦਾਰਨੀ ਹੀਰੋ ਦੋ ਪਿਸਰ ਮੁਸਮੀਆਨ ਜੋਧ ਸਿੰਘ ਨੌਧ ਸਿੰਘ ਪੈਦਾ ਹੂਏ ਥੇ।...ਜੋਧ ਸਿੰਘ ਤੋਂ ਲਾਵਲਦ ਹਮਰਾਹ ਚਚਾ ਮਿਤ ਸਿੰਘ ਮੇਰਠ ਕੀ ਲੜਾਈ ਮੇਂ ਮਾਰਾ ਗਿਆ। ਬਾਦ ਵਫ਼ਾਤ ਮਿਤ ਸਿੰਘ ਖੇੜੀ ਸਯਦਾਂ ਕੀ ਜਗੀਰ ਕਾ ਵਾਰਸ ਇਕੇਲਾ ਸ: ਜੋਧ ਸਿੰਘ ਹੂਆ।...ਸ: ਇੰਦਰ ਸਿੰਘ ਕੀ ਬੇਵਾ ਮੁਸਮਾਂਆਤ ਸਰਦਾਰਨੀ ਹੀਰੋ ਕੀ ਚਾਦਰ ਅੰਦਾਜ਼ੀ ਸ: ਚੰਦਾ ਸਿੰਘ ਸੇ ਹੂਈ। ਮੁਸਮਾਂਆਤ ਹੀਰੋ ਅਜ਼ਸ਼ਿਕਮ ਤੀਨ ਪਿਸਰ ਮਸਮੀਆਨ ਓਧ ਸਿੰਘ, ਭੰਗਾ ਸਿੰਘ, ਭਾਗ ਸਿੰਘ ਪੈਦਾ ਹੂਏ। ਓਧ ਸਿੰਘ ਲਾਵਲਦ ਹਮਰਾਹ ਚਚਾ ਮਿਤ ਸਿੰਘ ਮੇਰਠ ਕੀ ਲੜਾਈ ਮੇਂ ਮਾਰਾ ਗਿਆ। ਬਾਦ ਵਫ਼ਾਤ ਮਿਤ ਸਿੰਘ ਥਨੇਸਰ ਕੀ ਜੰਗੀਰ ਕੇ ਵਾਰਸ ਭਾਗ ਸਿੰਘ ਹੂਏ।...[11]

ਸ: ਮਤਾਬ ਸਿੰਘ ਦੇ ਪੁੱਤਰ ਮੇਹਰ ਸਿੰਘ ਨੇ ਧਰਮ ਤੇ ਦੇਸ਼ ਦੇ ਬਦਲੇ ਇਕ ਭਰਾ ਤਿੰਨ ਪੁੱਤਰਾਂ ਦੀ ਅਹੂਤੀ ਆਜ਼ਾਦੀ ਦੇ ਹਵਨ ਕੁੰਡ ਵਿਚ ਪਾ ਕੇ ਅਜਨਾਲਾ ਨਿਵਾਸੀਆਂ ਦੇ ਨਾਮ ਨੂੰ ਸਾਰੇ ਸਿੱਖ ਜਗਤ ਵਿਚ ਚਮਕਾਇਆ। ਛੋਟੇ ਘੱਲੂਘਾਰੇ ਦੀ ਘਟਨਾ ਤੋਂ ਦੋ ਸਾਲ ਉਪਰੰਤ ਸਿੱਖ ਮੁਖੀਆਂ ਨੇ ਇਕ ਇਕੱਤਰਤਾ ਮਾਰਚ 1748 ਈ: ਨੂੰ ਸ੍ਰੀ ਅੰਮ੍ਰਿਤਸਰ ਵਿਚ ਕੀਤੀ।

ਇਸ ਇਕੱਤਰਤਾ ਵਿਚ ਸਮੇਂ ਦੀ ਹਾਲਤ 'ਤੇ ਵਿਚਾਰ ਕਰਦਿਆਂ ਜਥਿਆਂ ਦੀ ਗਿਣਤੀ 25 ਤੋਂ ਵਧਾ ਕੇ 65 ਕਰ ਦਿੱਤੀ ਸੀ। ਇਹਨਾਂ 65 ਜਥਿਆਂ ਵਿੱਚੋਂ ਉੱਨ੍ਹੀਵਾਂ ਜਥਾ[12] ਥਨੇਸਰੀ ਰੀਕਾਰਡ ਦੇ ਮੁਤਾਬਿਕ ਚੌਧਰੀ ਬਘੇਲੇ ਦੇ ਪੁੱਤਰ ਸਰਦਾਰ ਮਤਾਬ ਸਿੰਘ ਨਿਝਰ ਅਜਨਾਲਾ ਨਿਵਾਸੀ ਦਾ ਸੀ[13]।

---

10. ਅਹਿਵਾਲ ਨਿਗਟਾ (ਨਿਝਰ) ਸਦਾਰਾਨ ਥਨੇਸਰ ਔ ਖੇੜੀ ਨੌਧ ਸਿੰਘ।
11. ਅਹਿਵਾਲ ਮੁਤਲਕਾ ਖ਼ਾਨਦਾਨ ਸਦਾਰਾਨ ਖੇੜੀ ਨੌਧ ਸਿੰਘ ਔ ਥਨੇਸਰ।
12. ਮਤਾਬ ਸਿੰਘ ਪੁੱਤਰ ਚੌਧਰੀ ਬਘੇਲਾ। *(ਹਰੀ ਰਾਮ ਗੁਪਤਾ, 'ਸਿੱਖ ਇਤਿਹਾਸ', ਸਫ਼ਾ 36)*
13. ਮੀਰਾਂਕੋਟੀਆ ਮਤਾਬ ਸਿੰਘ 'ਭੰਗੂ' ਇਸ ਚੁਣਾਉ ਤੋਂ ਤਿੰਨ ਸਾਲ ਪਹਿਲੋਂ ਸੰਮਤ 1802 ਬਿ: ਹਾੜ ਸੁਦੀ ਦਸਵੀਂ ਵੀਰਵਾਰ (ਜੂਨ 1745 ਈ:) ਨੂੰ ਲਾਹੌਰ ਨਖ਼ਾਸ ਚੌਕ ਵਿਚ ਸ਼ਹਾਦਤ ਪਾ ਗਏ ਸਨ।

29 ਮਾਰਚ, 1748 ਈ: ਨੂੰ ਅੰਮ੍ਰਿਤਸਰ ਵੈਸਾਖੀ ਦੇ ਪਵਿੱਤਰ ਤਿਉਹਾਰ 'ਤੇ ਨਵਾਬ ਕਪੂਰ ਸਿੰਘ[14] ਦੀ ਤਜਵੀਜ਼ 'ਤੇ ਸਾਰੇ ਪੰਥ ਨੂੰ ਪਿਛਲੇ ਜਥੇ ਤੋੜ ਕੇ ਬਾਰਾਂ ਜਥਿਆਂ (ਮਿਸਲਾਂ) ਵਿਚ ਵੰਡ ਦਿੱਤਾ। ਇਨ੍ਹਾਂ ਬਾਰਾਂ ਮਿਸਲਾਂ ਦਾ ਮੁਖੀ ਜਥੇਦਾਰ ਸ: ਜੱਸਾ ਸਿੰਘ ਆਹਲੂਵਾਲੀਏ ਨੂੰ ਥਾਪਿਆ। ਸ: ਮਹਿਤਾਬ ਸਿੰਘ ਅਜਨਾਲੀਏ ਦਾ ਜਥਾ ਹਮੇਸ਼ਾ ਲਈ ਡੱਲੇਵਾਲੀਆ ਮਿਸਲ ਦਾ ਅੰਗ ਬਣ ਗਿਆ।

ਡੱਲੇਵਾਲੀਆ ਮਿਸਲ ਦਾ ਜਥੇਦਾਰ ਸ: ਗੁਲਾਬ ਸਿੰਘ ਸੀ, ਇਸ ਦਾ ਨਾਇਬ ਜਥੇਦਾਰ ਥਨੇਸਰੀ ਰੀਕਾਰਡ ਦੇ ਮੁਤਾਬਿਕ ਮਤਾਬ ਸਿੰਘ ਅਜਨਾਲੀਏ ਨੂੰ ਚੁਣਿਆ। ਇਸ ਇਕੱਤਰਤਾ ਤੋਂ ਤਿੰਨ ਮਹੀਨੇ ਪਹਿਲੋਂ ਦਸੰਬਰ 1747 ਈ: ਨੂੰ ਅਹਿਮਦ ਸ਼ਾਹ ਅਬਦਾਲੀ ਦਾ ਪਹਿਲਾ ਹਮਲਾ ਹਿੰਦ 'ਤੇ ਹੋ ਚੁੱਕਾ ਸੀ। 'ਅਬਦਾਲੀ' ਮੁਗ਼ਲ ਰਾਜ ਦੀਆਂ ਕਮਜ਼ੋਰੀਆਂ ਤੋਂ ਪਹਿਲੋਂ ਹੀ ਜਾਣੂ ਸੀ। ਇਸ ਨੂੰ ਸਿੱਖਾਂ ਦੀ ਤਾਕਤ ਦਾ ਵੀ ਪਤਾ ਸੀ। ਇਹ ਅੱਗੇ ਨਾਦਰ ਸ਼ਾਹ ਨਾਲ 1739 ਈ: ਵਿਚ ਪੰਜ ਮਹੀਨੇ ਹਿੰਦ ਵਿਚ ਰਹਿ ਗਿਆ ਸੀ।

ਅੱਗੇ ਤਾਂ ਸਿੱਖਾਂ ਦੀ ਦੁਸ਼ਮਣ ਕੇਵਲ ਲਾਹੌਰ ਦੀ ਮੁਗ਼ਲੀਆ ਸਰਕਾਰ ਹੀ ਸੀ, ਹੁਣ ਖ਼ਾਲਸੇ ਦੇ ਦੋ ਹੋਰ ਦੁਸ਼ਮਣ ਅਹਿਮਦ ਸ਼ਾਹ ਅਬਦਾਲੀ ਤੇ ਇਸ ਦਾ ਮੁਖ਼ਤਿਆਰ ਖ਼ਾਸ ਨਜੀਬੁਦੀਨ 'ਦਉਲਾ' ਰੁਹੇਲਾ ਸਰਦਾਰ ਬਣ ਗਏ ਸਨ। ਇਸ ਹਫ਼ੜਾ-ਦਫ਼ੜੀ ਦੇ ਸਮੇਂ ਸ: ਮਹਿਤਾਬ ਸਿੰਘ ਆਪਣੇ ਪੁੱਤਰ, ਪੋਤ੍ਰਿਆਂ ਤੇ ਰਿਸ਼ਤੇਦਾਰਾਂ ਸਮੇਤ ਡੱਲੇਵਾਲੀਆਂ ਦੀ ਮਿਸਲ ਵਿਚ ਰਹਿ ਕੇ ਹਰ ਇਕ ਮੁਸੀਬਤ ਦਾ ਮੁਕਾਬਲਾ ਕਰਦਾ ਰਿਹਾ।

ਮਿਤ ਸਿੰਘ ਦੀ ਉਮਰ ਇਸ ਵੇਲੇ 32 ਕੁ ਸਾਲਾਂ ਦੀ ਸੀ, ਇਸ ਨੇ ਅਬਦਾਲੀ ਦੇ ਪਹਿਲੇ ਤੇ ਬਾਦ ਵਿਚ ਦੂਜੇ ਤੀਜੇ ਹਮਲੇ ਸਮੇਂ ਆਪਣੇ ਦਾਦੇ ਮਹਿਤਾਬ ਸਿੰਘ ਦੀ ਕਮਾਨ ਹੇਠ ਰਹਿ ਕੇ ਵੈਰੀ ਦਲ ਦੇ ਚੰਗੇ ਦੰਦ ਖੱਟੇ ਕੀਤੇ। ਚੌਥਾ ਹਮਲਾ ਅਬਦਾਲੀ ਦਾ ਨਵੰਬਰ 1756 ਈ: ਨੂੰ ਹੋਇਆ, ਜੋ ਅਪਰੈਲ 1757 ਈ: ਤਕ ਰਿਹਾ।

ਇਸ ਹਮਲੇ ਸਮੇਂ ਸੋਹਰਦਾ[15] (ਜ਼ਿਲ੍ਹਾ ਗੁਜਰਾਂਵਾਲਾ, ਪਾਕਿਸਤਾਨ) ਤੋਂ ਚਾਰ ਮੀਲ ਦਰਿਆ ਝਨਾਅ ਦੇ ਕੰਢੇ ਨਗਰ ਦਬੁਰਜੀ ਦੇ ਮੁਕਾਮ 'ਤੇ ਬੁੱਢੇ ਸ਼ੇਰ ਮਹਿਤਾਬ ਸਿੰਘ ਦੀ ਖੱਬੀ ਬਾਂਹ ਢਾਲ ਸਮੇਤ ਕੱਟੀ ਗਈ। ਇਨ੍ਹਾਂ ਨੂੰ ਬਚਾਉਂਦਿਆਂ ਇਸ ਬਹਾਦਰ ਦਾ ਦੂਜਾ ਪੁੱਤਰ ਰੌਸ਼ਨ ਸਿੰਘ ਇਕ ਅਫ਼ਗ਼ਾਨ ਹੱਥੋਂ ਸ਼ਹੀਦੀ ਪਾ ਗਿਆ। ਮਹਿਤਾਬ ਸਿੰਘ ਇਕ ਤਾਂ ਬਡੇਰੀ ਉਮਰ ਦਾ ਸੀ, ਦੂਜਾ ਅੰਗਹੀਣ ਹੋਣ ਕਰਕੇ ਨਕਾਰਾ ਹੋ ਗਇਆ। ਡੱਲੇਵਾਲੀਆ ਮਿਸਲ ਨੇ ਇਸ ਦੀ ਜਗ੍ਹਾ ਮਿਤ ਸਿੰਘ ਦੇ ਪਿਤਾ ਮੇਹਰ ਸਿੰਘ ਨੂੰ ਆਪਣਾ ਸਰਦਾਰ ਥਾਪ ਲਿਆ।

30 ਅਕਤੂਬਰ, 1758 ਈ: ਨੂੰ ਦੀਪਮਾਲਾ ਦਾ ਤਿਉਹਾਰ ਖ਼ਾਲਸੇ ਨੇ ਸ੍ਰੀ

---

14. ਵਿਸਾਖੀ ਪਹਿਲੋਂ ਮਾਰਚ ਮਹੀਨੇ ਦੇ ਅਖ਼ੀਰ ਹੀ ਆਉਂਦੀ ਸੀ। ਇੰਗਲੈਂਡ ਵਿਚ ਜੰਤਰੀ ਦੀ ਸੁਧਾਈ ਵਾਸਤੇ 2 ਸਤੰਬਰ, 1752 ਈ: ਨੂੰ 3 ਸਤੰਬਰ ਦੀ ਥਾਂ 13 ਸਤੰਬਰ ਮੰਨ ਲਿਆ ਗਿਆ ਸੀ।
15. ਇਹ ਪਿੰਡ ਅਹਿਮਦ ਸ਼ਾਹ ਅਬਦਾਲੀ ਨੇ ਆਪਣੇ ਚੌਥੇ ਹਮਲੇ ਵਿਚ ਦਿੱਤਾ ਸੀ।
*(ਸ: ਗੁਰਬਖ਼ਸ਼ ਸਿੰਘ 'ਸ਼ਮਸ਼ੇਰ' ਝਬਾਲੀਆ, 'ਸ਼ਹੀਦੀ ਜੀਵਨ ਸ੍ਰੀ ਨਨਕਾਣਾ ਸਾਹਿਬ', 1938 ਈ:, ਸਫ਼ਾ 420)*

ਅੰਮ੍ਰਿਤਸਰ ਮਨਾਇਆ। ਇਥੇ ਹੀ ਇਸ ਸ਼ੁਭ ਦਿਹਾੜੇ 'ਤੇ ਆਪਣੀ ਹਿਫ਼ਾਜ਼ਤ ਵਿਚ ਇਲਾਕੇ ਮਲ ਲੈਣ ਦਾ ਐਲਾਨ ਮੁੱਖ ਜਥੇਦਾਰ ਸ: ਜੱਸਾ ਸਿੰਘ ਆਹਲੂਵਾਲੀਏ ਨੇ ਕੀਤਾ। ਡੱਲੇਵਾਲੀਆ ਦੇ ਨਾਇਬ ਜਥੇਦਾਰ ਸ: ਮੇਹਰ ਸਿੰਘ ਦੇ ਹਿੱਸੇ ਖੇੜੀ ਸੱਯਦਾਂ ਵਾ ਥਨੇਸਰ ਦਾ ਇਲਾਕਾ ਆਇਆ।

ਅਹਿਮਦ ਸ਼ਾਹ ਅਬਦਾਲੀ ਦਾ ਪੰਜਵਾਂ ਹਮਲਾ 1759 ਈ: ਤੋਂ 1761 ਈ: ਤਕ ਤੇ ਛੇਵਾਂ ਹਮਲਾ ਜਨਵਰੀ ਸੰਨ 1762 ਈ: ਨੂੰ ਹਿੰਦ 'ਤੇ ਹੋਇਆ। ਇਨ੍ਹਾਂ ਹਮਲਿਆਂ ਸਮੇਂ 'ਅਬਦਾਲੀ' ਨੇ ਖ਼ਾਲਸਾ ਲਹਿਰ ਨੂੰ ਕੁਚਲ ਦੇਣ ਵਿਚ ਕੋਈ ਦਕੀਕਾ ਬਾਕੀ ਨਹੀਂ ਸੀ ਰਹਿਣ ਦਿੱਤਾ। ਛੇਵੇਂ ਹਮਲੇ ਸਮੇਂ ਸੰਮਤ 1819 ਬਿ: 27 ਮਾਘ ਸੁਦੀ ਦੁਆਦਸ਼ੀ 5 ਫ਼ਰਵਰੀ, 1762 ਈ: ਨੂੰ ਵੱਡੇ ਘੱਲੂਘਾਰੇ ਵਿਚ ਮਿਤ ਸਿੰਘ ਸਮੇਤ ਸਾਥੀ ਸਿੰਘਾਂ ਦੇ ਪਿਤਾ ਮੇਹਰ ਸਿੰਘ ਦੀ ਕਮਾਨ ਹੇਠ ਅੱਗੇ ਜਾ ਰਹੇ ਵਹੀਰ ਦੀ ਰਖਵਾਲੀ ਵਿਚ ਸੀ।

ਇਹ ਵੱਡੀ ਜੰਗ 5 ਫ਼ਰਵਰੀ ਨੂੰ ਸੂਰਜ ਦੀ ਟਿੱਕੀ ਨਿਕਲਣ ਨਾਲ ਗੁਰਮੇ ਪਿੰਡ ਤੋਂ ਸ਼ੁਰੂ ਹੋ ਕੇ ਕੁਪਰਹੀੜਾ, ਕੁਤਬਾ, ਬਾਮਣੀ, ਦਦਾ ਹੂਰ, ਕਾਲਸਾਂ, ਭਾਈ ਕਾ ਚੱਕ ਆਦਿ ਪਿੰਡਾਂ ਵਿਚ ਥੋੜੀ ਬਹੁਤ ਹੁੰਦੀ ਹੋਈ ਪਿਛਲੇ ਪਹਿਰ ਗਹਿਲ ਪਿੰਡ[16] ਦੇ ਮੈਦਾਨ ਵਿਚ ਲੜੀ ਗਈ। ਇਸ ਸਮੇਂ ਬਾਰਾਂ ਮਿਸਲਾਂ ਦੇ ਸਾਰੇ ਜੁਆਨ ਆਪੋ-ਆਪਣੇ ਸਰਦਾਰਾਂ ਦੀ ਕਮਾਨ ਹੇਠ ਇਕੱਠੇ ਸਨ। ਇਹਨਾਂ ਸਭਨਾਂ ਦਾ ਪਰਿਵਾਰ ਬਿਪਤਾ ਸਮੇਂ ਨਾਲ ਸੀ।

ਗਰਮਾਂ ਨਗਰ ਗਹਿਲਾਂ ਤੋਂ ਤਕਰੀਬਨ 27-28 ਮੀਲਾਂ ਦੇ ਫ਼ਾਸਲੇ 'ਤੇ ਉੱਤਰ ਦੀ ਤਰਫ਼ ਹੈ। ਗੁਰਮੇ ਤੋਂ ਲੈ ਕੇ ਸਿੰਘ ਗਹਿਲਾਂ ਤਕ ਕਿਸੀ ਇਕ ਜਗ੍ਹਾ ਅੜ ਕੇ ਜੰਗ ਨਹੀਂ ਲੜੀ। ਇਹ ਪ੍ਰੋਗਰਾਮ ਦੇ ਮੁਤਾਬਿਕ ਵਹੀਰ ਨੂੰ ਬਚਾ ਕੇ ਰੋਹੀ (ਜੰਗਲ) ਵਿਖੇ ਲੈ ਜਾਣਾ ਚਾਹੁੰਦੇ ਸਨ।

ਅਹਿਮਦ ਸ਼ਾਹ ਨੂੰ ਸਿੰਘਾਂ ਦੀ ਨੀਤੀ ਦਾ ਪਤਾ ਲੱਗ ਗਿਆ ਸੀ। ਇਸ ਨੇ ਕਾਲਸਾਂ ਨਗਰ ਤੋਂ ਨਜੀਬੁਦੀਨ 'ਦਉਲਾ' ਫ਼ੌਜ ਦੇ ਕੇ ਵਹੀਰ 'ਤੇ ਹਮਲਾ ਕਰਨ ਲਈ ਭੇਜਿਆ। ਇਹ ਸੱਦੋਵਾਲ ਤੋਂ ਹਨੂਰ ਨਗਰ ਥਾਣੀ ਹੋ ਕੇ ਅੱਗੋਂ ਵਹੀਰ 'ਤੇ ਜਾ ਪਿਆ। ਸਿੰਘ ਵੀ ਅਵੇਸਲੇ ਨਹੀਂ ਸਨ, ਦੋ-ਤਰਫ਼ੀ ਜੰਗ ਅੜ ਕੇ ਹੋਈ।

ਖ਼ਾਲਸਾ ਦਲ ਨੇ ਸ: ਜੱਸਾ ਸਿੰਘ ਆਹਲੂਵਾਲੀਆ ਦੀ ਕਮਾਨ ਹੇਠ ਵੈਰੀ ਦਲ ਨੂੰ ਰੋਕਣ ਵਾਸਤੇ ਕਿ ਉਹ ਵਹੀਰ ਨੂੰ ਜ਼ਿਆਦਾ ਨੁਕਸਾਨ ਨਾ ਪਹੁੰਚਾ ਸਕੇ। ***ਪ੍ਰਾਚੀਨ ਪੰਥ ਪ੍ਰਕਾਸ਼*** ਦੇ ਕਰਤਾ ਸ: ਰਤਨ ਸਿੰਘ ਭੰਗੂ (ਜਿਸ ਦਾ ਪਿਤਾ ਤੇ ਚਾਚਾ ਇਸ ਜੰਗ ਵਿਚ ਸ਼ਾਮਲ ਸਨ) ਦੀ ਲਿਖਤ ਮੁਤਾਬਿਕ[17] ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦੋਵੇਂ ਸਰੂਪਾਂ (ਸ੍ਰੀ ਅੰਮ੍ਰਿਤਸਰੀ ਤੇ ਦਮਦਮੀ) ਨੂੰ ਵਾਰੋ ਵਾਰੀ ਮੈਦਾਨ ਵਿਚ ਰੱਖ ਕੇ ਸਤਿਗੁਰਾਂ ਦੀ ਤਾਬਿਆ ਖਲੋ ਕੇ ਫ਼ੈਸਲਾਕੁੰਨ ਜੰਗ ਲੜੀ। ਵਧੀ ਆਉਂਦੀ ਅਫ਼ਗਾਨੀ ਫ਼ੌਜ ਨੂੰ ਇਕ ਵਾਰੀ ਠੱਲਾ ਪਾ ਦਿੱਤਾ।

ਇਹ ਦੋ ਟੂਕ ਲੜਾਈ ਗਹਿਲ ਪਿੰਡ ਤੋਂ ਦੋ ਫ਼ਰਲਾਂਗ ਚੜ੍ਹਦੇ ਉੱਤਰ ਦੀ ਗੁੱਠ

16. ਇਹ ਅੱਠਾਂ ਪੱਤੀਆਂ ਵਿਚ ਵੰਡਿਆ ਹੋਇਆ ਸਾਲਮ ਪਿੰਡ ਸਿੱਖਾਂ ਦਾ ਹੈ।
17. ਛਾਪ ਤੀਜੀ, ਸਫ਼ਾ 370.

ਵਿਚ ਗੁਰ-ਅਸਥਾਨ ਭਾਈ ਭਗਤੂ ਜੋ ਨਜ਼ਦੀਕ ਭਈਆਣਾਂ ਢਾਬ (ਜਿਸ ਨੂੰ ਹੁਣ ਸਿੰਘਾਂ ਵਾਲੀ ਢਾਬ ਬੋਲਦੇ ਹਨ) ਦੇ ਕਿਨਾਰੇ ਹੋਈ। ਥਨੇਸਰੀ ਰੀਕਾਰਡ ਦੇ ਮੁਤਾਬਿਕ ਵਹੀਰ ਦੀ ਰਖਵਾਲੀ ਫ਼ੌਜ ਦਾ ਜ਼ਿਆਦਾ ਨੁਕਸਾਨ ਹੋਇਆ। ਸ: ਮਿਤ ਸਿੰਘ ਦੇ ਪਿਤਾ ਜਥੇਦਾਰ ਮੇਹਰ ਸਿੰਘ ਆਪਣੇ ਦੋ ਭਾਈਆਂ (ਮੱਲਾ ਸਿੰਘ ਤੇ ਭਾਰ ਸਿੰਘ) ਸਮੇਤ ਜੈਨ ਖ਼ਾਂ ਹਾਕਮ ਸਰਹਿੰਦ ਨਾਲ ਲੜ ਕੇ ਸ਼ਹੀਦ ਹੋਇਆ।

ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ ਸ੍ਰੀ ਦਮਦਮੀ ਬੀੜ[18] ਗਹਿਲਾਂ ਦੀ ਜੰਗ ਵਿਚ ਰਹਿ ਗਈ ਸੀ। ਗਹਿਲ ਨਗਰ ਦੀ ਰਵਾਇਤ ਅਨੁਸਾਰ ਇਹ ਅਹਿਮ ਇਤਿਹਾਸਕ ਬੀੜ ਅਬਦਾਲੀ ਫ਼ੌਜ ਦੇ ਪਿੱਛੇ ਹਟ ਜਾਣ ਦੇ ਬਾਅਦ ਸੰਤ ਮਨਸਾ ਰਾਮ ਜੀ ਉਦਾਸੀ ਆਪਣੇ ਡੇਰੇ (ਗਾਖਲਾਂ ਦੀ ਪੱਤੀ ਵਿਚ) ਲੈ ਆਏ ਸਨ :

> ਇਹ ਪਾਵਨ ਬੀੜ '੧ੴ ਸਤਿਨਾਮ' ਤੋਂ ਲੈ ਕੇ 'ਦਸ ਬੀਸ' ਤਕ ਇਕੋ ਕਲਮ ਦੀ ਲਿਖੀ ਹੋਈ ਹੈ ਤੇ ਹੁਣ ਗੁਰਦੁਆਰਾ ਪਾ: ਛੇਵੀਂ ਵਿਚ ਬਿਰਾਜਮਾਨ ਹੈ।

ਮਿਤ ਸਿੰਘ ਸਾਥੀ ਸਿੰਘਾਂ ਸਮੇਤ ਸ: ਜੱਸਾ ਸਿੰਘ ਆਹਲੂਵਾਲੀਆ ਦੀ ਕਮਾਨ ਹੇਠ ਬਚੇ ਵਹੀਰ ਨੂੰ ਨਾਲ ਲੈ ਕੇ ਨਗਰ ਚਨਣ ਵਾਲ, ਰਾਇ ਸਰ, ਠੀਕਰੀ ਵਾਲ ਆਦਿ ਨਗਰਾਂ ਥਾਣੀ ਹੁੰਦੇ ਹੋਏ ਬਰਨਾਲੇ ਪਹੁੰਚ ਗਿਆ। ਸੁਆਦਲੀ ਗੱਲ ਇਹ ਕਿ ਖ਼ਾਲਸਾ ਦਲ ਦਾ ਕੋਈ ਵੀ ਐਸਾ ਸਿੰਘ ਨਹੀਂ ਹੋਵੇਗਾ, ਜਿਸ ਨੂੰ ਦੋ ਚਾਰ ਜ਼ਖ਼ਮ ਨਾ ਆਏ ਹੋਣ।

ਥਨੇਸਰੀ ਰੀਕਾਰਡ ਦੇ ਮੁਤਾਬਿਕ ਤੇਰਾਂ ਹਜ਼ਾਰ ਸਿੰਘਾਂ ਨੇ ਇਸ ਧਰਮ ਜੁੱਧ ਵਿਚ ਸ਼ਹੀਦੀਆਂ ਪਾਈਆਂ। ਮਿਤ ਸਿੰਘ ਦੀ ਆਯੂ ਇਸ ਵਕਤ 47 ਕੁ ਸਾਲਾਂ ਦੀ ਸੀ। ਖ਼ਾਲਸਾ ਦਲ ਵਿਚ ਇਸ ਦਾ ਅੱਗੇ ਹੀ ਬਹੁਤ ਮਾਨ ਤੇ ਕਦਰ ਸੀ, ਪਰੰਤੂ ਮੇਹਰ ਸਿੰਘ ਦੀ ਸ਼ਹੀਦੀ ਤੋਂ ਉਪਰੰਤ ਇਸ ਦਾ ਹੋਰ ਵੀ ਪੰਥ ਅੰਦਰ ਸਤਿਕਾਰ ਵੱਧ ਗਿਆ।

ਅਹਿਮਦ ਸ਼ਾਹ ਦਾ ਸਤਵਾਂ ਹਮਲਾ 1763 ਈ: ਦੇ ਅਖ਼ੀਰ ਹੋਇਆ। ਇਸ ਦੇ ਵਾਪਸ ਚਲੇ ਜਾਣ ਦੇ ਬਾਅਦ ਸੰਮਤ 1820 ਬਿ: 4 ਮਾਘ (14 ਜਨਵਰੀ, 1764 ਈ:) ਨੂੰ ਸ: ਜੱਸਾ ਸਿੰਘ ਦੀ ਕਮਾਨ ਹੇਠ ਮਿਤ ਸਿੰਘ ਆਦਿਕ ਸਰਦਾਰਾਂ ਨੇ ਸਰਹਿੰਦ 'ਤੇ ਹਮਲਾ ਕਰ ਕੇ ਜੈਨ ਖ਼ਾਂ ਹਾਕਮ ਨੂੰ ਮਾਰ ਦਿੱਤਾ। ਇਸ ਦਾ ਸਿਰ ਮਿਤ ਸਿੰਘ 'ਦੰਗਈ' ਨੇ ਨੇਜ਼ੇ ਵਿਚ ਪ੍ਰੋ ਕੇ ਸ: ਜੱਸਾ ਸਿੰਘ ਦੇ ਚਰਨਾਂ ਵਿਚ ਲਿਆ ਰੱਖਿਆ।

ਸਰਹਿੰਦ ਦੀ ਫ਼ਤਹਿ ਪਿੱਛੋਂ 'ਸਿੰਘਾਂ' ਨੇ ਦੁਬਾਰਾ ਮੱਲਾਂ ਮਾਰਨੀਆਂ ਸ਼ੁਰੂ ਕੀਤੀਆਂ। ਸਰਹਿੰਦ ਦਾ ਇਲਾਕਾ ਜੋ 220 ਮੀਲ ਲੰਮਾ ਤੇ 160 ਮੀਲ ਚੌੜਾ ਸੀ, ਵਿੱਚੋਂ ਖੇੜੀ ਸੱਯਦਾਂ ਆਦਿ 21 ਪਿੰਡਾਂ ਤੇ ਥਨੇਸਰ ਆਦਿ 59 ਪਿੰਡਾਂ ਕੁਲ 80 ਨਗਰਾਂ 'ਤੇ ਕਬਜ਼ਾ ਕਰ ਕੇ ਸ: ਮਿਤ ਸਿੰਘ (ਜਥੇਦਾਰ ਡੱਲੇਵਾਲੀਆ ਮਿਸਲ) ਨੇ ਦੁਬਾਰਾ ਰਿਆਸਤ ਕਾਇਮ ਕਰ ਲਈ :

> ਖੇੜੀ ਸਯਦਾਂ ਮੇਂ ਸਰਹੰਦ ਕੇ ਸਯਦਾਂ ਕੀ ਤਰਫ ਸੇ ਏਕ ਮਾਹੀਆ ਨਾਮੀਂ ਗੁਜਰ ਗੁਮਾਸ਼ਤਾ ਥਾ, ਜਿਸ ਕੀ ਉਲਾਦ ਸਾਕਨ ਦੂਲਟਾਂ ਜੋ ਖੇੜੀ ਕਾ ਹੀ ਏਕ ਗਿਰਦ ਨਵਾਹੀ ਗਾਉਂ ਹੈ, ਅਬਾਦ ਹੋ ਗਈ। ਸੰਮਤ ੧੮੮੦ ਮੇਂ ਸ: ਮਿਤ ਸਿੰਘ ਔ ਜੋਧ ਸਿੰਘ ਨੌਧ ਸਿੰਘ ਵਗੈਰਾ ਨੇ ਅਜ ਸਰ ਨੌਂ ਫਿਰ ਕਬਜਾ ਕਰ ਲੀਆ ਥਾ।

---

18. *ਪੰਥ ਪ੍ਰਕਾਸ਼*, ਛਾਪ ਚੌਥੀ, ਸਫ਼ਾ 26.

> ਸ: ਨੌਧ ਸਿੰਘ ਸਰਹੰਦ ਕੀ ਲੜਾਈ ਮੇਂ ਬਜ਼ਰਬ ਗੌਲਾ ਤੋਪ ਜ਼ਖਮੀ ਹੂਆ ਥਾ। ਸ: ਮਿਤ ਸਿੰਘ ਇਸੇ ਜ਼ਖਮੀ ਕੀ ਹਾਲਤ ਮੇਂ ਬਾਦ ਦੁਪਹਿਰ ਮੌਜਿਆ 'ਸੁਹਾਵੀਆ' ਸ: ਗੁਰਬਖਸ਼ ਸਿੰਘ ਬੜਿੰਗ ਗੌਤ ਕੇ ਹਾਂ ਠਹਿਰਾ ਸ਼ਾਮ ਕੋ ਖੇੜੀ ਸਯਦਾਂ ਮੇਂ ਪਹੁੰਚਾ। ਮਾਹੀਆ ਗੁਮਾਸ਼ਤਾ ਨੇ ਘੋੜੇ ਕੀ ਬਾਗ ਪਕੜੀ ਔਰ ਪਾਉਂ ਚੂੰਮੇਂ...
>
> ਸ: ਮਿਤ ਸਿੰਘ ਨੇ ਇਲਾਕਾ ਮੇਂ ਘੋੜਾ ਫੇਰ ਇਕੀਸ ਗਾਉਂ ਪਰ ਕਬਜ਼ਾ ਕੀਆ। ਯੱਕੇ ਬਾਅਦ ਦੀਗਰੇ ਥਨੇਸਰ ਕਸਬਾ ਕੇ ਉਨਾਹਟ ਗਾਉਂ ਕਾ ਕਬਜ਼ਾ ਲੇ ਕਰ ਰਿਆਸਤ ਕਾਇਮ ਕੀ।...[19]

ਉਪਰਲੀਆਂ ਚੰਦ ਸਤਰਾਂ ਤੋਂ ਪਤਾ ਚੱਲਦਾ ਹੈ ਕਿ ਅਕਾਲੀ ਮਿਤ ਸਿੰਘ 'ਦੰਗਈ' ਨੇ ਜ਼ੋਰ ਸ਼ਮਸ਼ੀਰ ਖੇੜੀ ਸੱਯਦਾਂ ਅਤੇ ਥਨੇਸਰ ਆਦਿ 80 ਨਗਰਾਂ 'ਤੇ ਆਪਣਾ ਤਸਲਤ ਬਹਾ ਕੇ ਰਿਆਸਤ ਕਾਇਮ ਕੀਤੀ। ਇਸ ਅਜਨਾਲੀਏ ਜਰਨੈਲ ਨੂੰ ਹੁਕਮਰਾਨ ਹੋਇਆਂ ਅਜੇ ਨੌਂ ਕੁ ਸਾਲ ਹੋਏ ਸਨ ਕਿ ਅਹਿਮਦ ਸ਼ਾਹ ਨੌਵੀਂ ਵਾਰ ਸੰਨ 1766 ਈ: ਦੇ ਅਖ਼ੀਰ ਵਿਚ ਹਿੰਦ 'ਤੇ ਚੜ੍ਹ ਆਇਆ। ਇਹ ਹਮਲਾ ਪਿਛਲਿਆਂ ਹਮਲਿਆਂ ਨਾਲੋਂ ਬਹੁਤ ਭਿਆਨਕ ਸੀ। ਉਸ ਵੇਲੇ ਦੀ ਇਹ ਕਹਾਵਤ ਪ੍ਰਸਿੱਧ ਹੈ :

> ਖਾਧਾ ਪੀਤਾ ਲਾਹੇ ਦਾ।
> ਰਹਿਦਾ ਅਹਿਮਦ ਸ਼ਾਹੇ ਦਾ।

ਇਸ ਦੀਆਂ ਆਉਂਦੀਆਂ ਥਾਂ ਥਾਂ ਸਿੱਖ ਸਰਦਾਰਾਂ ਨਾਲ ਟੱਕਰਾਂ ਸ਼ੁਰੂ ਹੋ ਗਈਆਂ। ਅਹਿਮਦ ਸ਼ਾਹ ਨੇ ਆਪਣਾ ਕੈਂਪ ਮਾਛੀਵਾੜੇ ਲਗਾ ਲਿਆ। ਇਸ ਦੇ ਆਪਣੇ ਮੁਖ਼ਤਿਆਰ ਖ਼ਾਸ ਨਜੀਬੁਦੀਨ 'ਦਉਲਾ'[20] ਤੇ ਇਸ ਦੇ ਭਰਾ ਸੁਲਤਾਨ ਖ਼ਾਨ ਤੇ ਅਫ਼ਜ਼ਲ ਖ਼ਾਨ ਆਦਿਕਾਂ ਨੇ ਦਿਨ ਰਾਤ ਛਾਪੇ ਮਾਰ ਕੇ ਸਿੰਘਾਂ ਦਾ ਕਾਫ਼ੀ ਜਾਨੀ ਮਾਲੀ ਨੁਕਸਾਨ ਕੀਤਾ। ਥਨੇਸਰੀ ਰੀਕਾਰਡ ਤੋਂ ਪਤਾ ਚੱਲਦਾ ਹੈ ਕਿ 1824 ਬਿ: ਦੀ ਵੈਸਾਖੀ (ਅਪਰੈਲ 1767 ਈ:) ਤੋਂ ਉਪਰੰਤ ਮਿਤ ਸਿੰਘ ਨਿਹੰਗ ਤਾਰਾ ਸਿੰਘ 'ਗੈਬਾ' ਆਦਿਕ ਸਾਥੀਆਂ ਆਪਣੇ ਸਮੇਤ ਮਨੀਮਾਜਰੇ ਤੋਂ 6-7 ਮੀਲ ਕਾਲਕਾ ਦੀਆਂ ਪਹਾੜੀਆਂ ਵਿਚ ਠਹਿਰਿਆ ਹੋਇਆ ਸੀ। ਇਨ੍ਹਾਂ 'ਤੇ ਘਾਤ ਪਾ ਕੇ ਅਬਦਾਲੀ ਵੱਲੋਂ ਨਜੀਬੁਦੀਨ 'ਦਉਲਾ' ਦੇ ਭਰਾ ਅਫ਼ਜ਼ਲ ਖ਼ਾਨ ਰੁਹੇਲੇ ਦੀ ਕਮਾਨ ਹੇਠ ਦੁਰਾਨੀਆਂ ਨੇ ਮਿਤ ਸਿੰਘ ਦੇ ਜਥੇ 'ਤੇ ਹਮਲਾ ਕੀਤਾ। ਦੋ-ਤਰਫ਼ੀ ਚੰਗੀ ਮੁੱਠਭੇੜ ਹੋਈ। ਇਸ ਦੀ ਪੁਸ਼ਟੀ ਪ੍ਰੋ. ਹਰੀ ਰਾਮ ਗੁਪਤਾ ਦੀ ਲਿਖਤ ਤੋਂ ਵੀ ਹੁੰਦੀ ਹੈ :

> ਉਸ ਨੂੰ ਖ਼ਬਰ ਮਿਲੀ ਕਿ ਉਨ੍ਹਾਂ ਦਾ ਇਕ ਵੱਡਾ ਜਥਾ 40 ਮੀਲ ਪੂਰਬ ਵਾਲੇ ਪਾਸੇ ਮਨੀ ਮਾਜਰੇ ਦੀਆਂ ਪਹਾੜੀਆਂ ਵਿਚ ਲੁਕਿਆ ਹੋਇਆ ਹੈ। ਨਜੀਬੂਦੀਨ ਤੇ ਅਫ਼ਜ਼ਲ ਖ਼ਾਨ ਦੀ ਕਮਾਨ ਹੇਠ ਦੁਰਾਨੀ ਅਸਵਾਰ ਉਨ੍ਹਾਂ ਪਰ ਜਾ ਪਏ।
>
> ਬਹੁਤ ਸਾਰੇ ਮਰਦ ਔਰਤਾਂ ਨੂੰ ਕੈਦੀ ਬਣਾ ਕੇ ਲੈ ਆਏ। ਪਰ ਉਨ੍ਹਾਂ ਦਾ ਲੀਡਰ ਨਾ ਫੜਿਆ ਗਿਆ। ਲੁੱਟ ਦਾ ਬਹੁਤ ਸਾਰਾ ਮਾਲ ਅਤੇ ਕੈਦੀ ਕੈਂਪ ਵਿਚ ਸਸਤੇ ਭਾਅ ਵਿਕੇ।[21]

---

19. ਅਹਿਵਾਲ ਮੁਤਲਕਾ ਖ਼ਾਨਦਾਨ ਮਦਾਰਾਨ ਖੇੜੀ ਨੌਧ ਸਿੰਘ ਔ ਥਨੇਸਰ।
20. ਅਹਿਮਦ ਸ਼ਾਹ ਨੇ ਇਸ ਨੂੰ ਪਾਨੀਪਤ ਦੀ ਲੜਾਈ ਤੋਂ ਉਪਰੰਤ ਮਾਰਚ 1761 ਈ: ਨੂੰ ਦਿੱਲੀ ਦਾ ਆਪਣੇ ਵੱਲੋਂ ਡਿਕਟੇਟਰ ਕਾਇਮ ਕੀਤਾ ਸੀ।
21. ਹਰੀ ਰਾਮ ਗੁਪਤਾ, *ਉਕਤ ਰਚਨਾ*, ਸਫ਼ਾ 223.

ਅਹਿਮਦ ਸ਼ਾਹ ਕੋਈ ਛੇ ਕੁ ਮਹੀਨੇ ਪੰਜਾਬ ਵਿਚ ਰਿਹਾ। ਗਰਮੀ ਦਾ ਜ਼ੋਰ ਹੋਣ ਕਰਕੇ ਇਹ ਵਾਪਸ ਆਪਣੇ ਵਤਨ ਨੂੰ ਜਾਣਾ ਚਾਹੁੰਦਾ ਸੀ। ਨਜੀਬ ਦਉਲਾ ਨੂੰ ਦਿਨ ਰਾਤ ਦੀ ਹਫ਼ੜਾ-ਦਫ਼ੜੀ ਨੇ ਬੀਮਾਰ ਕਰ ਦਿੱਤਾ ਸੀ। ਇਹ ਰੁਖ਼ਸਤ ਲੈ ਕੇ ਆਪਣੇ ਦੇਸ਼ ਉੱਤਰ ਪ੍ਰਦੇਸ਼ ਜਾਣ ਲਈ ਕਾਹਲਾ ਸੀ।

ਸ: ਜੱਸਾ ਸਿੰਘ ਆਹਲੂਵਾਲੀਆ ਮੁੱਖ ਜਥੇਦਾਰ ਖ਼ਾਲਸਾ ਦਲ ਨੇ ਰੁਹੇਲੇ ਸਰਦਾਰ ਤੋਂ ਬਦਲਾ ਲੈਣ ਲਈ, ਇਸ ਦੇ ਇਲਾਕੇ ਨੂੰ ਸੁੰਞਾ ਸਮਝ ਕੇ ਜਥੇਦਾਰ ਮਿਤ ਸਿੰਘ ਦੀ ਕਮਾਨ ਹੇਠ ਦਸ ਹਜ਼ਾਰ ਸਿੰਘ ਦੇ ਕੇ ਭੇਜਣ ਦਾ ਹੁਕਮ ਕੀਤਾ ਤਾਂ ਕਿ ਨਜੀਬ ਦੀਨ ਦਉਲਾ ਦੀ ਚੰਗੀ ਤਰ੍ਹਾਂ ਖੁੰਬ ਠੱਪੀ ਜਾਵੇ।

ਮਿਤ ਸਿੰਘ ਆਪਣੇ ਤੇ ਸਿੰਘਾਂ ਦੇ ਪਰਿਵਾਰ ਨੂੰ ਰੋਹੀ (ਜੰਗਲ) ਵਿਚ ਛੱਡ ਕੇ 9 ਮਈ, 1767 ਈ: ਨੂੰ ਬੂੜੀਆ ਨਗਰ ਤੋਂ ਜਮਨਾ ਨਦੀ ਪਾਰ ਹੋ ਕੇ ਰੁਹੇਲਾ ਸਰਦਾਰ ਦੇ ਇਲਾਕੇ 'ਤੇ ਜਾ ਪਿਆ। ਸ: ਰਤਨ ਸਿੰਘ ਜੀ ਭੰਗੂ ਇੰਜ ਲਿਖਦੇ ਹਨ :

ਚੌਪਈ।
ਡਲੇ ਵਾਲੀਏ ਮਿਸਲ ਮੇਂ[22] ਇਕ ਤਾਰਾ ਸਿੰਘ[23] ਅਖਵਾਇ।
ਤਿਸ ਡੇਰੇ ਮਿਤ ਸਿੰਘ ਰਹੇ ਤਿਨ ਯੌਂ ਮਤੇ ਪਕਾਇ॥੧॥
ਦਸ ਹਜ਼ਾਰ ਤਿਨ ਸਿੰਘ ਉਛੇਰੇ।
ਜਮਨਾ ਟੱਪ ਲੰਘ ਪਈਏ ਸਵੇਰੇ।
ਤਾਰਾ ਸਿੰਘ ਤਬੈ ਸੁਨ ਕਹੀ।
ਤੂੰ ਬੇਵਕੂ ਖਾਲਸੇ ਮਹੀ॥੨॥
ਥੋੜੇ ਦਲ ਸਿਉਂ ਪਾਰ ਨਾ ਜਯੋ।
ਕਟਾਇ ਸਿੰਘਨ ਫਿਰ ਨਠ ਨਾ ਅਯੋ।
ਉਸ ਨਹਿ ਮਾਨੀ ਪਾਰ ਸਿਧਾਯਾ।
ਮੁਲਕ ਰੁਹੇਲੇ ਕਾ ਸੁ ਲੁਟਾਯਾ।...
ਦਸ ਦਿਨ ਲਗ ਰਹੇ ਲੂਟਤ ਦੇਸ।
ਮੇਰਠ ਲੂਟਯੋ ਸ਼ਹਿਰ ਸੁ ਬੇਸ॥੬॥[24]

ਤਾਰਾ ਸਿੰਘ ਦੀ ਤਰ੍ਹਾਂ ਰੋਹੀ ਤੋਂ ਵਾਪਸ ਆਉਣ ਲੱਗੇ ਮਿਤ ਸਿੰਘ ਨੂੰ ਇਸ ਦੀ ਮਾਤਾ ਬਿਸ਼ਨ ਕੌਰ ਨੇ ਕਿਹਾ ਕਿ ਪੁੱਤਰ ਜੀ, ਮੈਂ ਸਾਰਾ ਪਰਿਵਾਰ ਗੁਰ-ਚਰਨਾਂ ਵਿਚ ਤੋਰ ਚੁੱਕੀ ਹਾਂ। ਪਿੱਛੇ ਤੁਸੀਂ ਅਤੇ ਇਸ ਦੁਨੀਆ ਤੋਂ ਤੁਰ ਗਇਆਂ ਦੀ ਯਾਦ ਵਿਚ ਇਹ ਪੰਜ ਪੋਤ੍ਰੇ ਹਨ। ਨੌਧ ਸਿੰਘ ਦੀ ਤਾਂ ਖੱਬੀ ਲੱਤ ਸਰਹਿੰਦ ਦੀ ਜੰਗ ਵਿਚ ਜ਼ਖ਼ਮੀ ਹੋਣ ਨਾਲ ਨਿਕਾਰੀ ਹੋ ਚੁੱਕੀ ਹੈ। ਜੋਧ ਸਿੰਘ ਕੁਝ ਸਿਆਣੇ ਹੋਏ ਸਨ, ਇਨ੍ਹਾਂ ਨੂੰ ਵੀ ਨਾਲ ਲੈ ਚੱਲੇ ਹੋ। ਉੱਤਰ ਮਿਲਿਆ ਕਿ ਮਾਤਾ ਜੀ ਇਨ੍ਹਾਂ ਨੂੰ ਮੈਂ ਨਹੀਂ ਲਿਜਾ ਰਿਹਾ। ਇਹ ਧਰਮ ਯੁੱਧ ਵਾਸਤੇ ਮੈਥੋਂ ਵੀ ਕਾਹਲੇ ਹਨ।

ਇਸ ਤਰ੍ਹਾਂ ਮਿਤ ਸਿੰਘ ਨੇ ਪਹਿਲੋਂ ਓਮ ਬੇਤਾ 'ਤੇ ਹੱਲਾ ਬੋਲਿਆ। 14 ਮਈ ਨੂੰ ਨਨੌਟੇ ਦੀ ਭੁਗਤ ਸਵਾਰੀ। ਫਿਰ ਬਾੜਾ ਸ਼ਦਾਤ ਦੀ ਖੁੰਬ ਠੱਪੀ, ਇਸ ਤੋਂ ਉਪਰੰਤ ਮੇਰਠ ਦਾ ਸਫ਼ਾਇਆ ਕੀਤਾ। ਨਜੀਬੂ ਦੀਨ ਲੁਟੀਦੇ ਮਰੀਦੇ ਆਪਣੇ ਇਲਾਕੇ ਨੂੰ

---

22. ਮਿਸਲ ਵਿਚ ਨਹੀਂ, ਇਹ ਮਿਸਲ ਦਾ ਮਾਲਕ ਸੀ।
23. ਤਾਰਾ ਸਿੰਘ ਮੇਘਾ, ਜੋ ਕੰਗ ਗੋਤ ਦਾ ਜ਼ਿਮੀਂਦਾਰ ਸੀ। ਬਾਅਦ ਵਿਚ ਇਹ ਵੀ ਨਾਲ ਹੀ ਗਿਆ ਸੀ।
24. ਰਤਨ ਸਿੰਘ ਭੰਗੂ, *ਉਕਤ ਰਚਨਾ*, ਸਫ਼ਾ 353.

ਵੇਖ ਕੇ ਇਮਦਾਦਾਂ ਵਾਸਤੇ ਮਾਛੀਵਾੜੇ ਅਬਦਾਲੀ ਦੇ ਕੈਂਪ ਵਿਚ ਪਹੁੰਚਾ। ਅਬਦਾਲੀ ਨੇ ਜਿਹਾਨ ਖ਼ਾਨ ਤੇ ਜਪਤਾ ਖ਼ਾਨ ਦੋਹਾਂ 'ਫ਼ੌਜੀ ਜਰਨੈਲਾਂ' ਨੂੰ ਫ਼ੌਜ ਦੇ ਕੇ ਇਹਦੇ ਨਾਲ ਟੋਰਿਆ। ਇਹ ਦੋਵੇਂ 200 ਮੀਲ ਦਾ ਪੰਧ ਮੁਕਾ ਕੇ ਸ਼ਾਮਲੀ ਤੇ ਕੈਰਨੇਂ ਦੇ ਵਿਚਕਾਰ ਉੱਤਰ ਪ੍ਰਦੇਸ਼ ਵਿਚ ਸੂਰਜ ਦੀ ਟਿੱਕੀ ਨਿਕਲਦਿਆਂ ਨਾਲ 19 ਮਈ ਨੂੰ ਬਿਜਲੀ ਵਾਂਗੂੰ ਖ਼ਾਲਸਾ ਦਲ 'ਤੇ ਜਾ ਪਏ।

ਜਥੇਦਾਰ ਮਿਤ ਸਿੰਘ ਨੂੰ ਭਾਵੇਂ ਇਨ੍ਹਾਂ ਦੇ ਆਵਣ ਦਾ ਪਤਾ 4 ਘੜੀਆਂ ਪਹਿਲੋਂ ਲੱਗ ਗਿਆ ਸੀ, ਰਾਤ ਦਾ ਸਮਾਂ ਹੋਣ ਕਰਕੇ ਇਤਨੇ ਸਮੇਂ ਵਿਚ ਦੂਰ ਤਕ ਖਿੰਡੇ ਹੋਏ ਸਿੰਘਾਂ ਨੂੰ ਇਕੱਠਿਆਂ ਕਰਨਾ ਕਠਿਨ ਸੀ। ਭਾਵੀ ਪਰਬਤ ਕੋਲ ਖਲੋਤੇ ਤਾਰਾ ਸਿੰਘ ਦਾ ਬਚਨ 'ਸਿੰਘਾਂ ਨੂੰ ਮਰਵਾ ਕੇ ਨੱਠ ਨਾ ਆਵੀਂ' ਅੱਖਾਂ ਦੇ ਸਾਹਮਣੇ ਦਿੱਸਣ ਲੱਗਾ।

ਮਿਤ ਸਿੰਘ ਕਥਨੀ ਤੇ ਕਰਨੀ ਦਾ ਪੂਰਾ ਸੀ, ਉਸ ਨੇ ਇਸ ਥੋੜੇ ਜਿਹੇ ਸਮੇਂ ਵਿਚ ਜਿਤਨੇ ਵੀ ਸਿੰਘ ਇਕੱਠੇ ਕਰ ਸਕਿਆ, ਕੀਤੇ। ਸਤਿਗੁਰਾਂ ਦੇ ਇਸ ਮਹਾਂਵਾਕ ਨੂੰ ਯਾਦ ਕਰਨ ਲੱਗਾ :

ਜੌਂ ਕਹੂੰ ਕਾਲ ਤੇ ਭਾਜ ਕੇ ਬਾਚੀਅਤ,
ਤੌ ਕਿਹ ਕੁੰਟ ਕਹੋ ਭਜਿ ਜਈਐ॥
ਆਗੇ ਹੂੰ ਕਾਲ ਧਰੇ ਅਸਿ ਗਾਜਤ,
ਛਾਜਤ ਹੈ ਜਿਹ ਤੇ ਨਸਿ ਅਈਐ॥
ਐਸੋ ਨ ਕੈ ਗਯੋ ਕੋਈ ਸੁ ਦਾਵ ਰੇ,
ਜਾਹਿ ਉਪਾਵ ਸੋ ਘਾਵ ਬਚਈਐ।
ਜਾਂ ਤੇ ਨ ਛੂਟੀਐ ਮੂੜ ਕਹੂੰ,
ਹਸ ਤਾਂ ਕੀ ਕਿਉਂ ਨ ਸਰਣਾਗਤਿ ਜਈਐ॥੯੬॥[25]

ਮਿਤ ਸਿੰਘ ਨੂੰ ਲੜਾਈ ਦੇ ਸਾਰੇ ਗੁਰ ਯਾਦ ਸਨ। ਇਹ ਲੜਦਾ-ਭਿੜਦਾ ਰਹਿੰਦੇ ਸਿੰਘਾਂ ਨੂੰ ਨਾਲ ਮਿਲਾ ਕੇ ਪਿੱਛੇ ਹਟੀ ਜਾਂਦਾ ਸੀ, ਤਾਕਿ ਸਾਰਾ ਦਲ ਜਮਨਾ ਨਦੀ ਪਾਰ ਹੋ ਸਕੇ। ਇਸ ਦੇ ਘੋੜੇ ਨੂੰ ਅਚਾਨਕ ਗੋਲੀ ਲੱਗ ਗਈ। ਉਸ ਦੇ ਡਿੱਗਣ ਨਾਲ ਇਸ ਦਾ ਪੈਰ ਰਕਾਬ ਵਿਚ ਫਸ ਗਿਆ[26] :

ਸੋ ਮੁੜ ਮੁੜ ਲੜ ਤੌਂ ਜਾਵੇ।
ਬਹੁਤਨ ਕੇ ਕਬ ਵਾਰੋ ਆਵੇ।
ਲਗ ਗੋਲੀ ਘੋੜਾ ਗਿਰ ਪਯੋ।
ਮੱਧ ਰਕਾਬੈ ਪਗ ਫੱਸ ਗਯੋ॥੧੧॥[27]

ਜਥੇਦਾਰ ਮਿਤ ਸਿੰਘ ਨੂੰ ਡਿੱਗਦਾ ਵੇਖ ਕੇ ਸਿੰਘਾਂ ਨੇ ਇਨ੍ਹਾਂ ਦਾ ਪੈਰ ਰਕਾਬ ਵਿੱਚੋਂ ਕੱਢਣਾ ਚਾਹਿਆ। ਉੱਤੋਂ ਅਬਦਾਲੀ ਫ਼ੌਜ ਦਾ ਜ਼ੋਰ ਪੈਣ ਨਾਲ ਬੜੀ ਘਮਸਾਨ ਦੀ ਜੰਗ ਹੋਈ। ਮਿਤ ਸਿੰਘ ਦਾ ਸੀਸ ਅਫ਼ਗਾਨੀ ਜਰਨੈਲ ਜਹਾਨ ਖ਼ਾਨ ਨੇ ਕੱਟ ਕੇ ਧੜ ਨਾਲੋਂ ਜੁਦਾ ਕਰ ਦਿੱਤਾ। ਇਸ ਜੰਗ ਵਿਚ ਛੇ ਹਜ਼ਾਰ ਦੇ ਕਰੀਬ ਸਿੰਘਾਂ

---

25. ਬਚਿਤ੍ਰ ਨਾਟਕ ਪਾ: ੧੦, ਅਧਿ: ਪਹਿਲਾ।
26. ਸ਼ਾਮਲੀ ਤੇ ਕੈਰਾਨੇ ਦੇ ਵਿਚਕਾਰ ਫੂਲ ਨਾਮੀ ਮੁਕਾਮ ਜ਼ਿਲ੍ਹਾ ਸਹਾਰਨਪੁਰ ਵਿਚ।
27. ਰਤਨ ਸਿੰਘ ਭੰਗੂ, *ਉਕਤ ਰਚਨਾ*, ਸਫ਼ਾ 353.

ਨੇ ਸ਼ਹਾਦਤ ਪਾਈ। ਇਹ ਘਟਨਾ ਸੰਮਤ 1824 ਬਿ: 8 ਜੇਠ ਵਦੀ ਛਟ ਮੰਗਲਵਾਰ (19 ਮਈ, 1767 ਈ:) ਦੀ ਹੈ। 20 ਮਈ ਦੀ ਸਵੇਰ ਨੂੰ ਨਜੀਬੁਦੀਨ ਦਉਲਾ ਨੇ ਸ਼ਹੀਦ ਸਿੰਘਾਂ ਦੇ ਸਿਰ ਕਟਵਾ ਕੇ 18 ਗੱਡਿਆਂ 'ਤੇ ਲਦਵਾ ਪੰਜਾਬ ਵੱਲ ਤੋਰੇ। ਇਹ ਗੱਡੇ 11 ਮੀਲ ਦਾ ਪੰਧ ਮੁਕਾ ਕੇ ਅੰਬਾਲਾ ਤੇ ਰਾਜਪੁਰਾ ਦੇ ਵਿਚਕਾਰ ਮੁਗ਼ਲ ਸਰਾਇ ਦੇ ਅੱਗੇ ਘਗਰ ਸਰਾਇ ਦੇ ਕੋਲ ਪਹੁੰਚ ਗਏ ਸਨ, ਜਿਸ ਦਾ ਪਤਾ ਸਾਨੂੰ ਹੇਠ ਲਿਖੀ ਸੂਚਨਾ ਰਾਹੀਂ ਮਿਲਦਾ ਹੈ:

(ੳ) ਜਿਨ ਕੇ ਘੋੜੇ ਥੇ ਬੜੇ ਤੇ ਆਏ ਬਹੁ ਮਾਰ।
ਲਰਤ ਭਜਤ, ਫਿਰ ਫਿਰ ਲਰਤ ਪੰਜ ਛੇ ਮੁਏ ਹਜ਼ਾਰ।੧੧।
ਚੌਪਈ।
ਮੁਫਤ ਫਤੇ ਜੋ ਕਾਬਲੀ ਆਈ।
ਜਹਾਨ ਖਾਨ ਫੌਜ ਦਾਰ ਕਹਾਈ।
ਉਨ ਸਿਰ ਸਿੰਘਨ ਕੇ ਕਟਵਾਏ।
ਅਠਾਰਾਂ ਗਡੇ ਨਜੀਬੇ ਲਦਵਾਏ ਜਾ।
ਦੋਹਰਾ।
ਜਬ ਸਿਰ ਗਡੇ ਲੰਘ ਤੁਰੇ ਬਗਰ ਹੁਤੀ ਸਰਾਇ।
ਤਬ ਸਿੰਘਨ ਕੇ ਦਲ ਬਡੋ ਸੁਨੀ ਅਵਾਈ ਆਇ।੧੩।[28]

(ਅ) ਤਾਂਹਿ ਤੁਰਕੋਂ ਨੇ ਬਿਚ ਲਾਏ ਲਰੈ ਸਿੰਘ ਬਹੁਤੇਰੇ।
ਬਹੁ ਸਰਦਾਰ ਮਿਤ ਸਿੰਘ ਜਹੇ ਜੂਝੇ ਮਾਰ ਬਧੇਰੇ।
ਮਰੇ ਸਿੰਘਨ ਕੇ ਸਿਰ ਕਟਵਾ ਕੇ ਸਕਟਿਓਂ ਮੇਂ ਲਦਵਾਏ।
ਕਰਮ ਦਾਦ ਖਾਂ[29] ਨਾਜਮ ਨੇ ਵਹਿ ਓਰ ਲਾਹੌਰ ਚਲਾਏ।
ਨਿਜ ਨਿਜ ਠੋਰ ਗਏ ਸਭ ਮੁਸਲੇ, ਦੰਭ ਫਤੇ ਬਜਾਏ।
ਤਬ ਲੌਂ ਸਿੰਘ ਮਲਵਈਅਨ ਕੇ ਯੁਤ ਬੁਢੇ ਦਲ ਪਾ ਖਬਰੈ।
ਘਗਰ ਨਦੀ ਤੱਟ ਮੁਗਲ ਸਰਾਂ ਢਿਗ ਘੇਰੇ ਸ਼ਤਰੂ ਜਬਰੈ।[30]

(ੲ) ਮਿਤ ਸਿੰਘ ਬਸੈ ਚਚਾ ਜਾਦ ਬਰਾਦਰ ਬਲਾਕਾ ਸਿੰਘ ਨਿਹੰਗ ਔ ਬਰਾਦਰਾ ਪਿਸਰ ਜੋਧ ਸਿੰਘ, ਓਧ ਸਿੰਘ, ਗੁਰਬਖਸ਼ ਸਿੰਘ ਬੜਿੰਗ ਗੋਤ ਕਾ ਜਾਟ ਸਕਨਾਂ ਮੌਜਾ ਸੁਹਾਵੀਆਂ ਔਰ ਦੀਗਰਮਿਨ ਜੁਮਲਾ ਛੇ ਹਜ਼ਾਰ ਸਿਖੋਂ ਕੇ, ਮੇਰਠ ਕੀ ਲੜਾਈ ਮੇਂ ਸ਼ਾਮਲੀ ਔਰ ਕੈਰਾਨੇ ਕੇ ਦਰਮਿਆਨ ਫੂਲ ਕੇ ਮੁਕਾਮ ਪਰ ਵਫ਼ਾਤ ਪਾਈ।[31]

(ਸ) ਥਨੇਸਰ ਕੇ ਸਿੱਖ ਸਰਦਾਰੋਂ ਕਾ ਮੁਖੀਆ ਮਿਤ ਸਿੰਘ ਥਾ। ਕੈਪਟਨ ਲਾਰਕਿਨ ਨੇ 1850 ਈ: ਮੇਂ ਥਨੇਸਰ ਕੀ ਸੈਟਲਮੈਂਟ ਰੀਪੋਰਟ ਮੇਂ ਲਿਖਾ ਹੈ ਕਿ ਮਿਤ ਸਿੰਘ ਅਜਨਾਲੇ ਕਾ ਰਹਿਨੇ ਵਾਲਾ ਨਿਗਦਾ ਰਾਜਪੂਤ ਥਾ। ਪ੍ਰੰਤੂ ਕੈਪਟਨ ਏਵਟ ਨੇ ਲਿਖਾ ਹੈ ਕਿ ਮਿਤ ਸਿੰਘ ਜਾਟ ਸਿਖ ਥਾ। ਵਹੁ ਆਪਣੇ ਭਤੀਜੇ ਭਾਗ ਸਿੰਘ ਭੰਗਾ ਸਿੰਘ ਕੇ ਸਾਥ ਥਨੇਸਰ ਆਇਆ ਥਾ। ਭਾਗ ਔਰ ਭੰਗਾ ਸਿੰਘ ਤੋ ਥਨੇਸਰ ਕੇ ਆਸ ਪਾਸ ਘਾਤ ਮੇਂ ਰਹੇ ਔਰ ਮਿਤ ਸਿੰਘ ਏਕ ਜਥੇ ਕੇ ਸਾਥ ਮੇਰਠ ਚਲਾ ਗਿਆ ਜਹਾਂ ਕਿ ਵੁਹ ਯੁਧ ਮੇਂ ਮਾਰਾ ਗਿਆ।[32]

---

28. ਰਤਨ ਸਿੰਘ ਭੰਗੂ, *ਉਕਤ ਰਚਨਾ*, ਸਫ਼ਾ 353.
29. ਕਰਮਦਾਦ ਖ਼ਾ ਨਹੀਂ, ਨਜੀਬੁਦੀਨ ਦਉਲਾ ਹਨ।
30. ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼*, ਛਬੀਸਵੇਂ ਨਿਵਾਸ, ਛਾਪ ਤੀਜੀ, 1936 ਬਿ:, ਸਫ਼ਾ 749.
31. ਅਹਿਵਾਲ ਨਿਗਦਾ (ਨਿੱਝਰ) ਸਦਾਰਾਨ ਥਨੇਸਰ ਔ ਖੇੜੀ ਨੌਧ ਸਿੰਘ।
32. ਕੰਵਰ ਬਾਲ ਕ੍ਰਿਸ਼ਨ 'ਮੁਜ਼ਤਿਰ', *ਕੁਰੂਕਸ਼ੇਤਰ ਕਾ ਇਤਿਹਾਸ*, ਸਫ਼ਾ 92.

ਥਨੇਸਰੀ ਰੀਕਾਰਡ ਦੇ ਮੁਤਾਬਿਕ 1824 ਬਿ: 12 ਜੇਠ ਵਦੀ ਦਸਵੀਂ ਸ਼ਨੀਵਾਰ (23 ਮਈ, 1767 ਈ:) ਨੂੰ ਸ: ਜੱਸਾ ਸਿੰਘ ਆਹਲੂਵਾਲੀਆ ਚੀਫ਼ ਕਮਾਂਡਰ ਖ਼ਾਲਸਾ ਦਲ ਦੀ ਕਮਾਨ ਹੇਠ ਮਿਤ ਸਿੰਘ ਸ਼ਹੀਦ ਦਾ ਮਸੇਰ ਭਰਾ ਸੇਢਾ ਸਿੰਘ 'ਨਰੜੂ' ਤਿੰਨੇ ਭਤੀਜੇ ਨੌਧ ਸਿੰਘ ਖੇੜੀ ਸੱਯਦਾਂ, ਭਾਗ ਸਿੰਘ, ਭੰਗਾ ਸਿੰਘ ਥਨੇਸਰੀ, ਰਾਇ ਸਿੰਘ ਤੇ ਦਿਆਲ ਸਿੰਘ 'ਭੜੀ', ਗੁਰਦਿਤ ਸਿੰਘ ਲਾਡਵਾ, ਕਰਮਾਂ ਸਿੰਘ ਨਿਰਮਲਾ ਸ਼ਾਹ ਬਾਦੀਆ ਆਦਿ ਤਅਲਕੇਦਾਰ ਸਿੱਖ ਸਰਦਾਰਾਂ ਨੇ ਗੱਡਿਆਂ ਨਾਲ ਆ ਰਹੀ ਅਹਿਮਦ ਸ਼ਾਹੀ ਰਖਵਾਲੀ ਨੂੰ ਮਾਰ ਕੇ ਭਜਾ ਦਿੱਤਾ। ਇਹ ਪਤਾ ਸਾਨੂੰ ਹੇਠ ਲਿਖੀਆਂ ਸੂਚਨਾਵਾਂ ਰਾਹੀਂ ਲੱਗਦਾ ਹੈ :

(ੳ) ਸੰਮਤ ੧੮੨੪ ਮੇਂ ਅਹਿਮਦ ਸ਼ਾਹੀ ਫ਼ੌਜ ਸਰ ਮੁਬਾਰਕ ਸ: ਮਿਤ ਸਿੰਘ ਮਏਸਰ ਹਾਏ ਮਕਤੂਲਾਨ ਕੇ ੧੮ ਸਕਟਿਆਂ ਮੇਂ ਲਾਦ ਕਰ ਸ਼ਾਮਲੀ ਸੇ ਅੰਬਾਲਾ ਮੁਤਸਿਲ ਸਰਾਂਇ ਮੁਗਲ ਪਾਂਚ ਯੋਮ ਮੇਂ ਬਅਰਾਦਾ ਸਰਹੰਦ ਪਹੁੰਚੀ ਸ: ਜੱਸਾ ਸਿੰਘ ਆਹਲੂਵਾਲੀਆ ਮਏ ਤਅਲਕਦਾਰ ਸਿਖ ਸਦਾਰਾਨ ਸ: ਸੇਢਾ ਸਿੰਘ ਨਰੜੂ ਮਸੇਰ ਬਰਾਦਰ ਸ: ਮਿਤ ਸਿੰਘ ਔਰ ਸ: ਨੌਧ ਸਿੰਘ ਭਾਗ ਸਿੰਘ, ਭੰਗਾ ਸਿੰਘ ਬਰਾਦਰ-ਜ਼ਾਦੇ ਸ: ਮਿਤ ਸਿੰਘ ਕਾਬਜ਼ਾਨ ਰਿਆਸਤ ਥਨੇਸਰ। ਸ: ਰਾਇ ਸਿੰਘ ਦਿਆਲ ਸਿੰਘ ਸਰਦਾਰ 'ਭੜੀ' ਪਿਸਰਾਨਿ ਸ: ਮਹਿਤਾਬ ਸਿੰਘ ਮੀਰਾਕੋਟੀਆ, ਸ: ਗੁਰਦਿਤ ਸਿੰਘ ਲਾਡਵਾ ਸ. ਕਰਮ ਸਿੰਘ ਸ਼ਾਹਬਾਦ ਵਗੈਰਾ ਬਾਟ ਕਰਨੇ ਜੰਗ ਅਜ਼ੀਮ ਕੇ ਸਰਾਂ ਮੁਬਾਰਕ ਸਾਂ ਮਿਤ ਸਿੰਘ ਵਾ ਦੀਗਰ ਸਰ ਮਿਨ ਜੁਮਲਾ ਮਕਤੂਲਾਨ ਜਲਾ ਕਰ ਸ਼ਹੀਦ ਗੰਜ ਕਾਇਮ ਕੀਆ।[33]

(ਅ) ਉਠ ਸਿਰ ਦੀਨੋਂ ਊਹਾਂ ਗਿਰਾਇ।
ਗਡੇ ਲੈ ਗਏ ਨਠ ਪਿਛਾਂਹ[34]।
ਹੁਤੇ ਭਤੀਜੇ ਮਿਤ ਸਿੰਘ ਦੋਇ।
ਭਾਗ ਸਿੰਘ ਭੰਗਾ ਸਿੰਘ ਸੋਇ॥੧੪॥
ਲਈ ਥਨੇਸਰ ਸੀ ਜਿਨ ਮਲ।
ਸੀਸ ਫੂਕੇ ਉਨ ਦੌੜ ਸੁਚਲ।
ਸ਼ਹੀਦ ਗੰਜ ਇਮ ਊਹਾਂ ਕਹਾਵੈ।
ਚਾੜੇ ਚੜਾਵਾ ਸੁਖ ਸੋ ਪਾਵੈ॥੧੫॥[35]

(ੲ) ਫੌਜ ਲਾਹੌਰੀ ਤਜ ਸਕਟਿਆ ਕੋ ਸਿੰਘਨ ਤੇ ਡਰ ਭਾਗੀ।
ਸਕਟਿਆ ਕੋ ਸੀਸਨ ਯੁਤ ਸਿੰਘ ਦੀਨੀ ਤਿਹਠਾਂ ਆਗੀ।
ਤਹਾਂ ਸ਼ਹੀਦ ਗੰਜ ਹੈ ਅਬ ਲੌ ਮਾਨਤ ਸਭ ਨਰ ਨਾਰੀ।
ਨਾਜਮ ਗਯੋ ਲਹੌਰ ਫੌਜ ਲੈ[36] ਫਤੇ ਬਨਾਵਟ ਧਾਰੀ।[37]

ਮਿਤ ਸਿੰਘ ਨੇ ਸ਼ਾਦੀ ਨਹੀਂ ਸੀ ਕਰਵਾਈ। ਸ਼ਹੀਦੀ ਵੇਲੇ ਇਸ ਦੀ ਆਯੂ 52 ਕੁ ਸਾਲਾਂ ਦੀ ਸੀ। ਇਸ ਨੂੰ ਉਸ ਵੇਲੇ ਸਾਰਾ ਪੰਥ 'ਦੰਗਈ' ਦੇ ਨਾਮ ਨਾਲ ਪੁਕਾਰਦਾ ਸੀ। ਇਹ ਹਰ ਇਕ ਜੰਗ ਸਮੇਂ ਅੱਗੇ ਹੋ ਕੇ ਲੜਦਾ ਸੀ। ਜਿਥੇ ਇਹ ਚੰਗਾ ਲੜਾਕਾ ਅਗਾਹਾਂ-ਵਧੂ ਜੋਧਾ ਸੀ, ਉਥੇ ਭਜਨੀਕ ਵੀ ਪਹਿਲੇ ਦਰਜੇ ਦਾ ਦੱਸੀਦਾ

33. ਅਹਿਵਾਲ ਮੁਤਲਕਾ ਖ਼ਾਨਦਾਨ ਸਦਾਰਾਨ ਖੇੜੀ ਨੌਧ ਸਿੰਘ ਵਾ ਥਨੇਸਰ।
34. ਥਨੇਸਰੀ ਰੀਕਾਰਡ ਦੇ ਮੁਤਾਬਿਕ ਗੱਡੇ ਪਿੱਛੇ ਨਹੀਂ ਗਏ।
35. ਰਤਨ ਸਿੰਘ ਭੰਗੂ, *ਉਕਤ ਰਚਨਾ*, ਸਫ਼ਾ 353.
36. ਲਾਹੌਰ ਨਹੀਂ, ਮਾਛੀਵਾੜੇ ਅਬਦਾਲੀ ਕੈਂਪ ਵਿਚ।
37. ਗਿਆਨੀ ਗਿਆਨ ਸਿੰਘ, *ਉਕਤ ਰਚਨਾ*, ਛਬੀਸਵੇਂ ਨਿਵਾਸ, ਸਫ਼ਾ 749.

ਹੈ। ਇਸ ਮੁਤਾਬਿਕ ਇਹ ਖ਼ਾਨਦਾਨੀ ਰਵਾਇਤ ਪ੍ਰਸਿੱਧ ਹੈ ਕਿ ਇਹ ਅੰਮ੍ਰਿਤ ਵੇਲੇ ਕੁਰੂਕਸ਼ੇਤਰ ਤਲਾਬ ਵਿਚ ਵੜ ਕੇ ਨਿਤਨੇਮ ਵਿਚ ਸ੍ਰੀ ਅਕਾਲ ਉਸਤਤਿ ਸਾਹਿਬ ਦਾ ਪਾਠ ਕਰਦਾ ਹੁੰਦਾ ਸੀ। ਇਹ ਇਸ ਦੀ ਨਿਤ ਦੀ ਕਾਰ ਸੀ।

ਦਾਨੀ ਐਡਾ ਸੀ ਕਿ ਜਿਸ ਵੇਲੇ ਸਿੰਘ ਸਾਹਿਬ ਸ਼ਸਤਰ-ਬਸਤਰ ਸਜਾ ਕੇ ਪਾਠ ਪੂਜਾ ਤੋਂ ਵਿਹਲਾ ਹੁੰਦੇ ਸਨ, ਉਸ ਵੇਲੇ ਜੋ ਵੀ ਕੋਈ ਸਵਾਲੀਆ ਸਵਾਲ ਆ ਕੇ ਕਰਦਾ ਸੀ, ਉਸ ਦਾ ਪੂਰਾ ਹੁੰਦਾ ਸੀ। ਲੰਗਰ ਇਨ੍ਹਾਂ ਦਾ ਅੱਠੇ ਪਹਿਰ ਚੱਲਦਾ ਸੀ। ਪਿਛਲੇ ਪਹਿਰ ਰੋਜ਼ਾਨਾ ਇਨ੍ਹਾਂ ਵੱਲੋਂ ਰਾਜਸੀ ਦਰਬਾਰ ਲੱਗਦਾ ਸੀ। ਇਨਸਾਫ਼ ਕਰਨ ਲੱਗਿਆਂ ਹਿੰਦੂ-ਮੁਸਲਮਾਨ ਨੂੰ ਇਕ ਨਿਗਾਹ ਨਾਲ ਵੇਖਦੇ ਸਨ।

ਇਨ੍ਹਾਂ ਦੇ ਪਾਵਨ ਅਸਥਾਨ ਸ਼ਹੀਦ ਗੰਜ 'ਤੇ ਹਰ ਮਹੀਨੇ ਦੀ ਹਨੇਰੀ ਦਸਵੀਂ ਨੂੰ ਮੇਲਾ ਲੱਗਦਾ ਹੈ। ਸੁਖਣਾ ਪੂਰੀਆਂ ਹੁੰਦੀਆਂ ਹਨ। ਕਈ ਯਾਤਰੂ ਦਰਸ਼ਨ ਕਰਨ ਆਏ ਦਹੀਂ ਤੇ ਕੱਚੇ ਦੁੱਧ ਨਾਲ ਮੰਜੀ ਸਾਹਿਬ (ਸ਼ਹੀਦੀ ਅਸਥਾਨ) ਦਾ ਇਸ਼ਨਾਨ ਕਰਾਉਂਦੇ ਹਨ। ਦੂਰੋਂ ਦੂਰੋਂ ਸਿੱਖ ਸੰਗਤਾਂ ਆਉਂਦੀਆਂ ਹਨ।

ਥਨੇਸਰੀ ਰੀਕਾਰਡ ਦੇ ਮੁਤਾਬਿਕ ਇਸ ਸ਼ਹੀਦ ਗੰਜ ਦੀ ਸੇਵਾ ਪਹਿਲਾਂ ਪ੍ਰਥਮੇ ਸ਼ਹੀਦੀ ਘਟਨਾ ਤੋਂ 27 ਸਾਲ ਉਪਰੰਤ ਬੀਬੀ ਸਾਹਬ ਕੌਰ (ਮਹਾਰਾਜਾ ਸਾਹਿਬ ਸਿੰਘ ਦੀ ਭੈਣ) ਨੇ ਸੰਮਤ 1851 ਬਿ: 17 ਵੈਸਾਖ ਨੂੰ ਲਖਮੀ ਰਾਉ ਮਰਹੱਟਾ ਨੂੰ ਸ਼ਿਕਸਤ ਦੇ ਕੇ ਬਾਅਦ ਵਿਚ ਕਰਵਾਈ ਸੀ:

> ਬੀਬੀ ਸਾਹਬ ਕੌਰ, ਭੰਗਾ ਸਿੰਘ ਥਨੇਸਰੀ ਆਦਿ ਸਰਦਾਰੋਂ ਕੋ ਨਾਲ ਲੈ ਕਰ ਸ਼ਹੀਦਾਂ ਦੇ ਡੇਰੇ ਗਈ। ਅਰਦਾਸ ਕੀਤੀ, ਬਾਬਾ ਮਿਤ ਸਿੰਘ ਜੀ ਸਹਾਈ ਹੋਵੇ ਮਾਨੌਤ ਮਨੀਂ ਮੈਂ ਤੇਰੇ ਡੇਰੇ ਦੀ ਸੇਵਾ ਕਰੂੰਗੀ...
>
> ਸੰਮਤ ੧੮੫੧ ਬੈਸਾਖ ਮਹੀਨੇ ਦੀ ਸਤਾਰਵੀਂ ਕੋ ਲਖਮੀ ਰਾਉ ਮਰਹੱਟੇ ਸਾਥ ਮੁਗਲ ਸਰਾਇ ਔਰ ਰਾਜ ਗੜ ਕੇ ਦਰਮਿਆਨ ਘਮਸਾਨ ਦੀ ਜੰਗ ਹੋਈ।...[38]

ਬੀਬੀ ਸਾਹਬ ਕੌਰ ਨੇ ਲਖਮੀਂ ਰਾਉ ਮਰਹੱਟੇ ਨੂੰ ਸ਼ਿਕਸਤ ਦੇ ਕੇ ਬਾਬਾ ਮਿਤ ਸਿੰਘ ਦੇ ਅਸਥਾਨ 'ਤੇ ਪਹੁੰਚ 250-00 ਰੁਪਏ ਦਾ ਕੜਾਹ ਪ੍ਰਸ਼ਾਦਿ ਕਰਵਾਇਆ। ਸ਼ਹੀਦਾਂ ਦੇ ਪਾਵਨ ਅਸਥਾਨ ਦੀ ਪਾਠ ਪੂਜਾ ਵਾਸਤੇ ਅਕਾਲੀ ਖੜਗ ਸਿੰਘ ਨਿਹੰਗ ਨੂੰ ਮੁਕੱਰਰ ਕੀਤਾ। ਗੁਰੂ ਕੇ ਲੰਗਰ ਵਾਸਤੇ 300 ਵਿਘੇ ਜ਼ਮੀਨ ਅਰਦਾਸ ਕਰਵਾਈ।

ਮਹਾਰਾਣੀ ਰੂਪ ਕੌਰ (ਕਰਮ ਕੌਰ) ਸੁਪੱਤਨੀ ਮਹਾਰਾਜਾ ਕਰਮ ਸਿੰਘ ਪਟਿਆਲਾ ਦੇ ਸਮੇਂ ਹਨੇਰੇ ਦੀ ਹਰ ਦਸਵੀਂ ਨੂੰ ਸ਼ਹੀਦਾਂ ਦੇ ਪਵਿੱਤਰ ਅਸਥਾਨ 'ਤੇ ਮੇਲਾ ਸ਼ੁਰੂ ਹੋਇਆ ਸੀ। ਮਹਾਰਾਣੀ ਨੇ ਸ਼ਹੀਦ ਗੰਜ ਨਾਲ ਦੋ ਕਮਰੇ ਬਣਵਾਏ ਸਨ, ਜਿਨ੍ਹਾਂ ਵਿੱਚੋਂ ਇਕ ਕਮਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਵਾਸਤੇ ਸੀ ਤੇ ਦੂਜਾ ਪੁਜਾਰੀ ਸਿੰਘ ਦੀ ਰਿਹਾਇਸ਼ ਲਈ।

ਮਹਾਰਾਣੀ ਰੂਪ ਕੌਰ ਰਾਜਾ ਭੰਗਾ ਸਿੰਘ ਥਨੇਸਰੀ ਦੀ ਸਪੁੱਤਰੀ ਤੇ ਸ: ਮਿਤ ਸਿੰਘ ਦੀ ਭਤੀਜਿਓਂ ਪੋਤਰੀ ਸੀ। ਮਹਾਰਾਣੀ ਸਾਹਿਬਾਂ ਦਾ ਇਸ ਪਾਵਨ ਅਸਥਾਨ ਨਾਲ ਖ਼ੂਨ ਦਾ ਰਿਸ਼ਤਾ ਸੀ। ਇਸ ਦੇ ਚਾਚੇ ਤਾਏ ਬਾਬੇ ਤੇ ਹੋਰ ਕਈ ਰਿਸ਼ਤੇਦਾਰਾਂ ਦੇ ਸੀਸਾਂ ਦਾ ਇਥੇ ਸਸਕਾਰ ਹੋਇਆ ਸੀ। ਇਹ ਜਿੰਨਾ ਚਿਰ ਜ਼ਿੰਦਾ ਰਹੇ, ਹਰ

38. ਹਮੀਰ ਸਿੰਘ, *ਜਗ ਲਖਮੀ ਰਾਉ ਮਰਹਟਾਂ ਤੇ ਬੀਬੀ ਸਾਹਿਬ ਕੌਰ*, ਸਫ਼ਾ 4.

ਹਨੇਰੇ ਦੀ ਦਸਵੀਂ ਨੂੰ ਸ਼ਹੀਦਾਂ ਦੀ ਚਰਨ ਧੂੜੀ ਪਰਸਣ ਲਈ ਪਟਿਆਲਿਉਂ ਆਉਂਦੇ ਰਹੇ।

ਮਿਤ ਸਿੰਘ ਦੀ ਸ਼ਹੀਦੀ ਤੋਂ ਉਪਰੰਤ ਇਸ ਦੀ ਬਣਾਈ ਰਿਆਸਤ ਨੂੰ ਇਸ ਦੇ ਭਤੀਜਿਆਂ ਨੇ ਆਪਸ ਵਿਚ ਵੰਡ ਲਿਆ, ਜਿਸ ਦਾ ਪਤਾ ਸਾਨੂੰ ਹੇਠ ਲਿਖੀਆਂ ਸੂਚਨਾਵਾਂ ਤੋਂ ਲੱਗਦਾ ਹੈ :

(ੳ) ਮਿਤ ਸਿੰਘ ਮੇਰਠ ਕੀ ਲੜਾਈ ਮੇਂ ਲਾਵਲਦ ਮਾਰਾ ਗਿਆ ਇਸ ਕੀ ਰਿਆਸਤ ਤੀਨ ਹਿਸੋਂ ਮੇਂ ਤਕਸੀਮ ਹੋਈ। ਖੇੜੀ ਸਯਦਾਂ ਕਾ ਇਲਾਕਾ ਮੁਤਸਿਲ ਸਰਹੰਦ ਜੋ ਤਕਮੀਨਨ 20-25 ਹਜ਼ਾਰ ਸਾਲਾਨਾ ਕਾ ਥਾ। ਇਸ ਤੇ ਸ: ਨੌਧ ਸਿੰਘ ਪਿਸਰੇ ਸ: ਇੰਦਰ ਸਿੰਘ ਕਾਬਜ਼ ਹੂਆ। ਇਸ ਨੇ ਏਕ ਛੋਟਾ ਸਾ ਕਿਲ੍ਹਾ ਬਨਾਇ ਕਰ ਵਹਾਂ ਬੂਦੋ ਬਾਸ ਕੀ।... ਭੰਗਾ ਸਿੰਘ ਭਾਗ ਸਿੰਘ ਪਿਸਰਾਨਿ ਚੰਦਾ ਸਿੰਘ ਕੇ ਹਿਸਾ ਮੇਂ ਥਨੇਸਰ ਕਾ ਇਲਾਕਾ ਆਇਆ, ਜੋ 2-3 ਲਾਖ ਸਾਲਾਨਾ ਕਾ ਥਾ। ਇਸ ਕੋ ਆਪਸ ਮੇਂ ਬਾਟ ਕਰ ਵਹਾਂ ਕੇ ਮਾਲਕ ਸਾਹਿਬ ਹਕੂਮਤ ਹੂਏ।...[39]

(ਅ) ਭੰਗਾ ਸਿੰਘ ਔਰ ਭਾਗ ਸਿੰਘ...ਦੋਨੋਂ ਭਾਈਓਂ ਨੇ ਥਨੇਸਰ ਪਰਦੇਸ ਕੋ ਆਪਸ ਮੇਂ ਬਾਟ ਲੀਆ। ਭੰਗਾ ਸਿੰਘ ਨੇ 3/5 ਔਰ ਭਾਗ ਸਿੰਘ ਨੇ ਸ਼ੇਸ਼ 2/5 ਭਾਗ ਪਰ ਅਧਿਕਾਰ ਕਰ ਲੀਆ।[40]

ਇਹ ਪਾਵਨ ਸ਼ਹੀਦ ਗੰਜ ਰਾਜਪੁਰਾ ਤੇ ਅੰਬਾਲੇ ਦੇ ਵਿਚਕਾਰ ਜੀ.ਟੀ. ਰੋਡ 'ਤੇ ਇਕ ਫ਼ਰਲਾਂਗ ਪੁਰਾਣੀ ਸ਼ਾਹੀ ਸੜਕ 'ਤੇ ਹੈ। ਇਲਾਕੇ ਵਿਚ ਮੁਰੱਬਾਬੰਦੀ ਹੋਣ ਨਾਲ ਇਸ ਸੜਕ ਦਾ ਨਾਮੋ-ਨਿਸ਼ਾਨ ਮਿਟ ਗਿਆ ਹੈ। ਕੇਵਲ ਪੁਰਾਣੀਆਂ ਮੁਗ਼ਲੀਆ ਰਾਜ ਵੇਲੇ ਦੀਆਂ ਕਿਤੇ ਕਿਤੇ ਬੁਤੀਆਂ ਹਨ। ਇਲਾਕੇ ਵੱਲੋਂ ਗੁਰਦੁਆਰਾ ਸ਼ਹੀਦ ਗੰਜ ਵਿਖੇ 101 ਅਖੰਡ ਪਾਠਾਂ ਦੀ ਛੇਵੀਂ ਲੜੀ ਜਾਰੀ ਹੈ। 1947 ਈ: ਤੋਂ ਪਹਿਲੋਂ ਇਸ ਇਲਾਕੇ ਵਿਚ 15 ਫ਼ੀਸਦੀ ਮੁਸਲਿਮ ਆਬਾਦੀ ਸੀ। ਹੁਣ ਇਨ੍ਹਾਂ ਦੀ ਜਗ੍ਹਾ ਹਿੰਦੂ ਸਿੱਖ ਆਬਾਦੀ ਸਾਰੇ ਇਲਾਕੇ ਵਿਚ ਹੋ ਗਈ ਹੈ।.

---

39. ਅਹਿਵਾਲ ਨਿਗਦਾ ਸਦਾਰਾਨ ਥਨੇਸਰ ਔ ਖੇੜੀ ਨੌਧ ਸਿੰਘ।
40. ਕੰਵਰ ਬਾਲ ਕ੍ਰਿਸ਼ਨ 'ਮੁਜ਼ਤਿਰ', *ਥਨੇਸਰ ਕਾ ਇਤਿਹਾਸ*।

## ਕੁਰਸੀਨਾਮਾ ਨੰ: 1
## ਬਾਬਾ ਮਿਤ ਸਿੰਘ ਸ਼ਹੀਦ




---

41. ਸੋਹਨ ਸਿੰਘ ਤੇ ਸੁੱਚਾ ਸਿੰਘ ਦੋਵੇਂ ਭਰਾ ਸ: ਬਸੰਤ ਸਿੰਘ ਦੇ ਘਰੋਂ ਸਰਦਾਰਨੀ ਰਤਨ ਕੌਰ ਦੇ ਹਕੀਕੀ ਭਤੀਜੇ ਸ: ਵਜ਼ੀਰ ਸਿੰਘ ਚਾਹਲ ਗੁਰੂ ਕੋਠਾ ਨਿਵਾਸੀ ਦੇ ਪੁੱਤਰ ਸਨ।

*ਨੋਟ:* ਇਹ ਸ਼ਾਖ ਖੇੜੀ ਨੌਧ ਸਿੰਘ ਤਹਿਸੀਲ ਸਮਰਾਲਾ, ਜ਼ਿਲ੍ਹਾ ਲੁਧਿਆਣਾ ਵਾਲਿਆਂ ਦੀ ਹੈ।

## ਕੁਰਸੀਨਾਮਾ ਨੰ: 2




---

42. ਇਹ ਪਟਿਆਲਾ ਤੇ ਨਾਭਾ ਦੀ ਜੰਗ ਵਿਚ 1863 ਬਿ: ਦੀ ਵੈਸਾਖੀ ਨੂੰ ਭਲਾਣ ਪਿੰਡ ਵਿਖੇ ਮਾਰਿਆ ਗਿਆ।
43. ਇਹ ਆਪਣੇ ਛੋਟੇ ਭਾਈ ਪੰਜਾਬ ਸਿੰਘ ਸਮੇਤ ਸੰਮਤ 1851 ਬਿ: 17 ਵੈਸਾਖ ਨੂੰ ਮਰਹੱਟਿਆਂ ਨਾਲ ਲੜਦਾ ਰਾਜਗੜ੍ਹ ਨਗਰ, ਜ਼ਿਲ੍ਹਾ ਪਟਿਆਲਾ ਦੇ ਮੈਦਾਨ ਵਿਖੇ ਸ਼ਹੀਦ ਹੋਇਆ।
44. ਇਹ 1832 ਈ: ਨੂੰ ਲਾਵਲਦ ਗੁਜ਼ਰ ਗਿਆ ਸੀ। ਰਾਜਾ ਭਾਗ ਸਿੰਘ ਦਾ ਹਿੱਸਾ ਸਰਕਾਰ ਅੰਗਰੇਜ਼ੀ ਵਿਚ ਸ਼ਾਮਲ ਹੋ ਗਿਆ। ਇਸ ਦਾ ਬੰਦੋਬਸਤ ਕੈਪਟਨ ਮਯੂਰੇ ਨੇ ਕੀਤਾ।

*ਨੋਟ:* ਇਹ ਥਨੇਸਰੀ ਦੀ ਪਹਿਲੀ ਸ਼ਾਖ ਰਾਜਾ ਭਾਗ ਸਿੰਘ ਵਾਲੀ ਸੀ।

## ਕੁਰਸੀਨਾਮਾ ਨੰ: 3

ਚੌਧਰੀ ਬਹਿਲੋ

ਬਘੇਲਾ

ਮਤਾਬ ਸਿੰਘ (ਜੇਠੂ)




ਤੇਜ ਪਰਤਾਪ ਸਿੰਘ
(ਪ੍ਰੈਜ਼ੀਡੈਂਟ, ਮਿਊਂਸਪੈਲਟੀ ਥਨੇਸਰ)

---

*ਨੋਟ:* 1. ਰਾਜਾ ਫਤੇ ਸਿੰਘ ਦੀ ਮ੍ਰਿਤੂ ਤੋਂ ਉਪਰੰਤ ਇਸ ਦੀ ਮਾਤਾ ਮਹਾਰਾਣੀ ਜੀਆਂ ਆਪਣੇ ਛੋਟੇ ਪੁੱਤਰ ਸਾਹਿਬ ਸਿੰਘ ਨੂੰ ਸਾਢੇ ਨੌਂ ਪਿੰਡ ਬਤੌਰ ਉਪਜੀਵਕਾ ਦੇ ਕੇ ਬਾਕੀ ਸਾਰੀ ਰਿਆਸਤ 'ਤੇ ਆਪ ਕਾਬਜ਼ ਹੋਈ। ਇਸ ਦਾ ਦਿਹਾਂਤ 1830 ਈ: ਨੂੰ ਹੋਇਆ।

2. ਮਹਾਰਾਣੀ ਜੀਆਂ ਦੀ ਮ੍ਰਿਤੂ ਉਪਰੰਤ ਰਾਜ ਦੀ ਵਾਰਸ ਰਾਜਾ ਫਤੇ ਸਿੰਘ ਦੀ ਵੱਡੀ ਰਾਣੀ ਸ੍ਰੀ ਰਤਨ ਕੌਰ ਹੋਈ। ਇਸ ਦਾ ਦਿਹਾਂਤ 1844 ਈ: ਨੂੰ ਹੋਇਆ।

3. ਰਾਣੀ ਰਤਨ ਕੌਰ ਦੇ ਪਿੱਛੋਂ ਰਾਜਾ ਫਤੇ ਸਿੰਘ ਦੀ ਛੋਟੀ ਰਾਣੀ ਸ੍ਰੀ ਚੰਦ ਕੌਰ ਰਾਜ ਗੱਦੀ 'ਤੇ ਬੈਠੀ। ਇਸ ਦੀ ਮ੍ਰਿਤੂ 1950 ਈ: ਨੂੰ ਹੋਈ। ਸਰਕਾਰ ਅੰਗਰੇਜ਼ੀ ਨੇ ਰਾਜਾ ਸਾਹਿਬ ਸਿੰਘ ਦਾ ਹਿੱਸਾ ਛੱਡ ਕੇ ਬਾਕੀ ਸਾਰੇ ਰਾਜ 'ਤੇ ਆਪਣਾ ਅਧਿਕਾਰ ਜਮਾ ਲਿਆ। ਇਸ ਦਾ ਪ੍ਰਬੰਧ ਕੈਪਟਨ ਲਾਰਕਿਨ ਨੇ ਕੀਤਾ।

4. ਰਾਜਾ ਬਿਸ਼ਨ ਸਿੰਘ ਦੀਆਂ ਦੋਵੇਂ ਲੜਕੀਆਂ ਇਸ ਦੀ ਮ੍ਰਿਤੂ ਤੋਂ ਉਪਰੰਤ ਵਾਰਸ ਬਣੀਆਂ। ਬੀਬੀ ਸੂਰਜ ਕੌਰ ਦੀ ਸ਼ਾਦੀ ਖਮਾਣੋਂ ਨਗਰ ਸ: ਰਾਇ ਸਿੰਘ ਦੇ ਪਿਤਾ ਸ: ਥਮਣ ਸਿੰਘ ਨਾਲ ਹੋਈ ਤੇ ਬੀਬੀ ਨਿਹਾਲ ਕੌਰ ਦਾ ਵਿਵਾਹ ਮਛਰੋਲ ਨਗਰ ਸ: ਜੁਗਿੰਦਰ ਸਿੰਘ ਨਾਲ ਹੋਇਆ।

# ਕੋਟਲਾ ਨਿਹੰਗ ਖ਼ਾਨ (ਰੋਪੜ) ਤੇ ਸਿੱਖ ਇਤਿਹਾਸ

ਕੋਟਲਾ ਨਿਹੰਗ ਖ਼ਾਨ ਨਗਰ ਦਾ ਸਿੱਖ ਇਤਿਹਾਸ ਨਾਲ ਬਹੁਤ ਗਹਿਰਾ ਸੰਬੰਧ ਹੈ। ਇਸ ਨਗਰ ਦਾ ਨਾਮ ਪਹਿਲੋਂ ਕੋਟ ਪਠਾਣਾਂ ਸੀ। ਇਸ ਪਿੰਡ ਦਾ ਸੰਬੰਧ ਛੇਵੇਂ ਸਤਿਗੁਰਾਂ ਤੋਂ ਲੈ ਕੇ ਦਸਮ ਗੁਰੂ ਜੀ ਤਕ ਰਿਹਾ। ਇਸੀ ਕੋਟ ਦਾ ਚੌਧਰੀ ਸ਼ਮਸ਼ ਖ਼ਾਨ (ਜੋ ਘੋੜੇ ਲੈ ਕੇ ਗੁਰੂ ਜੀ ਪਾਸ ਕੀਰਤਪੁਰ ਜਾਇਆ ਕਰਦਾ ਸੀ) ਨੇ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਕਹਿਣ 'ਤੇ ਰਾਜਾ ਹਿੰਮਤ ਚੰਦ ਹੰਡੂਰੀ (ਜੋ ਗੁਰੂ ਜੀ ਨਾਲ ਗੜ੍ਹ ਗਵਾਲੀਅਰ ਤੋਂ ਰਿਹਾਅ ਹੋਇਆ ਸੀ) ਤੇ ਨਾਸਰ ਅਲੀ ਹਾਕਮ ਰੋਪੜ ਦਾ ਸਮਝੌਤਾ ਕਰਾਇਆ ਸੀ। ਅੰਤ ਦੋਹਾਂ ਰਾਜਾਂ ਦੀ ਹਦਬੰਦੀ ਸਰਸਾ ਨਦੀ ਮੰਨੀ ਗਈ।

ਸੰਮਤ 1717 ਬਿਕ੍ਰਮੀ (1661 ਈ:) ਦੇ ਅਖ਼ੀਰ ਜਦੋਂ ਸੱਤਵੇਂ ਗੁਰੂ ਜੀ ਸ੍ਰੀਨਗਰ (ਕਸ਼ਮੀਰ) ਤੋਂ ਵਾਪਸ ਕੀਰਤਪੁਰ ਆਏ ਸਨ, ਉਸ ਵੇਲੇ ਚੌਧਰੀ ਆਲਿਮ ਖ਼ਾਨ ਦਾ ਪੁੱਤਰ ਨੌਰੰਗ ਖ਼ਾਨ ਕੋਟ ਪਠਾਣਾਂ ਦਾ ਸਰਦਾਰ ਸੀ। ਇਸ ਦੇ ਅਹਿਦ ਵਿਚ ਸੰਮਤ 1718 ਬਿਕ੍ਰਮੀ (1662 ਈ:) ਨੂੰ ਵੈਸਾਖ ਜੇਠ ਦੇ ਮਹੀਨੇ ਸ੍ਰੀ ਕਰਤਾ ਪੁਰਖ (ਰਾਮ ਰਾਇ) ਦਿੱਲੀ ਤੋਂ ਵਾਪਸ ਸਮੇਂ ਇਸ ਉਕਤ ਪਠਾਣ ਦੇ ਪਾਸ ਕੋਟ ਪਠਾਣਾਂ ਵਿਚ ਠਹਿਰੇ ਸਨ, ਜਿਸ ਦਾ ਪਤਾ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਲੱਗਦਾ ਹੈ:

(ੳ) ਸ੍ਰੀ ਕਰਤਾ ਪੁਰਖ ਨਿਕਟ ਜਬ ਆਏ।
ਕੀਰਤ ਪੁਰ ਦੁਆ ਦਸ ਕੋਸ ਰਹਾਏ।
ਤਬ ਲਿਖ ਅਰਦਾਸ ਬੇਨਤੀ ਕੀਆ।
ਜੋ ਆਗਿਆ ਹੋਈ ਸੋਈ ਬਿਧ ਥੀਆ।
ਬਿਨ ਆਗਿਆ ਗੁਰੂ ਕੀ ਕਛੂ ਨਾ ਹੋਏ।
ਜੋ ਚਾਹੇ ਗੁਰ ਕਰ ਹੈ ਸੋਇ॥੭੮॥[1]

(ਅ) ਕੋਟ ਗੁਰੂ ਹਰਿ ਰਾਏ (ਕੀਰਤਪੁਰ) ਬਾਰਾਂ ਕੋਸ ਰਹਾ। ਗੁਰੂ ਕਿਆਂ ਕਾ ਘੋੜਾ ਅੜੀ ਕਰ ਖਲਾ। ਭਾਈ ਦਰੀਏ ਸਿਖ ਨੇ ਘੋੜੇ ਕੋ ਕੋਰੜਾ ਮਾਰਾ। ਘੋੜੇ ਸਿਰ ਹਿਲਾਇਆ...ਸ੍ਰੀ ਕਰਤਾ ਪੁਰਖ ਬੈਰਾਗ ਮੇਂ ਆ ਗਏ, ਬਚਨ ਹੋਆ ਭਾਈ ਸਿਖੋ... ਪਿਤਾ ਗੁਰੂ ਕਾ ਬਚਨ ਸਾਨੂੰ ਆਗੇ ਜਾਨੇ ਕਾ ਨਹੀਂ।...

ਦੀਵਾਨ ਦਰਯਾ ਮਲ ਕੋ ਅਰਦਾਸ ਲਿਖ ਕਰ ਦੀ ਬਚਨ ਹੋਆ ਪਿਤਾ ਗੁਰੂ ਜੀ ਪਾਸ ਜਾਉ। ਢੀਲ ਨਹੀਂ ਪਾਨੀ...

---

1. ਕਵਿ ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਸੰਪਾ. ਡਾ. ਗੋਬਿੰਦ ਸਿੰਘ ਲਾਂਬਾ, ਸਾਖੀ 182, 1776 ਈ:, ਭਾਸ਼ਾ ਵਿਭਾਗ ਪੰਜਾਬ, ਪਟਿਆਲਾ।

ਇਹ ਦੇਖ ਕੋਟ ਪਠਾਨਾਂ ਕਾ ਚੌਧਰੀ ਭੈ ਭੀਤ ਹੋਆ। ਦੋਇ ਹਥ ਜੋੜ ਘਿਘਆ ਕੇ ਗੁਰੂ ਕਿਆਂ ਕੇ ਪਾਉਂ ਪਰ ਗਿਰ ਪੜਾ। ਬੋਲਾ ਪੀਰ ਜੀ ਰਖ ਲੈਨਾ...ਸ੍ਰੀ ਕਰਤਾ ਪੁਰਖ ਪਠਾਨ ਕਾ ਬਚਨ ਮੰਨ ਜਿਸ ਕੇ ਕੋਟ ਬਿਖੇ ਆਏ।...[2]

(ੲ) ਕ੍ਰਮ ਤੇ ਕਰਜੋ ਉਲੰਘਨਿ ਸਾਰੋ।
ਦ੍ਵਾਦਸ਼ ਕੋਸ ਪੰਥ ਰਹਿ ਸਾਰੋ॥੨੦॥
ਡੇਰਾ ਕਰਜੋ ਟਿਕਾਵਨਿ ਤਹੀਂ।
ਗੁਰਬਚ ਕੋ ਚਿਤਵਜੋ ਚਿਤ ਮਹੀਂ।...॥੨੧॥
ਰਿਦੈ ਬਿਖੇ ਗਿਨਿ ਗਿਨਿ ਬਹੁ ਗਿਨਤੀ।
ਲਿਖੀ ਪਤ੍ਰਿਕਾ ਨਿਜ ਕਰਿ ਬਿਨਤੀ।...॥੨੨॥
ਜਿਮ ਆਇਸੁ ਅਬਿ ਤੈਸ ਕਰੌਂ।
ਅਪਨੋ ਦੋਸ਼ ਆਪ ਹੀ ਭਰੌਂ॥੨੩॥[3]

(ਸ) ਦਿਲੀ ਸੇ ਚਲ ਕੀਰਤਪੁਰ ਕੋ ਆਏ। ਤਬ ਬਾਰਾਂ ਕੋਸ ਮੇਂ ਠਹਿਰ (ਸ੍ਰੀ) ਰਾਮਰਾਏ ਜੀ ਨੇ ਦਰਸ਼ਨ ਕੀ ਆਗਿਆ ਚਾਹੀ। ਕਿਹਾ, ਜਿਧਰ ਕੋ ਮੁਖ ਹੈ, ਉਧਰ ਹੀ ਜਾਵੇ। ਈਹਾਂ ਨਾ ਆਵੇ। ਸੁਨ ਕਰ ਲਾਹੌਰ ਓਰ ਮੁਖ ਥਾ ਲਾਹੌਰ ਪਹੁੰਚ ਮੀਆਂ ਮੀਰ ਮੇਂ ਠਹਿਰੇ। ਅਬ ਮਕਾਨ ਛਾਵਨੀ ਮੇਂ ਹੈ।[4]

ਪਾਠਕਾਂ ਦੇ ਗਿਆਤ ਲਈ ਇਥੇ ਕੇਵਲ ਇਤਨਾ ਹੀ ਦੱਸਣਾ ਚਾਹੁੰਦਾ ਹਾਂ ਕਿ ਬਾਬਾ ਸਰੂਪ ਚੰਦ 'ਭੱਲਾ' ਦੀ ਲਿਖਤ ਦੇ ਮੁਤਾਬਿਕ ਸ੍ਰੀ ਰਾਮ ਰਾਇ ਦਾ ਇਹ ਉਪ-ਨਾਮ 'ਸ੍ਰੀ ਕਰਤਾ ਪੁਰਖ' ਗੁਰੂ ਹਰਿ ਰਾਇ ਸਾਹਿਬ ਜੀ ਨੇ ਇਹਨਾਂ ਦੇ ਦਿੱਲੀ ਜਾਣ ਸਮੇਂ ਆਪ ਰੱਖਿਆ ਸੀ :

ਕਰਤਾ ਪੁਰਖ ਨਾਮ ਗੁਰ ਰਾਖਾ।
ਪੂਰਨ ਪ੍ਰਮਾਨ ਜਗ ਤਾਂਕੀ ਸਾਖਾ।
ਬਾਲਕ ਸੁਭਾਇ ਜਾਂਕੋ ਬਰ ਦੀਨਾ।
ਸਫਲ ਭਏ ਜੋ ਬਚਨ ਮੁਖ ਕੀਨਾ।[5]

ਅਸੀਂ ਪਿੱਛੇ ਦੱਸ ਆਏ ਹਾਂ ਕਿ ਆਲਿਮ ਖ਼ਾਨ ਦੇ ਬਾਦ ਚੌਧਰੀ ਨੌਰੰਗ ਖ਼ਾਨ ਕੋਟ ਦਾ ਸਰਦਾਰ ਬਣਿਆ। ਇਸ ਨੇ ਆਪਣੇ ਬੇਟੇ ਨਿਹੰਗ ਖ਼ਾਨ ਦੇ ਨਾਮ 'ਤੇ ਕੋਟ ਦਾ ਨਾਮ ਬਦਲ ਕੇ ਨਿਹੰਗ ਖ਼ਾਨ ਰੱਖਿਆ। ਸਾਹਿਬ ਰਾਮ ਰਾਇ ਜੀ ਦੇ ਬਾਦ ਕੋਟ ਪਠਾਣਾਂ (ਕੋਟਲਾ ਨਿਹੰਗ) ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦੋ ਦਫ਼ਾ ਠਹਿਰਣਾ ਮਿਲਦਾ ਹੈ। ਪਹਿਲੀ ਵਾਰ ਭੰਗਾਣੀ (ਪਾਂਵਟਾ) ਜੰਗ ਤੋਂ ਉਪਰੰਤ ਸੰਮਤ 1745 ਬਿਕ੍ਰਮੀ (1688 ਈ:) ਵਿਚ ਤੇ ਦੂਜੀ ਵਾਰ ਕਿਲ੍ਹਾ ਅਨੰਦ ਗੜ੍ਹ ਤਿਆਗਣ ਸਮੇਂ ਸੰਮਤ 1762 ਬਿਕ੍ਰਮੀ (1705 ਈ:) ਵਿਖੇ।

ਭੰਗਾਣੀ ਦੀ ਜੰਗ ਸ੍ਰੀ ਕ੍ਰਿਸ਼ਨਾ ਅਵਤਾਰ ਦੀ ਸਮਾਪਤੀ ਤੋਂ 1 ਮਹੀਨਾ 24 ਦਿਨ ਉਪਰੰਤ ਸੰਮਤ 1745 ਬਿ: 18 ਅੱਸੂ ਸੁਦੀ ਚੌਥ (18 ਸਤੰਬਰ, 1688 ਈ:) ਮੰਗਲਵਾਰ ਨੂੰ ਹੋਈ ਸੀ। ਇਸ ਤੋਂ ਉਪਰੰਤ ਗੁਰੂ ਜੀ ਸੰਮਤ 1745 ਬਿਕ੍ਰਮੀ 28 ਕੱਤਕ ਸੁਦੀ ਪੰਦਰਾਂ ਨੂੰ ਕਪਾਲ ਮੋਚਨ ਤੀਰਥ 'ਤੇ ਆ ਗਏ ਸੀ :

---

2. ਸ੍ਵਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ*, 1847 ਬਿਕ੍ਰਮੀ (1791 ਈ:)।
3. ਕਵਿ ਸੰਤੋਖ ਸਿੰਘ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, ਰਾਸਿ ਨੌਵੀਂ, ਅੰਸੂ 60, 1843 ਈ:, ਸਫ਼ਾ 3764.
4. ਪੰਡਤ ਤਾਰਾ ਸਿੰਘ ਨਰੋਤਮ, *ਗੁਰ ਤੀਰਥ ਸੰਗ੍ਰਹਿ*, ਸਫ਼ਾ 187, 1941 ਬਿਕ੍ਰਮੀ (1884 ਈ:)।
5. ਕਵਿ ਸਰੂਪ ਦਾਸ ਭੱਲਾ, *ਉਕਤ ਰਚਨਾ*, ਸਾਖੀ 182.

(ੳ) ਨਦੀ ਜਮੁਨਾ ਕੇ ਤੀਰ ਮੈ ਤੀਰਥ ਮੁਚਨ ਕਪਾਲ।
ਨਗਰ ਪਾਂਵਟਾ ਛੋਰਿ ਹਮ ਆਏ ਤਹਾਂ ਉਤਾਲ॥...੨॥[6]

(ਅ) ਸ਼ਹਿਰ ਪਾਂਵਟਾ ਛੋਰ ਗੁਰ ਆਏ ਮੁਚਨ ਕਪਾਲ।
ਪੁਰਬ ਮਨਾਏ ਆਗੈ ਚਲੈ ਮਾਤ ਗੁਜਰੀ ਲਾਲ॥੬੧॥[7]

ਇਸ ਤਰ੍ਹਾਂ ਗੁਰੂ ਜੀ ਕਪਾਲ ਮੋਚਨ ਤੋਂ ਚੱਲ ਕੇ ਰਾਣੀ ਦੇ ਰਾਇ ਪੁਰ ਥਾਣੀ ਹੁੰਦੇ ਹੋਏ ਮਘਰ ਵਦੀ 10 ਨੂੰ ਮਨੀ ਮਾਜਰਾ ਮਾਤਾ ਰਾਜ ਕੁਇਰ (ਪਹਿਲੀ ਪਤਨੀ ਸ੍ਰੀ ਰਾਮ ਰਾਇ) ਪਾਸ ਆ ਮੁਕਾਮ ਕੀਤਾ। ਇਥੋਂ ਚੱਲ ਕੇ ਅਮਾਵਸ ਕੇ ਰੋਜ਼ ਆਪਣੇ ਸਾਦਿਕ ਚੌਧਰੀ ਨਿਹੰਗ ਖ਼ਾਨ ਪਾਸ ਪਿੰਡ ਕੋਟਲਾ ਨਿਹੰਗ ਖ਼ਾਨ ਜਾ ਡੇਰਾ ਕੀਤਾ:

> ਅਮਾਵਸ ਕੇ ਦਿਹੁ ਰੋਪੜ ਕੇ ਨੇੜ ਏਕ ਕਸਬੇ ਕੇ ਪਾਸ ਜਾ ਡੇਰਾ ਹੋਆ। ਕਸਬੇ ਕਾ ਮਾਲਕ ਨਿਹੰਗ ਖਾਨ ਪਠਾਨ ਥਾ। ਇਸ ਨੇ ਗੁਰਕਿਆਂ ਕਾ ਆਨਾ ਸੁਨ ਇਕ ਗੁੜ ਦੀ ਭੇਲੀ ਲੇ, ਰੇਜੇ ਪਰ ਪਚੀ ਰੁਪਏ ਰਖ ਆ ਸਿਜਦਾ ਕੀਤਾ... ਗੁਰੂ ਜੀ ਇਸ ਕੀ ਭਾਵਨਾ ਦੇਖ ਬਹੁਤ ਬਿਗਸੇ। ਪਠਾਨ ਨੇ ਕਿਹਾ—ਜੀ ਡੇਰਾ ਅੰਦਰ ਹਬੇਲੀ ਬਿਚ ਕਰੋ।... ਇਸ ਕਾ ਭਾਉ ਦੇਖ ਡੇਰਾ ਇਸ ਕੇ ਗ੍ਰਹਿ ਵਿਖੇ ਹੋਆ।...[8]

ਇਸ ਵਾਕਿਆ ਤੋਂ 17 ਸਾਲ ਬਾਦ ਦੂਜੀ ਵਾਰ ਸੰਮਤ 1762 ਬਿ: 7 ਪੋਹ ਸੁਦੀ ਦੂਜ (6 ਦਸੰਬਰ, 1705 ਈ:) ਨੂੰ ਕਿਲ੍ਹਾ ਅਨੰਦ ਗੜ੍ਹ ਛੋੜ ਕੇ ਗੁਰੂ ਜੀ ਸਵਾ ਘੜੀ ਰਾਤ ਰਹਿੰਦੀ ਚੌਧਰੀ ਨਿਹੰਗ ਖ਼ਾਨ ਦੀ ਹਵੇਲੀ ਕੋਟਲਾ ਨਿਹੰਗ (ਰੋਪੜ) ਵਿਖੇ ਪਹੁੰਚ ਗਏ। ਜੈਸਾ ਕਿ ਸਾਨੂੰ ਹੇਠ ਲਿਖਤਾਂ ਤੋਂ ਪਤਾ ਲੱਗਦਾ ਹੈ:

(ੳ) ਸੰਮਤ 1762 ਸੁਕਲਾ ਪਖ ਪੋਖ ਮਾਸ ਕੀ ਏਕਮ ਡੇਢ ਪਹਿਰ ਰੈਨ ਗਈ ਕਿਲ੍ਹਾ ਅਨੰਦ ਗੜ੍ਹ ਛੋਡਾ। ਗੁਰੂ ਜੀ ਬਹੀਰ ਕੇ ਪਾਛੇ...ਕੀਰਤਪੁਰਾ ਕਾ ਰੁਖ ਕੀਤਾ, ਸ਼ਾਹੀ ਟਿਬੀ ਤੇ ਜਾ ਖੜੇ ਹੋਏ। ਉਦੇ ਸਿੰਘ (ਜੋ) ਗੁਰੂ ਕਾ ਸੈਨਾਪਾਲ ਥਾ... ਇਸ ਕੋ ਪਚਾਸ ਸਿਖ ਦੀਏ ਆਪਨਾ ਜੋੜਾ ਜਾਮਾ ਬਖਸ਼ੀ...ਗੁਰੂ ਜੀ ਸਰਸਾ ਤੱਟ ਪਰ ਜਾ ਪਹੁੰਚੇ।...ਪ੍ਰਥਮੇ ਮਾਤਾ ਜੀ ਦੁਇ ਨਿਕੜੇ ਸ਼ਜਾਦੇ ਨਦੀ ਪਾਰ ਹੋਏ। ਇਹਨਾਂ ਘਨੋਲੇ ਕੀ ਤਰਫ ਰੁਖ ਕੀਆ ਗੁਰੂ ਜੀ ਨੇ ਭਾਈ ਜਿਉਨ ਸਿੰਘ (ਜੈਤਾ) ਰੰਘਰੇਟੇ ਸਿਖ ਕੋ ਇਕ ਸੌ ਸਿੰਘ ਦੇ ਕੇ ਸਰਸਾ ਤੀਰ ਛੋਡਾ। ਭਾਈ ਬਚਿਤ੍ਰ ਸਿੰਘ ਕੋ ਬਚਨ ਹੋਆ ਤੁਸੀਂ ਰੋਪਰ ਕੀ ਤਰਫ ਪਿਆਨਾ ਕਰੋ, ਸੌ ਸਿੰਘ ਸੰਗ ਕੀਏ। ਆਪ ਸਵਾ ਘਰੀ ਰਾਤ ਰਹੀ ਗਾਮ ਕੋਟਲਾ ਜਾ......................।

(ਅ) ਫੇਰ ਗੁਰੂ ਵਲ ਕੋਟਲੇ ਗਏ।
ਉਨ ਦਰਵਾਜੇ ਖੋਲ ਦਿਖਾਏ।
ਸਤਿਗੁਰੂ ਨ ਪਸੰਦੇ ਆਈ।
ਹੁਤੀ ਨ ਹਵੇਲੀ ਕਰਨ ਲਰਾਈ॥੫੬॥[10]

(ੲ) ਕੋਟਲਾ ਗ੍ਰਾਮ ਰੋਪੜ ਸੇ ਦੋ ਕੋਸ ਪੂਰਬ ਦਖਣ ਦੀ ਗੁਠੇ ਹੈ। ਇਸ ਨਗਰ ਦਿਆਂ ਪਠਾਣਾਂ ਨੇ ਗੁਰੂ (ਗੋਬਿੰਦ ਸਿੰਘ) ਜੀ ਦੀ ਬਹੁਤ ਸੇਵਾ ਕੀਤੀ ਪ੍ਰਸੰਨ ਹੋ ਕਰ

---

6. ਪਖਯਾਨ ਚਰਿੱਤ੍ਰ, ਪਾ: ੧੦, ਚਰਿੱਤ੍ਰ 71.
7. ਕਵੀ ਸੇਵਾ ਸਿੰਘ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, 1860 ਬਿ: (1803 ਈ:), ਸੰਸਕਰਣ 2007, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ।
8. ਸ੍ਰੂਪ ਸਿੰਘ ਕੌਸ਼ਿਸ਼, *ਉਕਤ ਰਚਨਾ*।
9. *ਉਹੀ*।
10. ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*, 1898 ਬਿਕ੍ਰਮੀ (1841 ਈ:)।

ਗੁਰੂ ਜੀ ਨੇ ਏਕ ਗਾਤਰੇ ਦੀ ਕ੍ਰਿਪਾਨ ਏਕ ਕਟਾਰ ਏਕ ਢਾਲ ਇਕ ਕੋ ਬਖਸ਼ੀ।
ਥਾਨ ਦੋ ਹੈਂ ਇਕ ਬਾਹਰ ਦੂਸਰਾ ਇਨ ਕੇ ਘਰੋਂ ਮੇਂ।[11]

ਇਥੇ ਭਾਈ ਰਤਨ ਸਿੰਘ ਭੰਗੂ ਨੂੰ ਭੁਲੇਖਾ ਲੱਗਾ ਹੈ। ਗੁਰੂ ਜੀ ਕੋਟਲਾ ਨਿਹੰਗ ਵਿਖੇ ਪਿੱਛੋਂ ਆ ਰਹੀ ਫ਼ੌਜ ਨਾਲ ਲੜਨਾ ਨਹੀਂ ਸੀ ਚਾਹੁੰਦੇ, ਉਹ ਸਗੋਂ ਦਿਨ ਦਾ ਸਮਾਂ ਇਥੇ ਗੁਜ਼ਾਰ ਕੇ ਰਾਤ ਨੂੰ ਅੱਗੇ ਨਿਕਲ ਜਾਣਾ ਚਾਹੁੰਦੇ ਸਨ। ਚਮਕੌਰ ਦੀ ਜੰਗ ਸਤਿਗੁਰਾਂ ਨੂੰ ਮਜਬੂਰਨ ਲੜਨੀ ਪਈ। ਬਗ਼ੈਰ ਜੰਗ ਦੇ ਹੋਰ ਉਸ ਵੇਲੇ ਕੋਈ ਚਾਰਾ ਨਹੀਂ ਸੀ, ਜੈਸਾ ਸਤਿਗੁਰੂ ਜੀ ਖ਼ੁਦ ਫ਼ੁਰਮਾਂਦੇ ਹਨ:

ਗਰਸਨਹ ਚਿ ਕਾਰੇ ਕੁਨਦ ਚਿਹਲ ਨਰ।
ਕਿ ਦਹ ਲਕ ਬਰ ਆਯਦ ਬਰੋ ਬੇਖ਼ਬਰ॥੧੯॥
[ਅਰਥਾਤ, ਭੁੱਖਣ ਭਾਣੇ 40 ਆਦਮੀ ਕੀ ਕਰ ਸਕਦੇ ਹਨ, ਜੇ ਉਹਨਾਂ ਉੱਤੇ ਅਚਨਚੇਤ ਅਣਗਿਣਤ ਫ਼ੌਜ ਟੁੱਟ ਪਵੇ।]

ਬ-ਲਾਚਾਰਗੀ ਦਰਮਿਯਾਂ ਆਮਦਮ।
ਬ-ਤਦਬੀਰਿ ਤੀਰ ਓ ਕਮਾਂ ਆਮਦਮ॥੨੧॥[12]
[ਅਰਥਾਤ—ਇਸ ਲਈ ਮੈਨੂੰ ਮਜਬੂਰਨ ਜੰਗ ਦੇ ਮੈਦਾਨ ਵਿਚ ਆਉਣਾ ਪਿਆ ਅਤੇ ਤੀਰ-ਕਮਾਨ ਆਦਿ ਸ਼ਸਤਰ-ਅਸਤਰ ਵਰਤਣੇ ਪਏ।]

## ਭਾਈ ਬਚਿਤ੍ਰ ਸਿੰਘ ਅਤੇ ਬੀਬੀ ਮਮਤਾਜ਼

ਭਾਈ ਬਚਿਤ੍ਰ ਸਿੰਘ ਸ੍ਰੀ ਦਸਮੇਸ਼ ਜੀ ਦੇ ਜੋਧਿਆਂ ਵਿੱਚੋਂ ਇਕ ਗਿਣਤੀ ਦਾ ਬਹਾਦੁਰ ਜਰਨੈਲ ਸੀ। ਇਸ ਨੇ ਸੰਮਤ 1757 ਬਿ: ਪਹਿਲੀ ਅੱਸੂ ਦਿਨ ਐਤਵਾਰ (1700 ਈ:) ਨੂੰ ਮਦਮਸਤ ਹਾਥੀ ਦਾ ਮੁਕਾਬਲਾ ਸ੍ਰੀ ਅਨੰਦਪੁਰ ਵਿਖੇ ਕੀਤਾ ਸੀ, ਜੈਸਾ ਕਿ ਭਾਈ ਸੰਤ ਰਾਮ ਜੀ ਛਿੱਬਰ ਇੰਜ ਦੱਸਦੇ ਹਨ:

ਬਰਛਾ ਸਿੰਘ ਬਚਿਤ੍ਰ ਦਾ ਮੁਲ ਮਹਿੰਗੇ ਹੋਯਾ।
ਲਾਯਾ ਜੋ ਤਨ ਗਜ ਹਸਤ ਕੇ ਮੀਨ ਸ਼ੀਖ ਪ੍ਰੋਯਾ।
ਸੈ ਰਜਪੂਤਾਂ ਮਾਰਕੇ ਜਮ ਹਾਥੀ ਹੋਆ।[13]

ਇਸ ਵਾਕਿਆ ਤੋਂ ਪੰਜ ਸਾਲ ਬਾਦ ਕਿਲ੍ਹਾ ਅਨੰਦ ਗੜ੍ਹ ਤਿਆਗਣ ਤੋਂ ਅਗਲੇ ਰੋਜ਼ ਸੰਮਤ 1762 ਬਿ: 7 ਪੋਹ ਸੁਦੀ ਦੂਜ (6 ਦਸੰਬਰ, 1705 ਈ:) ਨੂੰ ਭਾਈ ਉਦੇ ਸਿੰਘ ਨੂੰ ਪੰਜਾਹ ਸਿੱਖਾਂ ਸਮੇਤ ਸ਼ਾਹੀ ਟਿੱਬੀ (ਝਖੀਆਂ) ਵਿਖੇ ਤਾਈਨਾਤ ਕਰ ਕੇ ਇਸ ਨੂੰ ਭਾਈ ਜੀਵਨ ਸਿੰਘ ਤੋਂ ਉਪਰੰਤ ਸਰਸਾ ਨਦੀ ਦੇ ਕੰਢੇ ਤੋਂ ਇਕ ਸੌ ਸਿੰਘ ਦੇ ਕੇ ਰੋਪੜ ਦੀ ਤਰਫ਼ ਭੇਜਿਆ ਸੀ, ਜੈਸਾ ਕਿ ਭਾਈ ਵੀਰ ਸਿੰਘ ਜੀ 'ਬੱਲ' ਇੰਜ ਦੱਸਦੇ ਹਨ:

ਆਇ ਲਰੇ ਤ ਨੀਚ ਪਹਾਰੀਯੋ ਬੀਰ ਉਦੈ ਸਿੰਘ ਜੰਗੁ ਮਚਾਇਯੋ।
ਸੌ ਅਸਵਾਰ ਦੈ ਸਿੰਘ ਬਚਿਤ੍ਰ ਕੋ ਰੋਪਰ ਤੇ ਤਿਹ ਓਰ ਪਠਾਇਯੋ।...[14]

---

11. ਪੰਡਤ ਤਾਰਾ ਸਿੰਘ ਨਰੋਤਮ, *ਉਕਤ ਰਚਨਾ*, ਸਫ਼ਾ 112.
12. ਆਪਨੀ ਦਾਸਤਾਨ, ਜ਼ਫ਼ਰਨਾਮਾ ਪਾ: ੧੦।
13. *ਪੁਰਾਤਨ ਵਾਰ ਭੇੜਾ ਪਾ: ੧੦*, 1830 ਬਿ:।
14. ਕਵਿ ਵੀਰ ਸਿੰਘ 'ਬੱਲ', *ਸਿੰਘ ਸਾਗਰ*, ਅਧਿ: 11ਵਾਂ, 1884 ਬਿ: (1827 ਈ:)।

ਇਹ ਸੂਰਬੀਰ ਬਹਾਦਰ ਸਤਿਗੁਰਾਂ ਦਾ ਹੁਕਮ ਮੰਨ ਸਣੇ ਸਾਥੀ ਸਿੰਘ ਸਰਸਾ ਨਦੀ ਪਾਰ ਹੋ ਕੇ ਰੋਪੜ ਤੋਂ ਨਜ਼ਦੀਕ ਪਿੰਡ ਮਲਕ ਪੁਰ 'ਰੰਘੜਾਂ' ਦੀ ਜੂਹ ਵਿਚ ਰੋਪੜ ਤੋਂ ਆ ਰਹੀ ਨਾਹਰ ਖ਼ਾਨ ਮਲੇਰਕੋਟੀਏ ਦੀ ਫ਼ੌਜ ਨਾਲ ਲੜ ਕੇ ਸਖ਼ਤ ਜ਼ਖ਼ਮੀ ਹੋਇਆ ਸੀ ਅਤੇ ਪਿੱਛੋਂ ਆ ਰਹੇ ਸਾਹਿਬ ਅਜੀਤ ਸਿੰਘ ਜੀ ਨੇ ਇਸ ਨੂੰ ਨਾਲ ਲੈ ਕੇ ਚੌਧਰੀ ਨਿਹੰਗ ਖ਼ਾਨ ਪਠਾਨ ਦੇ ਘਰ ਕੋਟਲਾ ਨਿਹੰਗ ਲੈ ਆਉਂਦਾ, ਜਿਸ ਦਾ ਪਤਾ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਲੱਗਦਾ ਹੈ :

(ੳ) ਬਚਿਤ੍ਰ ਸਿੰਘ ਬੇਟਾ ਮਨੀ ਸਿੰਘ ਕਾ ਪੋਤਾ ਮਾਈ ਦਾਸ ਦਾ ਪੜਪੋਤਾ ਬੱਲੂ ਕਾ।... ਸੰਬਤ ੧੭੬੨ ਪੋਖ ਮਾਸ ਕੀ ਸਾਤ ਕੋ ਰੋਜ...੧੦੦ ਸਿੰਘੋਂ ਕੋ ਸੰਗ ਲੈ ਗਾਮ ਮਲਕ ਪੁਰ 'ਰੰਘੜ' ਪ੍ਰਗਨਾ ਰੋਪਰ ਮੇਂ ਲੜ ਕਰ ਜ਼ਖਮੀ ਹੋਆ। ਗੈਲ ਹੀ ਗੁਰੂ ਕਾ ਪਾਲਿਤ ਬੇਟਾ ਜੋਰਾਵਰ ਸਿੰਘ ਘਾਇਲ ਹੋਆ। ਦੋਨੋਂ ਕੋ ਸ਼ਜ਼ਾਦਾ ਅਜੀਤ ਸਿੰਘ ਬੇਟਾ ਗੁਰੂ ਕਾ ਗੈਲ ਲੈ ਕੋਟਲਾ ਨਿਹੰਗ ਪ੍ਰਗਨਾ ਰੋਪਰ ਮੇਂ ਪਠਾਨ ਕੇ ਘਰ ਜਾ ਪਹੁੰਚਾ।...[15]

(ਅ) ਜਖਮੀ ਹੋਏ ਤਿਹ ਬਚਿਤ੍ਰ ਸਿੰਘ ਵਰਯੋ।
ਖਾਨ ਪਠਾਨ ਉਸ ਚੰਗੋ ਕਰਯੋ।
ਔਰ ਸਿੰਘ ਜੋ ਉਸ ਪੈ ਗਏ।
ਸੋ ਭੀ ਉਸ ਨੇ ਚੰਗੇ ਕਰਏ।...[16]

ਬੀਰ ਬਹਾਦਰ ਬਚਿਤ੍ਰ ਸਿੰਘ ਸਖ਼ਤ ਜ਼ਖ਼ਮੀ ਹੋ ਕੇ ਸਤਿਗੁਰਾਂ ਦੇ ਪਾਸ ਕੋਟਲਾ ਨਿਹੰਗ ਪਹੁੰਚ ਗਿਆ। ਇਸ ਦੀ ਹਾਲਤ ਨਾਜ਼ਕ ਹੋਣ ਕਰਕੇ ਇਸ ਨੂੰ ਇਕਾਂਤ ਇਕ ਕੋਠੜੀ ਵਿਚ ਮੰਜੇ 'ਤੇ ਲਿਟਾ ਦਿੱਤਾ। ਉਹ ਜਰਨੈਲ ਜਿਸ ਦੀ ਧਾਂਕ ਸਾਰੇ ਪਹਾੜ ਵਿਚ ਸੀ, ਜਿਸ ਦਾ ਨਾਮ ਸੁਣ ਕੇ ਵੈਰੀ ਥਰ ਥਰ ਕੰਬਦਾ ਸੀ, ਅੱਜ ਉਹ ਸੂਰਬੀਰ ਮਰਗ ਬਿਸਤਰ ਚੌਧਰੀ ਨਿਹੰਗ ਖ਼ਾਨ ਦੇ ਘਰ ਅੰਤਮ ਸੁਆਸਾਂ 'ਤੇ ਪਹੁੰਚ ਚੁੱਕਾ ਸੀ। ਭੱਟ ਦੇਸਾ ਸਿੰਘ 'ਹਜ਼ੂਰੀ' ਦੀਆਂ ਕਹੀਆਂ ਇਹ ਚੰਦ ਲਾਈਨਾਂ ਖ਼ਾਸ ਗਹੁ ਦੇ ਮੁਥਾਜ ਹਨ, ਜੈਸਾ ਕਿ :

ਜਲਹਾਨੇ ਪ੍ਰਮਾਰ ਬਾਂਕੇ ਅਲੀਪਰ ਕੇ,
ਬੰਝਰ ਉਤੇ ਤਉਸੇ ਕਉਨ ਅਰੈ।
ਜਸਵਾਰੀ ਗਾਮ ਕਾ ਮਾਰਿਆ ਕੇਸਰੀ,
ਹਾਥੀ ਗੈਲ ਲੈ ਲਰੈ।
ਬਚਿਤ੍ਰ ਸਿੰਘ ਤੇਰੀ ਬਰਛੀ ਰੋਸ਼ਨ,
ਤੇਰੀ ਸਾਂਗ ਝਰਮਲ ਕਰੈ।
ਤੇਰੇ ਨਾਮ ਥੀ ਰਿਪ, ਥਰ ਥਰ ਕਾਂਪੈ;
ਤੇਰੀ ਪਰਬੀ ਹਲਕ ਪਰੈ।...[17]

ਅਸੀਂ ਪਿੱਛੇ ਦੱਸ ਆਏ ਹਾਂ ਕਿ ਸਤਿਗੁਰੂ ਜੀ ਨੇ ਕਿਲ੍ਹਾ ਅਨੰਦ ਗੜ੍ਹ ਛੋੜ ਕੇ ਪਹਿਲਾ ਪੜਾਉ ਕੋਟਲਾ ਨਿਹੰਗ ਕੀਤਾ, ਇਥੇ ਸਾਰਾ ਦਿਨ ਠਹਿਰ ਕੇ ਭਾਈ ਬਚਿਤ੍ਰ ਸਿੰਘ ਨੂੰ ਚੌਧਰੀ ਨਿਹੰਗ ਖ਼ਾਨ ਦੀ ਸਪੁਰਦਗੀ ਵਿਚ ਛੱਡ ਕੇ ਆਪ ਭਾਈ ਦੈਆ

---

15. ਭੱਟ ਵਹੀ ਤਲਉਂਡਾ ਪ੍ਰਗਨਾ ਜੀਂਦ ਖਾਤਾ ਜਲਹਾਨੋਂ ਕਾ।
16. ਰਤਨ ਸਿੰਘ ਭੰਗੂ, *ਉਕਤ ਰਚਨਾ*, ਸਫ਼ਾ 61.
17. ਭੱਟ ਵਹੀ ਤਲਉਂਡਾ ਤੇ ਕਵੀ ਸੇਵਾ ਸਿੰਘ, *ਉਕਤ ਰਚਨਾ*।

ਸਿੰਘ ਆਦਿ ਸਾਥੀ ਸਿੰਘਾਂ ਸਮੇਤ ਲਖਮੀਪੁਰ ਦੇ ਰਸਤੇ ਬੂਰ ਮਾਜਰੇ ਨੂੰ ਚਾਲੇ ਪਾ ਗਏ। ਪਿੱਛੋਂ ਭਾਈ ਬਚਿਤ੍ਰ ਸਿੰਘ ਜੀ ਇਕ ਦਿਨ ਬਾਦ ਸੰਮਤ 1762 ਬਿ: 9 ਪੋਹ ਸੁਦੀ ਚੌਥ (8 ਦਸੰਬਰ, 1705 ਈ:) ਨੂੰ ਕੋਟਲਾ ਨਿਹੰਗ ਵਿਖੇ ਗੁਰਪੁਰੀ ਪਧਾਰ ਗਏ, ਜੈਸਾ ਕਿ ਲਿਖਿਆ ਹੈ :

> ਬਚਿੱਤ੍ਰ ਸਿੰਘ ਬੇਟਾ ਮਨੀ ਸਿੰਘ ਕਾ...ਗੁਰੂ ਕਾ ਬਚਨ ਪਾਇ ਸਾਲ ਸਤਰਾਂ ਸੈ ਬਾਸਠ...ਪੋਖ ਮਾਸੇ ਸੁਦੀ ਚੋਥ ਏਕ ਘਰੀ ਰਾਤ ਰਹੀ ਸੁਆਸ ਪੂਰੇ ਹੋਏ। ਪਠਾਨ ਕੀ ਪਤ ਗੁਰੂ ਰੱਖੀ ਇਸ ਕੀ ਬੇਟੀ ਕਾ ਸਤ ਰਹਾ।...[18]

ਅਸੀਂ ਪੰਡਤ ਤਾਰਾ ਸਿੰਘ 'ਨਰੋਤਮ' ਦਾ ਹਵਾਲਾ ਦੇ ਕੇ ਦੱਸ ਆਏ ਹਾਂ ਕਿ ਤਿੰਨ ਸ਼ਸਤਰ (ਕ੍ਰਿਪਾਨ, ਕਟਾਰ ਤੇ ਢਾਲ) ਜੋ ਸ੍ਰੀ ਦਸਮੇਸ਼ ਜੀ ਨੇ ਕੋਟਲਾ ਨਿਹੰਗ ਤੋਂ ਜਾਣ ਲੱਗਿਆਂ ਚੌਧਰੀ ਨਿਹੰਗ ਖ਼ਾਨ ਨੂੰ ਦਿੱਤੇ ਸਨ, ਉਹ ਸ਼ਸਤਰ ਬਟਵਾਰੇ ਵੇਲੇ 1947 ਈ: ਨੂੰ ਚੌਧਰੀ ਨਿਹੰਗ ਖ਼ਾਨ ਦੀ ਵੰਸ਼ ਦਿਆਂ ਪਠਾਣਾਂ ਇਸ ਤਰ੍ਹਾਂ ਕੋਟਲਾ ਨਿਹੰਗ ਦੇ ਦੋ ਗੁਰਦੁਆਰਿਆਂ ਵਿਚ ਪਾਕਿਸਤਾਨ ਜਾਣ ਲੱਗਿਆਂ ਦੇ ਗਏ ਸਨ। ਕ੍ਰਿਪਾਨ ਤੇ ਕਟਾਰ ਗੁਰਦੁਆਰਾ ਸ੍ਰੀ ਭੱਠਾ ਸਾਹਿਬ ਪਾਤਸ਼ਾਹੀ ੧੦ ਤੇ ਢਾਲ ਪਿੰਡ ਦੇ ਅੰਦਰਲੇ ਗੁਰਦੁਆਰੇ ਦਿੱਤੀ ਸੀ। ਇਹ ਤਿੰਨੇ ਸ਼ਸਤਰ ਇਸ ਵੇਲੇ ਇਥੇ ਸੁਰੱਖਿਅਤ ਹਨ।

## ਬੀਬੀ ਮਮਤਾਜ਼ ਤੇ ਉਸ ਦੇ ਸੰਖੇਪ ਹਾਲਾਤ

ਇਹ ਬੀਬੀ ਵੱਡੇ ਉੱਚ ਭਾਗਾਂ ਵਾਲੀ ਚੌਧਰੀ ਨਿਹੰਗ ਖ਼ਾਨ ਦੀ ਸਪੁੱਤਰੀ ਤੇ ਚੌਧਰੀ ਆਲਿਮ ਖ਼ਾਨ ਦੀ ਛੋਟੀ ਭੈਣ ਸੀ। ਇਸ ਦਾ ਸੰਖੇਪ ਜੀਵਨ ਅਸਾਂ ਚੇਤਰ ਦੀ ਸੰਗਰਾਂਦ ਸੰਨ 1940 ਈ: ਨੂੰ ਚੌਧਰੀ ਨਿਹੰਗ ਖ਼ਾਨ ਦੀ ਬੰਸ ਦੇ ਦੂੰਹ ਪਠਾਣਾਂ (ਚੌਧਰੀ ਫ਼ਜ਼ਲ ਰਹਿਮਾਨ ਖ਼ਾਨ ਬੇਟਾ ਚੌਧਰੀ ਮੁਹੰਮਦ ਇਸਹਾਕ ਖ਼ਾਨ ਤੇ ਚੌਧਰੀ ਅਹਿਮਦ ਯਾਰ ਖ਼ਾਨ ਬੇਟਾ ਚੌਧਰੀ ਮੁਹੰਮਦ ਯੂਸਫ਼ ਖ਼ਾਨ) ਪਾਸੋਂ ਲਿਖਤੀ ਤੇ ਜ਼ਬਾਨੀ ਸੁਣਿਆ ਸੀ। ਉਸ ਵੇਲੇ ਮੇਰੇ ਨਾਲ ਸੰਤ ਧਿਆਨ ਦਾਸ ਜੀ ਉਦਾਸੀ ਅਤੇ ਸੰਤ ਹਰਿਨਾਮ ਸਿੰਘ ਜੀ ਨਿਰਮਲੇ ਮਹਾਂ ਪੁਰਸ਼ ਸਨ। ਅਸਾਂ ਪਹਿਲੋਂ ਗੁਰਦੁਆਰਾ ਭੱਠਾ ਸਾਹਿਬ ਪਾਤਸ਼ਾਹੀ ੧੦ ਦੇ ਦਰਸ਼ਨ ਕੀਤੇ, ਬਾਦ ਵਿਚ ਅਸਾਂ ਉਕਤ ਤਿੰਨਾਂ ਨਗਰ ਕੋਟਲਾ ਨਿਹੰਗ ਪਹੁੰਚ ਕੇ ਉਪਰ ਦੱਸੇ ਦੁਹਾਂ ਪਠਾਣਾਂ ਨੂੰ ਮਿਲੇ। ਇਹਨਾਂ ਸਾਨੂੰ ਸਤਿਕਾਰ ਯੋਗ ਭਰੋਸੇ ਵਾਲੀ ਸ੍ਰੀ ਕਲਗ਼ੀਧਰ ਪਾਤਸ਼ਾਹ ਦੇ ਦਰੋਂ ਘਰੋਂ ਵਰਸਾਈ ਹੋਈ ਤੇ ਮਾਤਾ ਭਾਗ ਕੌਰਾਂ ਦੇ ਪੂਰਨਿਆਂ 'ਤੇ ਚੱਲਣ ਵਾਲੀ ਬੀਬੀ ਮਮਤਾਜ਼ ਦੀ ਵਿਥਿਆ ਦੱਸਣ ਤੋਂ ਪਹਿਲਾਂ ਆਪਣਾ ਕੁਰਸੀਨਾਮਾ ਵਿਖਾਇਆ, ਜੋ ਅਸੀਂ *ਅਨੰਦਪੁਰੀ 40 ਮੁਕਤਿਆਂ* ਦੇ ਸਫ਼ਾ 28-29 'ਤੇ ਦੇ ਚੁੱਕੇ ਹਾਂ। ਇਹ ਦੋਵੇਂ ਪਠਾਣ ਚੰਗੇ ਸ਼ਰਧਾਲੂ ਜਾਪਦੇ ਸਨ। ਇਨ੍ਹਾਂ ਸਾਨੂੰ ਇਤਿਹਾਸਕ ਅਸਥਾਨਾਂ (ਸ੍ਰੀ ਕੋਠੜੀ ਸਾਹਿਬ ਪਾਤਸ਼ਾਹੀ ੧੦ ਤੇ ਸ਼ਹੀਦ ਗੰਜ ਭਾਈ ਬਚਿਤ੍ਰ ਸਿੰਘ) ਦੇ ਦਰਸ਼ਨ ਕਰਾਏ ਅਤੇ ਬਾਦ ਵਿਚ ਇਤਿਹਾਸਕ ਖੂਹ ਦਾ ਦਰਸ਼ਨ ਕੀਤਾ।

---

18. ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਜਲਹਾਨੋਂ ਕਾ।

ਜਿਥੇ ਅਸਾਂ ਕਿਲ੍ਹੇ ਅੰਦਰ ਇਹਨਾਂ ਇਤਿਹਾਸ਼ਕ ਅਸਥਾਨਾਂ ਦੇ ਦਰਸ਼ਨ ਕੀਤੇ; ਉਥੇ ਇਹਨਾਂ ਪਠਾਣਾਂ ਸ੍ਰੀ ਕੋਠੜੀ ਸਾਹਿਬ ਅੰਦਰ ਰੱਖੇ ਤਿੰਨਾਂ ਸ਼ਸਤਰਾਂ (ਕ੍ਰਿਪਾਨ, ਕਟਾਰ ਤੇ ਢਾਲ) ਦੇ ਦਰਸ਼ਨ ਕਰਾਏ ਸਨ। ਸਾਡੇ ਪੁੱਛਣ 'ਤੇ ਇਹਨਾਂ ਦੋਹਾਂ ਬੀਬੀ ਮਮਤਾਜ਼ ਦੀ ਵਿਥਿਆ ਸੰਖੇਪ ਅੱਖਰਾਂ ਵਿਚ ਇੰਜ ਬਿਆਨ ਕੀਤੀ :

ਗੁਰੂ ਸਾਹਿਬ ਇਕ ਦਿਨ ਪੂਰਾ ਇਸ ਪਾਵਨ ਕੋਠੜੀ ਵਿਚ ਠਹਿਰ ਕੇ ਰਾਤ ਦੇ ਸਮੇਂ ਸਣੇ ਸਾਥੀ ਸਿੰਘਾਂ ਦੇ ਇਥੋਂ ਚਲੇ ਗਏ ਸਨ। ਭਾਈ ਬਚਿਤ੍ਰ ਸਿੰਘ ਜੋ ਉਸ ਵੇਲੇ ਸਖ਼ਤ ਜ਼ਖ਼ਮੀ ਸੀ, ਇਸੀ ਕੋਠੜੀ ਵਿਚ ਚਾਰਪਾਈ 'ਤੇ ਬਿਰਾਜਮਾਨ ਰਿਹਾ। ਦੂਜੇ ਦਿਨ ਸਤਿਗੁਰਾਂ ਦੇ ਚਲੇ ਜਾਣ ਦੇ ਬਾਅਦ ਕਿਸੇ ਮੁਖ਼ਬਰ ਦੀ ਰਿਪੋਰਟ 'ਤੇ ਇਸ ਉਕਤ ਹਵੇਲੀ ਦੀ ਤਲਾਸ਼ੀ ਹੋਈ। ਕੋਈ ਸਿੱਖ ਅੰਦਰ ਨਜ਼ਰ ਨਾ ਆਇਆ। ਅਖ਼ੀਰ ਇਹ ਕੋਠੜੀ ਸਾਹਿਬ, ਜਿਸ ਦੇ ਤੁਸੀਂ ਦੀਦਾਰੇ ਕੀਤੇ ਹਨ, ਇਸ ਵਿਚ ਭਾਈ ਬਚਿਤ੍ਰ ਸਿੰਘ ਜ਼ਖ਼ਮੀ ਹਾਲਤ ਵਿਚ ਮੰਜੇ 'ਤੇ ਬਿਰਾਜਮਾਨ ਸਨ। ਸਾਡੀ ਬਜ਼ੁਰਗ ਫੁਫੀ ਮਮਤਾਜ਼ ਇਹਨਾਂ ਦੀ ਸੇਵਾ ਕਰ ਰਹੀ ਸੀ।

ਇਨਚਾਰਜ ਚੌਂਕੀ ਰੋਪੜ ਦੇ ਪੁੱਛਣ 'ਤੇ ਸਾਡੇ ਬਜ਼ੁਰਗ ਚੌਧਰੀ ਨਿਹੰਗ ਖ਼ਾਨ ਨੇ ਕਿਹਾ ਕਿ ਇਸ ਕੋਠੜੀ ਵਿਚ ਮੇਰੀ ਆਪਣੀ ਲੜਕੀ ਤੇ ਮੇਰਾ ਜੁਆਈ ਹੈ, ਜਿਸ 'ਤੇ ਤਲਾਸ਼ੀ ਨਹੀਂ ਹੋਈ। ਇਨਚਾਰਜ ਚੌਂਕੀ ਚਲਾ ਗਿਆ। ਸਾਡੀ ਬਜ਼ੁਰਗ ਫੁਫੀ ਮਮਤਾਜ਼ ਨੇ ਪਿਤਾ ਦਾ ਬਚਨ ਸੁਣ ਕੇ ਆਪਣਾ ਸਿਰ ਭਾਈ ਬਚਿਤ੍ਰ ਸਿੰਘ ਦੇ ਪੈਰਾਂ 'ਤੇ ਰੱਖ ਦਿੱਤਾ। ਇਸ ਵੇਲੇ ਸਾਡੀ ਫੁਫੀ ਦੀ ਆਯੂ ਕੇਵਲ ਪੰਦਰਾਂ ਕੁ ਸਾਲਾਂ ਦੀ ਸੀ। ਸਾਡੇ ਬਜ਼ੁਰਗ ਦੱਸਦੇ ਹਨ, ਉਸ ਅੰਦਰ ਬਿਜਲੀ ਦੀ ਤਰ੍ਹਾਂ ਐਸੀ ਝਰਨਾਟ ਉੱਠੀ ਕਿ ਉਸ ਦੇ ਕਪਾਟ ਖੁੱਲ੍ਹ ਗਏ। ਭਾਈ ਬਚਿਤ੍ਰ ਸਿੰਘ ਅਗਲੇ ਦਿਨ ਇਸ ਫਾਨੀ ਦੁਨੀਆ ਤੋਂ ਚੱਲ ਵਸਿਆ।

ਸਾਡੀ ਬਜ਼ੁਰਗ ਫੁਫੀ ਦੀ ਮੰਗਣੀ ਬੱਸੀ ਪਠਾਣਾਂ (ਨਜ਼ਦੀਕ ਸਰਹਿੰਦ) ਹੋਈ ਹੋਈ ਸੀ, ਜੋ ਇਹਨਾਂ ਸ਼ਾਦੀ ਕਰਾਉਣ ਤੋਂ ਇਨਕਾਰ ਕਰ ਦਿੱਤਾ। ਜਿਥੋਂ ਤਕ ਅਸਾਂ ਸੁਣਿਆ ਹੈ, ਸਾਡੀ ਬਜ਼ੁਰਗ ਫੁਫੀ ਦੀ ਉਮਰ 131 ਸਾਲਾਂ ਦੀ ਸੀ। ਉਹਨਾਂ 100 ਸਾਲ ਦੀ ਉਮਰ ਕੋਟਲਾ ਨਿਹੰਗ ਵਿਖੇ ਗੁਜ਼ਾਰੀ ਤੇ 31 ਸਾਲ ਪਿਛਲੀ ਉਮਰ ਦਾ ਹਿੱਸਾ (ਇਥੋਂ 8-9 ਮੀਲ ਦੇ ਫ਼ਾਸਲੇ 'ਤੇ) ਨੌਰੰਗਪੁਰ ਝਾਂਡੀਆ ਵਿਖੇ ਗੁਜ਼ਾਰਿਆ।

ਸਾਡੀ ਬਜ਼ੁਰਗ ਫੁਫੀ ਮਮਤਾਜ਼ ਜਿਤਨਾ ਚਿਰ ਕੋਟਲਾ ਨਿਹੰਗ ਰਹੀ, ਉਹ ਹਰ ਦੋ ਅਸਥਾਨਾਂ (ਸ੍ਰੀ ਕੋਠੜੀ ਸਾਹਿਬ ਤੇ ਸ਼ਹੀਦ ਗੰਜ) 'ਤੇ ਆਪ ਝਾੜੂ ਅਤੇ ਦੀਵਾ ਬੱਤੀ ਕਰਦੀ ਸੀ, ਬੋਲਦੀ ਘੱਟ ਸੀ, ਜੋ ਮੂੰਹੋਂ ਬਚਨ ਕਹਿੰਦੀ ਸੀ, ਉਹ ਸੱਚ ਹੁੰਦਾ ਸੀ। ਅੱਠੇ ਪਹਿਰ ਤਸਬੀ (ਮਾਲਾ) ਫੇਰਦੀ, ਕਿਸੇ ਵੇਲੇ ਮੂੰਹੋਂ ਹੌਲੀ ਤੇ ਅਚਾਨਕ ਇਹ ਕਹਿੰਦੀ ਸੀ। ਜੈਸਾ ਕਿ :

ਭਾਨੇ ਕਾ ਖਾਵਿੰਦ ਗੁਰੂ ਗੋਬਿੰਦ ਸਿੰਘ,<br>
ਵਾਹ ਵਾਹ ਗੁਰੂ ਗੋਬਿੰਦ ਸਿੰਘ,<br>
ਹਰਤਾ ਕਰਤਾ ਗੁਰੂ ਗੋਬਿੰਦ ਸਿੰਘ।

ਜਦ ਇਹ ਨੌਰੰਗਪੁਰ ਝਾਂਡੀਆਂ ਗਈ ਤਾਂ ਇਸ ਨਾਲ ਸਾਡੇ ਬਜ਼ੁਰਗਾਂ ਹਿਫ਼ਾਜ਼ਤ ਵਾਸਤੇ ਦੋ ਸਿਪਾਹੀ ਭੇਜੇ। ਨੌਰੰਗਪੁਰ ਝਾਂਡੀਆਂ ਚੌਧਰੀ ਨਿਹੰਗ ਖ਼ਾਨ ਦਾ ਬਣਾਇਆ

ਹੋਇਆ, ਉਹਨਾਂ ਦੇ ਨਾਮ 'ਤੇ ਕਿਲ੍ਹਾ (ਜੋ ਖਸਤਾ ਹਾਲਤ ਵਿਚ ਹੈ) ਤੇ ਇਹਨਾਂ ਦੀ ਆਪਣੀ ਖ਼ਾਨਗਾਹ ਬਣੀ ਹੋਈ ਹੈ ਤੇ ਹਰ ਸਾਲ ਮੇਲਾ ਲੱਗਦਾ ਹੈ। ਸੁੱਖਣਾਂ ਪੂਰੀਆਂ ਹੁੰਦੀਆਂ ਹਨ, ਲੋਕੀਂ ਇਹਨਾਂ ਨੂੰ ਫੁਫੀ 'ਕੋਟਲਾ ਨਿਹੰਗ' ਵਾਲੀ ਬੋਲਦੇ ਹਨ। ਇਥੇ ਕੋਟਲਾ ਨਿਹੰਗ ਇਨ੍ਹਾਂ ਦੋਹਾਂ ਅਸਥਾਨਾਂ 'ਤੇ ਹਰ ਮਹੀਨੇ ਚਾਨਣੇ ਪੱਖ ਦੀ ਚੌਥ ਨੂੰ ਚੂਰਮਾ ਵੰਡਿਆ ਜਾਂਦਾ ਹੈ। ਬਾਬਾ ਜ਼ੋਰਾਵਰ ਸਿੰਘ 'ਪਾਲਿਤ', ਜਿਨ੍ਹਾਂ ਦਾ ਅਸਥਾਨ ਕੋਟਲਾ ਨਿਹੰਗ ਵਿਚ ਹੀ ਹੈ, ਦੇ ਮਹੰਤ ਤਰਲੋਕ ਸਿੰਘ ਨੂੰ ਬੁਲਾ ਕੇ ਕੁਣਕਾ (ਕੜਾਹ ਪ੍ਰਸ਼ਾਦਿ) ਤਿਆਰ ਕਰ ਕੇ ਤਕਸੀਮ ਕੀਤਾ ਜਾਂਦਾ ਹੈ। ਸਾਲ ਵਿਚ ਪੋਹ ਮਹੀਨੇ ਦੇ ਚਾਨਣੇ ਪੱਖ ਦੀ ਚੌਥ ਦਾ ਦਿਨ ਬਹੁਤ ਮੁਤਬਰਕ ਸਾਡੇ ਪਰਿਵਾਰ ਵਿਚ ਮੰਨਿਆ ਜਾਂਦਾ ਹੈ। ਇਹ ਸਾਰੀ ਘਟਨਾ ਇਹਨਾਂ ਉਪਰੋਕਤ ਬੰਸ ਬਾਬਾ ਨਿਹੰਗ ਖ਼ਾਨ ਦਿਆਂ ਚੌਧਰੀਆਂ ਸੁਣਾਈ ਅਤੇ ਲਿਖਤੀ ਦੱਸੀ।

ਦੂਜੀ ਵਾਰ ਮਿਤੀ 2-3-1961 ਨੂੰ ਦੁਬਾਰਾ ਫਿਰ ਦਰਸ਼ਨ ਕਰਨ ਦਾ ਸੁਭਾਗ ਸਮਾਂ ਪ੍ਰਾਪਤ ਹੋਇਆ। ਉਸ ਵੇਲੇ ਗੁਰਦੁਆਰਾ ਕੋਠੜੀ ਸਾਹਿਬ ਤੇ ਸ਼ਹੀਦ ਗੰਜ ਦੀ ਹਾਲਤ ਅੱਗੇ ਨਾਲੋਂ ਠੀਕ ਨਹੀਂ ਸੀ। ਸੰਨ 1940 ਵਿਚ ਜਦੋਂ ਮੈਂ ਪਹਿਲੀ ਵਾਰ ਪਾਵਨ ਅਸਥਾਨ ਸ਼ਹੀਦ ਗੰਜ ਦੇ ਦਰਸ਼ਨ ਕੀਤੇ ਸਨ, ਉਸ ਵੇਲੇ ਇਸ ਅਸਥਾਨ ਦੇ ਉਪਰ ਰੁਮਾਲ ਪਾਇਆ ਹੋਇਆ, ਦੋ ਲਕੜ ਦੀਆਂ ਚੋਬਾਂ ਤੇ ਇਕ ਚੱਕਰ ਸੁਭਾਇਮਾਨ ਸੀ। ਦੂਜੀ ਵਾਰ ਨਾ ਹੀ ਰੁਮਾਲ ਤੇ ਨਾ ਹੀ ਚੋਬਾਂ ਤੇ ਨਾ ਹੀ ਚੱਕਰ ਸੀ। ਕੇਵਲ ਸ਼ਹੀਦ ਗੰਜ 'ਤੇ ਬਸੰਤੀ ਨਿਸ਼ਾਨ ਸਾਹਿਬ ਹੀ ਝੂਲ ਰਹੇ ਸਨ।

ਸ਼ਹੀਦ ਗੰਜ ਦੀ ਤਾਬਿਆ ਬੈਠੇ ਗੁਰਮੁਖ ਪਿਆਰੇ ਸਿੰਘ ਸਾਹਿਬ ਭਾਈ ਰਲਾ ਸਿੰਘ ਜੀ ਨਿਹੰਗ ਸਨ, ਜਿਨ੍ਹਾਂ ਦੀ ਉਮਰ ਉਸ ਵੇਲੇ ਸਤਰ ਅੱਸੀ ਸਾਲਾਂ ਦੀ ਸੀ। ਉਹਨਾਂ ਮੈਨੂੰ ਸਾਰੀ ਵਿਥਿਆ ਸੁਣਾਈ ਅਤੇ ਸੁਤੇ-ਸਿਧ ਬਚਨ ਕੀਤਾ ਕਿ ਸਿੰਘਾ ਉਹ ਸਮਾਂ ਨੇੜੇ ਆਉਣ ਵਾਲਾ ਹੈ, ਜਦੋਂ ਇਹਨਾਂ ਦੋਹਾਂ ਅਸਥਾਨਾਂ (ਸ੍ਰੀ ਕੋਠੜੀ ਸਾਹਿਬ ਤੇ ਸ਼ਹੀਦ ਗੰਜ) ਨੂੰ ਜ਼ਰੂਰ ਭਾਗ ਲੱਗੇਗਾ। ਹੋ ਸਕਦਾ ਹੈ ਸਾਡਾ ਸਰੀਰ ਨਾ ਵੇਖੇ, ਇਤਨਾ ਬਚਨ ਕਰਕੇ ਚੁੱਪ ਹੋ ਗਏ।

ਮੈਂ ਵਾਪਸੀ 'ਤੇ ਗੁਰ-ਅਸਥਾਨ ਬਾਬਾ ਜ਼ੋਰਾਵਰ ਸਿੰਘ 'ਪਾਲਿਤ' ਦੇ ਦਰਸ਼ਨ ਕੀਤੇ। ਇਥੋਂ ਦੇ ਪ੍ਰਬੰਧਕ ਭਾਈ ਅਮਰ ਸਿੰਘ ਪੁੱਤਰ ਮਹੰਤ ਤਰਲੋਕ ਸਿੰਘ ਜੀ ਮੇਰੇ ਨਾਲ ਗੁਰਦੁਆਰਾ ਸ੍ਰੀ ਭੱਠਾ ਸਾਹਿਬ ਤਕ ਆਏ। ਰਸਤੇ ਵਿਚ ਇਹਨਾਂ ਬੀਬੀ ਮਮਤਾਜ਼ ਦੀਆਂ ਕਈ ਇਕ ਕਰਾਮਾਤਾਂ ਦੱਸੀਆਂ। ਗੁਰਦੁਆਰਾ ਭੱਠਾ ਸਾਹਿਬ ਜਿਥੇ ਗੁਰਮੁਖ ਪਿਆਰੇ ਸਾਬਕਾ ਮਹੰਤ ਭਾਈ ਹਰਨਾਮ ਸਿੰਘ ਗੁਰਦੁਆਰਾ ਸ੍ਰੀ ਭੱਠਾ ਸਾਹਿਬ (ਹਾਲੀਆ ਮੈਂਬਰ) ਨੇ ਬੀਬੀ ਮਮਤਾਜ਼ ਤੇ ਭਾਈ ਬਚਿਤ੍ਰ ਸਿੰਘ ਦੀ ਸਾਰੀ ਵਿਥਿਆ ਸੁਣਾਈ। ਇਹਨਾਂ ਦੱਸਿਆ ਕਿ ਬੀਬੀ ਜੀ ਨੇ ਉਮਰ ਦਾ ਆਖ਼ਰੀ ਹਿੱਸਾ ਨੌਰੰਗਪੁਰ ਝਾਂਡੀਆਂ ਵਿਚ ਗੁਜ਼ਾਰਿਆ ਸੀ। ਇਹ ਦੋਵੇਂ ਨਗਰ ਕੋਟਲਾ ਨਿਹੰਗ ਦੇ ਬਾਕੀ ਮਲਕੀਤੀ ਪਿੰਡਾਂ ਵਿੱਚੋਂ ਸਨ। ਇਥੇ ਚੌਧਰੀ ਨਿਹੰਗ ਖ਼ਾਨ ਨੇ ਕਿਲ੍ਹਾ ਬਣਵਾਇਆ ਸੀ, ਜਿਸ ਵਿਚ ਜਾ ਕੇ ਬੀਬੀ ਮਮਤਾਜ਼ ਠਹਿਰੀ, ਕੋਟਲਾ ਨਿਹੰਗ ਖ਼ਾਨ ਦਾ ਤੇ ਨੌਰੰਗਪੁਰ ਝਾਂਡੀਆਂ ਦਾ ਫ਼ਾਸਲਾ ਆਪਸ ਵਿਚ 8-9 ਮੀਲਾਂ ਦਾ ਹੈ। ਇਹ ਦੋਵੇਂ ਪਿੰਡ ਤਹਿਸੀਲ ਵਾ ਜ਼ਿਲ੍ਹਾ ਰੋਪੜ ਵਿਚ ਹਨ। ਕੋਲ ਬੈਠੇ ਭਾਈ ਰਾਮ ਸਿੰਘ ਮੈਨੇਜਰ

ਗੁਰਦੁਆਰਾ ਕਮੇਟੀ ਨੇ ਇਸ ਉਕਤ ਬਿਆਨ ਦੀ ਪੁਰਜ਼ੋਰ ਅੱਖਰਾਂ ਵਿਚ ਤਾਈਦ ਕੀਤੀ ਅਤੇ ਦੱਸਿਆ ਕਿ ਸਾਡਾ ਪਿੰਡ ਲਖਮੀਪੁਰਾ ਕੋਟਲਾ ਨਿਹੰਗ ਤੋਂ ਕੇਵਲ ਇਕ ਮੀਲ ਹੈ, ਜਿਥੇ ਪਿੰਡ ਦੇ ਛਿਪਦੇ ਪਾਸੇ ਸ੍ਰੀ ਦਸਮੇਸ਼ ਜੀ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ। ਇਥੇ ਠਹਿਰ ਕੇ ਕੋਟਲਾ ਨਿਹੰਗ ਤੋਂ ਆ ਰਹੇ ਬਾਕੀ ਸਿੰਘਾਂ ਨੂੰ ਨਾਲ ਮਿਲਾਇਆ ਤੇ ਇਥੋਂ ਅੱਗੇ ਬੂਰ ਮਾਜਰੇ ਨੂੰ ਚਾਲੇ ਪਾ ਗਏ ਸੀ। ਰਸਤਾ ਦੱਸਣ ਵਾਸਤੇ ਚੌਧਰੀ ਨਿਹੰਗ ਖ਼ਾਨ ਦਾ ਪੁੱਤਰ ਚੌਧਰੀ ਆਲਿਮ ਖ਼ਾਂ ਨਾਲ ਗਿਆ ਸੀ।

ਮੈਂ ਨਗਰ ਨਿਵਾਸੀ ਤੇ ਆਪਣੇ ਮਾਤਾ-ਪਿਤਾ (ਮਾਤਾ ਅਰਜਨ ਦੇਵੀ ਤੇ ਪਿਤਾ ਮਾਸਟਰ ਸਦਾ ਰਾਮ) ਤੋਂ ਸੁਣਿਆ ਹੈ ਕਿ ਜਿਹੜੀ ਸੁੱਖਣਾਂ ਬੀਬੀ ਮਮਤਾਜ਼ ਦਾ ਨਾਮ ਲੈ ਕੇ ਸੁੱਖੀ ਜਾਏ, ਉਹ ਪੂਰੀ ਹੁੰਦੀ ਸੀ। ਮੇਰੇ ਹਕੀਕੀ ਤਾਇਆ ਜਥੇਦਾਰ ਕੇਸਰ ਸਿੰਘ 'ਅਕਾਲੀ' (ਜਿਹਨਾਂ ਦੀ ਉਮਰ 70 ਕੁ ਸਾਲਾਂ ਦੀ ਸੀ, ਜੋ 19 ਜਨਵਰੀ, 1970 ਈ: ਨੂੰ ਗੁਰਪੁਰੀ ਪਧਾਰੇ ਹਨ) ਵੀ ਇਹ ਕੁਝ ਦੱਸਦੇ ਹੁੰਦੇ ਸਨ ਕਿ ਜਦ ਬੀਬੀ ਮਮਤਾਜ਼ ਅਤੇ ਭਾਈ ਬਚਿਤ੍ਰ ਸਿੰਘ ਦੀ ਸਾਖੀ ਸੁਣਾਉਂਦੇ ਹੁੰਦੇ ਸੀ, ਉਹ ਇਹ ਵੀ ਦੱਸਦੇ ਹੁੰਦੇ ਸਨ ਕਿ ਇਥੇ ਛੇਵੇਂ ਗੁਰੂ ਜੀ ਕੋਟਲਾ ਨਿਹੰਗ ਤੋਂ ਆ ਕੇ ਕੁਝ ਸਮਾਂ ਇਸੀ ਜਗ੍ਹਾ ਬੋਹੜ ਹੇਠ ਠਹਿਰੇ ਸੀ ਤੇ ਸਾਡੀ ਇਕ ਬਜ਼ੁਰਗ ਮਾਤਾ ਨੇ ਉਹਨਾਂ ਨੂੰ ਖਿਚੜੀ ਰਿੰਨ੍ਹ ਕੇ ਖੁਆਈ ਸੀ। ਮੈਂ ਛੋਟਾ ਹੁੰਦਾ ਹਰ ਸਾਲ ਮਾਤਾ ਜੀ ਨਾਲ ਪੋਹ ਸੁਦੀ ਚੌਥ ਨੂੰ ਕੋਟਲਾ ਨਿਹੰਗ ਕਿਲ੍ਹੇ ਵਿਚ ਹਰ ਦੋ ਅਸਥਾਨਾਂ ਦੇ ਦਰਸ਼ਨ ਕਰਨ ਜਾਂਦਾ ਸੀ। ਉਥੇ ਅਸੀਂ ਪਤਾਸੇ ਪ੍ਰਸ਼ਾਦਿ ਨਾਲ ਲੈ ਜਾ ਕੇ ਵੰਡਦੇ ਸਾਂ। ਬਟਵਾਰੇ ਤੋਂ ਪਹਿਲਾਂ ਚੂਰਮਾਂ ਤੇ ਪਤਾਸੇ ਵੰਡੇ ਜਾਂਦੇ ਸਨ ਤੇ ਕੜਾਹ ਪ੍ਰਸ਼ਾਦਿ ਵੀ ਹੁੰਦਾ ਸੀ। ਇਹਨਾਂ ਦੋਹਾਂ ਅਸਥਾਨਾਂ ਦੀ ਸੇਵਾ ਮੇਰੇ ਦੇਖਣ ਵਿਚ ਬਿਰਧ ਬਾਬੇ ਭਾਈ ਰਲਾ ਸਿੰਘ ਜੀ ਨਿਹੰਗ ਕਰਦੇ ਸਨ, ਜੋ ਗੁਰਪੁਰੀ ਪਧਾਰ ਚੁੱਕੇ ਹਨ।

•

# ਬੀਰ ਹਕੀਕਤ ਰਾਇ ਸ਼ਹੀਦ

ਬੀਰ ਹਕੀਕਤ ਰਾਇ ਦੀ ਸ਼ਹਾਦਤ ਪਿਆਰੇ ਧਰਮ ਅਤੇ ਦੇਸ਼ ਦੀ ਸੁਤੰਤਰਤਾ ਬਦਲੇ ਅਠਾਰ੍ਵੀਂ ਸਦੀ ਵਿਚ ਲਾਹੌਰ ਦੇ ਹਾਕਮ ਖ਼ਾਨ ਬਹਾਦਰ ਜ਼ਕਰੀਆ ਖ਼ਾਨ[1] (ਹਜ਼ਬਰ ਜੰਗ) ਦੇ ਅਹਿਦ ਵਿਖੇ ਲਾਹੌਰ ਸ਼ਹਿਰ ਲੰਡੇ ਬਾਜ਼ਾਰ ਵਿਚ ਹੋਈ, ਜਿਥੇ ਉਸ ਸਮੇਂ ਨਖਾਸ (ਘੋੜ ਮੰਡੀ ਦਾ) ਚੌਂਕ ਸੀ[2]। ਦਿੱਲੀ ਦੇ ਤਖ਼ਤ ਉੱਤੇ ਬਾਦਸ਼ਾਹ ਮੁਹੰਮਦ ਸ਼ਾਹ[3] ਰੰਗੀਲਾ ਸੀ, ਇਸ ਘਟਨਾ ਨੂੰ 231 ਸਾਲ[4] ਗੁਜ਼ਰ ਚੁੱਕੇ ਹਨ।

ਇਹ ਸਮਾਂ ਬੜਾ ਕਠਿਨ ਤੇ ਭਿਆਨਕ ਸੀ, ਬਾਬਾ ਬੰਦਾ ਸਿੰਘ[5], ਬਾਜ ਸਿੰਘ, ਹਾਕਮ ਸਰਹਿੰਦ, ਭਾਈ ਤਾਰਾ ਸਿੰਘ ਵਾਂ[6], ਭਾਈ ਸਾਹਿਬ ਸਿੰਘ ਕੁਤਾਸੀ[7], ਭਾਈ ਮਨੀ ਸਿੰਘ[8] ਆਦਿਕ ਅਨੇਕ ਧਰਮਾਤਮਾ ਪੁਰਸ਼ਾਂ (ਦੇਸ਼ ਭਗਤਾਂ) ਨੇ ਆਪਣੇ ਵਤਨ ਦੀ ਆਜ਼ਾਦੀ ਬਦਲੇ ਹਸੂੰ ਹਸੂੰ ਕਰਦਿਆਂ ਖਿੜੇ ਮੱਥੇ ਆਪਣਾ ਬਲੀਦਾਨ ਦੇ ਕੇ ਭਾਰਤੀ ਛੱਤ੍ਰੀਆਂ ਦੀ ਜੱਦੀ ਅਣਖ ਨੂੰ ਟੁੰਬਿਆ ਤੇ ਪੰਜਾਬੀ ਰਾਠਾਂ ਨੂੰ ਆਪਣਾ ਅਸਲਾ ਚੇਤੇ ਕਰਾਇਆ।

ਗੁਰੂ ਗੋਬਿੰਦ ਸਿੰਘ ਦੀ ਚਲਾਈ ਇਨਕਲਾਬੀ ਲਹਿਰ[9] ਨੇ ਦੇਗ ਤੇਗ਼ (ਦਾਨ ਤੇ ਸੂਰਮਤਾ) ਵਿਚ ਆਪਣੇ ਬਜ਼ੁਰਗਾਂ ਹਰੀ ਚੰਦ ਕਰਨ, ਅਰਜਨ ਤੇ ਭੀਮ ਦੇ

---

1. ਇਹ ਸੰਨ 1726 ਈ: ਨੂੰ ਆਪਣੇ ਪਿਤਾ ਅਬਦੁ ਸਮਦ ਖ਼ਾਨ ਦਲੇਰਿ ਜੰਗ ਦੇ ਮੁਲਤਾਨ ਤਬਦੀਲ ਕੀਤੇ ਜਾਣ ਪਰ ਲਾਹੌਰ ਦਾ ਹਾਕਮ ਬਣਿਆ। ਆਪਣੀ ਜ਼ਿੰਦਗੀ ਦੇ ਅੰਤ 1 ਜੁਲਾਈ, 1745 ਈ: ਤਕ ਲਾਹੌਰ ਦਾ ਹਾਕਮ ਰਿਹਾ।
2. ਇਥੇ ਗੁਰਦੁਆਰਾ ਸ਼ਹੀਦ ਗੰਜ ਹੈ।
3. ਇਹ ਸੰਨ 1720 ਈ: ਵਿਚ ਦਿੱਲੀ ਤਖ਼ਤ 'ਤੇ ਬੈਠਾ ਤੇ ਸੰਨ 1748 ਈ: ਵਿਖੇ ਮੋਇਆ।
4. ਸੰਮਤ 1791 ਬਿ: ਤੋਂ ਲੈ ਕੇ ਹੁਣ ਤਕ।
5. ਇਹ ਬਾਜ ਸਿੰਘ ਆਦਿਕ ਮੁਖੀ ਸਰਦਾਰਾਂ ਸਮੇਤ 9 ਜੂਨ, 1716 ਈ: ਨੂੰ ਦਿੱਲੀ ਸ਼ਹੀਦ ਹੋਇਆ।
6. ਵਾਂ ਨਗਰ ਡੱਲ ਪਿੰਡ ਤੋਂ ਨਜ਼ਦੀਕ ਜ਼ਿਲ੍ਹਾ ਲਾਹੌਰ ਵਿਚ ਸੀ, ਜਿਥੇ ਭਾਈ ਤਾਰਾ ਸਿੰਘ ਮਾਘ ਵਦੀ ਚੌਥ ਸੰਮਤ 1789 ਬਿ: ਨੂੰ 22 ਸਿੰਘਾਂ ਸਮੇਤ ਸ਼ਹੀਦ ਹੋਇਆ।
   *(ਕਵੀ ਸੇਵਾ ਸਿੰਘ, 'ਸ਼ਹੀਦ ਬਿਲਾਸ ਭਾਈ ਮਨੀ ਸਿੰਘ', 1860 ਬਿ: (1803 ਈ:), ਸੰਸਕਰਣ 2007, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ)*
7. ਇਹ ਸ੍ਰੀ ਦਸਮੇਸ਼ ਜੀ ਦਾ ਰਿਸ਼ਤੇਦਾਰ ਪੂਜ ਮਾਤਾ ਸਾਹਿਬ ਕੌਰ ਦਾ ਭਰਾ ਮਾਘ ਵਦੀ 5 ਸੰਮਤ 1780 ਬਿ: ਨੂੰ ਦਿੱਲੀ ਵਿਖੇ 60 ਸਿੰਘਾਂ ਸਮੇਤ ਸ਼ਹੀਦ ਹੋਇਆ।
   *(ਕਵੀ ਸੇਵਾ ਸਿੰਘ, ਉਕਤ ਰਚਨਾ)*
8. ਇਨ੍ਹਾਂ ਦੀ ਸ਼ਹਾਦਤ ਭਾਈ ਗੁਲਜ਼ਾਰਾ ਸਿੰਘ ਆਦਿਕ ਮੁਖੀ ਸਿੱਖਾਂ ਸਮੇਤ ਲਾਹੌਰ ਹਾੜ ਸੁਦੀ ਪੰਚਮੀ ਸੰਮਤ 1791 ਬਿ: ਨੂੰ ਹੋਈ ਸੀ। *(ਕਵੀ ਸੇਵਾ ਸਿੰਘ, ਉਕਤ ਰਚਨਾ)*
9. ਖ਼ਾਲਸਾ।

## ਕੁਰਸੀਨਾਮਾ ਨੰ: 1

### ਭਾਈ ਬਖ਼ਤ ਮੱਲ* ਉਦਾਸੀ

ਭਾਈ ਗੁਰੀਆ 'ਸਰੀ ਖੱਤ੍ਰੀ'






*ਸ੍ਰੀ ਬਖ਼ਤ ਮੱਲ ਜੀ ਦੀ ਮਾਤਾ ਦਾ ਨਾਮ ਭਗਵਤੀ ਸੀ।

*ਨੋਟ:* ਇਹ ਕੁਰਸੀਨਾਮਾ ਛੇਵੀਂ ਬਖ਼ਸ਼ਿਸ਼ ਦੇ ਮਾਲਕ ਮਹੰਤ ਚਤਰਦਾਸ ਜੀ 'ਸੁਰੀ' ਦੀ ਕ੍ਰਿਪਾਲਤਾ ਦੁਆਰਾ ਉਨ੍ਹਾਂ ਦੀਆਂ ਪੁਰਾਤਨ ਤੇ ਨਵੀਨ ਹੱਥ ਲਿਖਤਾਂ ਵਿਚ ਸੰਨ 1935 ਈ: ਵਿਚ ਲਿਆ ਸੀ।

## ਕੁਰਸੀਨਾਮਾ ਨੰ: 2

## ਭਾਈ ਅਰਜਣ ਸਿੰਘ 'ਸ਼ਹੀਦ'




*ਨੋਟ:* ਇਹ ਕੁਰਸੀਨਾਮਾ ਦੇਸ ਦੇ ਬਟਵਾਰੇ ਤੋਂ ਪਹਿਲਾਂ ਪੰਡਾ ਵਹੀ ਪਹੋਵਾ ਤੇ ਕੁਰੂਕਸ਼ੇਤਰ ਅਨੁਸਾਰ ਸੰਨ 1934 ਈ: ਵਿਚ ਲਿਖਿਆ ਸੀ।

ਕਾਰਨਾਮਿਆਂ ਨੂੰ ਮੁੜ ਸੁਰਜੀਤ ਹੀ ਨਹੀਂ ਕੀਤਾ, ਸਗੋਂ ਚਾਰ ਚੰਦ ਲਾਏ। ਵਾਹਿਗੁਰੂ ਸਿਰਜਨਹਾਰ ਨੇ ਭਾਰਤ ਵਿੱਚੋਂ ਜ਼ੁਲਮ ਦਾ ਨਾਸ ਕਰਨ ਵਾਸਤੇ, ਛਾਤਰ ਬਿਰਤੀ ਵਾਲੀਆਂ ਗਾਠ ਕੌਮਾਂ ਰਾਜਪੂਤਾਂ[10], ਮਰਾਠੇ[11] ਸਿੱਖ ਆਦਿ ਪੈਦਾ ਕੀਤੀਆਂ। ਪੰਜਾਬ ਵਿਚ ਅਠਾਰ੍ਹਵੀਂ ਸਦੀ ਦੀ ਦਰਦਨਾਕ ਤਸਵੀਰ ਰਤਨ ਸਿੰਘ 'ਭੰਗੂ' ਨੇ ਦੋ ਸਤਰਾਂ ਵਿਚ ਖਿੱਚੀ ਹੈ :

ਬੰਦ ਬੰਦ ਸਿੱਖਨ ਕਟਾਇ ਖੋਪਰੀ ਸਿਰੋਂ ਉਤਾਰ ਕੈ।
ਪਿੰਡ ਪਿੰਡ ਸੂਲੀ ਗਡਾਇ ਹਾਰ ਗਏ ਜਿਮ ਮੁਗਲ ਬਲ।

*('ਪ੍ਰਾਚੀਨ ਪੰਥ ਪ੍ਰਕਾਸ਼', ਛਾਪ ਤੀਜੀ, ਸਫ਼ਾ 17)*

ਇਸੀ ਸਦੀ ਵਿਚ ਭਾਈ ਮਨੀ ਸਿੰਘ ਦੀ ਸ਼ਹਾਦਤ ਤੋਂ 7 ਮਹੀਨੇ ਉਪਰੰਤ[12] ਇਸ ਹੋਣਹਾਰ ਗਭਰੀਟ ਹਕੀਕਤ ਨੇ ਆਪਣੇ ਮਾਮੂ ਸੋਧਰਾ ਨਿਵਾਸੀ ਅਰਜਣ ਸਿੰਘ[13] 'ਵਦਾਵਣ' ਆਦਿਕ ਸਮੇਤ ਸ਼ਹਾਦਤ ਪਾ ਕੇ ਪੰਜਾਬੀਆਂ ਦੇ ਨਾਮ ਦਾ ਸਿੱਕਾ ਜਮਾਇਆ। ਹਕੀਕਤ ਜਿਥੇ ਮਜ਼ਬੂਤ ਤੇ ਦ੍ਰਿੜ੍ਹ ਇਰਾਦੇ ਦਾ ਨੌਜਵਾਨ ਸੀ[14], ਉਥੇ ਇਸ ਨੇ ਆਪਣੀ ਕਾਬਲੀਅਤ ਤੇ ਵਿਦਵਤਾ ਦੇ ਬਲਬੋਤੇ ਨਾਲ ਸਿਆਲਕੋਟੀ ਸ਼ਾਹੀ ਕਾਜ਼ੀ ਮੌਲਵੀ ਅਬਦੁੱਲ ਹੱਕ[15] ਨੂੰ ਮਜ਼ਬੀ ਬਹਿਸ ਵਿਚ ਨਿਰ-ਉੱਤਰ ਕਰ ਦਿੱਤਾ ਸੀ। ਇਹ ਪਤਾ ਸਾਨੂੰ ਗਿਆਨੀ ਗਿਆਨ ਸਿੰਘ ਦੀ ਦਿੱਤੀ ਸੂਚਨਾ ਤੋਂ ਲੱਗਦਾ ਹੈ :

ਉਸੀ ਜਮਾਨੇ ਮੇਂ ਭਯੋ ਸਿਆਲ ਕੋਟ ਕੇ ਮਾਂਹਿ।
ਬੇਟਾ ਖੱਤ੍ਰੀ ਕਾ ਭਲੋਂ ਰਾਇ ਹਕੀਕਤ ਆਹਿ।
ਪਢਤ ਮੌਲਵੀ ਢਿਗ ਹੁਤੋਂ, ਬਹੁਤ ਭਯੋ ਹੁਸ਼ਿਆਰ।
ਇਕ ਦਿਨ ਕਾਜ਼ੀ ਸੋਂ ਭਈ ਬਹਿਸ ਦੀਨ ਕੀ ਭਾਰ।
ਲਾ ਜਬਾਬ ਕਾਜੀ ਕਰਾਯੋ[16] ਜਬ ਲੜਕੇ ਨੇ ਨੀਕ।
ਤਬ ਤਿਸ ਕਾਜ਼ੀ ਦੁਸ਼ਟ ਨੇ ਮਿਲ ਹਾਕਮ[17] ਸੋ ਠੀਕ।
ਕਰਨਾ ਚਾਹਿਓ ਤੁਰਕ ਤਹ ਲੜਕੇ ਮਾਨਯੋ ਨਾਂਹਿ।
ਸਿਰਰ ਤਜਓਨਹ, ਸਿਰ ਦਯੋ ਤਬ ਬਾਲਕ ਨੇ ਚਾਹਿ।

*('ਪੰਥ ਪ੍ਰਕਾਸ਼', ਛਾਪ ਪਹਿਲੀ, ਅਧਿ: 32, ਸਫ਼ਾ 332)*

ਅਸੀਂ ਇਸ ਸੂਰਬੀਰ ਦੇ ਜੀਵਨ 'ਤੇ ਝਾਤੀ ਮਾਰਨ ਤੋਂ ਪਹਿਲਾਂ ਇਸ ਦੇ ਪਿਛੋਕੜ ਨੂੰ ਵੇਖਣਾ ਚਾਹੁੰਦੇ ਹਾਂ, ਤਾਂ ਕਿ ਪਾਠਕਾਂ ਨੂੰ ਸਹੀ ਤੇ ਪੂਰੀ ਵਾਕਫ਼ੀਅਤ ਮਿਲ ਸਕੇ।

---

10. ਰਾਣਾ ਪ੍ਰਤਾਪ ਵਰਗੇ।
11. ਸ਼ਿਵਾ ਜੀ ਆਦਿਕ।
12. ਬਸੰਤ ਪੰਚਮੀ ਸੰਮਤ 1791 ਬਿ: ਨੂੰ।
*(ਅਗਰਾ, 'ਵਾਰ ਹਕੀਕਤ ਰਾਇ', 1841 ਬਿ:, ਸਫ਼ਾ 3)*
13. *ਤਵਾਰੀਖ਼ ਸੋਧਰਾ*, ਕ੍ਰਿਤ ਸ੍ਰੀ ਗੰਡਾ ਮਲ 'ਵਦਾਵਣ', 1872 ਬਿ:।
14. ਸ਼ਹੀਦੀ ਵੇਲੇ ਇਸ ਦੀ ਉਮਰ 18 ਸਾਲਾਂ ਦੀ ਸੀ।
*(ਰਾਮ ਚੰਦ ਪੁਰੀ, 'ਸਵਾਨੇ ਉਮਰੀ ਧਰਮੀ ਹਕੀਕਤ ਰਾਇ', ਸਿਆਲਕੋਟੀ)*
15. ਇਸ ਦਾ ਘਰ ਧਾਰੋ ਮੁਹੱਲੇ ਸ਼ਹਿਰ ਸਿਆਲਕੋਟ ਵਿਖੇ ਸੀ।
*(ਦੀਵਾਨ ਚੰਦ 'ਪੁਰੀ', 'ਹੱਥ ਲਿਖਤ ਹਕੀਕਤ ਰਾਇ', ਸਿਆਲਕੋਟੀ)*
16. *ਸਵਾਨੇ ਉਮਰੀ ਧਰਮੀਂ ਹਕੀਕਤ ਰਾਇ*, ਕ੍ਰਿਤ ਰਾਮ ਚੰਦ ਪੁਰੀ।
17. ਸਿਆਲੋਕਟੀ ਹਾਕਮ ਦਾ ਨਾਮ ਅਮੀਰ ਬੇਗ ਸੀ।
*(ਗੰਗਾ ਰਾਮ ਜ਼ਰਗਰ, 'ਹਕੀਕਤ ਰਾਇ', 1934 ਬਿ:, ਸਫ਼ਾ 10)*

## ਕੁਰਸੀਨਾਮਾ ਨੰ: 3

## ਹਕੀਕਤ ਰਾਇ






*ਦੇਖੋ ਵਹੀ ਪੰਡਤ ਰਿਸ਼ੀ ਕੁਮਾਰ ਪੁੱਤਰ ਪੰਡਤ ਰਾਮ ਚੰਦਰ ਪਹੋਆ।

*ਨੋਟ:* ਇਹ ਉਕਤਨਾਮਾ ਚੋੜ ਕੁਰਸੀਨਾਮੇ ਵਿਚ ਦਿੱਤੇ ਹਨ। ਇਹ ਦੇਸ਼ ਦੇ ਬਟਵਾਰੇ ਤੋਂ ਪਹਿਲਾਂ ਸੰਨ 1934 ਈ: ਤਕ ਦੇ ਹਨ।

ਹਕੀਕਤ ਰਾਏ ਦੇ ਬਜ਼ੁਰਗਾਂ ਦਾ ਪਿਛਵਾੜਾ ਸ਼ਹਿਰ ਕਸੂਰ ਦਾ ਹੈ। ਇਹ ਬਾਦਸ਼ਾਹ ਅਕਬਰ ਦੇ ਸਮੇਂ ਸ਼ਹਿਰ ਸਿਆਲਕੋਟ ਵਿਚ ਆ ਕੇ ਆਬਾਦ ਹੋਏ। ਇਸ ਘਰ ਨੂੰ ਗੁਰਸਿੱਖੀ ਦਾ ਜਾਗ ਪੰਚਮ ਗੁਰੂ ਨਾਨਕ ਦੇ ਦਰ ਤੋਂ ਲੱਗਾ।[18] ਇਸ ਖ਼ਾਨਦਾਨ ਵਿੱਚੋਂ ਚੌਧਰੀ ਨੰਦ ਲਾਲ ਆਪਣੇ ਪਿਤਾ[19] ਸਮੇਤ ਸੰਮਤ 1717 ਬਿ: ਨੂੰ ਨਗਰ ਗਲੋਟੀਆਂ ਖ਼ੁਰਦ[20] ਦੇ ਮੁਕਾਮ 'ਤੇ ਸਤਵੇਂ ਸਤਿਗੁਰਾਂ ਦੀ ਚਰਨ ਛੋਹ ਪ੍ਰਾਪਤ ਕੀਤੀ, ਜਿਸ ਦਾ ਪਤਾ ਸਾਨੂੰ ਹੇਠ ਲਿਖੀਆਂ ਸੂਚਨਾਵਾਂ ਤੋਂ ਲੱਗਦਾ ਹੈ :

(ੳ) ਹਕੀਕਤ ਰਾਇ ਦੇ ਬਜ਼ੁਰਗਾਂ ਦਾ ਪਿੱਛਾ ਕਸੂਰ ਦਾ ਸੀ। ਇਹ ਉਥੋਂ ਉਠ ਕੇ ਸਿਆਲਕੋਟ ਆ ਵਸੇ।...ਹਕੀਕਤ ਰਾਇ ਦੇ ਦਾਦਾ ਨੰਦ ਲਾਲ 'ਪੁਰੀ' ਖਤ੍ਰੀ ਸਨ ਅਤੇ ਪਿਤਾ ਦੇ ਨਾਲ ਗਲੋਟੀਆਂ ਖੁਰਦ ਜਾ ਕੇ ਗੁਰੂ ਹਰਿ ਰਾਇ ਜੀ ਦੀ ਸ਼ਰਨ ਪਏ ਤੇ ਚਰਨ ਪਹੁਲ ਲੈ ਕੇ ਗੁਰੂ ਦੇ ਸਿੱਖ ਬਣੇ।[21] ਨੰਦ ਲਾਲ ਦੇ ਦੋ ਪੁਤ੍ਰ ਹੋਏ[22]—ਭਾਗ ਮੱਲ ਤੇ ਬਾਘ ਮੱਲ।...ਇਨ੍ਹਾਂ ਦੋਹਾਂ ਦੇ ਵਿਆਹ ਸੋਹਦਰੇ ਦੇ ਵਦਾਵਣ ਖੱਤ੍ਰੀ ਭਾਈ ਘਨਈਆ[23] ਦੇ ਪੁਤ੍ਰ ਲਛੀ ਰਾਮ ਸਿੰਘ ਦੀਆਂ ਸਪੁਤ੍ਰੀਆਂ ਤੇ ਅਰਜਨ ਸਿੰਘ ਦੀਆਂ ਭੈਣਾਂ ਗੌਰਾਂ ਕੌਰਾਂ ਨਾਲ ਹੋਏ।

ਭਾਗ ਮੱਲ ਤੇ ਬਾਘ ਮੱਲ...ਭਾਈ ਗੁਰੀਆ ਦੇ ਪੋਤ੍ਰੇ ਭਾਈ ਸਭਲਾ ਦੇ ਪੁਤ੍ਰ ਭਾਈ ਬਖਤ ਮੱਲ[24] ਸੂਰੀ 'ਖੱਤਰੀ' ਜਲਾਲਪੁਰ ਜੱਟਾਂ (ਜ਼ਿਲ੍ਹਾ ਗੁਜਰਾਤ) ਦੀ ਸੰਗਤ ਵਿਚ ਇਹ ਦਸਵੇਂ ਪਾਤਸ਼ਾਹ ਦੀ ਹਜ਼ੂਰੀ ਵਿਚ ਜਾਇਆ ਕਰਦੇ ਸਨ ਤੇ ਕਾਰ-ਭੇਟ ਭੇਜਿਆ ਕਰਦੇ ਸਨ[25]।

ਲਾਲਾ ਦੀਵਾਨ ਚੰਦ[26] ਨੇ ਜੋ ਹਕੀਕਤ ਰਾਇ ਦੇ ਦਾਦੇ ਨੰਦ ਲਾਲ[27] ਤੋਂ ਬਾਅਦ ਪੰਜਵੀਂ ਪੁਸ਼ਤ ਹਨ, ਇਨ੍ਹਾਂ ਆਪਣੀਆਂ ਲਿਖਤਾਂ ਵਿਚ ਦੱਸਿਆ ਹੈ ਕਿ ਉਨ੍ਹਾਂ ਦੇ ਬਜ਼ੁਰਗ ਤਿੰਨ ਪੁਸ਼ਤਾਂ ਤਕ ਗੁਰੂ ਹਰਿ ਰਾਇ ਜੀ ਦੇ ਹੁਕਮ ਅਨੁਸਾਰ ਪੂਰੇ ਕੇਸਾਧਾਰੀ ਸਨ। ਜਦ ਦੁਰਾਨੀ ਆਇਆ[28] ਤਾਂ ਉਨ੍ਹਾਂ ਨੇ ਆਪਣੇ ਕੇਸ ਮੁਸਲਮਾਨਾਂ ਦੀ ਤਰ੍ਹਾਂ ਮੋਢਿਆਂ 'ਤੇ ਸੁੱਟ ਲਏ ਸਨ।...

*('ਪੰਜਾਬ ਦੀਆਂ ਵਾਰਾਂ', ਸੰਪਾ. ਪ੍ਰੋ. ਗੰਡਾ ਸਿੰਘ, ਸਫ਼ਾ 20)*

---

18. ਗੁਰਬਖ਼ਸ਼ ਸਿੰਘ ਝੁਬਾਲੀਆ, *ਸ਼ਹੀਦ ਗੰਜ ਲਾਹੌਰ ਦੇ ਖ਼ੂਨੀ ਪੱਤਰੇ*।
19. ਇਸ ਦਾ ਨਾਮ ਨਹੀਂ ਮਿਲਿਆ।
20. ਇਹ ਸਿਆਲਕੋਟ ਤੋਂ 18 ਮੀਲ ਡਸਕਾ ਸ਼ਹਿਰ ਦੇ ਪਾਸ ਹੈ।
21. *ਹਕੀਕਤ ਰਾਇ*, ਹੱਥ ਲਿਖਤ ਸ੍ਰੀ ਗਿਆਨ ਚੰਦ 'ਪੁਰੀ' ਸਿਆਲਕੋਟ।
22. ਦੋ ਨਹੀਂ ਤਿੰਨ ਪੁੱਤਰ ਸਨ। ਵੱਡੇ ਦਾ ਨਾਮ ਮੰਗਲ ਸੈਨ ਸੀ।
*(ਪੰਡਾ ਵਹੀ ਪੰਡਤ ਗਿਸ਼ੀ ਕੁਮਾਰ ਪੁੱਤਰ ਪੰਡਤ ਰਾਮ ਚੰਦਰ ਪਹੋਆ ਤੀਰਥ)*
23. ਇਹ ਭਾਈ ਘਨਈਆ ਜੀ ਉਹ ਹੀ ਹਨ, ਜਿਨ੍ਹਾਂ ਸੰਬੰਧੀ ਜਗ ਵਿਚ ਮੁਸਲਮਾਨਾਂ ਤੇ ਸਿੱਖਾਂ ਨੂੰ ਇਕ ਸਾਰ ਬਿਨਾਂ ਭਿੰਨ ਭੇਦ ਦੇ ਜਲ ਛਕਾਉਣ ਦੀ ਸਾਖੀ ਪ੍ਰਸਿੱਧ ਹੈ।
*('ਪੰਜਾਬ ਦੀਆਂ ਵਾਰਾਂ', ਸੰਪਾ. ਪ੍ਰੋ. ਗੰਡਾ ਸਿੰਘ, ਸਫ਼ਾ 19)*
24. ਇਹ ਛੇ ਬਖ਼ਸ਼ਿਸ਼ਾਂ ਵਿੱਚੋਂ ਇਕ ਬਖ਼ਸ਼ਿਸ਼ ਦੇ ਮਾਲਕ ਸਨ।
25. ਇਹ ਹੁਣ ਵੀ ਸਿਆਲਕੋਟ ਦੇ ਪੁਰੀ ਖੱਤਰੀਆਂ ਪਾਸੋਂ ਕਾਰ ਭੇਟ ਲਿਆ ਕਰਦੇ ਸਨ। ਸੰਨ 1933 ਈ: ਜਨਵਰੀ ਵਿਚ ਇਸ ਗੱਦੀ 'ਤੇ ਮਹੰਤ ਚਤੁਰਦਾਸ ਜੀ ਸਨ।
26. ਇਹ ਭਾਈ ਨੰਦ ਲਾਲ ਤੋਂ ਪੰਜਵੀਂ ਪੁਸ਼ਤ ਸ੍ਰੀ ਅਨੰਤ ਰਾਮ ਦਾ ਪੁੱਤਰ ਸੀ।
27. ਨੰਦ ਲਾਲ ਨਾਮ ਦੇ ਸਿੱਖ ਇਤਿਹਾਸ ਵਿਚ ਤਿੰਨ ਵਿਅਕਤੀ ਹੋਏ ਹਨ। ਪਹਿਲਾ ਸੁਥਰੇ ਸ਼ਾਹ ਦਾ ਪਿਤਾ ਬਹਿਰਾਮ ਪੁਰੀ, ਦੂਜਾ ਸਿਆਲਕੋਟੀ, ਤੀਜਾ ਸ੍ਰੀ ਛੱਜੂ ਰਾਮ ਦਾ ਪੁੱਤਰ ਮੁਲਤਾਨੀ।
28. ਹਕੀਕਤ ਰਾਇ ਦੀ ਸ਼ਹੀਦੀ ਤੋਂ 12 ਸਾਲ ਪਿੱਛੋਂ।

(ਅ) ਚੌਧਰੀ ਨੰਦ ਲਾਲ ਹਮਰਾਹ ਵਾਲਦ ਸਾਹਿਬ ਖੁਦ, ਮੁਕਾਮ ਗੋਲਟੀਆਂ ਖੁਰਦ[29] ਗੁਰੂ ਹਰਿ ਰਾਇ ਜੀ ਕਾ ਦੀਦਾਰ ਕੀਆ ਪਾਊਂ ਚੂਮੇਂ ਪਾਹੁਲ ਲੀ[30] ਦਿਲੋਂ ਜਾਨ ਸੇ ਸੱਚੇ ਮੁਰੀਦ ਬਨ ਗਏ...ਚੌਧਰੀ ਨੰਦ ਲਾਲ ਕੇ ਹਾਂ ਅਜ਼ਸ਼ਿਕਮ ਮੁਸਮਾਆਤ ਹੀਰਾਂ ਤੀਨ ਬੱਚੇ ਪੈਦਾ ਹੂਏ ਜਿਨ ਕੇ ਨਾਮ ਹਸਬ ਜੈਲ ਹੈ।...ਭਾਗ ਵਨਤੀ ਭਾਗ ਮਲ ਵਾ ਬਾਗ ਮਲ...ਭਾਗ ਵਨਤੀ[31] ਕੀ ਸ਼ਾਦੀ ਹਮਰਾਹ ਸ਼ਿਵਰਾਮ ਕਪੂਰ ਖੱਤ੍ਰੀ ਕਸਬਾ ਬਜੀਰਾਂ ਬਾਦ ਹੁਈ।...ਭਾਗ ਮਲ ਵਾ ਬਾਗ ਮੱਲ ਦੋਨੋਂ ਕੀ ਸ਼ਾਦੀ ਕਸਬਾ ਸੋਧਰਾ ਮੇਂ ਬਾਦਾਵਨ ਖਤ੍ਰੀਆਂ ਕੇ ਹਾਂ ਮੁਨਸ਼ੀ ਲੱਛੀ ਰਾਮ ਕੀ ਦੁਖਤ੍ਰਾਨ ਮੁਸਮਾਆਤ ਗੋਰਾਂ ਵਾ ਕੌਰਾਂ ਸੇ ਹੂਈ...

*(ਰਾਮ ਚੰਦ 'ਪੁਰੀ' ਸਿਆਲਕੋਟੀ, 'ਸਵਾਨੇ ਉਮਰੀ ਧਰਤੀ ਹਕੀਕਤ ਰਾਇ',)*

(ੲ) ਮੈਂ ਆਪਣੇ ਬਜ਼ੁਰਗ ਭਾਈ ਨੰਦ ਲਾਲ ਸੇ ਪਾਂਚਵੀਂ ਪੁਸ਼ਤ ਸੇ ਹੂੰ। ਮੇਰੀ ਇਸ ਵਕਤ ੮੦ ਸਾਲ ਕੀ ਉਮਰ ਹੈ[32] ਹਮਾਰੇ ਬਜ਼ੁਰਗ ਭਾਈ ਨੰਦ ਲਾਲ ਸਾਹਿਬ ਆਪਣੇ ਵਾਲਦ ਸਮੇਤ, ਮੁਕਾਮ ਗਲੋਟੀਆਂ ਖੁਰਦ ਗੁਰੂ ਹਰਿ ਰਾਇ ਸਾਹਿਬ ਕੀ ਸਰਨ ਮੇਂ ਗਏ ਚਰਨ ਪਹੁਲ ਲੀ ਗੁਰੂ ਕੇ ਸਿੱਖ ਬਨ ਗਏ।...ਹਮਾਰੀ ਤੀਨ ਪੁਸ਼ਤੇਂ ਕੇਸਾਧਾਰੀ ਸਨ, ਜਦ ਅਹਿਮਦ ਸ਼ਾਹ ਦੁਰਾਨੀ ਹਿੰਦ ਤੇ ਹਮਲਾਵਰ ਹੂਆ ਤਾਂ ਹਮਾਰੇ ਬਜ਼ੁਰਗੋਂ ਨੇ ਆਪਨੇ ਕੇਸ ਕੰਧੇ ਪਰ ਡਾਲ ਲਏ।...ਭਾਈ ਨੰਦ ਲਾਲ ਕੇ ਹਾਂ ਏਕ ਬੇਟੀ ਦੋ ਬੇਟੇ ਹੂਏ। ਬੇਟੀ ਕਾ ਨਾਮ ਭਾਗ ਵਨਤੀ ਥਾ ਜਿਸਕੀ ਸ਼ਾਦੀ ਲਾਲਾ ਸਿਵ ਰਾਮ 'ਕਪੂਰ' ਕੇ ਸਾਥ ਸਕਨਾਂ ਵਜੀਰਾਂ ਬਾਦ ਮੇਂ ਹੂਈ। ...ਬੇਟੇ ਕਾ ਨਾਮ ਭਾਗ ਮੱਲ ਵਾ ਬਾਗ ਮੱਲ ਥਾ। ਇਨ ਕੀ ਸ਼ਾਦੀ ਸੋਹਦਰਾ ਮੇਂ ਭਾਈ ਲਛੀ ਰਾਮ ਸਿੰਘ[33] ਵਲਦ ਭਾਈ ਘਨਈਆ 'ਬਦਾਵਨ' ਕੀ ਦੁਖਤ੍ਰਾਨ ਗੋਰਾਂ ਵਾ ਕੌਰਾਂ ਸੇ ਹੂਈ। ਭਾਈ ਅਰਜਨ ਸਿੰਘ 'ਸ਼ਹੀਦ' ਇਨ ਦੋਨੋਂ ਬਹਿਨੋਂ ਕਾ ਭਾਈ ਥਾ। *(ਦੀਵਾਨ ਚੰਦ 'ਪੁਰੀ' ਸਿਆਲਕੋਟੀ,*

*'ਤਫ਼ਸੀਲ ਅਹਿਵਾਲ ਮੁਤਲਕਾ ਖ਼ਾਨਦਾਨ ਹਕੀਕਤ ਰਾਇ')*

(ਸ) ਭਾਈ ਹਕੀਕਤ ਸਿੰਘ[34] ਦੇ ਦਾਦੇ ਦਾ ਨਾਮ ਭਾਈ ਨੰਦ ਲਾਲ ਸੀ। ਇਹ ਪਹਿਲਾਂ ਕਸੂਰ ਦੇ ਰਹਿਨ ਵਾਲੇ ਗੁਰੂ ਘਰ ਦੇ ਸਰਧਾਲੂ ਸਨ। ਭਾਈ ਚਤ੍ਰ ਦਾਸ ਜੀ

---

29. ਇਸ ਨਗਰ ਗੁਰੂ ਜੀ ਸੰਮਤ 1717 ਬਿ: ਨੂੰ ਦਾਰਾ ਸ਼ਿਕੋਹ ਨਾਲੋਂ ਅਲਹਿਦਗੀ ਇਖ਼ਤਿਆਰ ਕਰਕੇ ਆਏ ਸਨ। ਜੈਸਾ ਕਿ ਲਿਖਿਆ ਹੈ :

    ਦਾਰਾ ਸ਼ਕੋਹ ਕੋਈ ਬਹਾਦਰ ਨਾ ਥਾ...ਵੁਹ ਘਬਰਾ ਗਿਆ ਔਰ ਆਪਨੇ ਸਾਥੀਓਂ ਕੋ ਲਾਹੌਰ ਮੇਂ ਹੀ ਛੋੜ ਕਰ ਮੁਲਤਾਨ ਕੀ ਓਰ ਭਾਗ ਗਯਾ। ਅਬ ਗੁਰੂ (ਹਰਿ ਰਾਇ) ਜੀ ਕੇ ਲੀਏ ਕੀਰਤ ਪੁਰ ਕੋ ਲੌਟ ਕਰ ਜਾਨਾ ਕਠਿਨ ਥਾ...ਵੁਹ ਪਹਾੜੀ ਪ੍ਰਦੇਸ਼ ਕੀ ਔਰ ਨਿਕਲ ਗਏ ਔਰ ਕਈ ਮਾਸ ਗਲੋਟੀਆਂ ਨਾਮ ਗਾਂਵ ਮੇਂ ਰਹੇ।

    *(ਸ: ਕਰਮ ਸਿੰਘ ਹਿਸਟੋਰੀਅਨ, 'ਅਮਰ ਖ਼ਾਲਸਾ', ਸਫ਼ਾ 33)*

30. ਚਰਨ ਪਾਹੁਲ।
31. ਇਸ ਦੀ ਪੁੱਤਰੀ ਸਾਹਿਬ ਕੌਰ ਦਾ ਵਿਆਹ ਬਾਬਾ ਬੰਦਾ ਸਿੰਘ ਦੇ ਸਾਥ ਹੋਇਆ। ਇਸ ਦੇ ਭਾਈ ਸਾਹਿਬ ਸਿੰਘ ਨੇ (ਮਹੰਤ) ਅਮਰ ਸਿੰਘ ਆਦਿ ਸਾਥੀ ਸਿੰਘਾਂ ਸਮੇਤ ਦਿੱਲੀਓਂ ਬਾਬਾ ਬੰਦਾ ਸਿੰਘ ਦੀ ਲਾਸ਼ ਦੇ ਟੁਕੜੇ ਪਿੰਡ ਢੋਟੇ ਦੇ ਟਾਂਡੇ ਪ੍ਰਗਣਾਂ ਮਿਆਸੀ (ਜੰਮੂ) ਵਿਚ ਭਾਈ ਮੇਹਰ ਸਿੰਘ ਧੂਤੇ ਦੇ ਘਰ ਪਹੁੰਚਾਏ। ਇਥੇ ਬਾਬਾ ਜੀ ਦੀ ਪਤਨੀ ਆਪਣੇ ਪੁੱਤਰ ਰਣਜੀਤ ਸਿੰਘ ਸਮੇਤ ਠਹਿਰੀ ਹੋਈ ਸੀ।
32. ਜਨਵਰੀ ਸੰਨ 1933 ਈ: ਵਿਚ।
33. ਇਸ ਦੀ ਲਿਖੀ ਵਾਰ ਦੇ ਹਰ ਬੰਦ ਦੇ ਅਖ਼ੀਰ ਇਹ ਤੁਕ ਆਉਂਦੀ ਹੈ :

    "ਸਿਖ ਸੰਗਤ ਸਭ ਹੱਥ ਜੋੜੇ ਮੇਰੇ ਮਨਹੁ ਨਾ ਵਿਸਰੈ ਵਾਹਿਗੁਰੂ"

34. ਪੰਡਾ ਵਹੀ ਕੁਰੂਕਸ਼ੇਤਰ ਵਿਚ ਇਸ ਦਾ ਨਾਮ ਹਕੀਕਤ ਸਿੰਘ ਲਿਖਿਆ ਹੈ। 4 ਅਪਰੈਲ, ਸੰਨ 1934 ਨੂੰ ਇਹ ਵਹੀ ਪੰਡਤ ਦੁਰਗਾ ਦੱਤ ਪਾਸ ਸੀ।

ਸੂਰੀ ਖੱਤ੍ਰੀ 'ਉਦਾਸੀ' ਲਿਖਤੀ ਬਿਆਨ ਦੇਂਦੇ ਹਨ ਕਿ ਸਾਡੇ ਬਜ਼ੁਰਗ ਬਾਬਾ ਗੁਰੀਆ ਮਲਕ ਵਾਲ ਤੋਂ ਆ ਕੇ ਜਲਾਲਪੁਰ ਜੱਟਾਂ ਆਬਾਦ ਹੋਏ।...ਪੰਚਮ ਪਾਤਸ਼ਾਹ ਨੇ ਇਨ੍ਹਾਂ ਨੂੰ ਪਰਚਾਰਕ (ਮਸੰਦ) ਥਾਪਿਆ...ਇਨ੍ਹਾਂ ਤੋਂ ਬਾਦ ਇਨ੍ਹਾਂ ਦੇ ਪੁਤ੍ਰ ਭਾਈ ਸਬਲਾ ਜੀ ਮੁਕਰਰ ਹੋਏ। ਇਨ੍ਹਾਂ ਦਾ ਸਮਾਂ ਵਧੇਰੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਸਮੇਂ ਹੋਇਆ। ਇਨ੍ਹਾਂ ਦੇ ਪਿੱਛੋਂ ਭਾਈ ਬੱਖਤ ਮੱਲ ਜੀ ਸਤਵੀਂ...ਤੋਂ ਲੈ ਕੇ ਦਸਵੀਂ ਪਾਤਸ਼ਾਹੀ ਤਕ...ਰਹੇ ਤੇ ਛੇਵੀਂ ਬਖਸ਼ਸ਼ (ਉਦਾਸੀ) ਦੇ ਮਾਲਕ ਬਣੇ। ਸਿਆਲਕੋਟ ਪੁਰੀ ਤੇ ਸਫਤੀ ਆਦਿਕ ਖਤ੍ਰੀ ਇਨ੍ਹਾਂ ਦੇ ਸਮੇਂ ਵਧੇਰੇ ਗੁਰੂ ਘਰ ਦੇ ਸੇਵਕ ਬਨੇ...

ਸੋਧਰੇ ਵਿਚ ਲੱਛੀ ਰਾਮ ਸਿੰਘ[35] (ਬਦਾਵਣ) ਦੀਆਂ ਧੀਆਂ ਭਾਈ ਅਰਜਨ ਸਿੰਘ ਦੀਆਂ ਭੈਣਾਂ (ਗੌਰਾਂ ਤੇ ਕੌਰਾਂ) ਨਾਲ ਭਾਈ ਨੰਦ ਲਾਲ ਦੇ ਦੋਹਾਂ ਪੁੱਤਰਾਂ ਦਾ ਵਿਆਹ ਹੋਇਆ। ਗੌਰਾਂ ਦੀ ਸ਼ਾਦੀ ਭਾਗ ਮਲ ਤੇ ਕੌਰਾਂ ਦੀ ਸ਼ਾਦੀ ਬਾਗ ਮੱਲ ਨਾਲ ਹੋਈ।...[36]

*(ਸ: ਗੁਰਬਖ਼ਸ਼ ਸਿੰਘ ਭੁਬਾਲੀਆ, 'ਸ਼ਹੀਦ ਗੰਜ ਲਾਹੌਰ ਦੇ ਖ਼ੂਨੀ ਪੱਤਰੇ')*

ਭਾਈ ਹਕੀਕਤ ਰਾਇ ਦਾ ਜਨਮ ਸ਼ਹਿਰ ਸਿਆਲਕੋਟ ਮੁਹੱਲਾ ਧਾਰੋਵਾਲ ਵਿਚ ਕੱਤਕ ਵਦੀ ਦੁਆਦਸੀ ਸੰਮਤ 1773 ਬਿ: (22 ਸਤੰਬਰ, 1716 ਈ:) ਸਨਿਚਰਵਾਰ ਨੂੰ ਭਾਈ ਬਾਗ ਮੱਲ ਦੇ ਘਰ ਮਾਤਾ ਕੌਰਾਂ ਦੇ ਉਦਰ ਥੀਂ ਹੋਇਆ। ਇਸ ਦਾ ਪਤਾ ਸਾਨੂੰ ਹੇਠ ਲਿਖੀਆਂ ਸੂਚਨਾਵਾਂ ਤੋਂ ਮਿਲਦਾ ਹੈ:

(ੳ) ਵਾਰ ਹਕੀਕਤ ਧਰਮੀ ਦੀ ਵਾਸੀ ਸਿਆਲ ਕੋਟ ਵਿਚ ਆਇਆ। ਹਕੀਕਤ ਰਾਇ ਦੀ ਸੁਣੋ ਜਿਸ ਇਹ ਧਰਮ ਰਖਾਇ ਥਿਤ ਦੁਆਦਸੀ ਕਤਕ ਮਾਸੇ ਅਮ੍ਰਿਤ ਵੇਲੇ ਛਾਇਆ। ਕ੍ਰਿਸ਼ਨ ਪਖ ਨੇ ਰਾਤਿ ਅੰਧੇਰੀ ਮਾਤਾ ਕੌਰਾਂ ਜਾਇਆ। ਅਗਰਾ ਬਾਗ ਮਲ ਘਰਿ ਜਨਮ ਲੀਆ, ਪਰ ਸਿਆਲ ਕੋਟ ਵਿਚ ਆਇਆ।

*(ਅਗਰਾ, 'ਵਾਰ ਹਕੀਕਤ ਰਾਇ ਦੀ', ਸਫ਼ਾ 3)*

(ਅ) ਇਕ ਦਿਨ ਦਿਲ ਵਿਚ ਹੋ ਰਹੀ ਕਰੀਏ ਏਕ ਉਪਾਇ।
ਧਰਮ ਚੀਜ਼ ਅਤ ਖ਼ੂਬ ਹੈ ਰਚਿਓ ਹਕੀਕਤ ਰਾਇ।੨।
ਵੱਸੇ ਵਿਚ ਸਲ[37] ਕੋਟ ਦੇ ਬਾਗ ਮੱਲ ਸ਼ਾਹੂ ਕਾਰ।
ਪੁਰੀ ਖਤ੍ਰੀ ਜਾਤ ਦਾ ਕਰਦਾ ਵਣਜ ਵਪਾਰ।੩।
ਜਗ[38] ਅਵਸਥਾ ਹੋ ਰਹੀ, ਹੋਂਦੀ ਨਹੀਂ ਉਲਾਦ।
ਗੰਗਾ ਰਾਮ ਰਬ ਓਸ ਦੀ ਸੁਣ ਲਈ ਜੋ ਫਰਯਾਦ[39]।

*(ਗੰਗਾ ਰਾਮ ਜਰਗਰ, 'ਹਕੀਕਤ ਰਾਇ', ਸਫ਼ਾ 1)*

(ੲ) ਹਕੀਕਤ ਰਾਇ ਕੀ ਪਦਾਇਸ਼ ਰਾਜੇ ਸ਼ਲ ਕੀ ਬਸਤੀ ਸ਼ਹਿਰ ਸਿਆਲ ਕੋਟ ਮੇਂ ਕਤਿਕ ਬਦੀ ਦੁਆਦਸੀ ੧੭੭੩ ਬਿ: ਬਾਗ ਮਲ ਕੇ ਹਾਂ ਅਜ਼ ਸ਼ਿਕਮ ਮੁਸਮਾਂਆਤ ਕੌਰਾਂ ਹੂਈ।...

*(ਰਾਮ ਚੰਦ ਪੁਰੀ ਸਿਆਲਕੋਟੀ, ਉਕਤ ਰਚਨਾ, ਸਫ਼ਾ 2)*

---

35. ਇਨ੍ਹਾਂ ਦੇ ਬਜ਼ੁਰਗ ਭਾਈ ਘਨਈਆ ਜੀ ਦੀ ਜਾਤੀ ਧਮਣ ਖੱਤਰੀ ਲਿਖੀ ਹੈ, ਜੋ ਠੀਕ ਨਹੀਂ। ਸੋਧਰੇ ਵਿਚ ਤਿੰਨ ਚਾਰ ਸੌ ਸਾਲ ਤਕ ਕੋਈ ਧਮਣ ਖੱਤਰੀ ਨਹੀਂ ਹੋਇਆ।
*(ਗੁਰਬਖ਼ਸ਼ ਸਿੰਘ ਭੁਬਾਲੀਆ, ਉਕਤ ਰਚਨਾ)*
36. ਇਹ ਬਟਵਾਰੇ ਸਮੇਂ ਸੰਨ 1947 ਈ: ਨੂੰ ਲਾਹੌਰ ਮੁਸਲਮਾਨਾਂ ਹੱਥੋਂ ਮਾਰਿਆ ਗਿਆ ਸੀ।
37. ਇਹ ਮਾਤਾ ਕੁੰਤੀ ਦਾ ਭਰਾ ਤੇ ਪੰਜਾਂ ਪਾਂਡਵਾਂ ਦਾ ਮਾਮਾ ਸੀ।
38. ਪਿਛਲੀ ਉਮਰੇ।
39. ਮਹੀਨਾ ਸੰਮਤ ਨਹੀਂ ਦਿੱਤਾ।

(ਸ) ੧੭੭੩ ਬਿ: ਕਤਿਕ ਬਦੀ ਦੁਆਦਸੀ ਕੋ ਭਾਈ ਬਾਗ ਮਲ ਕੇ ਘਰ ਮਾਈ ਕੌਰਾਂ ਸੇ ਭਾਈ ਹਕੀਕਤ ਰਾਇ ਕੀ ਪੈਦਾਇਸ਼ ਹੁਈ...

*(ਦੀਵਾਨ ਚੰਦ ਪੁਰੀ ਸਿਆਲਕੋਟੀ, ਉਕਤ ਰਚਨਾ)*

(ਹ) ਕਤਿਕ ਵਦੀ ਦੁਆਦਸੀ ਸੰਮਤ ੧੭੭੩ ਬਿ: ਨੂੰ ਹਕੀਕਤ ਰਾਇ ਦਾ ਜਨਮ ਬਾਘ ਮੱਲ ਦੇ ਘਰ ਮਾਤਾ ਕੌਰਾਂ ਦੀ ਕੁਖੋਂ ਹੋਇਆ...

*('ਪੰਜਾਬ ਦੀਆਂ ਵਾਰਾਂ', ਸੰਪਾ. ਪ੍ਰੋ. ਗੰਡਾ ਸਿੰਘ, ਸਫ਼ਾ 20)*

ਇਨ੍ਹਾਂ ਉਕਤ ਸੂਚਨਾਵਾਂ ਤੋਂ ਇਲਾਵਾ ਸਿਆਲੋਕਟੀ ਪੁਰੀ ਬੰਸ ਦੀਆਂ ਹੋਰ ਹੱਥ ਲਿਖਤਾਂ[40] ਵੀ ਇਹੋ ਦੱਸਦੀਆਂ ਹਨ ਕਿ ਧਰਮੀ ਹਕੀਕਤ ਰਾਇ ਦਾ ਜਨਮ ਕੱਤਕ ਵਦੀ ਦੁਆਦਸੀ ਸੰਮਤ 1773 ਬਿ: ਨੂੰ ਭਾਈ ਬਾਗ ਮਲ ਦੇ ਘਰ ਮਾਤਾ ਕੌਰਾਂ ਦੇ ਉਦਰ ਥੀਂ ਅੰਮ੍ਰਿਤ ਵੇਲੇ ਪਿਛਲੀ ਉਮਰੇ ਹੋਇਆ। ਉਨ੍ਹਾਂ ਲਿਖਾਰੀਆਂ ਦੇ ਨਾਮ ਇਹ ਹਨ :

(1) ਲਾਲਾ ਗੁਰਦਿਤਾ ਮੱਲ ਪੁੱਤਰ ਲਾਲਾ ਜਵਾਹਰ ਮਲ;
(2) ਲਾਲਾ ਗੁਰਦਿਤਾ ਮੱਲ ਪੁੱਤਰ ਲਾਲਾ ਰਾਮ ਚੰਦ;
(3) ਲਾਲਾ ਗਿਆਨ ਚੰਦ ਪੁੱਤਰ ਲਾਲਾ ਕ੍ਰਿਸ਼ਨ ਚੰਦ;
(4) ਲਾਲਾ ਗਨੇਸ਼ ਦਾਸ ਪੁੱਤਰ ਲਾਲਾ ਦੁਨੀ ਚੰਦ।

ਇਨ੍ਹਾਂ ਹੱਥ ਲਿਖਤਾਂ ਦੇ ਆਧਾਰ 'ਤੇ ਖ਼ਾਸ ਕਰਕੇ ਰਾਮ ਚੰਦ ਪੁਰੀ ਦੀ ਲਿਖੀ 'ਹਕੀਕਤ' ਦੀ *ਸਵਾਨੇ ਉਮਰੀ* ਅਨੁਸਾਰ ਗਿਆਨੀ ਖ਼ਜ਼ਾਨ ਸਿੰਘ ਨੇ ਇਤਿਹਾਸ ਗੁਰਦੁਆਰਾ ਸ਼ਹੀਦ ਗੰਜ ਲਾਹੌਰ ਵਿਚ ਇਹੋ ਉਕਤ ਤਾਰੀਖ਼ ਤੇ ਸੰਮਤ ਹਕੀਕਤ ਰਾਇ ਦੇ ਜਨਮ ਦਾ ਮੰਨਿਆ ਹੈ। ਇਹੋ ਸ: ਗੁਰਬਖ਼ਸ਼ ਸਿੰਘ ਸ਼ਮਸ਼ੇਰ ਝਬਾਲੀਆ ਇਤਿਹਾਸਕਾਰ ਨੇ 18 ਦਸੰਬਰ ਸੰਨ 1934 ਈ: ਨੂੰ ਅਖ਼ਬਾਰ *ਫ਼ਤਹਿ* ਲਾਹੌਰ ਵਿਚ 'ਸ਼ਹੀਦ ਗੰਜ ਦੇ ਖ਼ੂਨੀ ਪੱਤਰੇ'[41] ਦੇ ਸਿਰਲੇਖ ਹੇਠ ਦਿੱਤੇ ਲੇਖ ਵਿਖੇ ਕੱਤਕ ਵਦੀ ਦੁਆਦਸੀ ਸੰਮਤ 1773 ਬਿ: ਦੱਸੀ ਹੈ।

ਪੁਰੀ ਬੰਸ ਦੀਆਂ ਲਿਖਤਾਂ ਬਾਕੀ ਹੋਰ ਇਤਿਹਾਸਕਾਰਾਂ ਦੀਆਂ ਲਿਖਤਾਂ ਨਾਲੋਂ ਜ਼ਿਆਦਾ ਭਰੋਸੇਯੋਗ ਹਨ। ਅੱਜ ਤਕ ਜਿਨ੍ਹਾਂ ਲਿਖਾਰੀਆਂ ਨੇ ਹਕੀਕਤ ਰਾਇ ਸੰਬੰਧੀ ਥੋੜਾ ਬਹੁਤ ਲਿਖਿਆ ਹੈ ਉਨ੍ਹਾਂ ਵਿੱਚੋਂ ਕੁਝ ਐਸੇ ਹਨ ਜਿਨ੍ਹਾਂ ਨੇ ਸੰਮਤ ਤੇ ਤਾਰੀਖ਼ ਪੈਦਾਇਸ਼ ਦਾ ਜ਼ਿਕਰ ਤਕ ਨਹੀਂ ਕੀਤਾ।[42] ਜਿਨ੍ਹਾਂ ਨੇ ਸੰਮਤ ਤੇ ਤਾਰੀਖ਼ ਪੈਦਾਇਸ਼

---

40. ਇਹ ਹੱਥ ਲਿਖਤਾਂ ਪ੍ਰੋ. ਗੰਡਾ ਸਿੰਘ ਪਟਿਆਲਾ ਦੀ ਨਿੱਜੀ ਲਾਇਬ੍ਰੇਰੀ ਵਿਚ ਸੁਰੱਖਿਅਤ ਹਨ।
41. ਸ਼ਮਸ਼ੇਰ ਜੀ ਨੇ ਬਾਅਦ ਵਿਚ ਇਨ੍ਹਾਂ ਲੇਖਾਂ ਦੇ ਆਧਾਰ 'ਤੇ *ਸ਼ਹੀਦ ਗੰਜ ਦੇ ਖ਼ੂਨੀ ਪੱਤਰੇ* ਦੇ ਸਿਰਲੇਖ ਹੇਠ ਪੁਸਤਕ ਵੀ ਲਿਖੀ ਸੀ।
42. (ੳ) ਕਵੀ ਕਾਲੀ ਦਾਸ, *ਹਕੀਕਤ ਰਾਇ*, ਕ੍ਰਿਤ ਗੁਜ਼ਰਾਂਵਾਲੀਆ।
(ਅ) ਰਾਮ ਦਿੱਤਾ ਮਲ ਲਾਹੌਰੀ, *ਮੁਕੰਮਲ ਡਰਾਮਾ ਹਕੀਕਤ ਰਾਇ*।
(ੲ) ਮਿਲਖੀ ਰਾਮ ਲਾਹੌਰੀ, *ਹਕੀਕਤ ਰਾਇ*।
(ਸ) ਬਖ਼ਸ਼ੀ ਰਾਮ ਅਰੋੜਾ ਸਿਆਲਕੋਟੀ, *ਹਕੀਕਤ ਰਾਇ ਧਰਮੀ*।
(ਹ) ਮੁਨਸ਼ੀ ਸ਼ਿਵ ਨਾਥ ਰਾਇ ਲਾਹੌਰੀ, *ਧਰਮੀ ਬੀਰ ਹਕੀਕਤ ਰਾਇ*।
(ਕ) ਜਸਵੰਤ ਸਿੰਘ ਟੁਹਾਨਾਂ, *ਸੰਗੀਤ ਹਕੀਕਤ ਰਾਇ*।
(ਖ) ਅਮੀ ਚੰਦ ਕਾਂਗੜਾ ਨਿਵਾਸੀ, *ਤਵਾਰੀਖ਼ ਸਿਆਲਕੋਟ*।

ਦਿੱਤੀ ਹੈ, ਉਨ੍ਹਾਂ ਵਿੱਚੋਂ ਸੰਮਤ ਤਾਂ ਕਿਸੇ ਦਾ ਠੀਕ ਨਹੀਂ, ਹਾਂ ਪੈਦਾਇਸ਼ ਦੀ ਤਾਰੀਖ਼ ਤਕਰੀਬਨ ਠੀਕ ਹੈ। ਇਨ੍ਹਾਂ ਵਿੱਚੋਂ ਚੰਦ ਇਕ ਲਿਖਾਰੀਆਂ ਦੀਆਂ ਲਿਖਤਾਂ ਪਾਠਕਾਂ ਦੀ ਵਾਕਫ਼ੀਅਤ ਲਈ ਇਥੇ ਦੱਸਣੀਆਂ ਜ਼ਰੂਰੀ ਸਮਝਦਾ ਹਾਂ:

(ੳ) ੧੭੮੧ ਬਿ: ਜਨਮ...ਬਾਗ ਮਲ ਦਾ ਦਿਲ ਅੱਜ ਬਾਗ ਬਾਗ ਹੋ ਰਿਹਾ ਹੈ... ਹਰਪਾਸ-ਯੋ, ਉਸ ਦੇ ਲੜਕੇ ਦੇ ਚਿਰੰਜੀਵ ਹੋਣ ਦੀਆਂ ਅਸੀਸਾਂ ਮਿਲ ਰਹੀਆਂ ਹਨ।...ਸੰਮਤ ਬਿਕਰਮੀ ੧੭੯੯ ਬਸੰਤ ਪੰਚਮੀ ਦੇ ਦਿਨ ਹਕੀਕਤ ਰਾਇ ਸ਼ਹੀਦ ਹੋਇਆ।[43]

*(ਹਕੀਕਤ ਰਾਇ [ਭਾਗ 1 ਤੋਂ 4], 'ਖ਼ਾਲਸਾ ਟ੍ਰੈਕਟ ਸੁਸਾਇਟੀ', ਟ੍ਰੈਕਟ ਨੰ: 677-80)*

(ਅ) ਪੰਡਤ ਪੋਥੀ ਦੇਖ ਕਰ ਕਾਰਤਕ ਮਾਸ ਦਵਾਦਸੀ[44] ਬੀਸ ਘੜੀ ਪਾਂਚ ਪਲ ਹੈ।... ਨਾਮ ਹਕੀਕਤ ਰਾਇ ਠੀਕ ਹੈ।...

*(ਦੂਨੀ ਚੰਦ ਅਰਜੀ ਨਵੀਸ, 'ਨਾਟਕ ਕਤਲ ਹਕੀਕਤ ਰਾਇ', ਸਿਆਲਕੋਟ)*

(ੲ) ਸਿਆਲ ਕੋਟ ਨਵਾਸੀ ਬਾਘ ਮਲ ਪੁਰੀ ਖਤ੍ਰੀ ਦੇ ਘਰ ਸਿਖ[45] ਪੁਤ੍ਰੀ ਗੋਰਾ[46] ਦੇ ਉਦਰ ਤੋਂ ਸੰਮਤ ੧੭੮੧ ਬਿ: ਵਿਚ ਹਕੀਕਤ ਰਾਇ ਦਾ ਜਨਮ ਹੋਇਆ... ਹਕੀਕਤ ਮਾਘ ਸੁਦੀ ੫ ਸੰਮਤ ੧੭੯੯ ਬਿ: ਨੂੰ...ਕਤਲ ਕੀਤਾ ਗਿਆ।

*(ਕਾਨ੍ਹ ਸਿੰਘ ਨਾਭਾ, 'ਮਹਾਨ ਕੋਸ਼', ਸਫ਼ਾ 767)*

(ਸ) ਹਕੀਕਤ ਰਾਇ ਬਾਘ ਮਲ ਪੁਰੀ ਖਤ੍ਰੀ ਦੇ ਘਰ ਮਾਈ ਗੌਰਾਂ ਦੇ ਪੇਟੋਂ ਕਤਿਕ ਵਦੀ ੧੨ ਸੰਮਤ ੧੭੮੧ ਨੂੰ ਸਿਆਲਕੋਟ ਵਿਚ ਪੈਦਾ ਹੋਇਆ...ਸੰਮਤ ੧੮੦੩ ਬਿ: ਬਸੰਤ ਪੰਚਮੀ ਦੇ ਦਿਨ ਸ਼ਹੀਦੀ ਪਾਈ।

*(ਗਿਆਨੀ ਗਿਆਨ ਸਿੰਘ, 'ਤਵਾਰੀਖ਼ ਗੁਰੂ ਖ਼ਾਲਸਾ', ਸਫ਼ਾ 447)*

(ਹ) ਹਕੀਕਤ ਰਾਇ ਕਾ ਜਨਮ ਸਿਆਲ ਕੋਟ ਵਿਖੇ ਸੰਨ ੧੭੧੯ ਈ: ਮੇਂ ਹੂਆ ਥਾ ਵੁਹ ਆਪਣੇ ਪਿਤਾ ਭਾਗ ਮੱਲ ਕਾ ਇਕਲੌਤਾ ਪੁਤ੍ਰ ਥਾ ਭਾਗ ਮਲ ਪੁਰੀ ਜਾਤ ਕਾ ਖਤ੍ਰੀ ਸੀ ਔਰ ਸਿਆਲ ਕੋਟ ਦਫਤ੍ਰ ਮੇਂ ਮੁਨਸ਼ੀ ਕਾ ਕਾਰਯ ਕਰਤਾ ਥਾ...ਸ਼ਹੀਦ ਗੰਜ ਨਾਮਕ ਉਰਦੂ ਪੁਸਤਕ ਕੇ ਰਚਿਤ ਲਾਲਾ ਮੁਲਕ ਰਾਜ 'ਭੱਲਾ' ਅਨੁਸਾਰ ਹਕੀਕਤ ਰਾਇ ਕਾ ਜਨਮ ਸੰਨ ੧੭੪੫ ਈ: ਮੇਂ ਹੂਆ ਥਾ ਔਰ ਸ਼ਮਸ਼ੇਰੇ ਖਾਲਸਾ ਨਾਮਕ ਗ੍ਰੰਥ ਕੇ ਅਨੁਸਾਰ ਉਸਕਾ ਜਨਮ ੧੭੩੪ ਈ. ਮੇਂ ਹੂਆ ਮੇਰੇ ਵਿਚਾਰ ਅਨੁਸਾਰ ਇਹ ਦੋਨੋਂ ਭਰਾਤਾ ਹੈਂ।...

*(ਡਾ. ਗੋਕਲ ਚੰਦ ਨਾਰੰਗ[47], 'ਸਿਖੋਂ ਕਾ ਪ੍ਰੀਵਰਤਨ',*
*ਅਨੁ. ਸਵਾਮੀ ਸੋਮੇਸ਼ਵਰਾ ਨੰਦ, ਸਫ਼ਾ 77)*

(ਕ) ਇਸ ਕਾ ਅੰਦਾਜ਼ਾ ਹਮ ਹਕੀਕਤ ਰਾਇ ਕੀ ਸ਼ਹਾਦਤ ਸੇ ਲਗਾਤੇ ਹੈਂ, ਜੋ ਕਿ ਸੰਨ ੧੭੩੪ ਕੇ ਕਰੀਬ ਵਾਕਿਆ ਹੋਇਆ, ਹਕੀਕਤ ਰਾਇ, ਸਿਆਲਕੋਟ ਸ਼ਹਿਰ ਮੇਂ ਸੰਨ ੧੭੧੯ ਈ: ਮੇਂ ਪੈਦਾ ਹੂਆ। ਇਸ ਕਾ ਬਾਪ ਪੁਰੀ ਜਾਤ ਕਾ ਖਤਰੀ ਥਾ।... *(ਭਾਈ ਪਰਮਾਨੰਦ, 'ਤਵਾਰੀਖ਼ ਪੰਜਾਬ', ਸਫ਼ਾ 338)*

ਹਕੀਕਤ ਰਾਇ ਦੀ ਕੁਲ ਅਵਸਥਾ ਜਨਮ ਤੋਂ ਸ਼ਹੀਦੀ ਤਕ 18 ਸਾਲ ਬਣਦੀ ਹੈ। ਇਸ ਦੇ ਪਿਤਾ ਸ੍ਰੀ ਬਾਗ ਮੱਲ ਨੇ ਸੰਮਤ 1780 ਬਿ: (1723 ਈ:) ਨੂੰ ਜਦੋਂ

---

43. ਇਸ ਵਿਚ ਦੱਸੇ ਦੋਵੇਂ ਸੰਮਤ ਗ਼ਲਤ ਹਨ। ਉਪਰ ਪੁਰੀ ਬੰਸ ਦੀਆਂ ਲਿਖਤਾਂ ਅਨੁਸਾਰ ਠੀਕ ਹੈ।
44. ਇਸ ਲਿਖਾਰੀ ਨੇ ਵਦੀ ਸੁਦੀ ਥਿਤ ਨਹੀਂ ਦੱਸੀ।
45. ਭਾਈ ਘਨਈਏ ਸੰਤ ਦੀ ਪੋਤਰੀ ਤੇ ਲੱਛਮੀ ਰਾਮ ਸਿੰਘ ਦੀ ਪੁੱਤਰੀ।
46. ਗੌਰਾਂ ਹਕੀਕਤ ਦੀ ਤਾਈ ਸੀ। ਮਾਤਾ ਦਾ ਨਾਮ ਕੌਰਾਂ ਹੈ।
47. ਇਸ ਨੇ ਵੀ ਮੱਖੀ 'ਤੇ ਮੱਖੀ ਮਾਰੀ ਹੈ। ਆਪਣੀ ਰਾਇ ਕੋਈ ਕਾਇਮ ਨਹੀਂ ਕੀਤੀ।

ਕਿ ਬਾਲਕ ਹਕੀਕਤ ਦੀ ਉਮਰ ਸੱਤਾਂ ਸਾਲਾਂ ਦੀ ਸੀ, ਇਸ ਨੂੰ ਮੁੱਲਾਂ ਅਬਦੁੱਲ ਹੱਕ ਪਾਸ ਮਸੀਤੇ ਪੜ੍ਹਨੇ ਪਾਇਆ, ਜਿਸ ਦਾ ਪਤਾ ਸਾਨੂੰ ਹੇਠ ਲਿਖੀਆਂ ਸੂਚਨਾਵਾਂ ਤੋਂ ਲੱਗਦਾ ਹੈ:

(ੳ) ਸੱਤਾਂ ਬਰਸਾ ਦਾ ਹੋਇਆ ਧਰਮੀਂ 'ਮੁਲਾ' ਦੇ ਪੜ੍ਹਨੇ ਆਇਆ।
ਰੋਕ ਰੁਪਈਆ ਗੁੜ ਦੀ ਰੋੜੀ ਮੁਲਾਂ ਦੀ ਨਜ਼ਰ ਟਿਕਾਇਆ।
ਬਾਗ ਮਲ ਸੌਂਪਿਆ ਮੁਲਾਂ ਨੂੰ ਬੇਟਾ ਕਰ ਬੁਲਾਇਆ।
ਕਹੁਜੀ ਦੋਸ ਕਿਸੇ ਨੂੰ ਕਿਆ ਕੋਈ ਦੇਵੇ, ਜਾਂ ਹੋਣੀ ਦਸਤ ਉਠਾਇਆ।੨੦।
*(ਅਗਰਾ, ਉਕਤ ਰਚਨਾ, ਸਫ਼ਾ 7)*

(ਅ) ਸਾਤ ਬਰਸ ਦੇ ਧਰਮੀ ਨੂੰ ਜੀ, ਪੜਨ ਮੁਲਾਂ ਦੇ ਪਾਵੇ, ਸ਼ੁਕਰ ਮਨਾਵੇ।
ਗੰਗਾ ਰਾਮ ਕਿਆ ਦੋਸ ਕਿਸੀ ਨੂੰ ਹੋਣੀ, ਦਸਤ ਉਠਾਵੇ ਬਨ ਕੇ ਦਾਵੇ।੮।
*(ਗੰਗਾ ਰਾਮ ਜਰਗਰ, ਉਕਤ ਰਚਨਾ, ਸਫ਼ਾ 2)*

ਬਾਗ ਮੱਲ ਨੇ ਜਿਥੇ ਰਾਸ਼ਟਰੀ ਭਾਸ਼ਾ ਪੱਤਰ ਨੂੰ ਪੜ੍ਹਨ ਵਾਸਤੇ ਮੌਲਵੀ[48] ਪਾਸ ਮਸਜਿਦ[49] ਵਿਚ ਦਾਖ਼ਲ ਕੀਤਾ ਸੀ, ਉਥੇ ਇਸ ਨੂੰ ਧਾਰਮਿਕ ਵਿੱਦਿਆ[50] ਤੋਂ ਜਾਣੂ ਕਰਾਉਣਾ ਚਾਹੁੰਦਾ ਸੀ। ਇਨ੍ਹਾਂ ਦੇ ਘਰ ਤੋਂ ਨਜ਼ਦੀਕ ਭਾਈ ਅਰਜਨ ਸਿੰਘ ਪੁਰੀ ਦੀ ਧਰਮਸਾਲ ਦੇ ਸਾਹਮਣੇ ਨਾਲਾ ਐਕ ਦੇ ਕੰਢੇ ਸੰਤ ਭਾਈ ਘਨ੍ਹਈਆ[51] ਜੀ ਦਾ ਟਿਕਾਣਾ[52] ਸੀ। ਬਾਲਕ ਹਕੀਕਤ ਰਾਇ ਆਪਣੇ ਮਾਤਾ-ਪਿਤਾ ਸਮੇਤ ਇਨ੍ਹਾਂ ਦੇ ਡੇਰੇ ਸਤਿਸੰਗ ਕਰਨ ਲਈ ਆਉਂਦਾ ਜਾਂਦਾ ਰਹਿੰਦਾ ਸੀ।

ਭਾਈ ਘਨਈਆ ਜੀ ਪੂਰਨ ਬ੍ਰਹਮ ਗਿਆਨੀ ਸੰਤ ਸਨ। ਇਨ੍ਹਾਂ ਨੂੰ ਵੈਰਾਗ ਗੁਰੂ ਤੇਗ਼ ਬਹਾਦਰ ਜੀ ਦੇ ਦਰ ਤੋਂ ਉਨ੍ਹਾਂ ਦੀ ਬਾਣੀ ਪੜ੍ਹਨ ਤੋਂ ਲੱਗਾ ਸੀ।[53] ਇਹ ਆਪਣਾ ਘਰ-ਬਾਰ ਤਿਆਗ ਕੇ ਸ੍ਰੀ ਅਨੰਦਪੁਰ ਸ੍ਰੀ ਦਸਮੇਸ਼ ਜੀ ਦੀ ਹਜ਼ੂਰੀ ਵਿਚ ਚਲੇ ਗਏ ਸਨ। ਜੰਗ ਵਿਚ ਇਹ ਬਗ਼ੈਰ ਕਿਸੀ ਵਿਤਕਰੇ ਦੇ ਮੁਸਲਮਾਨਾਂ ਤੇ ਸਿੱਖ ਜ਼ਖ਼ਮੀਆਂ ਨੂੰ ਜਲ ਛਕਾਉਣ ਦੀ ਸੇਵਾ ਕਰਦੇ ਸਨ।

ਸੰਮਤ 1762 ਬਿ: (1705 ਈ:) ਨੂੰ ਅਨੰਦਪੁਰ ਦੀ ਆਖ਼ਰੀ ਜੰਗ ਤੋਂ ਪਹਿਲਾਂ ਸਤਿਗੁਰਾਂ ਦਾ ਹੁਕਮ ਮੰਨ ਕੇ ਪਹਿਲ ਪ੍ਰਥਮੇਂ ਸਿਆਲਕੋਟ ਨਾਲਾ ਐਕ ਦੇ ਕੰਢੇ ਆ ਟਿਕੇ ਸਨ। ਹਕੀਕਤ ਰਾਇ ਸਮੇਂ ਭਾਈ ਘਨਈਆ ਜੀ ਦੇ ਚੇਲੇ[54] ਭਾਈ ਸਹਿਜ ਰਾਮ ਜੀ ਬਹੁਤ ਸਮਾਂ ਇਸ ਟਿਕਾਣੇ 'ਤੇ ਠਹਿਰੇ, ਜਿਨ੍ਹਾਂ ਦੀ ਸੰਗਤ ਨੇ ਇਸ ਘਰ ਨੂੰ ਸਾਰੇ ਜਗਤ ਵਿਚ ਉੱਜਲ ਕੀਤਾ।[55]

---

48. ਇਸ ਦਾ ਘਰ ਮੁਹੱਲਾ ਧਾਰੋਵਾਲ ਘਮਿਆਰਾਂ ਦੀ ਗਲੀ ਵਿਚ ਸੀ।
49. ਕਿਲ੍ਹੇ ਤੋਂ ਨਜ਼ਦੀਕ ਖੁਸਰਿਆਂ ਵਾਲੀ ਗਲੀ ਵਿਚ।
50. ਗੁਰਮੁਖ ਅਖਰ ਜੋ ਹੈ ਭਾਈ। ਸਿੰਘ ਸਿੰਘ ਤੇ ਸੀਖੇ ਜਾਈ।
ਔਰ ਜੋ ਵਿਦਯਾ ਜਿਹ ਤਿਹ ਹੋਈ। ਔਰਨ ਤੇ ਭੀ ਲੇਵੇ ਸੋਈ। *(ਦੇਸਾ ਸਿੰਘ, 'ਰਹਿਤਨਾਮਾ')*
51. ਇਹ ਹਕੀਕਤ ਦੇ ਨਾਨਾ ਲੱਛੀ ਰਾਮ ਸਿੰਘ ਦੇ ਪਿਤਾ ਸਨ।
52. ਬਟਵਾਰੇ ਤੋਂ ਪਹਿਲੇ ਇਸ ਟਿਕਾਣੇ 'ਤੇ ਸੇਵਾਦਾਰ ਸੰਤ ਭਗਤ ਸਿੰਘ ਜੀ ਸਨ।
53. ਸਾਖੀਆਂ ਅੱਡਣ ਸ਼ਾਹ।
54. ਇਨ੍ਹਾਂ ਦੇ ਚੇਲੇ ਇਹ ਹੋਏ ਹਨ: (1) ਸਹਿਜ ਰਾਮ, (2) ਰਾਣਾ ਰਾਮ, (3) ਲਛਮਣ ਰਾਮ, (4) ਨਰੈਣ ਰਾਮ, (5) ਸਾਹਿਬ ਰਾਮ, (6) ਭਦਰ ਰਾਮ, (7) ਸੰਤੋਖ ਰਾਮ, (8) ਅੱਡਣ ਸ਼ਾਹ, (9) ਸੇਵਾ ਰਾਮ ਜੀ ਆਦਿਕ।
55. ਗੰਡਾ ਮਲ 'ਵਦਾਵਣ', *ਤਵਾਰੀਖ਼ ਸੋਹਦਰਾ*।

ਮਸਜਿਦ ਵਿਚ ਪੜ੍ਹਦਿਆਂ ਅਜੇ ਹਕੀਕਤ ਨੂੰ ਦੋ ਕੁ ਸਾਲ ਹੋਏ ਸਨ ਕਿ ਭਾਈ ਕ੍ਰਿਪਾਲ ਸਿੰਘ (ਕ੍ਰਿਸ਼ਨ ਸਿੰਘ) ਬਟਾਲਾ ਨਿਵਾਸੀ ਵੱਲੋਂ ਲਾਗੀ ਸ਼ਗਨ ਲੈ ਕੇ ਸਿਆਲਕੋਟ ਸ੍ਰੀ ਬਾਗ ਮੱਲ ਦੇ ਘਰ ਆਏ ਜਿਸਦਾ ਪਤਾ ਸਾਨੂੰ ਹੇਠ ਲਿਖੀ ਸੂਚਨਾ ਤੋਂ ਲੱਗਦਾ ਹੈ :

ਅਠਾਂ ਬਰਸਾਂ ਦਾ ਹੋਇਆ ਧਰਮੀ ਕਰਦਾ ਬਹੁ ਚਤਰਾਈ।
ਤੁਲਾ ਸਿੰਘ ਤੇ ਮੱਲਾ ਸਿੰਘ ਕ੍ਰਿਪਾਲ ਸਿੰਘ[56] ਤ੍ਰੈ ਭਾਈ।
ਉਪਲ ਜਾਤ ਵਟਾਲੇ ਵਾਸੀ, ਭੇਜੀ ਜਿਸ ਕੁੜਮਾਈ।
ਤ੍ਰੈ ਲਾਗੀ ਸਗਨ ਲਿਆਏ, ਭੱਟ ਪ੍ਰੋਹਤ ਤੇ ਨਾਈ।
ਸ਼ਾਦੀ ਹੋਈ ਨਾਰੀ ਗਾਵਣ ਆਇ ਕੇ ਦੇਣ ਵਧਾਈ।
ਕਹੁਜੀ ਮਿਸਰੀ ਤੇ ਪਤਾਸੇ ਵੰਡੇ ਲੈ ਗਈ ਸਭ ਲੁਕਾਈ।੨੪।

*(ਅਗਰਾ, ਉਕਤ ਰਚਨਾ, ਸਫ਼ਾ 9)*

ਦਸਵੇਂ ਸਾਲ ਵੈਸਾਖ ਸੁਦੀ ਪੰਚਮੀ[57] ਸੰਮਤ 1783 ਬਿ: ਦਾ ਦਿਨ ਮੁਕੱਰਰ ਕਰਕੇ ਭਾਈ ਕ੍ਰਿਪਾਲ ਸਿੰਘ ਨੇ ਭਾਈ ਬਾਗ ਮੱਲ ਦੇ ਘਰ ਲਾਗੀ ਭੇਜਿਆ, ਜਿਸ 'ਤੇ ਸ੍ਰੀ ਬਾਗ ਮੱਲ ਜੰਞ ਤਿਆਰ ਕਰਕੇ ਰਾਵੀ ਪਾਰ ਹੋ ਬਟਾਲੇ ਸ਼ਹਿਰ ਪਹੁੰਚ ਗਿਆ। ਹਕੀਕਤ ਦਾ ਵਿਆਹ ਕ੍ਰਿਪਾਲ ਸਿੰਘ (ਕ੍ਰਿਸ਼ਨ ਸਿੰਘ) ਦੀ ਪੁੱਤਰੀ ਨੰਦੀ (ਨੰਦ ਕੌਰ) ਨਾਲ ਹੋਇਆ। ਇਹ ਪਤਾ ਸਾਨੂੰ ਹੇਠ ਲਿਖੀਆਂ ਸੂਚਨਾਵਾਂ ਤੋਂ ਮਿਲਦਾ ਹੈ :

(ੳ) ਦਸਾਂ ਬਰਸਾਂ ਦਾ ਹੋਇਆ ਧਰਮੀ ਸਾਦੀ ਦਾ ਫਿਕਰ ਕੀਤੋਂ ਨੇ।
ਸੱਦੇ ਪੰਡਤ ਕੱਢ ਪੱਤ੍ਰੀ ਸ਼ਾਹਾ ਸੋਧਿ ਲਾਇਓਨੇ।...੨੧।
ਜਾਏ ਢੁਕੇ ਵਟਾਲੇ ਅੰਦਰ ਜੰਞ ਭੀ ਅਜਬ ਸੁਹਾਵੈ।
ਸੁਟ ਰੁਪਈਏ ਭਰਨ ਥਾਲੀਆਂ, ਟਕਿਆ ਅੰਤ ਨਾ ਆਵੈ।੩੮।
ਤ੍ਰੈਰਾਤੀ ਜੰਞ ਰਹੀ ਉਥਾਈਏ, ਖਿਜ਼ਮਤ ਬਹੁਤ ਕੀਤੋਂ ਨੇ।
ਚੌਥੇ ਦਿਹਾੜੇ ਗਹਿਣੇ, ਕਪੜੇ, ਦਾਜ ਭੀ ਬਹੁਤ ਦਿਤੋ ਨੇ।...੪੭।

*(ਅਗਰਾ, ਉਕਤ ਰਚਨਾ, ਸਫ਼ਾ 15)*

(ਅ) ਦਸ ਸਾਲ ਦੀ ਉਮਰ ਵਿਚ ਹਕੀਕਤ ਰਾਇ ਦਾ ਵਿਆਹ ਬਟਾਲੇ ਸ਼ਹਿਰ ਦੇ ਭਾਈ ਕਿਸ਼ਨ ਸਿੰਘ[58] ਦੀ ਪੁਤ੍ਰੀ ਨੰਦ ਕੌਰ (ਪ੍ਰਸਿੱਧ ਨਾਮ ਨੰਦੀ) ਨਾਲ ਹੋਇਆ। ਕਿਸ਼ਨ ਸਿੰਘ ਦੇ ਦੂਸਰੇ ਭਰਾਵਾਂ ਦੇ ਨਾਮ ਦਲ ਸਿੰਘ[59] ਮਲ ਸਿੰਘ ਸਨ।...

*('ਪੰਜਾਬ ਦੀਆਂ ਵਾਰਾਂ', ਸੰਪਾ. ਪ੍ਰੋ. ਗੰਡਾ ਸਿੰਘ, ਸਫ਼ਾ 20)*

(ੲ) ਦਲ ਸਿੰਘ ਮੱਲ ਸਿੰਘ ਕਿਸ਼ਨ ਸਿੰਘ ਥੇ ਖੱਤ੍ਰੀ ਤੀਨੋ ਭਾਈ।
ਉਪਲ ਜਾਤ ਬਟਾਲੇ ਵਸਦੇ ਸੁਤਾ ਕਿਸ਼ਨ ਸਿੰਘ ਜਾਈ।
'ਦੁਰਗੀ'[60] ਨਾਮ ਤਾਂਹਿ ਕਾ ਰਖਿਆ ਹੋਇ ਜਬੈ ਸਿਆਨੀ।
ਸਾਦੀ ਰਾਇ ਹਕੀਕਤ ਸੰਗੈ ਤਿਸਕੀ ਭਈ ਮਹਾਨੀ।...

*(ਗਿਆਨੀ ਗਿਆਨ ਸਿੰਘ, 'ਪੰਥ ਪ੍ਰਕਾਸ਼', ਛਾਪ ਚੌਥੀ, ਸਫ਼ਾ 472)*

---

56. ਪੱਡਾ ਵਹੀ ਪਹੇਵਾ ਤੇ ਕੁਰੂਕਸ਼ੇਤਰ ਵਿਚ ਇਹ ਤਿੰਨੇ ਨਾਮ ਬਟਾਵਲੀ ਉਪਰ ਵੰਸੀਆਂ ਨੇ ਲਿਖਾਏ ਹਨ।
57. ਦੂਨੀ ਚੰਦ ਸਿਆਲਕੋਟੀ ਨੇ *ਕਤਲੇ ਹਕੀਕਤ ਰਾਇ* ਦੇ ਸਫ਼ਾ 34 'ਤੇ ਇਹ ਥਿਤ ਦਿੱਤੀ ਹੈ। ਇਸ ਦੀ ਹੋਰ ਕਿਤੋਂ ਤਸਦੀਕ ਨਹੀਂ ਹੁੰਦੀ।
58. ਇਹ ਉਪ-ਨਾਮ ਹੈ। ਪੰਡਾ ਵਹੀਆਂ ਤੇ ਵਾਰ ਅਗਰੇ ਦੀ ਵਿਚ ਇਸ ਦਾ ਨਾਮ ਕ੍ਰਿਪਾਲ ਸਿੰਘ ਹੈ।
59. ਇਹ ਵੀ ਉਪ-ਨਾਮ ਹੈ। ਪਹਿਲਾ ਨਾਮ ਤੁਲਾ ਸਿੰਘ ਹੈ।
60. ਦੁਰਗੀ-ਨੰਦੀ ਦਾ ਉਪ-ਨਾਮ ਹੈ।

(ਸ) ਅਜੇ ਆਪਣੀ ਆਯੂ ਦੇ ਦਸਵੇਂ ਸਾਲ ਵਿਚ ਹੀ ਕਦਮ ਰੱਖਿਆ ਸੀ। ਹਕੀਕਤ ਰਾਇ ਦਾ ਵਿਆਹ ਵਟਾਲੇ ਕਰ ਦਿੱਤਾ ਗਿਆ।...
*(ਹਕੀਕਤ ਰਾਇ [ਭਾਗ 1], 'ਖ਼ਾਲਸਾ ਟ੍ਰੈਕਟ ਸੁਸਾਇਟੀ', ਟ੍ਰੈਕਟ ਨੰ: 677, ਸਫ਼ਾ 23)*

(ਹ) ਵਟਾਲਾ ਨਿਵਾਸੀ...ਉਪਲ ਖੱਤ੍ਰੀ ਦੁਰਗਾ ਦੇਵੀ ਨਾਲ ਵਿਆਹ ਹੋਇਆ ਅਤੇ ਬੁਧ ਸਿੰਘ[61] ਵਟਾਲੀਏ ਤੋਂ ਸਿੱਖ ਧਰਮ ਦੇ ਨਿਯਮਾਂ ਦਾ ਵਿਸ਼ਵਾਸੀ ਹੋਇਆ।
*(ਕਾਨ੍ਹ ਸਿੰਘ ਨਾਭਾ, ਉਕਤ ਰਚਨਾ, ਸਫ਼ਾ 766)*

(ਕ) 'ਹਕੀਕਤ' ਕੀ ਸ਼ਾਦੀ ਬਚਪਨ ਮੇਂ ਹੀ ਵਡਾਲਾ[62] ਕੇ ਸਿੰਘ ਖਾਨਦਾਨ ਮੇਂ ਹੁਈ ਥੀ। ਗਾਲਬ ਹੈ ਕਿ ਉਨਹੋਂ ਨੇ ਜ਼ਿਆਦਾ ਤਰ ਆਪਨੇਂ ਸੁਸਰਾਲ ਮੇਂ ਉਨ ਕੁਰਬਾਨੀਓਂ ਕੋ ਸੁਨਾ ਹੋਗਾ ਜੋ ਗੁਰੂਓਂ ਔਰ ਉਨ ਕੇ ਪੈਰੋਕਾਰੋਂ ਨੇ ਧਰਮ ਕੇ ਲਿਏ ਕੀ। *(ਮੁਲਕ ਰਾਜ ਭੱਲਾ, 'ਸ਼ਹੀਦ ਗੰਜ')*

(ਖ) ਇਸ ਕਾ ਇਕ ਸਿਖ ਖਤ੍ਰੀ ਕੀ ਕਨਿਯਾ ਕੇ ਸਾਥ ਹਕੀਕਤ ਰਾਇ ਕਾ ਛੋਟੀ ਉਮਰ ਮੇਂ ਹੀ ਵਿਵਾਹ ਹੋ ਗਿਆ। ਯਹ ਅਨੁਮਾਨ ਕੀਆ ਜਾ ਸਕਦਾ ਹੈ ਕਿ ਹਕੀਕਤ ਰਾਇ ਨੇ ਸਿਖ ਗੁਰੂਓਂ ਤਥਾ ਉਨ ਕੇ ਅਨਆਈਓਂ ਕੇ ਗੌਰਵਾ ਨਮਿਤ ਆਤਮ ਤਿਆਗ ਤਥਾ ਬਲੀਦਾਨੋਂ ਕਾ ਕੁਛ ਬਰਤਾਂਤ ਸੁਨ ਰਖਾ ਥਾ...
*(ਡਾ. ਗੋਕਲ ਚੰਦ ਨਾਰੰਗ, ਉਕਤ ਰਚਨਾ, ਸਫ਼ਾ 77)*

(ਗ) ਛੋਟੀ ਉਮਰ ਮੇਂ ਇਸ ਕੀ ਸ਼ਾਦੀ ਵਡਾਲਾ ਕੇ ਇਕ ਸਿੱਖ ਖਤ੍ਰੀ ਕੀ ਲੜਕੀ ਸੇ ਹੋ ਗਈ ਥੀ... *(ਭਾਈ ਪਰਮਾਨੰਦ, ਉਕਤ ਰਚਨਾ, ਸਫ਼ਾ 338)*

(ਘ) ਭਾਈ ਹਕੀਕਤ...ਦੀ ਸ਼ਾਦੀ ਭਾਈ ਕਿਸ਼ਨ ਸਿੰਘ ਜੀ ਉਪਲ ਖਤ੍ਰੀ ਵਟਾਲੇ ਵਾਲੇ ਦੀ ਸਪੁਤ੍ਰੀ ਨੰਦ ਕੌਰ (ਦੁਰਗੀ) ਨਾਲ ਹੋਈ। ਭਾਈ ਕਿਸ਼ਨ ਸਿੰਘ ਜੀ ਤਿੰਨ ਭਾਈ ਸਨ, ਦਲ ਸਿੰਘ (ਤੁਲਾ ਸਿੰਘ), ਮਲ ਸਿੰਘ, ਕਿਸ਼ਨ ਸਿੰਘ (ਕ੍ਰਿਪਾਲ ਸਿੰਘ)... *(ਗੁਰਬਖ਼ਸ਼ ਸਿੰਘ ਝਬਾਲੀਆ, ਉਕਤ ਰਚਨਾ ਤੇ ਅਖ਼ਬਾਰ 'ਫ਼ਤਹਿ', 18 ਸਤੰਬਰ 1935 ਈ:)*

ਹਕੀਕਤ ਦਾ ਰਿਸ਼ਤਾ ਇਸ ਦੇ ਤਾਏ ਭਾਗ ਮੱਲ ਦੇ ਪੁੱਤਰ ਦਉਲਤ ਰਾਇ ਦੇ ਘਰੋਂ ਇਸ ਦੀ ਭਰਜਾਈ 'ਨੋਭੀ'[63] ਆਪਣੇ ਚਾਚਾ ਕ੍ਰਿਪਾਲ ਸਿੰਘ (ਕਿਸ਼ਨ ਸਿੰਘ) ਦੀ ਪੁਤ੍ਰੀ ਦਾ ਲੈ ਕੇ ਆਈ ਸੀ। ਬੀਬੀ ਨੋਭੀ, ਨੰਦੀ ਦੇ ਤਾਏ ਮੱਲਾ ਸਿੰਘ ਦੀ ਸਪੁੱਤਰੀ ਸੀ। ਇਸ ਤਰ੍ਹਾਂ ਦੋਹਾਂ ਭੈਣਾਂ ਦਾ ਪਰਚਾ ਸਉਰੇ ਘਰ ਵਿਚ ਚੰਗਾ ਬਣ ਗਿਆ।

ਦੁਨੀ ਚੰਦ 'ਨਈਅਰ' ਸਿਆਲਕੋਟੀ ਨੇ *ਕਤਲੇ ਹਕੀਕਤ ਰਾਇ* ਦੇ ਸਫ਼ਾ 31 ਪਰ ਹਕੀਕਤ ਦੇ ਘਰੋਂ ਮਲਾ ਸਿੰਘ ਦੀ ਪੁਤਰੀ ਦੱਸੀ ਹੈ, ਇਹ ਠੀਕ ਨਹੀਂ। ਪੁਰੀ ਬੰਸ ਦੀਆਂ ਹੱਥ ਲਿਖਤਾਂ ਤੇ ਸ੍ਰੀ ਗੁਰਬਖ਼ਸ਼ ਸਿੰਘ 'ਸ਼ਮਸ਼ੇਰ' ਦੇ ਲੇਖ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਭਾਈ ਮੱਲਾ ਸਿੰਘ ਦੀ ਸਪੁੱਤਰੀ ਦਾ ਵਿਆਹ ਚੌਧਰੀ ਭਾਗ ਮੱਲ ਦੇ ਪੁੱਤਰ ਸ੍ਰੀ ਦਉਲਤ ਰਾਇ ਨਾਲ ਹੋਇਆ ਸੀ।

ਇਸ ਦੀ ਪੁਸ਼ਟੀ ਹੱਥ ਲਿਖਤ[64] ਲਾਲਾ ਗਿਆਨ ਚੰਦ 'ਪੁਰੀ' ਪਿੰਡ ਸੁਚਾਨੀਆ

---

61. ਜਦ ਕਦੀ ਸਹੁਰੇ ਘਰ ਆਉਂਦਾ ਤਦ ਆਪਣੇ ਸਹੁਰੇ ਪਰਿਵਾਰ ਨਾਲ ਭਾਈ ਬੁੱਧ ਸਿੰਘ ਦੇ ਘਰ ਕਥਾ ਸੁਣਨ ਜਾਂਦਾ।...ਹਕੀਕਤ ਰਾਇ ਨੇ ਜਪੁਜੀ ਸਾਹਿਬ ਕੰਠ ਕਰ ਲਿਆ ਤੇ ਗੁਰਮੁਖੀ ਵਿਚ ਲਿਖੀ ਜਨਮਸਾਖੀ ਪੜ੍ਹਨ ਲੱਗ ਪਿਆ। *('ਹਕੀਕਤ ਰਾਇ', ਭਾਗ 1, ਸਫ਼ਾ 23)*
62. ਵਡਾਲਾ ਨਹੀਂ, ਵਟਾਲਾ।
63. ਉਪ-ਨਾਮ ਅਨੋਖੀ ਹੈ।
64. ਇਹ ਹੱਥ ਲਿਖਤਾਂ ਪ੍ਰੋ. ਗੰਡਾ ਸਿੰਘ ਪਟਿਆਲਾ ਦੀ ਲਾਇਬ੍ਰੇਰੀ ਵਿਚ ਹਨ।

(ਤਹਿਸੀਲ ਵਾ ਜ਼ਿਲ੍ਹਾ ਗੁਰਦਾਸਪੁਰ) ਤੁਲਸੀ ਰਾਮ ਅਰੋੜਾ ਕਸਬਾ ਬਟਾਲਾ ਮਹੰਤ ਗੰਗਾ ਸਿੰਘ ਬਟਾਲਾ, ਲਾਲਾ ਝੰਡਾ ਮੱਲ ਬਟਾਲਾ, ਰਲਾ ਸਿੰਘ ਬਟਾਲਾ ਆਦਿ ਤੋਂ ਵੀ ਹੁੰਦੀ ਹੈ।

ਮੱਲਾ ਸਿੰਘ ਦੀ ਸਪੁੱਤਰੀ ਨੌਭੀ ਸੰਮਤ 1801 ਬਿ: ਨੂੰ ਆਪਣੇ ਵੱਡੇ ਪੁੱਤਰ ਭੋਲਾ ਨਾਥ ਨਾਲ ਇਸ ਦੀ ਵਹੁਟੀ ਦੇ ਫੁੱਲ ਲੈ ਕੇ ਕੁਰੂਕਸ਼ੇਤਰ ਗਈ ਸੀ। ਸ੍ਰੀ ਦੁਰਗਾ ਦੱਤ[65] ਪੰਡੇ ਦੀ ਵਹੀ 'ਤੇ ਇੰਜ ਲਿਖਿਆ ਹੈ:

> ਲਿਖਤੰ ਭੋਲਾ ਨਾਥ ਬਾਲ ਕਿਸ਼ਨ ਰਾਮ ਕਿਸ਼ਨ ਬੇਟੇ ਦਉਲਤ ਰਾਇ ਕੇ ਪੋਤੇ ਭਾਗ ਮੱਲ ਤੇ ਪੜੋਤੇ ਨੰਦ ਨਾਲ ਕੇ ਪੁਰੀ ਖੱਤਰੀ ਬਾਸੀ ਸਿਆਲ ਕੋਟ... ਨਿਹਾਲਾ ਗੰਡਾ, ਬਿਸ਼ਨਾ, ਦਿਆਲਾ, ਅਨੰਤਾ[66], ਧਨਪਤ ਬੇਟੇ ਬਾਲ ਕਿਸ਼ਨ ਕੇ ਪੋਤੇ ਦਉਲਤ ਰਾਇ ਕੇ ਪੜੋਤੇ ਭਾਗ ਮੱਲ ਕੇ ਉਲਾਦ ਨੰਦ ਲਾਲ ਕੀ... ਸਦਾ ਦਿਆਲ[67] ਜੋ ਦਿਆਲ ਬੇਟੇ ਰਾਮ ਕਿਸ਼ਨ ਕੇ ਪੋਤੇ ਦਉਲਤ ਰਾਇ ਕੇ...ਭੋਲਾ ਨਾਥ ਆਏ ੧੮੦੧ ਮੇਂ...ਫੂਲ ਬਹੁਟੀ ਕੇ ਲਿਆਏ ਮਾਤਾ ਨੌਭੀ[68] (ਅਨੋਖੀ) ਸਾਥ ਆਈ।

ਸ਼ਾਦੀ ਤੋਂ ਉਪਰੰਤ ਹਕੀਕਤ ਰਾਇ ਦਾ ਜ਼ਿਆਦਾ ਖ਼ਿਆਲ ਪੜ੍ਹਾਈ ਵੱਲ ਹੀ ਲੱਗਾ ਜਾਪਦਾ ਹੈ। ਗਿਆਨੀ ਗਿਆਨ ਸਿੰਘ ਦੀ ਲਿਖਤ ਅਨੁਸਾਰ ਸ਼ਹੀਦੀ ਤੋਂ ਕੁਝ ਸਮਾਂ ਪਹਿਲੇ ਇਸ ਦੇ ਘਰ ਇਕ ਲੜਕਾ ਪੈਦਾ ਹੋਇਆ:

> ਅੱਖਰ ਅਰਬੀ ਫਾਰਸੀ ਪੜਯੋ ਇਕ ਸੁਤ ਪੈਦਾ ਲੀਯੋ।
> ਉਮਰ ਅਠਾਰਾਂ ਬਰਸਾਂ ਦੀ ਵਿਚ ਜਵਾਨ ਰੰਗੀਲਾ ਥੀਯੋ।
>
> *('ਪੰਥ ਪ੍ਰਕਾਸ਼', ਛਾਪ 4, ਸਫ਼ਾ 472)*

ਪੁਰੀ ਬੰਸ ਤੇ ਬਟਾਲਵੀ ਲਿਖਤਾਂ ਅਨੁਸਾਰ ਇਸ ਦੀ ਪੈਦਾਇਸ਼ ਸ਼ਹੀਦੀ ਤੋਂ ਉਪਰੰਤ ਹੋਈ[69] ਤੇ ਇਸ ਦਾ ਨਾਮ ਬਿਜੈ ਸਿੰਘ ਸੀ। ਇਸ ਦੀ ਸ਼ਾਦੀ ਜਲਾਲਪੁਰ ਜੱਟਾਂ ਸੂਰਤ ਸਿੰਘ 'ਸੂਰੀ' ਦੀ ਲੜਕੀ ਜੈ ਕੌਰ ਨਾਲ ਹੋਈ। ਇਸ ਦੀ ਪੁਸ਼ਟੀ ਹੇਠ ਲਿਖੀਆਂ ਸੂਚਨਾਵਾਂ ਤੋਂ ਵੀ ਹੁੰਦੀ ਹੈ:

(ੳ) ਹਕੀਕਤ ਦੀ ਸ਼ਹਾਦਤ ਦੇ ਛੇਤੀ ਪਿੱਛੋਂ ਉਸ ਦੇ ਘਰ ਇਕ ਪੁਤ੍ਰ ਵੀ ਪੈਦਾ ਹੋਇਆ ਸੀ। ਜਿਸ ਦਾ ਨਾਮ ਬਿਜੈ ਸਿੰਘ ਲਿਖਯਾ ਹੈ।

*('ਪੰਜਾਬ ਦੀਆਂ ਵਾਰਾਂ', ਸੰਪਾ. ਪ੍ਰੋ. ਗੰਡਾ ਸਿੰਘ, ਸਫ਼ਾ 22)*

(ਅ) ਹਕੀਕਤ ਦੇ ਸਪੁਤ੍ਰ ਦਾ ਨਾਮ ਬਿਜੈ ਸਿੰਘ ਸੀ, ਜੋ ਨਾਨਕੇ ਪਲਿਆ ਤੇ ਆਖ਼ਰ ਸ਼ਹੀਦ ਹੋਇਆ। ਇਸ ਦੀ ਸ਼ਾਦੀ ਭਾਈ ਸੂਰਤ ਸਿੰਘ ਦੀ ਲੜਕੀ ਜੈ ਕੌਰ[70] ਨਾਲ ਹੋਈ ਸੀ। ਬੇਟਾ ਕੋਈ ਨਹੀਂ ਹੋਇਆ। ਬਟਾਲੇ ਵਾਲਿਆਂ ਦੇ ਬਿਆਨ ਹਨ ਕਿ ਜਿਸ ਮਹੱਲੇ ਵਿਚ ਬਿਜੈ ਸਿੰਘ, ਜੈ ਸਿੰਘ 'ਪੁਰੀ' ਸ਼ਹੀਦ ਹਕੀਕਤ ਦਾ ਖ਼ੁਤ੍ਰ ਰਹਿੰਦਾ ਸੀ ਉਹ ਮਹੱਲਾ ਹੀ ਉਜਾੜ ਦਿੱਤਾ। ਅੱਜ ਮਹੱਲਾ ਉਪਲਾਂ

---

65. ਇਹ ਸੰਨ 1934 ਈ: ਵਿਚ ਜ਼ਿੰਦਾ ਸੀ।
66. ਇਸ ਦਾ ਪੁੱਤਰ ਸ੍ਰੀ ਦੀਵਾਨ ਚੰਦ ਸੰਨ 1933 ਈ: ਵਿਚ ਜ਼ਿੰਦਾ ਸੀ।
67. ਇਸ ਦਾ ਪੁੱਤਰ ਰਾਮ ਚੰਦ ਆਜਜ਼, ਜਿਸ ਨੇ ਸ੍ਰੀ ਹਕੀਕਤ ਰਾਇ ਦੀ *ਸਵਾਨੇ ਉਮਰੀ* ਲਿਖੀ।
68. ਪੰਡਾ ਵਹੀ ਪਹੋਆ ਵਿਚ ਇਸ ਦਾ ਨਾਮ ਅਣੋਖੀ ਲਿਖਿਆ ਹੈ।
69. ਪੁਰੀ ਬੰਸ ਦੀਆਂ ਲਿਖਤਾਂ ਠੀਕ ਹਨ। ਸ਼ਹੀਦੀ ਤੋਂ ਪਿੱਛੋਂ ਇਸ ਦੇ ਘਰ ਪੁੱਤਰ ਹੋਇਆ ਸੀ।
70. ਕਵੀ ਸੇਵਾ ਸਿੰਘ, *ਉਕਤ ਰਚਨਾ*।

ਦੇ ਨਾਮ 'ਤੇ ਹੈ...ਬਟਾਲੇ ਵਿੱਚੋਂ ਉਪਲ ਉਜੜ ਗਏ ਸੀ। ਇਕ ਘਰ ਉਪਲਾਂ ਦਾ (ਸ: ਕਿਸ਼ਨ ਸਿੰਘ ਬੰਸ ਵਿੱਚੋਂ) ਸੁਚਾਨੀਆ ਪਿੰਡ ਬਟਾਲੇ ਤੋਂ 7 ਮੀਲ 'ਤੇ ਹੈ।...

*(ਗੁਰਬਖ਼ਸ਼ ਸਿੰਘ ਝਬਾਲੀਆ, ਉਕਤ ਰਚਨਾ ਤੇ ਅਖ਼ਬਾਰ 'ਫ਼ਤਹਿ', 18 ਸਤੰਬਰ, 1935 ਈ:)*

ਹਕੀਕਤ ਰਾਇ ਦੀ ਸ਼ਹਾਦਤ ਸੰਮਤ 1791 ਬਿ: (1734 ਈ:) ਨੂੰ ਹੋਈ ਸੀ। ਸ਼ਹੀਦੀ ਦਾ ਵੱਡਾ ਕਾਰਨ ਇਸ ਦੇ ਮਾਮੇ ਅਰਜਣ ਸਿੰਘ ਵਦਾਵਣ ਦਾ ਸਿਆਲਕੋਟ ਆਉਣਾ ਜਾਣਾ ਸੀ। ਖ਼ਾਨ ਬਹਾਦਰ ਜ਼ਕਰੀਆ ਖ਼ਾਨ (ਹਯਬਰ ਜੰਗ) ਲਾਹੌਰ ਵੱਲੋਂ ਰਈਯਤ ਦੇ ਨਾਮ ਇਹ ਖ਼ਾਸ ਹੁਕਮ ਸੀ :

ਜੈ ਸਿੰਘ ਕੋ ਕੋਊ ਲੁਕਾਵੈ।
ਸੋ ਵਹਿ ਆਪਨੀ ਜਾਨ ਗਵਾਵੈ।
ਆਏ ਸਿੰਘ ਬਤਾਵੈ ਨਾਂਹੀ।
ਵੈਭੀ ਆਪਨੀ ਜਿੰਦ ਗਵਾਹੀ।੩।
ਜੋ ਸਿੰਘਨ ਕੋ ਸਾਕ ਕਰੇਵੈ।
ਮੁਸਲਮਾਨ ਸੋ ਹੋਵਨ ਲੇਵੈ[71]।
ਜੋ ਸਿੰਘਨ ਕੋ ਦੇਵੈ ਨਾਜ।
ਮੁਸਲਮਾਨ ਕਰੋਂ ਤਿਸ ਕਾਜ[72]।
ਦੋਹਰਾ।
ਐਸੀ ਐਸੀ ਘੂਰ ਕਰ ਦੀਨੈ ਲੋਕ ਡਰਾਇ।
ਕਈਅਨ ਕੋ ਸਿਰੋ ਪਾਉ ਦੈ ਦੀਨੈ ਵਿਚੋਂ ਪੜਾਇ[73]।੪।

*(ਰਤਨ ਸਿੰਘ ਭੰਗੂ, 'ਪ੍ਰਾਚੀਨ ਪੰਥ ਪ੍ਰਕਾਸ਼', ਛਾਪ ਤੀਜੀ, ਸਫ਼ਾ 234)*

ਭਾਈ ਅਰਜਨ ਸਿੰਘ ਭਾਈ ਘਨਈਏ ਸੰਤ ਦਾ ਪੋਤਰਾ ਬਹੁਤ ਉੱਚੇ ਜੀਵਨ ਵਾਲਾ ਗੁਰਸਿੱਖ ਸੀ। ਇਨ੍ਹਾਂ ਦੇ ਵਡਿਕੇ ਮੁਗ਼ਲੀਆ ਰਾਜ ਵਿਚ ਦੀਵਾਨਗੀ ਦੀ ਉੱਚ ਪਦਵੀ 'ਤੇ ਰਹੇ ਹਨ। ਅਰਜਨ ਸਿੰਘ ਖ਼ੁਦ ਅਬੱਦੁ ਸਮੱਦ ਖ਼ਾਨ—ਦਲੇ ਰਿਜੰਗ ਸੂਬਾ ਲਾਹੌਰ ਦੇ ਸਮੇਂ ਦਿੱਲੀ ਫ਼ੌਜ ਵਿਚ ਚੰਗੇ ਉੱਚੇ ਅਹੁਦੇ 'ਤੇ ਸੀ। ਇਸ ਨੂੰ ਇਕ ਵਾਰੀ ਦਿੱਲੀ ਤੋਂ ਕਾਬਲ ਦੀ ਤਰਫ਼ ਤੋਰਿਆ ਗਿਆ। ਇਸ ਦਾ ਪਤਾ ਸਾਨੂੰ ਹੇਠ ਲਿਖੀਆਂ ਸੂਚਨਾਵਾਂ ਰਾਹੀਂ ਮਿਲਦਾ ਹੈ :

(ੳ) ਭਾਈ ਅਰਜਨ ਸਿੰਘ ਕੋ ਦਿੱਲੀ ਸੇ ਕਾਬਲ ਭੇਜਾ ਗਿਆ ਥਾ। ਇਸ ਕੀ ਪਠਾਨੋ ਕੇ ਸਾਥ ਲੜਾਈ ਹੂਈ। ਇਹ ਘੇਰੇ ਮੇਂ ਆ ਗਿਆ। ਇਸ ਕੇ ਪਾਸ ਗੁਰੂ ਗੋਬਿੰਦ ਸਿੰਘ ਕੀ 'ਮੂਰਤੀ' ਮਯੂਦ ਥੀਂ ਓਸੇ ਗਲੇ ਬਾਂਧ ਲੀਆ ਔਰ ਘੇਰੇ ਸੇ ਨਿਕਲ ਆਇਆ।[74] ਦਰਿਆਏ ਅਟਕ ਨੇ ਇਸੇ ਰਾਸਤਾ ਦੇ ਦੀਆ ਇਹ ਗੁਰੂ ਗੋਬਿੰਦ ਸਿੰਘ ਕਾ ਅਨਨ ਭਗਤ ਥਾ।...

*(ਹੱਥ ਲਿਖਤ[75] ਕਰਮ ਚੰਦ ਬਦਾਵਣ ਸੋਹਦਰਾ)*

(ਅ) ਹਕੀਕਤ ਤੋਂ ਕੁਝ ਦਿਨ ਪਹਿਲਾਂ ਇਸ ਦੇ ਮਾਮੇ ਅਰਜਨ ਸਿੰਘ ਨੂੰ ਪਕੜ ਲਿਆ।

---

71. ਉਸ ਨੂੰ ਮੁਸਲਮਾਨ ਹੋਣਾ ਪਵੇਗਾ।
72. ਇਸ ਨੂੰ ਮੁਸਲਮਾਨ ਬਣਨਾ ਪਵੇਗਾ।
73. ਪਾੜ ਕੇ ਮੁਖ਼ਬਰ ਬਣਾ ਲਏ।
74. ਗੰਡਾ ਮਲ 'ਵਦਾਵਣ', *ਉਕਤ ਰਚਨਾ*।
75. ਇਹ ਹੱਥ ਲਿਖਤ ਪ੍ਰੋ. ਗੰਡਾ ਸਿੰਘ ਪਟਿਆਲਾ ਦੀ ਨਿੱਜੀ ਲਾਇਬ੍ਰੇਰੀ ਵਿਚ ਸੁਰੱਖਿਅਤ ਹੈ।

ਅਰਜਨ ਸਿੰਘ ਪਹਿਲਾਂ ਮੁਹੰਮਦ ਸ਼ਾਹ ਰੰਗੀਲੇ ਦਾ ਫ਼ੌਜਦਾਰ ਸੀ। ਪਰ ਜਿਸ ਵੇਲੇ ਸਿਖਾਂ ਨੂੰ ਬਾਗੀ ਕਰਾਰ ਦਿਤਾ ਗਿਆ, ਇਹ ਸਿੰਘਾਂ ਦੇ ਜਥੇ ਨਾਲ ਆ ਰਲਿਆ। ਇਕ ਵਾਰੀ ਮੁਹੰਮਦ ਸ਼ਾਹ ਰੰਗੀਲਾ ਦੇ ਹੁਕਮ ਨਾਲ ਕਾਬਲ ਗਿਆ ਤੇ ਇਸ ਮੁਸੀਬਤ ਸਮੇਂ ਇਸ ਨੂੰ ਅਟਕ ਲੰਘਣੀ ਪਈ। ਇਹ ਗੁਰੂ ਗੋਬਿੰਦ ਸਿੰਘ ਜੀ ਦੀ ਤਸਵੀਰ ਗਲ ਨਾਲ ਰੱਖ ਕੇ ਠਿਲ ਪਿਆ ਤੇ ਪਾਰ ਹੋ ਗਿਆ।

*(ਗੁਰਬਖ਼ਸ਼ ਸਿੰਘ ਝਬਾਲੀਆ, ਉਕਤ ਰਚਨਾ)*

(ੲ) ਹਕੀਕਤ ਰਾਇ ਦੀ ਗ੍ਰਿਫਤਾਰੀ ਤੋਂ ਕੁਝ ਚਿਰ ਪਹਿਲਾਂ ਉਸ ਦਾ ਮਾਮਾ ਅਰਜਨ ਸਿੰਘ ਸਿਆਲ ਕੋਟ ਆਪਣੀਆਂ ਭੈਣਾਂ[76] ਤੇ ਭਣੇਵਿਆਂ[77] ਨੂੰ ਮਿਲਨ ਗਿਆ ਹੋਇਆ ਕਿਸੇ ਨੇ ਮੁਖਬਰੀ ਕਰਕੇ ਪਕੜਵਾ ਦਿਤਾ ਸੀ ਤੇ ਉਹ ਸਿਆਲਕੋਟ ਦੇ ਫੌਜਦਾਰ ਹਾਕਮ[78] ਦੇ ਹੁਕਮ ਅਨੁਸਾਰ ਦੁਰਗਾ ਅਸ਼ਟਮੀ ਦੇ ਦਿਨ ਸ਼ਹੀਦ ਹੋ ਚੁਕਾ ਸੀ।[79] ਲਾਲਾ ਦੀਵਾਨ ਚੰਦ ਜੀ ਲਿਖਦੇ ਹਨ ਕਿ ਇਹ ਭੀ ਲਾਹੌਰ ਭੇਜਿਆ ਗਿਆ ਤੇ ਉਥੇ ਜਾ ਕੇ ਹੀ ਨਵਾਬ ਜ਼ਕਰੀਆ ਖਾਨ ਦੇ ਹੁਕਮ ਨਾਲ ਮਾਰਿਆ ਗਿਆ ਸੀ...

*('ਪੰਜਾਬ ਦੀਆਂ ਵਾਰਾਂ', ਸੰਪਾ. ਪ੍ਰੋ. ਗੰਡਾ ਸਿੰਘ, ਸਫ਼ਾ 22)*

ਅਗਰਾ ਸਿੰਘ ਸੇਠੀ ਦੀ ਲਿਖੀ *ਹਕੀਕਤ ਰਾਇ ਦੀ ਵਾਰ*, ਜੋ ਉਸ ਨੇ ਸੰਮਤ 1841 ਬਿ: ਵਿਚ ਸਮਾਪਤ ਕੀਤੀ ਹੈ, ਉਸ ਵਿਚ ਭਵਾਨੀ ਦੀ ਗਾਲ ਤੋਂ ਝਗੜਾ ਵਧਣਾ ਦੱਸਿਆ ਹੈ। ਹਕੀਕਤ ਦੇ ਮਾਮੇ ਅਰਜਨ ਸਿੰਘ ਵਾਲੀ ਘਟਨਾ ਦਾ ਕੋਈ ਜ਼ਿਕਰ ਨਹੀਂ। ਜਾਪਦਾ ਹੈ ਕਿ ਉਸ ਨੂੰ ਉਕਤ ਕਹਾਣੀ ਨਹੀਂ ਮਿਲੀ। ਅਰਜਨ ਸਿੰਘ ਮਸਜਿਦ ਵਾਲੇ ਝਗੜੇ ਤੋਂ ਪਹਿਲੋਂ ਪਕੜਿਆ ਗਿਆ ਸੀ। ਇਸ ਦਾ ਅਸਰ ਹਕੀਕਤ ਰਾਇ ਦੀ ਗ੍ਰਿਫ਼ਤਾਰੀ 'ਤੇ ਪਿਆ।

ਹਕੀਕਤ ਰਾਇ ਨੂੰ ਇਕ ਦਿਨ ਹਵਾਲਾਤ ਸਿਆਲਕੋਟ ਵਿਚ ਹਾਕਮ ਅਮੀਰ ਬੇਗ ਨੇ ਰੱਖ ਕੇ ਇਸ ਦਾ ਚਲਾਨ ਸਮੇਤ ਇਸ ਦੇ ਮਾਮਾ ਅਰਜਨ ਸਿੰਘ ਦੇ ਲਾਹੌਰ ਨੂੰ ਕੀਤਾ। ਪਹਿਲੀ ਰਾਤ ਡਸਕੇ ਨਗਰ ਵਿਚ ਆਈ। ਹਕੀਕਤ ਨਾਲ ਸ਼ਹਿਰ ਦੇ ਮੁਖੀਏ ਸਾਰੇ ਸਨ[80]। ਡਸਕੇ[81] ਦੇ ਮੁਖੀ ਰੂਪ ਚੰਦ ਨੇ ਕਾਜ਼ੀ ਨੂੰ ਸਮਝਾਇਆ। ਉਸਨੇ ਅੱਗੋਂ ਇਹ ਉੱਤਰ ਦਿੱਤਾ ਕਿ ਮਾਮਲਾ ਦੀਨ ਮਜ਼ਹਬ ਦਾ ਹੈ, ਡਰ ਲਾਹੌਰ ਦੇ ਕਾਜ਼ੀ ਫ਼ਤਹਿ ਬੇਗ[82] ਤੋਂ ਲੱਗਦਾ ਹੈ। ਆਖ਼ਰ ਅਗਲੇ ਦਿਨ ਦੂਸਰੀ ਰਾਤ ਏਮਨਾਬਾਦ ਆਈ। ਇਥੇ ਵੀ ਰੂਪ ਚੰਦ ਦੀ ਤਰ੍ਹਾਂ ਜਸਪਤ ਰਾਇ[83] ਨੇ ਕਾਜ਼ੀ ਨੂੰ ਸਮਝਾਇਆ, ਪਰ ਉਹ ਨਾ ਮੰਨਿਆ। ਤੀਸਰੇ ਦਿਨ ਸਵੇਰੇ ਏਮਨਾਬਾਦ ਤੋਂ ਕੂਚ ਕੀਤਾ, ਰਸਤੇ ਵਿਚ ਸ਼ਾਹ

---

76. ਗੌਰਾਂ ਤੇ ਕੌਰਾਂ।
77. ਸ੍ਰੀ ਦੌਲਤ ਰਾਇ ਤੇ ਹਕੀਕਤ ਰਾਇ ਨੂੰ।
78. ਅਮੀਰ ਬੇਗ।
79. *ਤਵਾਰੀਖ਼ ਸੋਧਰਾ* ਤੇ ਪੁਰੀ ਬੰਸ ਦੀਆਂ ਲਿਖਤਾਂ ਅਨੁਸਾਰ ਇਸ ਦੀ ਸ਼ਹੀਦੀ ਹਕੀਕਤ ਰਾਇ ਨਾਲ ਲਾਹੌਰ ਵਿਖੇ ਹੋਈ।
80. *ਵਾਰ ਹਕੀਕਤ ਰਾਇ ਧਰਮੀਂ ਕੀ*, ਸਫ਼ਾ 27.
81. ਸਿਆਲਕੋਟ ਤੋਂ ਲਹਿੰਦੇ ਨੂੰ 18 ਕੁ ਮੀਲ ਪੁਰ ਹੈ।
82. *ਪੰਜਾਬ ਦੀਆਂ ਵਾਰਾਂ*, ਸਫ਼ਾ 48.
83. ਇਹ ਸੰਮਤ 1802 ਬਿ: (1746 ਈ:) ਨੂੰ ਬਦੋ ਕੀ ਗੁਸਾਈਆਂ ਦੀ ਝਿੜੀ ਵਿਚ ਸਿੰਘਾਂ ਨੂੰ ਮਾਰਨ ਦੇ ਜਤਨ ਵਿਚ ਮਾਰਿਆ ਗਿਆ ਸੀ।

ਦਉਲੇ ਦੇ ਪੁਲ 'ਤੇ ਕੁਝ ਸਮਾਂ ਠਹਿਰੇ। ਸ਼ਾਹ ਦਉਲੇ ਦੇ ਮਕਬਰੇ ਦੇ ਮਜਾਉਰਾਂ ਵੀ ਸਾਰਾ ਜ਼ੋਰ ਹਕੀਕਤ ਦੇ ਛੁਡਾਉਣ 'ਤੇ ਲਾਇਆ, ਪਰ ਕੋਈ ਗੱਲ ਨਾ ਮੰਨੀ ਗਈ। ਰਾਤ ਫ਼ਜ਼ਲਾਬਾਦ ਆਈ।

ਇਥੇ ਕਸੂਰ ਬੇਗ ਫ਼ੌਜੀ ਅਫ਼ਸਰ ਨੇ ਵੀ ਉਹੀ ਗੱਲ ਮੌਲਵੀ ਅਬਦੁੱਲ ਹੱਕ ਨੂੰ ਕਹੀ, ਜੋ ਪਿੱਛੇ ਰੂਪ ਚੰਦ ਆਦਿਕ ਨੇ ਕਹੀ ਸੀ। ਪੱਥਰ ਦਿਲ ਕਾਜ਼ੀ 'ਤੇ ਕੋਈ ਅਸਰ ਨਾ ਹੋਇਆ। ਚੌਥੀ ਰਾਤ ਰਸਤੇ ਵਿਚ ਲਾਹੌਰ ਦੇ ਨਜ਼ਦੀਕ ਸ਼ਾਹਦਰੇ ਆਈ। ਇਥੋਂ ਦਾ ਮੁਖੀ ਧਰੀ ਦਰਗਾਹੀ ਸੀ। ਉਸ ਦਾ ਕਿਹਾ ਵੀ ਕਾਜ਼ੀ ਨੇ ਨਾ ਮੰਨਿਆ। ਆਖ਼ਰ ਹਕੀਕਤ ਰਾਇ ਸਾਥੀਆਂ ਸਮੇਤ ਪੰਜਵੇਂ ਦਿਨ ਲਾਹੌਰ ਪਹੁੰਚ ਗਿਆ।

ਦੀਵਾਨ ਲਖਪਤ ਰਾਇ ਨੇ ਆਪਣਾ ਮੁਨਸ਼ੀ ਬਾਬੂ ਰਾਇ ਮਾਈ ਕੌਰਾਂ ਦੇ ਹੱਕ ਵਿਚ ਭੇਜਿਆ। ਸ਼ਰਈ ਲੋਕਾਂ ਨੇ ਇਸ ਦੀ ਵੀ ਵਾਹ ਨਾ ਜਾਣ ਦਿੱਤੀ। ਦੀਵਾਨ ਸੂਰਤ ਸਿੰਘ, ਜਗਤ ਸਿੰਘ ਤੇ ਸੁਬੇਗ ਸਿੰਘ[84] ਆਦਿਕਾਂ ਨੇ ਹਕੀਕਤ ਨੂੰ ਛੁਡਾਉਣ ਵਿਚ ਕੋਈ ਕਸਰ ਬਾਕੀ ਨਾ ਛੱਡੀ। ਛੇਵੇਂ ਦਿਨ ਮਾਘ ਸੁਦੀ ਤੀਜ ਸੰਮਤ 1791 ਬਿ:[85] (1735 ਈ:) ਨੂੰ ਹਾਕਮ ਲਾਹੌਰ ਵੱਲੋਂ ਹਕੀਕਤ ਰਾਇ ਨੂੰ ਕੋਰੜੇ ਮਾਰਨ ਦਾ ਹੁਕਮ ਹੋਇਆ :

ਬਧੇ ਨੇ ਹਕੀਕਤ ਰਾਇ ਨੂੰ ਇਕ ਨਾਲਥਮ ਦੇ ਕੜਿਆ।
ਚੋਭਾਂ ਦੇਵਣ ਨਾਲ ਕਰਦਦੇ, ਕੋਟੜਿਆਂ ਮੂੰਹ ਧਰਿਆ।
ਤੋਬਾ ਤੋਬਨਾ ਬੋਲੇ ਮੂੰਹ ਥੀਂ, ਨਾ ਸਵਾਲ ਰੱਬ ਦਾ ਕਰਿਆ।
ਕਹੁ ਜੀ ਧੰਨ ਹਕੀਕਤ ਦਾ ਹੀਆ, ਜਿਸ ਦੁਖ ਹਡਾਂ ਵਿਚ ਜਰਿਆ।

*(ਅਗਰਾ, ਉਕਤ ਰਚਨਾ, ਸਫ਼ਾ 40)*

ਕੋਰੜੇ ਤੇ ਕਰਦਾਂ (ਛੁਰੀਆਂ) ਨਾਲ ਸਰੀਰ ਵਿੱਚੋਂ ਲਹੂ ਦੀਆਂ ਧਾਰਾਂ ਫੁਟ ਪਈਆਂ ਤੇ ਫੁਹਾਰੇ ਚੱਲ ਪਏ। ਬੇਹੋਸ਼ੀ ਆ ਗਈ, ਪਰ ਸ਼ਾਬਾਸ਼ ਬੇਹੋਸ਼ੀ ਵਿਚ ਵੀ ਇਕ ਹੋਸ਼ ਸੀ। ਖ਼ਮੋਸ਼ੀ ਵਿਚ ਜ਼ਬਾਨ ਸੀ। ਕੁਝ ਚਿਰ ਮਗਰੋਂ ਅੱਖਾਂ ਖੁੱਲ੍ਹੀਆਂ ਤਾਂ ਸਾਹਮਣੇ ਮਾਤਾ ਕੌਰਾਂ ਨੂੰ ਵੇਖਿਆ। ਉਸਨੇ ਪੁੱਤਰ ਦੀ ਇਹ ਦਸ਼ਾ ਵੇਖ ਕੇ ਦੁਖ ਭਰੇ ਸ਼ਬਦਾਂ ਵਿਚ ਇੰਜ ਕਿਹਾ :

ਪੁਤ੍ਰ ਮਰਨ ਨਾਂ ਮਾਪਿਆਂ ਮਰ ਜਾਵਨ ਮਾਵਾਂ,
ਤੇਰੇ ਬਾਝੋਂ ਬੱਚਿਆ ਪੁਤ ਕਿਨੂੰ ਬੁਲਾਵਾਂ।
ਮੈਂ ਝਟ ਕਲਾਵੇ ਲਵਾਂਗੀ ਤੇ ਡਾਬੂ ਖਾਵਾਂ।
ਤੈਨੂੰ ਢੂੰਢਦੀ ਮਰਾਂਗੀ ਵਿਚ ਸ਼ਹਿਰ ਗਰਾਵਾਂ।
ਨੰਦੀ ਵਲ ਤੂੰ ਵੇਖਵੇ ਕਿਉਂ ਲਈਆਂ ਲਾਵਾਂ।
ਮਰਨ ਪਤੀ ਜਿਨ੍ਹਾਂ ਔਰਤਾਂ ਰੋਵਨ ਵਿਧਵਾਵਾਂ।
ਮੈਂ ਲਾਡ ਲਡਿਕਾ ਪਾਲਿਆ, ਕਰ ਹੱਥੀਂ ਛਾਵਾਂ।
ਕੀਕਨ ਹੁਣ ਮੈਂ ਕਾਜ਼ੀਆਂ ਤੋਂ ਪੁਤ ਕੁਹਾਵਾਂ।
ਏ ਕਾਜ਼ੀ ਬੇ ਤਰਸਨੇ ਬਹੁ ਰੂਪ ਡਰਾਵਾਂ।
ਘੜੀ ਮੁੜੀ ਖੋਲ ਕੁਰਾਨ ਨੂੰ ਦਸਣ ਸ਼ਰਿਆਵਾਂ।
ਚੁੰਜ ਵਿਚ ਬੋਟੀ ਮਾਸ ਦੀ ਜਿਉਂ ਢੋਢਲ ਕਾਵਾਂ।

---

84. ਜੰਬਰ ਪਿੰਡ ਦੇ ਰਹਿਣ ਵਾਲਾ ਕੋਤਵਾਲ ਲਾਹੌਰ।
85. *ਪੰਜਾਬ ਦੀਆਂ ਵਾਰਾਂ*, ਸਫ਼ਾ 27.

ਕੰਡੇ ਉਤੇ ਰੁਖੜਾ ਤੂੰ ਖੜਾ ਕੁਥਾਵਾਂ।
ਡਿਗ ਪਵੇਂਗਾ ਬੱਚਿਆ ਮੂਧਾ ਉਲਟਾਵਾਂ।
ਤੇਰੀ ਜਿੰਦ ਬਚਾਨ ਦੀ ਕੋਈ ਬਣਤ ਬਣਾਵਾਂ।
ਮੁਸਲਮਾਨ ਤੂੰ ਹੋ ਜਾ ਮੈਂ ਮਿੰਨਤਾਂ ਪਾਵਾਂ।...

*(ਧਿਆਨ ਸਿੰਘ ਸਿਆਲਕੋਟੀ, 'ਵਾਰ ਹਕੀਕਤ ਰਾਇ')*

ਗੱਭਰੂ ਭਾਵੇਂ ਛੋਟੀ ਉਮਰ ਦਾ ਸੀ, ਪਰ ਪੱਕੇ ਜੁਆਨਾਂ ਤੋਂ ਵੱਧ ਹੌਂਸਲਾ ਰੱਖਦਾ ਸੀ। ਮਾਤਾ ਵਿਚ ਆਈ ਕਮਜ਼ੋਰੀ ਵੇਖ ਕੇ ਅੱਗੋਂ ਇੰਜ ਉੱਤਰ ਦਿੱਤਾ:

ਹਕੀਕਤ ਰਾਇ ਨੇ ਆਖਿਆ ਮਾਤਾ ਸਮਝਾਵਾਂ।
ਕੇੜੀ ਗਲ ਦੇ ਵਾਸਤੇ ਮੈਂ ਧਰਮ ਗਵਾਵਾਂ।
ਚਾਰ ਦਿਨਾਂ ਦੀ ਜ਼ਿੰਦਗੀ ਇਹ ਜੱਗ ਪਰਛਾਵਾਂ।
ਰੋਂਦੀ ਨਾਰੀ ਵੇਖ ਕੇ ਨਹੀਂ ਚਿਤ ਡੁਲਾਵਾਂ।
ਅਨਲ ਹੱਕ[86] ਦੇ ਵਾਂਗਰਾਂ ਮੈਂ ਹੱਕ ਬੁਲਾਵਾਂ।
ਹੱਕੀ ਹੱਕ ਪੁਕਾਰ ਦਾ ਸੂਲੀ ਚੜ੍ਹ ਜਾਵਾਂ।
ਮਨੀ ਸਿੰਘ[87] ਦੇ ਵਾਂਗਰਾਂ ਬੰਦ ਬੰਦ ਕਟਾਵਾਂ।
ਬੰਦਾ ਸਾਹਿਬ[88] ਦੇ ਵਾਂਗਰਾਂ ਸ਼ਹੀਦੀ ਪਾਵਾਂ।
ਖ਼ੂਨ ਮੇਰਾ ਜਦ ਡੁਲੇਗਾ ਮੈਂ ਸੱਚ ਸੁਨਾਵਾਂ।
ਲੱਖ ਲੱਖ ਬੂਟੇ ਉਗਣਗੇ ਹਕੀਕਤ ਰਾਵਾਂ।...

*(ਧਿਆਨ ਸਿੰਘ ਸਿਆਲਕੋਟੀ, ਉਕਤ ਰਚਨਾ)*

ਇਸ ਤਰ੍ਹਾਂ ਹਕੀਕਤ ਰਾਇ ਤੇ ਅਰਜਨ ਸਿੰਘ ਨੂੰ 7 ਰਾਤਾਂ ਨਜ਼ਰਬੰਦੀ ਵਿਚ ਗੁਜ਼ਰ ਗਈਆਂ। ਅੱਠਵੇਂ ਦਿਨ ਮਾਘ ਸੁਦੀ ਪੰਚਮੀ (ਬਸੰਤ ਦੇ ਦਿਨ) ਸੰਮਤ 1791 ਬਿ: (ਸੰਨ 1734 ਈ:) ਨੂੰ ਇਨ੍ਹਾਂ ਦੀ ਪੇਸ਼ੀ ਹੋਈ। ਸ਼ਾਹੀ ਕਾਜ਼ੀ[89] ਨੇ ਹੋਰ ਮੁੱਲਾਂ ਤੇ ਮੁਫ਼ਤੀ ਨਾਲ ਲੈ ਕੇ ਨਾਜ਼ਮ ਦੀ ਕਚਹਿਰੀ ਵਿਚ ਰੌਲਾ ਪਾਇਆ:

ਅੱਠ ਦਿਹਾੜੇ ਜਬ ਗੁਜਰੇ ਕਾਜੀ ਨੇ ਗਿਲਾ ਕਰਾਇਆ।
ਪੰਜ ਹਜ਼ਾਰ ਤੇ ਪੰਜ ਸੌ ਮੁਲਾਂ 'ਮੁਫ਼ਤੀ' ਕਾਜੀ ਲਿਆਇਆ।
ਆਇ ਕਚਹਿਰੀ ਸੋਰ ਕੀਤੋਓਨੇ, ਦਬ ਦਬਾਉ ਬਹੁ ਪਾਇਆ।
ਮੁਗਲਾ ਦੇਹ ਜਵਾਬ ਤੂੰ ਸ਼ਰ੍ਹਾ ਨ ਮੰਨੇ, ਸਭਨਾਂ ਮੌਰਨਾ ਆਇਆ।
ਖਾਨ ਬਹਾਦਰ ਕੰਬ ਗਿਆ ਫਿਰ ਦਿਲ 'ਤੇ ਗੁਸਾ ਆਇਆ।
ਅਮੀਰ ਬੇਗ[90] ਨੂੰ ਝਿੜਕ ਦਿੱਤੀ ਅਮੀਰਾਂ ਨੂੰ ਦੀਵਾਨਾਂ ਵੇਖ ਡਰਾਇਆ।

---

86. ਇਹ ਇਕ ਸੂਫ਼ੀ ਫ਼ਕੀਰ ਸੀ, ਜਿਸ ਦੇ ਵਿਰੁੱਧ ਅਨਲ-ਹੱਕ (ਮੈਂ ਰੱਬ ਹਾਂ) ਦਾ ਨਾਹਰਾ ਲਾਉਣ ਕਰਕੇ ਬਗ਼ਦਾਦ ਸ਼ਹਿਰ ਵਿਚ ਉਥੋਂ ਦੇ ਹਾਕਮ ਨੇ ਪਹਿਲੋਂ ਕੋਰੜਿਆਂ ਦੀ ਮਾਰ ਕਰਵਾਈ, ਸੂਲੀ 'ਤੇ ਚਾੜ੍ਹਿਆ, ਅੰਤ ਲੋਥ ਅੱਗ ਵਿਚ ਪਾ ਕੇ ਸਾੜ ਦਿੱਤੀ। ਇਹ ਘਟਨਾ 26 ਮਾਰਚ, ਸੰਨ 922 ਈ: (ਸੰਨ 309 ਹਿ:) ਦੀ ਹੈ।
87. ਇਨ੍ਹਾਂ ਦੀ ਸ਼ਹਾਦਤ ਹਾੜ ਸੁਦੀ ਪੰਚਮੀ ਸੰਮਤ 1791 ਬਿ: ਜੂਨ ਸੰਨ 1734 ਈ: ਨੂੰ ਹੋਈ ਸੀ। *(ਕਵਿ ਕੋਇਰ ਸਿੰਘ ਲਾਹੌਰੀ, 'ਗੁਰਬਿਲਾਸ ਪਾ: ੧੦', ਸੰਪਾ. ਸ਼ਮਸ਼ੇਰ ਸਿੰਘ 'ਅਸ਼ੋਕ', ਅਧਿ: 21ਵਾਂ, ਪੱਤਰਾ 219, 1848 ਬਿ: (1790 ਈ:); ਕਵੀ ਸੇਵਾ ਸਿੰਘ, ਉਕਤ ਰਚਨਾ)*
88. ਇਹ 9 ਜੂਨ ਸੰਨ 1716 ਈ: ਨੂੰ ਸ਼ਹੀਦ ਹੋਏ ਸਨ।
89. ਫ਼ਤਵਾ ਦੇਣ ਵਾਲਾ।
90. ਸਿਆਲਕੋਟ ਦਾ ਹਾਕਮ।

ਵਿਚ ਕਚਹਿਰੀ ਖੌਫ ਪਿਆ ਕੋਈ ਨੇੜੇ ਮੂਲ ਨਾ ਆਇਆ।
ਕਹੁ ਜੀ ਸਦ ਪਈ ਹਕੀਕਤ ਨੂੰ ਫਿਰ ਮਾਰਨ ਨੂੰ ਮੰਗਵਾਇਆ।੧੮੦।

*('ਪੰਜਾਬ ਦੀਆਂ ਵਾਰਾਂ'; ਅਗਰਾ, ਉਕਤ ਰਚਨਾ, ਸਫ਼ਾ 71)*

ਅਰਜਨ ਸਿੰਘ ਤੇ ਹਕੀਕਤ ਰਾਇ ਦੋਹਾਂ ਮਾਮਾ ਭਾਣਜਾ ਨੂੰ ਜ਼ੰਜੀਰਾਂ ਨਾਲ ਜਕੜੇ ਹੋਇਆਂ ਨਾਜ਼ਮ ਲਾਹੌਰ ਦੀ ਕਚਹਿਰੀ ਵਿਚ ਸਿਪਾਹੀ ਲੈ ਕੇ ਪਹੁੰਚੇ। ਸਭ ਤੋਂ ਪਹਿਲਾਂ ਸੂਬੇ ਨੇ ਭਰਵੀਂ ਆਵਾਜ਼ ਵਿਚ ਦੋਹਾਂ ਨੂੰ ਕਿਹਾ—ਮੌਤ ਸਾਹਮਣੇ ਹੈ ਜੇ ਜ਼ਿੰਦਗੀ ਚਾਹੁੰਦੇ ਹੋ ਤਾਂ ਇਸਲਾਮ ਕਬੂਲ ਕਰ ਲਵੋ। ਜਾਨ ਬਖ਼ਸ਼ੀ ਕੀਤੀ ਜਾਵੇਗੀ। ਜੈਸਾ ਕਿ ਲਿਖਿਆ ਹੈ :

> ਦੋਹਾਂ ਵਿੱਚੋਂ ਅਰਜਣ ਸਿੰਘ[91] ਨੇ ਨਾਜ਼ਮ ਦੀਆਂ ਹੰਕਾਰ ਭਰੀਆਂ ਗੱਲਾਂ ਸੁਣ ਕੇ ਰੱਸ ਭਰੀ ਅਤੇ ਮਸਤ ਤੇ ਨਿਰਭੈ ਅਵਾਜ਼ ਵਿਚ ਕਿਹਾ ਕਿ ਤੁਸੀਂ ਹਾਕਮ ਲੋਕ ਦੀਨ ਇਸਲਾਮ ਨੂੰ ਮੁਫਤ ਵਿਚ ਬਦਨਾਮ ਕਰਦੇ ਹੋ...ਮੁਸਲਮਾਨ ਤੁਸੀਂ ਖ਼ੁਦ ਹੀ ਨਹੀਂ ਤਾਂ ਦੂਜਿਆਂ ਨੂੰ ਤੰਗ ਕਰਕੇ ਇਸਲਾਮ ਵਿਚ ਲਿਆਉਣ ਦੇ ਕੀ ਅਰਥ। ਜਦ ਕਿ ਤੁਸੀਂ ਉਹ ਆਪ ਸਾਰੇ ਅਉਗਣ ਕਰਦੇ ਹੋ, ਜੋ ਇਸਲਾਮੀ ਤਾਲੀਮ ਅਤੇ ਕੁਰਾਨੀ ਹੁਕਮਾਂ ਵਿਚ ਮਨ੍ਹਾਂ ਕੀਤੇ ਗਏ ਹਨ। ਤੁਸੀਂ ਸ਼ਰਾਬ ਪੀਂਦੇ, ਜਨਾਹ ਕਰਦੇ, ਝੂਠ ਬੋਲਦੇ, ਗਰੀਬਾਂ ਨੂੰ ਕੋਂਦੇ, ਜ਼ੁਲਮ ਕਰਦੇ ਅਤੇ ਰੱਬ ਦੀ ਮਖ਼ਲੂਕ ਨੂੰ ਬੇ ਗੁਨਾਹਿਆਂ ਮਾਰਦੇ ਹੋ ਅਖ਼ੀਰ ਸੱਚ ਦਾ ਬੋਲਬਾਲਾ ਹੋਵੇਗਾ।

*(ਗਿਆਨੀ ਪਿਆਰਾ ਸਿੰਘ, 'ਅਰਜਨ ਸਿੰਘ ਵਦਾਵਨ ਤੇ ਹਕੀਕਤ ਰਾਇ ਪੁਰੀ ਦੀ ਸ਼ਹਾਦਤ',*

ਅਗਰੇ ਦੀ ਲਿਖਤ ਅਨੁਸਾਰ ਹਕੀਕਤ ਰਾਇ ਨੇ ਆਪਣੇ ਮੁਖ ਥੀਂ ਇੰਜ ਬਚਨ ਕੀਤਾ :

ਹਕੀਕਤ ਰਾਇ ਮੁਖ ਬਚਨ ਜੋ ਕੀਤਾ, ਫਿਰਸੀ ਹੋਰ ਜਮਾਨਾ।
ਨਾ ਰਹੇ ਕਚਹਿਰੀ ਜਾਲਮ ਦੀ ਨਾ ਰਹੇ ਅਮੀਰ ਦਿਵਾਨਾਂ।
ਕਾਜੀ ਮੁਲਾਂ ਕੋਈ ਨਾ ਰਹਿਸੀ, ਪੜ੍ਹ ਪੜ੍ਹ ਗਏ ਕੁਰਾਨਾਂ।
ਨਿਮਾਜ਼ ਵੀ ਰੋਜ਼ੇ ਕੋਈ ਨਾ ਰਖਸੀ, ਸਾਬਤ ਜਿਸ ਈਮਾਨਾਂ॥੧੫੪॥
ਸਤਿਰ ਬੀਬੀਆਂ ਸਭ ਛੱਡ ਜਾਸਨ ਅਗਦ[92] ਭੀ ਨਾਲ ਗੁਲਾਮਾਂ।
ਹਕੀਕਤ ਕਹੇ ਖਾਲਸਾ[93] ਹੋਇਆ ਫਿਰ ਬੋਲਣ ਫਤਹ[94] ਦਮਾਮਾਂ।...

*('ਪੰਜਾਬ ਦੀਆਂ ਵਾਰਾਂ' ਸੰਪਾ. ਪ੍ਰੋ. ਗੰਡਾ ਸਿੰਘ, ਸਫ਼ਾ 71;*
*ਅਗਰਾ, ਉਕਤ ਰਚਨਾ)*

ਬਸੰਤ ਪੰਚਮੀ ਦੇ ਰੋਜ਼ 1791 ਬਿ:[95] ਨੂੰ ਪਿਛਲੇ ਪਹਿਰ ਨਾਜ਼ਮ ਲਾਹੌਰ ਦੀ ਕਚਹਿਰੀ ਵਿਚ ਇਨ੍ਹਾਂ ਦੋਹਾਂ ਮਾਮਾ-ਭਾਣਜਾ ਨੂੰ ਕਤਲ ਕਰ ਦੇਣ ਦਾ ਹੁਕਮ ਹੋਇਆ[96] :

> ਜਦ ਅਰਜਣ ਸਿੰਘ ਅਤੇ ਹਕੀਕਤ ਰਾਇ ਨੇ ਨਾਜਮ ਸਾਹਮਣੇ ਖਰੀਆਂ ਖਰੀਆਂ ਗੱਲਾਂ ਸੁਣਾਈਆਂ ਤਾਂ ਉਸ ਦੇ ਸਿਰ ਤੇ ਕਰੋਧ ਦਾ ਭੂਤ ਹੋਰ ਵੀ ਜ਼ਿਆਦਾ

---

91. ਗੰਡਾ ਮਲ 'ਵਦਾਵਣ', *ਉਕਤ ਰਚਨਾ*।
92. ਵਿਆਹ-ਨਿਕਾਹ ਵੇਲੇ ਕੀਤੇ ਕੌਲ ਕਰਾਰ।
93. ਖ਼ਾਲਸਾ ਜ਼ੋਰਾਂ 'ਤੇ ਹੋਵੇਗਾ।
94. ਵਾਹਿਗੁਰੂ ਜੀ ਕੀ ਫ਼ਤਹਿ ਗੱਜੇਗੀ ਤੇ ਸਿੰਘਾਂ ਦੇ ਨਗਾਰੇ ਵੱਜਣਗੇ।
95. ਗੰਡਾ ਮਲ 'ਵਦਾਵਣ', *ਉਕਤ ਰਚਨਾ*।
96. *ਉਹੀ*।

ਨੱਚਣ ਲੱਗ ਪਿਆ। ਉਸ ਨੇ ਸਿਪਾਹੀਆਂ ਨੂੰ ਹੁਕਮ ਦਿੱਤਾ ਕਿ ਜਲਾਦਾਂ ਨੂੰ ਸਦੋ ਤੇ ਇਨ੍ਹਾਂ ਦੋਹਾਂ ਕਾਫ਼ਰਾਂ ਨੂੰ ਕਤਲ ਕੀਤਾ ਜਾਵੇ[97]।...ਹੁਕਮ ਅਨੁਸਾਰ ਜਲਾਦਾਂ ਨੇ ਨਖਾਸ ਚੌਂਕ ਵਿਚ ਦੋਹਾਂ ਨੂੰ ਅਲਗ ਅਲਗ ਖਲਾਰ ਲਿਆ[98]। ਪਹਿਲਾਂ ਭਾਈ ਅਰਜਨ ਸਿੰਘ ਦੀ ਵਾਰੀ ਆਈ। ਪਰ ਮਜ਼ਾਲ ਕੀ ਕਿ ਬੀਰ ਦੇ ਚੇਹਰੇ ਤੇ ਕੋਈ ਮਲਾਲ ਆਇਆ ਹੋਵੇ। ਚਰਖੜੀ ਦੀ ਕਾਲ ਪਿੱਛੋਂ ਕਾਲ ਰੂਪ ਤਲਵਾਰ ਜਲਾਦ ਦੇ ਮਿਆਨ ਵਿਚੋਂ ਨਿਕਲੀ ਤੇ ਚਮਕੀ ਦੀ ਹਵਾ ਦਾ ਇਕ ਗਰਮ ਜਿਹਾ ਬੁਲਾ ਆਇਆ। ਸਿਰ ਧੜ ਨਾਲੋਂ ਜੁਦਾ ਹੋ ਗਇਆ[99]।

*(ਗਿਆਨੀ ਪਿਆਰਾ ਸਿੰਘ, ਉਕਤ ਰਚਨਾ)*

ਅਰਜਨ ਸਿੰਘ ਦੀ ਸ਼ਹੀਦੀ ਤੋਂ ਉਪਰੰਤ ਹਕੀਕਤ ਦੀ ਵਾਰੀ ਆਈ, ਇਸ ਦੀ ਚੜ੍ਹਦੀ ਜਵਾਨੀ, ਸੋਹਣੀ ਸੂਰਤ-ਮੂਰਤ ਮੋਹਣੀ ਗੋਰਾ ਰੰਗ ਮੋਟੀਆਂ ਅੱਖਾਂ, ਸਡੋਲ ਜਿਸਮ ਨੂੰ ਤੱਕ ਤੱਕ ਕਈ ਇਸਤਰੀ-ਪੁਰਸ਼ ਰੋ ਰਹੇ ਸਨ। ਹਕੀਕਤ ਨੇ ਇਨ੍ਹਾਂ ਵੱਲ ਵੇਖ ਕੇ ਆਪਣੇ ਮੁੱਖ ਥੀਂ ਇੰਜ ਕਿਹਾ:

ਹੱਸ ਹੱਸ ਵੇਖੇ ਆਮ ਖਲਕਤ ਨੂੰ ਕਰਦਾ ਬਹੁ ਦਿਲਦਾਰੀ।
ਮੈਨੂੰ ਤਲਬ ਹਜ਼ੂਰੋਂ ਆਈ ਹੈ ਭੇਜੀ ਗੁਰ ਅਵਤਾਰੀ।[100]
ਕਹੁ ਜੀ ਜੈ ਜੈ ਕਰਦੇ ਹਿੰਦੂ, ਆਖਣ ਸਦਕੇ ਸਤਿਗੁਰ ਵਾਰੀ[101]।੧੮੭।

*('ਪੰਜਾਬ ਦੀਆਂ ਵਾਰਾਂ'; ਅਗਰਾ, ਉਕਤ ਰਚਨਾ, ਸਫ਼ਾ 72)*

ਆਖ਼ਰ ਜਲਾਦ ਨੇ ਇਸ ਦੀ ਜਵਾਨੀ 'ਤੇ ਤਰਸ ਖਾਂਦਿਆਂ ਕਿਹਾ ਕਿ ਹਕੀਕਤ ਤੂੰ ਇਸਲਾਮ ਕਬੂਲ ਕਰ ਲੈ। ਨਹੀਂ ਤਾਂ ਤੂੰ ਵੀ ਆਪਣੇ ਮਾਮੇ ਦੀ ਤਰ੍ਹਾਂ ਤਲਵਾਰ ਦੀ ਭੇਟ ਹੋਣ ਵਾਲਾ ਹੈਂ, ਜਿਸ 'ਤੇ ਹਕੀਕਤ ਰਾਇ ਨੇ ਮੁਸਕਰਾ ਕੇ ਅੱਗੋਂ ਜਲਾਦ ਨੂੰ ਇੰਜ ਉੱਤਰ ਦਿੱਤਾ:

ਧਰਮ ਪਰ ਹੀ ਮਿਟੂੰਗਾ, ਮੈਂ, ਧਰਮ ਹੀ ਮੁਝ ਕੋ ਪਿਆਰਾ ਹੈ।
ਯਹੀ ਹਮਦਰਦ ਹੈ ਮੇਰਾ, ਯਹੀ ਮੇਰਾ ਸਹਾਰਾ ਹੈ।
ਧਰਮ ਪਰ ਕਰ ਗਏ ਗੁਰੂ ਤੇਗ ਬਹਾਦਰ[102] ਆਪਨੀ ਜਾਨ ਕੋ ਕੁਰਬਾਂ।
ਹੂਆ ਸਰ ਸਬਜ ਜਿਨ ਕੇ ਖ਼ੂਨ ਸੇ ਯਹਬਾਗ ਹਿੰਦੂ ਸਤਾ।
ਧਰਮ ਕੇ ਵਾਸਤੇ (ਗੁਰੂ) ਗੋਬਿੰਦ ਸਿੰਘ ਨੇ ਖੁਦ ਜਾਨ ਤਕ ਵਾਰੀ।
ਚੁਨੇ ਈਟੋਂ ਮੇਂ ਬੇਟੇ ਖਾਤਿਰ ਧਰਮ ਕੀ ਲੇਕਿਨ ਨਾਂ, ਜੀ ਹਾਰਾ,
ਸਹੇ ਦੁਖ ਹਰ ਤਰ੍ਹਾਂ ਕੇ ਔਰ ਮੁਸੀਬਤ ਝੇਲ ਲੀ ਸਾਰੀ।
ਗੁਰੂ ਗੋਬਿੰਦ ਸਿੰਘ ਜੀ ਕੇ ਲਾਡਲੇ ਬੇਟੋਂ ਨੇ ਸਿਰ ਵਾਰਾ।
ਧਰਮ ਕੇ ਵਾਸਤੇ ਪੂਰਣ ਨੇ ਕਟਵਾਏ ਥੇ ਦਸਤੋ ਪਾ।
ਧਰਮ ਕੇ ਵਾਸਤੇ ਪ੍ਰਹਲਾਦ ਨੇ ਸੌ ਆਫਤੇਂ ਝੇਲੀ।...
ਦਿਖਾ ਦੂੰਗਾ ਕਿ ਇਨ ਬੀਰੋਂ ਕੀ ਇਕ ਔਲਾਦ ਹੂੰ ਮੈਂ ਭੀ,
ਧਰਮ ਪਰ ਜਾਨ ਦੇਨੇ ਕੇ ਲੀਏ ਦਿਲ ਸ਼ਾਦ ਹੂੰ ਮੈਂ ਭੀ।...

*(ਮੁਨਸ਼ੀ ਸ਼ਿਵ ਨਾਥ ਰਾਇ, 'ਬਾਲਕ ਹਕੀਕਤ ਰਾਇ', ਸਫ਼ਾ 92)*

---

97. ਹੱਥ ਲਿਖਤ ਪੁਰੀ ਬੰਸ ਤੇ ਬਟਾਲਵੀ।
98. ਧਿਆਨ ਸਿੰਘ ਸਿਆਲਕੋਟੀ, *ਵਾਰ ਹਕੀਕਤ ਰਾਇ*।
99. ਗੰਡਾ ਮਲ 'ਵਦਾਵਣ', *ਉਕਤ ਰਚਨਾ*।
100. ਈਸ਼ਵਰ ਦੇ ਅਵਤਾਰ ਰੂਪੀ ਗੁਰੂ ਨਾਨਕ—ਗੋਬਿੰਦ ਸਿੰਘ।
101. ਗੁਰੂਆਂ ਦੇ ਗੁਰੂ ਸਤਿਗੁਰੂ ਨਾਨਕ—ਗੋਬਿੰਦ ਸਿੰਘ।
102. ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ॥
ਸਾਧਨ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਆ ਪਰ ਸੀ ਨ ਉਚਰੀ॥੧੨॥ *(ਬਚਿਤ੍ਰ ਨਾਟਕ ਪਾ: ੧੦)*

ਧਰਮ ਦਾ ਪ੍ਰਭਾਵ ਅਜਿਹਾ ਛਾਇਆ ਕਿ ਜਲਾਦਾਂ ਦੇ ਦਿਲ ਵੀ ਦਹਿਲ ਗਏ, ਪਰ ਇਹ ਮਜਬੂਰ ਸਨ, ਆਖ਼ਰ ਧਰਮੀ ਹਕੀਕਤ ਰਾਇ ਨੂੰ ਚਰਖੜੀ 'ਤੇ ਚਾੜ੍ਹ ਕੇ ਖ਼ੂਬ ਘੁਮਾਇਆ। ਸਰੀਰ ਤੋਂ ਚਮੜੀ ਦੇ ਤੂੰਬੇ ਤੂੰਬੇ ਉਡ ਗਏ, ਪਰ ਉਸ ਜਵਾਂ ਮਰਦ ਨੇ ਮੂੰਹੋਂ ਸੀ ਤਕ ਨਾ ਆਖੀ। ਹੋਸ਼ ਆਈ ਤਾਂ ਕਾਜ਼ੀ ਅਤੇ ਜਲਾਦ ਸਾਹਮਣੇ ਵੇਖੇ।[103]

ਆਖਣ ਲੱਗੇ ਹਾਲੀ ਵੀ ਵਕਤ ਹੈ ਸੋਚ-ਸਮਝ ਤੇ ਮੰਨ ਜਾ। ਆਖਣ ਲੱਗਾ— ਤੁਸੀਂ ਸਾਨੂੰ ਮਿਟਾਂਦੇ ਖ਼ੁਦ ਮਿਟ ਜਾਉਂਗੇ। ਤੁਸੀਂ ਆਪਣਾ ਜ਼ੋਰ ਅਜ਼ਮਾ ਵੇਖੋ ਮੈਂ ਆਪਣਾ ਸਿਦਕ ਅਜ਼ਮਾਂਦਾ ਹਾਂ। ਅਖ਼ੀਰ ਜਲਾਦ ਨੇ ਕਾਲ ਦੀ ਜੀਭ ਵਰਗੀ ਤਲਵਾਰ ਮਿਆਨ ਵਿੱਚੋਂ ਕੱਢੀ ਤੇ ਹਕੀਕਤ ਰਾਇ ਦਾ ਸੀਸ ਧੜ ਨਾਲੋਂ ਜੁਦਾ ਕਰ ਦਿੱਤਾ। ਇਹ ਘਟਨਾ ਮਾਘ ਸੁਦੀ ਪੰਚਮੀ (ਬਸੰਤ ਦੇ ਦਿਨ) 1791 ਬਿ: (1734 ਈ:) ਦੀ ਹੈ। ਇਸ ਦਾ ਪਤਾ ਸਾਨੂੰ ਹੇਠ ਲਿਖੀਆਂ ਸੂਚਨਾਵਾਂ ਤੋਂ ਲੱਗਦਾ ਹੈ:

(ੳ) ਸੰਮਤ ਸਤਾਰਾਂ ਸੈ ਇਕਾਨਵੇਂ ਸਾਥਿ ਇਉਂ ਵਰਤਾਈ।
ਸੰਮਤ ਅਠਾਰਾਂ ਸੈ ਇਕ ਤਾਲੀਏ[104] ਅਗਰੇ ਵਾਰ ਬਣਾਈ।੬।

*(ਅਗਰਾ, ਉਕਤ ਰਚਨਾ, ਸੰਪਾ. ਪ੍ਰੋ. ਗੰਡਾ ਸਿੰਘ, ਸਫ਼ਾ 27)*

(ਅ) ਠਾਰਾਂ ਸੈ ਊਪਰ ਦੁਇ ਸਾਲ।
ਸਾਕਾ ਕੀਯੋ ਤਾਰੂ ਸਿੰਘ ਨਾਲ[105]।੨੨।
ਸਤਾਰਾਂ ਸੈ ਇਕਾਨਵੇਂ ਸਾਲ।
ਇਸੇ[106] ਕਰੀ ਥੀਂ ਹਕੀਕਤ ਨਾਲ।

..... ..... .....

ਸਤ੍ਰਾਂ ਸਏ ਇਕਾਨਵੇਂ ਸਾਲ।
ਮਾਰਯੋ ਹਕੀਕਤ ਖੁਸਯੋ ਨਾ ਬਾਲ।
ਅਬਤਾਰੂ ਸਿੰਘ ਬੱਸ ਜਸ ਲੀਓ।
ਮਾਰ ਜੁਤੀ ਨਵਾਬ ਮੁਹਰੇ ਕੀਓ।੧੫।

*(ਰਤਨ ਸਿੰਘ ਭੰਗੂ, ਉਕਤ ਰਚਨਾ, ਸਫ਼ਾ 291, 301)*

(ੲ) ਸੰਮਤ ਸਤਾਰਾਂ ਸੈ ਇਕਾਨਵੇਂ ਸਾਹਿਬ ਯੇਹ ਵਰਤਾਈ ਆਖ ਸੁਨਾਈ।
ਖੋੜਸ ਦੋ, ਇਕਤਾਲੀ ਸੰਮਤ ਅਗਰੇ ਵਾਰ ਬਨਾਈ ਕਥਾ ਚਲਾਈ।
ਉਨੀ ਸੈਂ ਪੈਂਤੀ ਸੰਮਤ ਵਿਚ ਜੇਠ ਪੁਨਿਆਂ ਛਾਈ ਅਤਿ ਸੁਖਦਾਈ।
ਅੰਮ੍ਰਿਤ ਸਰ ਵਿਚ ਚੌਕ ਪਾਸੀਆ ਜਰਗਰ ਗੰਗਾ ਰਾਮ ਬਨਾਈ ਸੁਨੇ ਲੁਕਾਈ।

*(ਗੰਗਾ ਰਾਮ ਜਰਗਰ, ਉਕਤ ਰਚਨਾ, ਸਫ਼ਾ 21)*

ਸ਼ਹੀਦੀ ਤੋਂ ਉਪਰੰਤ ਇਨ੍ਹਾਂ ਦੋਹਾਂ ਸੂਰਬੀਰਾਂ ਦੀਆਂ ਲਾਸ਼ਾਂ ਦਾ ਸਸਕਾਰ ਲਾਹੌਰ ਤੋਂ 4-5 ਮੀਲ ਬਾਗ਼ਬਾਨ ਪੁਰ ਦੇ ਪਾਸ ਦੀਵਾਨ ਸੂਰਤ ਸਿੰਘ, ਜਗਤ ਸਿੰਘ ਅਤੇ ਸੁਬੇਗ ਸਿੰਘ 'ਜੇਲਰ' ਆਦਿ ਨੇ ਲੈ ਜਾ ਕੇ ਕਰ ਦਿੱਤਾ[107] ਅਤੇ ਉਪਰ ਸਮਾਧ ਬਣਾ ਦਿੱਤੀ[108]:

---

103. ਗੰਡਾ ਮਲ 'ਵਦਾਵਣ', *ਉਕਤ ਰਚਨਾ*।
104. ਸ਼ਹੀਦੀ ਤੋਂ ਪੰਜਾਹ ਸਾਲ ਪਿੱਛੋਂ।
105. ਹਾੜ ਦੀ ਪੂਰਨਮਾਸ਼ੀ ਮੰਗਲਵਾਰ ਸੰਮਤ 1802 ਬਿ: (2 ਜੁਲਾਈ, 1745 ਈ:) ਨੂੰ।
*(ਕਰਮ ਸਿੰਘ ਹਿਸਟੋਰੀਅਨ, 'ਕੇਸ ਅਤੇ ਸਿੱਖੀ', ਸਫ਼ਾ 31)*
106. ਇਕ ਲਿਖਤੀ ਨੁਸਖ਼ੇ ਵਿਚ ਪਾਠ 'ਇਸੇ' ਦੀ ਜਗ੍ਹਾ 'ਇਮੇਂ' ਹੈ।
107. ਗੰਡਾ ਮਲ 'ਵਦਾਵਣ', *ਉਕਤ ਰਚਨਾ*, 1872 ਬਿ:।
108. ਪਹਿਲਾਂ ਇਥੇ ਥੜ੍ਹਾ ਸੀ। ਸਮਾਧ ਮਿਸਲਾਂ ਦੇ ਸਮੇਂ ਸ: ਗੁਜਰ ਸਿੰਘ ਨੇ ਬਣਵਾਈ।

> ਹਕੀਕਤ ਰਾਇ ਦੀ ਸਹਾਦਤ ਬਸੰਤ ਪੰਚਮੀ ਦੇ ਦਿਨ ਸੰਮਤ 1791 ਬਿ: ਨੂੰ ਲਾਹੌਰ ਬਜ਼ਾਰ ਨਖ਼ਾਸ ਵਿਚ ਜਿਥੇ ਕਿ ਹੁਣ ਲੰਡੇ ਬਜ਼ਾਰ ਵਿਚ ਸ਼ਹੀਦ ਗੰਜ ਹੈ, ਹੋਈ। ਸਸਕਾਰ ਕੋਟ ਖ਼ਵਾਜਾ 'ਸਈਅਦਾ' ਦੇ ਚੜ੍ਹਦੇ ਪਾਸੇ ਬਾਗ਼ਬਾਨਪੁਰਾ ਤੇ ਭੋਗੀਵਾਲ ਤੋਂ ਕਰੀਬ ਇਕ ਮੀਲ ਦੇ ਫ਼ਾਸਲੇ 'ਤੇ ਕੀਤਾ ਗਿਆ, ਜਿਥੇ ਇਨ੍ਹਾਂ ਦੀ ਸਮਾਧ ਬਣੀ ਹੋਈ ਹੈ। ਇਸ ਸਮਾਧ ਪਰ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਇਆ ਕਰਦਾ ਸੀ[109] ਤੇ ਫੁਲ ਪਤਾਸੇ ਚੜ੍ਹਾਵਾ ਚੜ੍ਹਿਆ ਕਰਦਾ ਸੀ ਤੇ ਸਿੱਖ ਰੀਤ ਅਨੁਸਾਰ ਕੜਾਹ ਪ੍ਰਸ਼ਾਦਿ ਵੀ ਹੁੰਦਾ ਸੀ[110]। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਅਸਥਾਨ ਢਹਿ ਚੁੱਕਾ ਹੈ ਤੇ ਸਮਾਧ[111] ਭੀ ਖਸਤਾ ਹਾਲਤ ਵਿਚ ਹੈ।
>
> *('ਪੰਜਾਬ ਦੀਆਂ ਵਾਰਾਂ', ਸੰਪਾ. ਪ੍ਰੋ. ਗੰਡਾ ਸਿੰਘ, ਸਫ਼ਾ 21)*

ਇਸ ਸਮਾਧ ਦੇ ਨਾਮ 'ਤੇ ਮਹਾਰਾਜਾ ਰਣਜੀਤ ਸਿੰਘ ਨੇ ਦੋ ਪਿੰਡ ਸਲੈਰ ਤੇ ਲਾਲੇਵਾਲੀ ਮਾਫ਼ੀ ਲਗਵਾਏ[112], ਜਿਨ੍ਹਾਂ ਦੀ ਰਕਮ ਸਾਲਾਨਾ 400/- ਰੁਪਏ ਆਉਂਦੀ ਸੀ। ਮਹਾਰਾਜਾ ਸਾਹਿਬ ਨੇ ਉਸ ਵਕਤ ਸਮਾਧ ਦੀ ਸੇਵਾ ਭਾਈ ਸ਼ੇਰ ਸਿੰਘ ਨਿਹੰਗ ਦੇ ਸਪੁਰਦ ਕੀਤੀ। ਅੱਗੋਂ ਇਸ ਦੇ ਪੁੱਤਰ-ਪੋਤਰੇ-ਪੜਪੋਤਰੇ (ਸਰੂਪ ਸਿੰਘ, ਕਾਹਨ ਸਿੰਘ ਤੇ ਨਿਹਾਲ ਸਿੰਘ) ਸੇਵਾ ਕਰਦੇ ਰਹੇ। ਸੰਨ 1935 ਈ: ਵਿਚ ਨਿਹਾਲ ਸਿੰਘ ਦਾ ਪੁੱਤਰ ਗੁਰਮੁਖ ਸਿੰਘ ਪੁਜਾਰੀ ਸੀ[113]।

ਇਨ੍ਹਾਂ ਦੋਹਾਂ ਪਿੰਡਾਂ ਵਿੱਚੋਂ ਮਹੰਤ ਕਾਹਨ ਸਿੰਘ ਸਮੇਂ ਸਰਕਾਰ ਅੰਗਰੇਜ਼ੀ ਨੇ ਇਕ ਪਿੰਡ ਜ਼ਬਤ ਕਰ ਲਿਆ ਸੀ। ਬਟਵਾਰੇ ਤੋਂ ਪਹਿਲਾਂ ਦੂਜੇ ਪਿੰਡ ਦੀ ਜਗੀਰ ਸਾਲਾਨਾ 200/- ਰੁਪਏ ਮਿਲਦੀ ਸੀ।

ਇਨ੍ਹਾਂ ਦੋਹਾਂ ਪਿੰਡਾਂ ਤੋਂ ਇਲਾਵਾ ਇਸ ਸਮਾਧ ਦੇ ਨਾਮ 30 ਵਿਘੇ ਜ਼ਮੀਨ ਸੀ, ਜਿਸ ਵਿਚ ਖੂਹ ਲੱਗਾ ਹੋਇਆ ਸੀ। ਮਹੰਤ ਗੁਰਮੁਖ ਸਿੰਘ ਖ਼ੁਦ ਇਸ ਦੀ ਕਾਸ਼ਤ ਕਰਵਾਉਂਦੇ ਸੀ। ਸਮਾਧ ਦਾ ਕੁਲ ਖਾਤਾ 56 ਕਨਾਲ 3 ਮਰਲੇ ਹੈ[114], ਜਿਸ ਵਿੱਚੋਂ ਰਕਬਾ ਸਮਾਧ 9 ਕਨਾਲ 9 ਮਰਲੇ ਸੀ, ਇਸ ਦਾ ਖਸਰਾ ਨੰ: 744 ਹੈ[115]।

ਭਾਈ ਬਾਗ ਮੱਲ ਤੇ ਮਾਤਾ ਕੌਰਾਂ ਆਪਣੇ ਸੰਬੰਧੀਆਂ ਸਮੇਤ ਇਨ੍ਹਾਂ ਦੋਹਾਂ ਦਾ ਦਾਹ ਸਸਕਾਰ ਕਰਕੇ ਕੁਝ ਚਿਖਾ ਵਿੱਚੋਂ ਰਾਖ ਸਿਆਲਕੋਟ ਲੈ ਕੇ ਆ ਗਏ ਸਨ। ਜਿਥੇ ਇਹ ਰਾਖ ਦਬਾਈ ਉਥੇ ਮਹੱਲਾ ਧਾਰੋਵਾਲ ਵਿਚ ਤੀਸਰਾ ਸ਼ਹੀਦ ਗੰਜ ਹੈ[116]।

> ਸਸਕਾਰ ਪਿੱਛੋਂ ਮਾਤਾ ਕੌਰਾਂ ਹਕੀਕਤ ਰਾਇ ਦੀ ਚਿਤਾ ਦੀ ਰਾਖ ਆਪਣੇ ਨਾਲ ਸਿਆਲਕੋਟ ਲੈ ਗਈ ਸੀ। ਉਥੇ ਭੀ ਇਸ ਦੀ ਯਾਦਗਾਰੀ ਵਿਚ ਸਮਾਧ ਬਣਵਾ

---

109. ਹੱਥ ਲਿਖਤ ਸ੍ਰੀ ਜੈਦਿਆਲ ਸਾਬਕਾ ਮਿਉਂਸਿਪਲ ਕਮਿਸ਼ਨਰ ਬਾਗ਼ਵਾਨਪੁਰਾ ਵ ਭੋਗੀਵਾਲ।
110. ਹੱਥ ਲਿਖਤ ਮਿਲਖਾ ਸਿੰਘ, ਮੈਨੇਜਰ, ਗੁਰਮੁਖੀ ਕੰਨਿਯਾ ਪਾਠਸ਼ਾਲਾ, ਬਾਗ਼ਵਾਨਪੁਰਾ।
111. ਕੋਟ ਖ਼ਵਾਜ਼ਾ ਸਈਅਦ ਤੋਂ ਸਮਾਧ ਭਾਈ ਹਕੀਕਤ ਰਾਇ ਇਕ ਫ਼ਰਲਾਂਗ ਹੈ।
112. ਇਹ ਦੋਵੇਂ ਪਿੰਡ ਜ਼ਿਲ੍ਹਾ ਸਿਆਲਕੋਟ ਵਿਚ ਹਨ।
113. ਹੱਥ ਲਿਖਤ ਸ੍ਰੀ ਮੰਗਲ ਸੈਨ 'ਕਪੂਰ', ਸੈਕਟਰੀ ਮਹਾਂ ਬੀਰਬਲ ਬਾਗ਼ਵਾਨਪੁਰਾ।
114. ਰਜਿਸਟਰ ਜਮਾਂਬੰਦੀ ਕੋਟ ਖ਼ਵਾਜਾ ਸਈਅਦ।
115. ਇਹ ਖਸਰਾ ਨੰ: ਸੰਨ 1935 ਈ: ਵਿਚ ਵੇਖਿਆ ਸੀ।
116. ਪਹਿਲਾਂ ਲਾਹੌਰ ਲੰਡੇ ਬਾਜ਼ਾਰ ਵਿਚ ਜਿਥੇ ਸ਼ਹੀਦੀ ਪਾਈ; ਦੂਜਾ ਖ਼ਵਾਜ਼ਾ ਸਈਅਦ; ਤੀਜਾ ਇਹ ਸਿਆਲੋਕਟ ਵਾਲਾ।

ਦਿੱਤੀ[117], ਜੋ ਹੁਣ ਤਕ ਮੌਜੂਦ ਹੈ। ਇਥੇ ਹਿੰਦੂ ਸਿੱਖਾਂ ਦੇ ਸਾਂਝੇ ਦੀਵਾਨ ਹੋਇਆ ਕਰਦੇ ਸਨ। ਢੋਲਕ ਛੈਣਿਆਂ ਨਾਲ ਸ਼ਬਦ ਕੀਰਤਨ ਹੁੰਦਾ ਸੀ ਤੇ ਕੜਾਹ ਪ੍ਰਸ਼ਾਦਿ ਵੰਡਿਆ ਜਾਂਦਾ ਸੀ...

*('ਪੰਜਾਬ ਦੀਆਂ ਵਾਰਾਂ', ਸੰਪਾ. ਪ੍ਰੋ. ਗੰਡਾ ਸਿੰਘ, ਸਫ਼ਾ 22)*

ਅਗਰ ਸਿੰਘ ਸੇਠੀ ਨੇ ਹਕੀਕਤ ਰਾਇ ਦੇ ਫੁੱਲ ਇਸ ਦੇ ਮਾਤਾ ਪਿਤਾ ਰਾਹੀਂ ਹਰਿਦੁਆਰ ਜਾਣੇ ਲਿਖੇ ਹਨ। ਆਪ ਨੇ ਦੱਸਿਆ ਹੈ ਕਿ ਇਹ ਦੋਵੇਂ ਫੁੱਲ ਤਾਰਨ ਗਏ ਵਾਪਸ ਸਿਆਲਕੋਟ ਨਹੀਂ ਆਏ :

ਬਾਘ ਮਲ ਨੇ ਮਸਲਤ ਕੀਤੀ ਮਾਤਾਂ ਕੌਰਾਂ ਤਾਈਂ।
ਲਈਏ ਫੁਲ ਧਰਮੀ ਦੇ ਚਲੀਏ ਗੰਗਾ ਦੇ ਰਾਹੀਂ।
ਅਗੇ ਤੀਰਥ ਚੰਗ ਚੰਗੇਰੇ ਆਵਣ ਸਾਡਾ ਨਾਹੀਂ।
ਕਹੁ ਜੀ ਔਰਤ ਭਰਤਾ ਤੁਰੇ ਨੀਂ ਦੋਵੇਂ ਮਰਸਨ ਜਾਇ ਉਥਾਂਹੀ।੨੦੯।

*(ਅਗਰਾ, ਉਕਤ ਰਚਨਾ, ਸਫ਼ਾ 99)*

ਅਗਰਾ ਸੇਠੀ ਨੇ ਹਕੀਕਤ ਰਾਇ ਦੀ ਸ਼ਹੀਦੀ ਤੋਂ 40 ਸਾਲ ਪਿੱਛੋਂ ਵਾਰ ਲਿਖੀ ਹੈ। ਇਹ ਸਮਾਂ ਭਾਰਤ ਅੰਦਰ ਲੁੱਟ-ਖਸੁੱਟ ਦਾ ਸੀ। ਕਾਬਲ ਵੱਲੋਂ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਦੇ ਸਮੇਂ 1796 ਬਿ: ਵਿਚ ਨਾਦਰ ਸ਼ਾਹ ਦਾ ਹਮਲਾ ਹੋਇਆ। ਪਿੱਛੋਂ ਖ਼ਾਨ ਬਹਾਦਰ ਦੀਆਂ ਅੱਖਾਂ ਮੀਟਣ ਦੀ ਹੀ ਦੇਰੀ ਸੀ ਕਿ ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਉੱਤੋਂ-ਝੜਤੀ ਸ਼ੁਰੂ ਹੋ ਗਏ ਤੇ ਇਸ ਦੇ ਪੋਤਰੇ ਜਮਾਨ ਸ਼ਾਹ ਤਕ ਹੁੰਦੇ ਰਹੇ।

ਐਸੇ ਸਮੇਂ ਇਤਿਹਾਸ ਦਾ ਲਿਖਣਾ ਬੜਾ ਅਸੰਭਵ ਸੀ। ਅਗਰਾ ਸੇਠੀ[118] ਨੇ ਐਸੇ ਅੰਧੇਰ-ਗਰਦੀ ਦੇ ਸਮੇਂ ਹਕੀਕਤ ਰਾਇ ਦੇ ਜਨਮ ਤੋਂ ਸ਼ਹੀਦੀ ਤਕ ਦੇ ਸਮਾਚਾਰ ਲਿਖੇ ਹਨ। ਬਹੁਤ ਸਾਰੇ ਹਾਲਾਤ ਨਾ ਮਿਲਣ ਕਰਕੇ ਰਹਿ ਗਏ ਜਾਪਦੇ ਹਨ। ਤਾਂ ਵੀ ਇਸ ਦੀ ਲਿਖਤ ਬਾਕੀ ਲਿਖਾਰੀਆਂ ਨਾਲੋਂ ਪਹਿਲੀ ਹੈ।

ਰਾਮ ਚੰਦ 'ਪੁਰੀ' ਕ੍ਰਿਤ *ਸਵਾਨੇ ਉਮਰੀ* ਹਕੀਕਤ ਰਾਇ ਧਰਮੀਂ ਅਤੇ ਪੁਰੀ ਬੰਸ ਦੀਆਂ ਹੱਥ ਲਿਖਤਾਂ ਦੇ ਆਧਾਰ 'ਤੇ ਸ੍ਰੀ ਹਕੀਕਤ ਰਾਇ ਦੇ ਫੁੱਲ ਤਾਂ ਹਰਿਦੁਆਰ ਗਏ ਸਨ, ਪਰੰਤੂ ਹਕੀਕਤ ਦੇ ਮਾਤਾ-ਪਿਤਾ ਦਾ ਅੰਤਮ ਸਮਾਂ ਸਿਆਲਕੋਟ ਵਿਚ ਈਸ਼ਵਰ ਦੇ ਸਿਮਰਨ ਵਿਚ ਗੁਜ਼ਰਿਆ। ਸਭ ਤੋਂ ਵੱਡਾ ਸਬੂਤ ਇਨ੍ਹਾਂ ਦੋਹਾਂ ਧਰਮੀਆਂ (ਬਾਗ ਮਲ ਤੇ ਕੌਰਾਂ) ਦੀਆਂ ਸਮਾਧਾਂ (ਪੁਰੀ ਬੰਸ ਦੇ ਖੱਤਰੀਆਂ ਦੀ) ਸ਼ਮਸ਼ਾਨ ਭੂਮੀ ਵਿਚ ਹਨ।

ਇਨ੍ਹਾਂ ਅੱਖਰਾਂ ਦੇ ਲਿਖਾਰੀ ਨੇ ਗਿਆਨੀ ਪਿਆਰਾ ਸਿੰਘ[119] ਪ੍ਰੋਫ਼ੈਸਰ ਮਰੇ ਕਾਲਜ ਨਾਲ ਸੰਨ 1933 ਈ: ਨੂੰ 'ਪੁਰੀ' ਬੰਸੀ ਸੱਜਣਾਂ ਰਾਹੀਂ ਉਕਤ ਸਮਾਧਾਂ ਦੇ ਦਰਸ਼ਨ ਕੀਤੇ।

ਬੀਬੀ ਨੰਦੀ ਆਪਣੀ ਸੱਸ ਸਹੁਰਾ ਤੇ ਨਨਾਣ ਦਉਲਤ[120] ਆਦਿ ਸਮੇਤ

---

117. ਅਮੀਰ ਚੰਦ 'ਕਾਂਗੜਾ', *ਤਵਾਰੀਖ਼ ਸਿਆਲਕੋਟ*, ਛਾਪਾ ਸਫ਼ਾ 295, 1867 ਈ:।
118. ਅਗਰਾ ਸੇਠੀ ਨੇ ਆਪਣੇ ਮੁਤੱਲਕ ਵੀ ਕੁਝ ਨਹੀਂ ਦੱਸਿਆ। ਪੰਜਾਬੀ ਕਵੀਆਂ ਦੇ ਤਜ਼ਕਿਰੇ, ਬਾਵਾ ਬੁਧ ਸਿੰਘ ਦਾ ਬੰਬੀਹਾ ਬੋਲ ਤੇ ਮੁਨਸ਼ੀ ਮੌਲਾ ਬਖ਼ਸ਼ ਦਾ *ਪੰਜਾਬ ਦੇ ਹੀਰੇ* ਆਦਿ ਵਿਚ ਇਸ ਲਿਖਾਰੀ ਦਾ ਪਿੰਡ ਪੀੜ ਦੱਸਣ ਵੱਲੋਂ ਖ਼ਾਮੋਸ਼ ਹਨ।
119. ਅੱਜ-ਕੱਲ੍ਹ ਲਾਇਲਪੁਰੀ ਕਾਲਜ, ਜਲੰਧਰ ਸ਼ਹਿਰ ਵਿਚ ਹਨ।
120. ਸ੍ਰੀ ਭਾਗ ਮੱਲ ਦੀ ਪੁਤ੍ਰੀ ਅਤੇ ਦਉਲਤ ਰਾਇ ਦੀ ਭੈਣ।

ਸ਼ਹੀਦੀ ਵਾਲੇ ਦਿਨ ਲਾਹੌਰ ਨਖਾਸ ਚੌਂਕ ਵਿਚ ਸੀ। ਇਸ ਰਾਹੀਂ ਇਹ ਸਾਰੀ ਖ਼ਬਰ ਇਸ ਦੇ ਪਿਤਾ ਭਾਈ ਕ੍ਰਿਪਾਲ ਸਿੰਘ ਨੂੰ ਮਿਲੀ। ਇਸ ਨੇ ਹਕੀਕਤ ਰਾਇ ਦੀ ਸ਼ਹੀਦੀ ਦੇ ਸਾਰੇ ਸਮਾਚਾਰ ਖ਼ਾਲਸਾ ਦਲ ਦੇ ਮੁਖੀ ਸਰਦਾਰਾਂ (ਨਵਾਬ ਕਪੂਰ ਸਿੰਘ ਆਦਿਕਾਂ) ਨੂੰ ਕਾਨੂੰਵਾਨ ਦੇ ਛੰਭ ਵਿਚ ਪਹੁੰਚ ਕੇ ਦੱਸੀ[121]।

ਕ੍ਰਿਪਾਲ ਸਿੰਘ ਦੇ ਦਾਮਾਦ 'ਹਕੀਕਤ' ਦੀ ਸ਼ਹਾਦਤ ਸੁਣ ਕੇ ਸਾਰੇ ਦਲ ਵਿਚ ਇਕ ਵਾਰੀ ਸੰਨਾਟਾ ਛਾ ਗਿਆ ਤੇ ਸਭਨਾਂ ਦੇ ਮੂੰਹੋਂ ਇਕ ਵਾਰੀ 'ਧੰਨ ਹਕੀਕਤ ਰਾਇ! ਧੰਨ ਹਕੀਕਤ ਰਾਇ!' ਸ਼ਬਦ ਨਿਕਲਿਆ। ਕਹਿਣ ਲੱਗੇ—ਹੁਣ ਇਸ ਜ਼ੁਲਮੀ ਰਾਜ ਦਾ ਨਾਸ ਹੋਣ 'ਤੇ ਆਇਆ ਹੈ। ਜਦੋਂ ਕਿ ਹਕੂਮਤ ਹਕੀਕਤ ਜਿਹੇ ਨਿਰਦੋਸ਼ ਧਰਮੀਆਂ ਨੂੰ ਪਕੜ ਪਕੜ ਕੇ ਮਾਰਨ ਲੱਗ ਪਈ ਹੈ। ਰਤਨ ਸਿੰਘ ਭੰਗੂ ਨੇ ਹਕੀਕਤ ਦੀ ਸ਼ਹੀਦੀ ਨੂੰ ਇਨ੍ਹਾਂ ਅੱਖਰਾਂ ਵਿਚ ਬਿਆਨ ਕੀਤਾ ਹੈ:

ਸਿੰਘਨ ਕੈ ਉਨ ਅੱਕ ਪਕੈ[122] ਵਿਚ ਮਾਰਯੋ ਹਕੀਕਤ ਰਾਇ।
ਜੈਸੇ ਬਾਨੀਓ ਮਾਸ ਹਿਤ ਖਾਵਤ ਰੋੜ ਬਨਾਇ[123]।੯੬।

*(ਰਤਨ ਸਿੰਘ ਭੰਗੂ, ਉਕਤ ਰਚਨਾ, ਛਾਪ ਤੀਜੀ, ਸਫ਼ਾ 228)*

ਭੰਗੂ[124] ਦੀ ਇਸ ਲਿਖਤ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਉਸ ਵੇਲੇ ਦੀ ਗੌਰਮਿੰਟ ਗੁਰੂ ਗੋਬਿੰਦ ਸਿੰਘ ਦੀ ਚਲਾਈ ਹੋਈ ਇਨਕਲਾਬੀ ਲਹਿਰ ਨੂੰ ਪੂਰੀ ਤਰ੍ਹਾਂ ਕੁਚਲ ਦੇਣ 'ਤੇ ਤੁਲ ਗਈ ਸੀ। ਇਸ ਨੇ ਇਹ ਫ਼ੈਸਲਾ ਕਰ ਲਿਆ ਸੀ ਕਿ ਇਨ੍ਹਾਂ ਦੇ ਵਧਣ ਫੁੱਲਣ ਦਾ ਕਾਰਨ ਪਿੰਡਾਂ ਤੇ ਸ਼ਹਿਰਾਂ ਵਿਚ ਇਨ੍ਹਾਂ ਦੇ ਰਿਸ਼ਤੇਦਾਰ ਵੀ ਹਨ।

ਨਿਰਦੋਸ਼ ਹਕੀਕਤ ਦੀ ਸ਼ਹਾਦਤ ਦਾ ਬਦਲਾ ਲੈਣ ਵਾਸਤੇ ਭਾਵੇਂ ਖ਼ਾਲਸਾ ਦਲ ਨੇ ਫ਼ੈਸਲਾ ਤਾਂ ਕਰ ਦਿੱਤਾ, ਪਰੰਤੂ ਇਹੋ ਜਿਹੀਆਂ ਘਟਨਾਵਾਂ ਹਰ ਰੋਜ਼ ਦਲ ਦੇ ਸਾਹਮਣੇ ਆ ਰਹੀਆਂ ਸਨ। ਇਹ ਸਾਲ ਖ਼ਾਲਸਾ ਦਲ ਲਈ ਪਿਛਲੇ ਬੀਤ ਚੁੱਕੇ ਸਾਲਾਂ ਨਾਲੋਂ ਬੜਾ ਭਿਆਨਕ ਸਾਬਤ ਹੋਇਆ ਸੀ[125]। ਹਕੀਕਤ ਦੀ ਸ਼ਹੀਦੀ ਤੋਂ 7-8 ਮਹੀਨੇ ਪਹਿਲੋਂ ਭਾਈ ਮਨੀ ਸਿੰਘ ਆਦਿਕ ਮੁਖੀਏ ਤੇ ਵਿਦਵਾਨ ਸਿੱਖ ਸ਼ਹੀਦੀਆਂ ਪਾ ਚੁੱਕੇ ਸਨ[126]। ਪਿੰਡਾਂ ਤੇ ਸ਼ਹਿਰਾਂ ਵਿਚ ਅੰਧਾ-ਧੁੰਦ ਕੇਸਾਧਾਰੀ ਸਿੱਖ ਬੱਚਿਆਂ ਤੇ ਬਿਰਧਾਂ ਨੂੰ ਵੀ ਢੂੰਢ ਭਾਲ ਕਰ ਕੇ ਮਾਰਿਆ ਜਾਣ ਲੱਗ ਪਿਆ ਸੀ। *ਪ੍ਰਾਚੀਨ ਪੰਥ ਪ੍ਰਕਾਸ਼* ਦੇ ਲਿਖਾਰੀ ਰਤਨ ਸਿੰਘ ਭੰਗੂ ਇੰਜ ਦੱਸਦੇ ਹਨ:

ਮਨੀ ਸਿੰਘ ਜਬ ਮਾਰਯੋ ਬੰਦ ਬੰਦ ਤਿਸੇ ਕਟਾਇ।
ਔਰ ਸਿੰਘ ਥੇ ਜੋ ਮਰੇ ਕੋ ਸਭ ਸਕੈ ਗਿਨਾਇ।੨।
ਚੌਪਈ॥ ਕਈ ਚਰਖ ਕਈ ਫਾਂਸੀ ਮਾਰੈ।
ਕਈ ਤੋਪਨ ਕਈ ਛੁਰੀ ਕਟਾਰੈ।

---

121. ਧਿਆਨ ਸਿੰਘ, *ਵਾਰ ਹਕੀਕਤ ਰਾਇ ਤੇ ਪੰਥ ਪ੍ਰਕਾਸ਼*, ਛਾਪ ਤੀਜੀ, ਸਫ਼ਾ 575.
122. ਅੱਕ ਪਕੈ—ਤੋਂ ਭਾਵ ਅਜੇ ਭਰ ਜੁਆਨ ਨਹੀਂ ਸੀ ਹੋਇਆ।
123. ਇਸ 'ਤੇ ਰਾਜ ਦਰੋਹੀ ਹੋਣ ਦਾ ਇਲਜ਼ਾਮ ਲਾ ਕੇ ਝੱਸ ਪੂਰਾ ਕੀਤਾ।
124. ਭੰਗੂ ਜੀ ਨੇ ਸ਼ਹੀਦੀ ਘਟਨਾ ਤੋਂ 107 ਸਾਲ ਪਿੱਛੋਂ *ਪੰਥ ਪ੍ਰਕਾਸ਼* ਨੂੰ ਲਿਖਿਆ ਸੀ।
125. ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*।
126. ਹਾੜ ਸੁਦੀ ਪੰਚਮੀ ਸੰਮਤ 1791 ਬਿ: ਨੂੰ।

*(ਕਵਿ ਕੋਇਰ ਸਿੰਘ ਲਾਹੌਰੀ, ਉਕਤ ਰਚਨਾ, ਅਧਿ: 21 ਤੇ ਕਵੀ ਸੇਵਾ ਸਿੰਘ, ਉਕਤ ਰਚਨਾ)*

ਕਈਅਨ ਦੇ ਸਿਰ ਮੁੰਗਲੀ ਕੱਟੈ।
ਕਈ ਡੋਬੇ ਕਈ ਘਸੀਟ ਸੁਸੁਟੇ।੪।
ਦੱਬੇ ਕੱਟੇ ਬੰਦੂਖਨ ਦਏ ਮਾਰ।
ਕੌਨ ਗਨੈ ਜੋ ਮਾਰੇ ਹਜ਼ਾਰ।
ਪਾਂਤ ਪਾਂਤ ਕਈ ਪਕੜ ਬਹਾਏ।
ਸਾਥ ਤੇਗਨ ਕੇ ਸੀਸ ਉਡਵਾਏ।੪।
ਕਿਸੇ ਹੱਥ ਕਿਸੇ ਟੰਗ ਕਟਵਾਇ।
ਅੱਖ ਕੱਢ ਕਿਸੇ ਖਲ ਲੁਹਾਇ।
ਕੇਸਨ ਵਾਲੋਂ ਜੋ ਨਰ ਹੋਈ।
ਬਾਲ ਬਿਰਧ ਲਭ ਛਡੈ ਨਾ ਕੋਈ।੫।

*(ਰਤਨ ਸਿੰਘ ਭੰਗੂ, ਉਕਤ ਰਚਨਾ, ਛਾਪ ਤੀਜੀ, ਸਫ਼ਾ 228)*

ਇਸ ਤਰ੍ਹਾਂ ਜਿਥੇ ਹਕੂਮਤ ਆਪਣੀ ਜ਼ੋਰ ਅਜ਼ਮਾਈ ਪੂਰੀ ਤਰ੍ਹਾਂ ਕਰ ਰਹੀ ਸੀ, ਉਥੇ ਇਹ ਦੇਸ਼-ਭਗਤਾਂ ਦੀ ਜਥੇਬੰਦੀ ਜ਼ਾਲਮ ਹਾਕਮਾਂ ਤੇ ਦੇਸ਼ ਧ੍ਰੋਹੀ (ਮੁਖ਼ਬਰਾਂ) ਨੂੰ ਚੁਣ ਚੁਣ ਕੇ ਮਾਰ ਰਹੀ ਸੀ। ਹਕੀਕਤ ਦਾ ਬਦਲਾ ਲੈਣ ਵਾਸਤੇ ਸਿਆਲਕੋਟ ਸ਼ਹਿਰ 'ਤੇ ਚੜ੍ਹਾਈ ਦਾ ਹੁਕਮ ਖ਼ਾਲਸਾ ਦਲ ਦੇ ਮੁਖੀ ਜਥੇਦਾਰ ਨੇ ਸੁਣਾ ਦਿੱਤਾ :

> ਸਿੱਖ ਸਰਦਾਰਾਂ ਨੇ ਬੀਬੀ ਨੰਦ ਕੌਰ ਦੇ ਪਤੀ 'ਹਕੀਕਤ' ਦਾ ਬਦਲਾ ਲੈਣ ਵਾਸਤੇ ਸਿਆਲ ਕੋਟ ਤੇ ਚੜ੍ਹਾਈ ਕਰਨੇ ਦਾ ਫੈਸਲਾ ਕਰ ਲਿਆ। ਸਿਆਲ ਕੋਟ ਤੋਂ ਨਜ਼ਦੀਕ ਤੀਹ ਕੋਹ ਦੇ ਫਾਸਲੇ ਤੋਂ ਆ ਡੇਰੇ ਲਾਏ[127]।... ਅਗਲੇ ਦਿਨ ਸਿਆਲ ਕੋਟ ਪਹੁੰਚ ਕੇ ਨਾਲਾ ਐਕ ਦੇ ਕੰਢੇ ਤੇ ਉਹ ਤਲਵਾਰ ਖੜਕੀ ਕਿ ਖ਼ੂਨ ਦੀਆਂ ਧਾਰਾਂ ਬਹਿ ਗਈਆਂ... ਦਲ ਸਿੰਘ ਨੇ ਅੱਗੇ ਵੱਧ ਕੇ ਮੌਲਵੀ ਅਬਦੁਲ ਹੱਕ ਤੇ ਅਮੀਰ ਬੇਗ ਹਾਕਮ ਦਾ ਸਿਰ ਕੱਟ ਲਿਆ[128]।
>
> *(ਗਿਆਨੀ ਪਿਆਰਾ ਸਿੰਘ, ਉਕਤ ਰਚਨਾ,)*

ਇਸ ਘਟਨਾ ਤੋਂ ਪਿੱਛੋਂ ਬੀਬੀ ਨੰਦੀ ਬਹੁਤ ਚਿਰ ਜ਼ਿੰਦਾ ਰਹੀ ਤੇ ਉਸਨੇ ਆਪਣਾ ਸਾਰਾ ਸਮਾਂ ਪੇਕੇ ਘਰ ਬਟਾਲੇ ਵਿਚ ਗੁਜ਼ਾਰਿਆ :

> ਹਕੀਕਤ ਰਾਇ ਦੇ ਸ਼ਹੀਦ ਹੋ ਜਾਣ ਪਿੱਛੋਂ ਉਸ ਦੀ ਇਸਤ੍ਰੀ ਬੀਬੀ ਨੰਦ ਕੌਰ ਆਪਣੇ ਪੇਕੇ ਬਟਾਲੇ ਚਲੀ ਗਈ। ਸਾਰੀ ਉਮਰ ਉਥੇ ਹੀ ਗੁਜ਼ਾਰੀ। ਏਥੇ ਇਸ ਬੀਬੀ ਨੂੰ ਲੋਕੀਂ ਭੂਆ ਨੰਦੀ ਕਹਿ ਕੇ ਬੁਲਾਇਆ ਕਰਦੇ ਸਨ। ਇਸ ਨੇ ਇਕ ਖੂਹੀ ਲਗਵਾਈ ਸੀ, ਜੋ ਹੁਣ ਤਕ ਭੂਆ ਨੰਦੀ ਦੀ ਖੂਹੀ ਕਰਕੇ ਪ੍ਰਸਿੱਧ ਹੈ। ਇਹ ਲਾਲਾ ਤੁਲਸੀ ਰਾਮ ਵਲਦ ਜੀਵਣ ਮੱਲ ਦੇ ਘਰ ਦੇ ਸਾਹਮਣੇ ਬਜ਼ਾਰ ਕਾਦੀਆਂ ਹੱਟੀ ਕੂਚਾ ਉਪਲਾ ਵਿਚ ਹੈ।...ਹਕੀਕਤ ਰਾਇ ਦੀ ਸ਼ਹਾਦਤ ਦੇ ਪਿੱਛੋਂ ਉਸਦੇ ਘਰ ਇਕ ਪੁਤ੍ਰ ਭੀ ਪੈਦਾ ਹੋਇਆ ਸੀ, ਜਿਸ ਦਾ ਨਾਮ...ਬਿਜੈ ਸਿੰਘ ਲਿਖਿਆ ਹੈ[129]।... *('ਪੰਜਾਬ ਦੀਆਂ ਵਾਰਾਂ', ਸੰਪਾ. ਪ੍ਰੋ. ਗੰਡਾ ਸਿੰਘ, ਸਫ਼ਾ 22)*

ਬਿਜੈ ਸਿੰਘ ਦੀ ਸ਼ਾਦੀ ਇਸ ਦੀ ਮਾਤਾ ਨੰਦੀ ਨੇ ਜਲਾਲਪੁਰ ਜੱਟਾਂ (ਜ਼ਿਲ੍ਹਾ ਗੁਜਰਾਤ) ਵਿਚ[130] ਭਾਈ ਬਖ਼ਤ ਮੱਲ[131] 'ਸੂਰੀ' ਦੀ ਪੋਤਰੀ ਅਤੇ ਸੂਰਤ ਸਿੰਘ ਦੀ

---

127. ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼*, ਛਾਪ ਪੰਜਵੀਂ, ਸਫ਼ਾ 471.
128. ਪੁਰੀ ਬੰਸ ਤੇ ਵਟਾਲੀਆਂ ਦੀਆਂ ਹੱਥ ਲਿਖਤਾਂ।
129. ਗਿਆਨੀ ਗਿਆਨ ਸਿੰਘ, *ਉਕਤ ਰਚਨਾ*, ਛਾਪ ਪੰਜਵੀਂ, ਸਫ਼ਾ 572.
130. ਪੁਰੀ ਬੰਸ ਤੇ ਵਟਾਲੀਆਂ ਦੀਆਂ ਹੱਥ ਲਿਖਤਾਂ।
131. ਛੇਵੀਂ ਬਖ਼ਸ਼ਿਸ਼ ਦਾ ਮਾਲਕ 'ਉਦਾਸੀ'।

ਲੜਕੀ ਜੈ ਕੌਰ ਨਾਲ ਕੀਤੀ।[132] ਬਿਜੈ ਸਿੰਘ ਨੇ ਭਰ ਜੁਆਨੀ ਵਿਚ ਪਿਤਾ ਦੀ ਤਰ੍ਹਾਂ ਧਰਮ ਤੇ ਦੇਸ਼ ਦੀ ਖ਼ਾਤਰ ਸ਼ਹਾਦਤ ਪਾਈ।

ਬੀਬੀ ਨੰਦੀ ਦੀ ਸਮਾਧ ਉਪਲ ਖੱਤਰੀਆਂ ਦੀਆਂ ਮਸਾਣਾਂ ਵਿਚ ਬਣੀ ਹੋਈ ਹੈ, ਜਿਸ ਨੂੰ ਲੋਕੀਂ ਭੂਆ ਨੰਦੀ ਦੀ ਸਮਾਧ ਕਹਿ ਕੇ ਬੁਲਾਉਂਦੇ ਹਨ[133]। ਇਹ ਸਮਾਧ ਚੰਗੀ ਹਾਲਤ ਵਿਚ ਹੈ ਤੇ ਮਨੌਤੀਆਂ ਚੜ੍ਹਦੀਆਂ ਹਨ।

•

---

132. ਗੁਰਬਖ਼ਸ਼ ਸਿੰਘ ਝੁਬਾਲੀਆ, *ਉਕਤ ਰਚਨਾ* ਤੇ ਅਖ਼ਬਾਰ *ਫ਼ਤਹਿ*, ਲਾਹੌਰ, 18 ਸਤੰਬਰ, 1935 ਈ:।

133. ਇਹ ਤਲਾਅ ਮਾਈ ਸੀਤਲਾ ਦੇ ਨਜ਼ਦੀਕ ਹੈ।

# ਮੇਰਾ ਸੰਖੇਪ ਜੀਵਨ : ਗਿਆਨੀ ਗਰਜਾ ਸਿੰਘ

ਮੇਰਾ ਜਨਮ ਚੌਹਾਨ ਵੰਸ਼ ਵਿਚ ਮਾਤਾ ਠਾਕਰ ਕੌਰ (ਦੈਆ ਕੌਰ) ਦੀ ਕੁੱਖੋਂ ਅੱਸੂ ਸੁਦੀ ਦਸਮੀ ਸੰਮਤ 1961 ਬਿ: (ਅਗਸਤ 1904 ਈ:) ਦਿਨ ਸਨਿਚਰਵਾਰ ਨੂੰ ਸ: ਸੁਰਜਣ ਸਿੰਘ ਦੇ ਘਰ ਪਿੰਡ ਮਹਿਲ, ਤਹਿਸੀਲ ਬਰਨਾਲਾ, ਜ਼ਿਲ੍ਹਾ ਸੰਗਰੂਰ ਵਿਚ ਹੋਇਆ। ਮੇਰੇ ਪਿਤਾ ਜੀ ਪਹਿਲੀ ਉਮਰੇ ਬਰਮਾ ਤੇ ਚਾਈਨਾ ਵਿਚ ਮੁਲਾਜ਼ਮ ਰਹੇ ਸਨ, ਇਨ੍ਹਾਂ ਦੀਆਂ ਦੋ ਪਤਨੀਆਂ ਸਨ। ਵੱਡੀ ਦਾ ਨਾਮ ਸ੍ਰੀਮਤੀ ਗੰਗਾ ਕੌਰ ਅਤੇ ਦੂਜੀ ਦਾ ਨਾਮ ਸ੍ਰੀਮਤੀ ਠਾਕਰ ਕੌਰ (ਦੈਆ ਕੌਰ) ਸੀ। ਇਨ੍ਹਾਂ ਵਿੱਚੋਂ ਮੇਰੇ ਸਮੇਤ ਅੱਠ ਬੱਚੇ ਸਨ। ਮੈਨੂੰ ਪੰਜਾਂ ਸਾਲਾਂ ਦੀ ਉਮਰ ਵਿਚ ਸਕੂਲ ਪੜ੍ਹਨੇ ਪਾਇਆ, ਜਿਥੇ ਮੈਂ ਦਸ ਸਾਲਾਂ ਦੀ ਉਮਰ ਤਕ ਪੜ੍ਹਾਈ ਕੀਤੀ। ਮੈਨੂੰ ਮਦਰੱਸੇ ਤੋਂ ਉਠਾ ਕੇ ਸੰਤ ਬੀਰਮ ਦਾਸ ਜੀ 'ਉਦਾਸੀ' ਦੇ ਡੇਰੇ ਪੜ੍ਹਨੇ ਪਾ ਦਿੱਤਾ, ਜਿਥੇ ਮੈਂ ਆਦਿ ਤੇ ਦਸਮ ਗ੍ਰੰਥ ਸਾਹਿਬ, ਗੁਰਪ੍ਰਤਾਪ ਸੂਰਜ ਗ੍ਰੰਥ, ਭਾਵਰ ਸਾਜਰਤ, ਸਾਰੁਕਤਾਵਲੀ ਆਦਿ ਗ੍ਰੰਥ ਸੰਥਾ ਨਾਲ ਪੜ੍ਹੇ ਤੇ ਗਿਆਨ ਦੀ ਪ੍ਰਾਪਤੀ ਕੀਤੀ।

ਮੇਰੇ ਪਿਤਾ ਜੀ ਆਪਣੇ ਮਾਤਾ-ਪਿਤਾ ਜਮਾਂਦਾਰ ਜੀਵਣ ਸਿੰਘ ਨਾਲ ਸੰਨ 1915 ਈ: ਦੇ ਅਖ਼ੀਰ ਚਾਈਨਾ ਵਿਚ ਚਲੇ ਗਏ, ਜਿਥੇ ਉਹ ਗ਼ਦਰ ਪਾਰਟੀ ਦੇ ਸਰਗਰਮ ਮੈਂਬਰ ਬਣ ਗਏ। ਸੰਨ 1918 ਈ: ਦੇ ਅਖ਼ੀਰ ਆਪਣੇ ਪਿੰਡ ਗਹਿਲ ਵਿਚ ਆ ਗਏ ਸਨ। ਅਪਰੈਲ ਸੰਨ 1919 ਈ: ਦੇ ਦੂਜੇ ਹਫ਼ਤੇ ਸਾਥੀ ਵਸਾਵਾ ਸਿੰਘ ਰਾਮਗੜ੍ਹੀਏ ਨਾਲ ਸ੍ਰੀ ਅੰਮ੍ਰਿਤਸਰ ਆਏ। ਇਨ੍ਹਾਂ ਨਾਲ ਮੇਰਾ ਵੱਡਾ ਵੀਰ ਸ: ਬੁੱਧ ਸਿੰਘ ਜੀ ਸਨ[1]। ਇਹ ਤਿੰਨੇ 13 ਅਪਰੈਲ ਵੈਸਾਖੀ ਦੇ ਦਿਨ ਜਲ੍ਹਿਆਂਵਾਲੇ ਬਾਗ਼ ਵਿਚ ਹੋ ਰਹੇ ਜਲਸੇ ਵਿਚ ਜਾ ਸ਼ਾਮਲ ਹੋਏ। ਚੰਦ ਮਿੰਟਾਂ ਦੇ ਬਾਅਦ ਜਨਰਲ ਉਡਵਾਇਰ ਨੇ ਹੋ ਰਹੇ ਜਲਸੇ 'ਤੇ ਅੰਧਾ-ਧੁੰਦ ਗੋਲੀਆਂ ਦੀ ਵਾਛੜ ਕਰ ਦਿੱਤੀ, ਜਿਸ ਨਾਲ ਸੈਂਕੜੇ ਮਾਵਾਂ ਦੇ ਪੁੱਤਰ ਸ਼ਹਾਦਤਾਂ ਪਾ ਗਏ। ਮੇਰੇ ਪਿਤਾ ਜੀ ਦੇ ਦੋ ਗੋਲੀਆਂ ਵੱਜੀਆਂ, ਜਿਸ ਨਾਲ ਉਹ ਸਖ਼ਤ ਜ਼ਖ਼ਮੀ ਹੋ ਗਏ। ਪੁਰਾਣੇ ਸਾਥੀ ਜਥੇਦਾਰ ਲਾਹੌਰਾ ਸਿੰਘ[2] ਠਠੇਰ ਨੇ ਕਿਹਾ ਕਿ ਸਿੰਘ ਜੀ, ਬਲ ਧਾਰੋ, ਘਾਬਰਨ ਦੀ ਜ਼ਰੂਰਤ ਨਹੀਂ।

ਮਹੰਤ ਹਰੀ ਸਿੰਘ 'ਸਪਾਵਟ' ਤੇ ਵਸਾਵਾ ਸਿੰਘ ਆਦਿ ਸਾਥੀਆਂ ਇਨ੍ਹਾਂ ਨੂੰ

---

1. ਇਨ੍ਹਾਂ ਖੰਡੇ ਦਾ ਅੰਮ੍ਰਿਤਪਾਨ ਸ੍ਰੀ ਹਜ਼ੂਰ ਸਾਹਿਬ (ਨੰਦੇੜ) ਕੀਤਾ ਸੀ।
2. ਇਹ ਜਥੇਦਾਰ ਤਾਰਾ ਸਿੰਘ ਠੇਠਰ ਦੇ ਭਰਾ ਸਨ। ਜਥੇਦਾਰ ਤਾਰਾ ਸਿੰਘ 1936 ਈ: ਵਿਚ ਸ਼੍ਰੋਮਣੀ ਅਕਾਲੀ ਦਲ ਦਾ ਪ੍ਰਧਾਨ ਰਿਹਾ ਹੈ। ਇਸੀ ਸਾਲ ਇਨ੍ਹਾਂ ਦੀ ਕਮਾਨ ਹੇਠ ਗੁਰਦੁਆਰਾ ਸ਼ਹੀਦ ਗੰਜ ਲਾਹੌਰ ਤੇ ਕ੍ਰਿਪਾਨ ਮੋਰਚਾ ਲੱਗਾ ਸੀ।

ਉਠਾ ਕੇ ਅਕਾਲੀ ਨੈਣਾ ਸਿੰਘ ਨਿਹੰਗ (ਅਕਾਲੀ ਫੂਲਾ ਸਿੰਘ ਦੇ ਗੁਰਦੇਵ) ਦੇ ਅੰਗੀਠੇ ਪਾਸ ਇਕ ਬੁੰਗੇ ਵਿਚ ਲੈ ਆਂਦਾ। ਇਸੀ ਦਿਨ ਰਾਤ ਦੇ ਸਮੇਂ ਗੱਡੀ ਚੜ੍ਹਾ ਇਕ ਬਰਨਾਲਾ ਸਟੇਸ਼ਨ 'ਤੇ ਲਿਆ ਉਤਾਰਿਆ ਤੇ ਬਾਬਾ ਗਾਂਧਾ ਸਿੰਘ ਦੇ ਡੇਰੇ ਲੈ ਆਂਦਾ। ਮਹੰਤ ਜੀ ਪਿਤਾ ਜੀ ਦੇ ਨਿਕਟਵਰਤੀ ਸਾਥੀ ਸਨ। ਇਨ੍ਹਾਂ ਭਾਈ ਸੇਵਾ ਸਿੰਘ ਰਾਗੀ ਨੂੰ ਬੁਲਾ ਕੇ ਰੱਥ ਦਾ ਇੰਤਜ਼ਾਮ ਕਰ ਕੇ ਇਨ੍ਹਾਂ ਨੂੰ ਇਨ੍ਹਾਂ ਦੇ ਨਗਰ ਗਹਿਲੀ ਪੁਚਾ ਦਿੱਤਾ। ਅਗਲੇ ਦਿਨ 15 ਅਪਰੈਲ ਸੰਨ 1919 ਈ: ਨੂੰ ਗੁਰਪੁਰੀ ਪਧਾਰ ਗਏ। ਇਨ੍ਹਾਂ ਦਾ ਸਸਕਾਰ ਪਿੰਡੋਂ ਬਾਹਰ ਸੂਣੀ ਆਏ ਮੜ੍ਹੀਆਂ ਵਿਚ ਲਿਜਾ ਕੇ ਕਰ ਦਿੱਤਾ। ਦਸਵੇਂ ਦਿਨ 24 ਅਪਰੈਲ ਨੂੰ ਇਨ੍ਹਾਂ ਨਮਿਤ ਰੱਖੇ ਪਾਠ ਦਾ ਭੋਗ ਸੰਤ ਬੀਰਮ ਦਾਸ ਜੀ ਉਦਾਸੀ ਨੇ ਪਾਇਆ। ਇਨ੍ਹਾਂ ਦੇ ਪ੍ਰਲੋਕ ਪਧਾਰ ਜਾਣ ਦੇ ਬਾਦ ਨਵੰਬਰ ਸੰਨ 1919 ਈ: ਨੂੰ ਰੈਜਮੈਂਟ ਨੰ: 2/67 ਪੰਜਾਬ ਵਿਚ ਮੈਂ ਭਰਤੀ ਹੋ ਗਿਆ ਸਾਂ।

ਮੇਰੀ ਰੈਜਮੈਂਟ ਆਗਰਾ ਛਾਵਣੀ ਤੋਂ ਬਸਰਾ ਬਗ਼ਦਾਦ ਤੇ ਸਿਗਰੇਟ ਆਦਿ ਥਾਵਾਂ 'ਤੇ ਰਹਿ ਕੇ ਕਿਆਰਾ ਨਾਮੀ ਪੋਸਟ 'ਤੇ ਚਲੀ ਗਈ ਸੀ। ਇਥੋਂ ਵਾਪਸ ਇਹ ਪਲਟਨ ਹਿੰਦੋਸਤਾਨ ਵਿਚ ਮੁਲਤਾਨ ਛਾਵਣੀ ਆ ਗਈ, ਇਥੇ ਆ ਕੇ ਪਤਾ ਲੱਗਾ ਕਿ ਵੱਡਾ ਵੀਰ ਅਕਾਲੀ[3] ਬੁਧ ਸਿੰਘ ਨਿਹੰਗ ਸ੍ਰੀ ਨਨਕਾਣਾ ਸਾਹਿਬ ਸ਼ਹੀਦੀ ਪਾ ਗਿਆ ਹੈ। ਇਨ੍ਹਾਂ ਦੀ ਪਾਵਨ ਸ਼ਹੀਦੀ 20 ਫ਼ਰਵਰੀ, 1921 ਈ: ਨੂੰ ਜਥੇਦਾਰ ਲਛਮਣ ਸਿੰਘ ਧਾਰੋਵਾਲੀਏ ਦੀ ਜਥੇਦਾਰੀ ਹੇਠ ਹੋਈ ਸੀ।[4] ਮੈਂ ਇਹ ਘਟਨਾ ਸੁਣ ਕੇ ਮੁਲਤਾਨ ਸ਼ਹਿਰ ਜਾ ਕੇ ਗਾਤਰੇ ਕ੍ਰਿਪਾਨ ਤੇ ਸੀਸ 'ਤੇ ਦੂਹਰੀ ਪੀਲੀ ਤੇ ਸਰਮਈ ਦਸਤਾਰ ਸਜਾਇ ਲਈ। ਜਦ ਮੈਂ ਵਾਪਸ ਆਪਣੀ ਫ਼ੌਜ ਵਿਚ ਆਇਆ ਤਾਂ ਸੂਬੇਦਾਰ ਦਲੀਪ ਸਿੰਘ ਨੇ ਮੈਨੂੰ ਕੰਪਨੀ ਕਮਾਂਡਰ ਹੈਰਸ ਸਾਹਿਬ ਤੇ ਬਾਦ ਵਿਚ ਕਰਨਲ ਸਾਹਿਬ ਦੇ ਪੇਸ਼ ਕੀਤਾ। ਮੇਰਾ ਬਿਆਨ ਸੁਣ ਕੇ ਮੈਨੂੰ 15 ਦਿਨ ਕੋਟ ਗਾਰਦ ਰੱਖ ਕੇ ਫ਼ਰਵਰੀ ਸੰਨ 1922 ਈ: ਨੂੰ ਫ਼ੌਜ ਵਿੱਚੋਂ ਡਿਸਮਿਸ ਕਰ ਦਿੱਤਾ।

ਮੈਂ ਹਵਾਲਾਤ ਤੋਂ ਰਿਹਾਅ ਹੋ ਕੇ ਆਪਣੇ ਪਿੰਡ ਗਹਿਲਾਂ ਵਿਚ ਆ ਗਿਆ ਤੇ ਅਕਾਲੀ ਜਥਾ ਸਰਕਲ ਦੀਵਾਨਾ ਦਾ ਮੈਂਬਰ ਬਣ ਗਿਆ। ਪਹਿਲੀ ਮਈ ਸੰਨ 1922 ਈ: ਨੂੰ ਧੂਰੀ ਮੰਡੀ ਦਾ ਮੋਰਚਾ ਲੱਗ ਗਿਆ। ਮੈਂ ਜਥੇਦਾਰ ਚੰਨਣ ਸਿੰਘ ਦੀਵਾਨਾ ਦੀ ਜਥੇਦਾਰੀ ਹੇਠ 25 ਸਿੰਘਾਂ ਦੇ ਜਥੇ ਵਿਚ ਬਰਨਾਲਾ ਸਟੇਸ਼ਨ ਤੋਂ ਗੱਡੀ ਚੜ੍ਹ ਕੇ ਧੂਰੀ ਮੰਡੀ ਪਹੁੰਚ ਗਿਆ ਸਾਂ। ਸਰਕਾਰੀ ਕਰਮਚਾਰੀਆਂ ਨੇ ਦੀਵਾਨ ਲੱਗਣਾ

---

3. ਇਸ ਨੇ ਅਕਾਲੀ ਫ਼ਰਰਾ (ਦੁਮਾਲਾ) ਸ਼ਹੀਦੀ ਤੋਂ ਤਕਰੀਬਨ ਚਾਰ ਮਹੀਨੇ ਪਹਿਲੋਂ ਸ੍ਰੀ ਅੰਮ੍ਰਿਤਸਰ ਅਕਾਲੀ ਫੂਲਾ ਸਿੰਘ ਦੇ ਬੁਰਜ, ਦੀਪਮਾਲਾ ਦੇ ਦਿਨ 1920 ਈ: ਨੂੰ ਜਥੇਦਾਰ ਗੁਰਮੁਖ ਸਿੰਘ ਚੱਬੇਵਾਲਿਆਂ ਪਾਸੋਂ ਸੀਸ 'ਤੇ ਸਜਾਇਆ ਸੀ।
4. (ੳ) ਸ: ਗੁਰਬਖ਼ਸ਼ ਸਿੰਘ 'ਸ਼ਮਸ਼ੇਰ' ਝਬਾਲੀਆ, *ਸ਼ਹੀਦੀ ਜੀਵਨ ਸ੍ਰੀ ਨਨਕਾਣਾ ਸਾਹਿਬ*, 1938 ਈ:, ਸਫ਼ਾ 418, ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ।
   (ਅ) ਗਿ: ਪ੍ਰਤਾਪ ਸਿੰਘ (ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ), *ਸ੍ਰੀ ਨਨਕਾਣਾ ਸਾਹਿਬ ਅਕਾਲੀ ਲਹਿਰ ਦਾ ਇਤਿਹਾਸ*, 1951 ਈ:, ਸਫ਼ਾ 101, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।
   (ੲ) ਸ਼ਮਸ਼ੇਰ ਸਿੰਘ ਅਸ਼ੋਕ, *ਅਕਾਲੀ ਲਹਿਰ ਤੇ ਜੈਤੋ*, ਸਫ਼ਾ 52, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਬੰਦ ਕਰ ਦਿੱਤਾ ਸੀ। ਇਹ ਦੀਵਾਨ ਤਿੰਨ ਰੋਜ਼ਾ ਜਥੇਦਾਰ ਸੋਹਣ ਸਿੰਘ ਉਗੋਕੀ ਦੀ ਸਦਾਰਤ ਹੇਠ ਹੋ ਰਿਹਾ ਸੀ। ਇਸ ਦੀ ਖ਼ਬਰ ਜ਼ਿੰਮੇਵਾਰ ਸੱਜਣਾਂ ਵੱਲੋਂ ਦਫ਼ਤਰ ਸ਼੍ਰੋਮਣੀ ਅਕਾਲੀ ਦਲ, ਸ੍ਰੀ ਅੰਮ੍ਰਿਤਸਰ ਪਹੁੰਚਾਈ ਗਈ ਸੀ, ਜਿਸ 'ਤੇ ਰਣਜੀਤ ਜਥਾ ਰਿਆਸਤ ਪਟਿਆਲਾ; ਸ੍ਰੀ ਹਰਿ ਗੋਬਿੰਦ ਜਥਾ, ਜ਼ਿਲ੍ਹਾ ਸੰਗਰੂਰ; ਨਿਰਭੈ ਜਥਾ, ਜ਼ਿਲ੍ਹਾ ਲੁਧਿਆਣਾ; ਨਿਧੜਕ ਜਥਾ, ਜ਼ਿਲ੍ਹਾ ਫ਼ਿਰੋਜ਼ਪੁਰ ਆਦਿ ਜਥੇ ਹੁੰਮ-ਹੁਮਾ ਕੇ ਧੂਰੀ ਮੰਡੀ ਪਹੁੰਚ ਗਏ ਸਨ।

ਪਹਿਲੀ ਮਈ ਤੋਂ ਲਗਾਤਾਰ ਯਾਰਾਂ ਯਾਰਾਂ ਸਿੰਘਾਂ ਦਾ ਜਥਾ ਦੀਵਾਨ ਅਸਥਾਨ 'ਤੇ ਜਾ ਕੇ ਗ੍ਰਿਫ਼ਤਾਰੀ ਦੇਣ ਲੱਗ ਗਿਆ। ਮੋਰਚੇ ਦਾ ਇਨਚਾਰਜ ਜਰਨੈਲ ਸ਼ਾਮ ਸਿੰਘ ਰੂਮੀ ਸੀ। ਸਾਡੀ ਵਾਰੀ ਜਥੇਦਾਰ ਚੰਨਣ ਸਿੰਘ ਦੀਵਾਨਾ ਦੀ ਸਰਦਾਰੀ ਹੇਠ 8 ਮਈ ਨੂੰ ਆਈ। ਪੁਲੀਸ ਇਨਚਾਰਜ ਸੋਢੀ ਗੁਰਬਖ਼ਸ਼ ਸਿੰਘ ਥਾਣੇਦਾਰ ਸੀ। ਇਸ ਨੇ ਪੁਲੀਸ ਨੂੰ ਹੁਕਮ ਦੇ ਕੇ ਜਥਿਆਂ ਦੀ ਅੰਧਾ-ਧੁੰਦ ਮਾਰ-ਕੁਟਾਈ ਕਰਾਈ। ਕੋਈ ਦਕੀਕਾ ਬਾਕੀ ਨਹੀਂ ਸੀ ਰਹਿਣ ਦਿੱਤਾ। 15 ਮਈ ਨੂੰ ਅਕਾਲੀਆਂ ਤੇ ਸਰਕਾਰ ਦੇ ਦਰਮਿਆਨ ਸਮਝੌਤਾ ਹੋ ਗਿਆ ਸੀ।

ਸਿੰਘਾਂ ਨੂੰ ਬਾਕਾਇਦਾ ਦੀਵਾਨ ਲਗਾਉਣ ਦੀ ਇਜਾਜ਼ਤ ਮਿਲ ਗਈ। ਪਹਿਲੀ ਜੂਨ ਸੰਨ 1922 ਈ: ਨੂੰ ਬਸੀਆਂ, ਜ਼ਿਲ੍ਹਾ ਲੁਧਿਆਣਾ ਵਿਚ ਜਰਨੈਲ ਸ਼ਾਮ ਸਿੰਘ ਰੂਮੀ ਪ੍ਰਧਾਨਗੀ ਹੇਠ ਤਿੰਨ ਰੋਜ਼ਾ ਅਕਾਲੀ ਦੀਵਾਨ ਹੋਇਆ, ਜਿਸ ਦੀ ਸਮਾਪਤੀ 'ਤੇ ਰਾਤ ਦੇ ਸਮੇਂ ਜ਼ਿਲ੍ਹਾ ਅਕਾਲੀ ਜਥਾ ਲੁਧਿਆਣੇ ਦੀ ਸਪੈਸ਼ਲ ਮੀਟਿੰਗ ਹੋਈ।

ਫ਼ੈਸਲਾ ਹੋਇਆ ਕਿ ਸਵੇਰੇ 4 ਜੂਨ ਦੇ ਦਿਨ ਗੁਰਦੁਆਰਾ ਹੇਹਰ ਸਾਹਿਬ (ਲੁਧਿਆਣੇ) 'ਤੇ ਜਾ ਕੇ ਕਬਜ਼ਾ ਕਰ ਲੈਣਾ ਹੈ। ਅਸਾਂ ਜਥੇ ਦੇ ਸਿੰਘਾਂ ਜਥੇਦਾਰ ਸੱਜਣ ਸਿੰਘ ਭਰਮ ਤੋੜ ਸਹੌਰ ਨਿਵਾਸੀ ਦੀ ਜਥੇਦਾਰੀ ਹੇਠ ਰਾਤੋ-ਰਾਤ ਸੂਰਜ ਉਦੇ ਹੋਣ ਤੋਂ ਪਹਿਲੇ ਜਾ ਕਬਜ਼ਾ ਕੀਤਾ।[5] ਮਹੰਤ ਕਿਧਰੇ ਬਾਹਰ ਗਿਆ ਹੋਇਆ ਸੀ। ਉਸ ਨੇ ਆ ਕੇ ਕੁਝ ਸਾਥੀਆਂ ਨੂੰ ਨਾਲ ਲੈ ਕੇ ਤਾਰ ਭੇਜ ਦਿੱਤੀ। ਸੁਪਰਡੈਂਟ ਪੁਲੀਸ ਲੁਧਿਆਣਾ ਤਾਰ ਮਿਲਦੇ ਸਾਰ ਪੁਲੀਸ ਗਾਰਦ ਨੂੰ ਨਾਲ ਲੈ ਕੇ ਸ਼ਾਮ ਨੂੰ ਹੇਹਰ ਪਿੰਡ ਪੁੱਜ ਗਿਆ। ਅਗਲੇ ਦਿਨ ਸਵੇਰੇ ਜਰਨੈਲ ਸ਼ਾਮ ਸਿੰਘ ਜਥੇਦਾਰ ਗੱਜਣ ਸਿੰਘ 'ਸਹੌਰ', ਜਥੇਦਾਰ ਬਨਤਾ ਸਿੰਘ ਕਲਾੜ ਆਦਿ ਨੂੰ ਮੇਰੇ ਸਮੇਤ 25 ਸਿੰਘਾਂ ਨੂੰ ਗ੍ਰਿਫ਼ਤਾਰ ਕਰ ਲਿਆ।

ਸਾਨੂੰ ਸਾਰਿਆਂ ਨੂੰ ਲੁਧਿਆਣੇ ਲਿਆ ਕੇ ਜ਼ਿਲ੍ਹਾ ਮੈਜਿਸਟ੍ਰੇਟ ਦੀ ਕਚਹਿਰੀ ਵਿਚ ਪੇਸ਼ ਕਰ ਕੇ ਕੇਸ ਚਲਾਇਆ ਗਿਆ। ਉਧਰ ਸ਼੍ਰੋਮਣੀ ਅਕਾਲੀ ਦਲ ਤੇ ਸਰਕਾਰ ਦੇ ਦਰਮਿਆਨ ਸਮਝੌਤਾ ਹੋ ਜਾਣ 'ਤੇ ਸਾਰੇ ਕੈਦੀ ਰਿਹਾ ਕਰ ਦਿੱਤੇ ਗਏ। ਪਹਿਲੀ ਜੁਲਾਈ 1922 ਈ: ਨੂੰ ਤਹਿਸੀਲ ਅਕਾਲੀ ਜਥਾ ਬਰਨਾਲਾ ਦਾ ਚੁਣਾਉ ਜਥੇਦਾਰ ਸੋਹਣ ਸਿੰਘ ਉਗੋਕੀ ਦੀ ਜਥੇਦਾਰੀ ਹੇਠ ਗੁਰਦੁਆਰਾ ਠੀਕਰੀਵਾਲੇ ਹੋਇਆ, ਜਿਸ ਵਿਚ ਹੇਠ ਲਿਖੇ ਅਹੁਦੇਦਾਰ ਚੁਣੇ ਗਏ :

---

5. ਕਬਜ਼ਾ ਕਰਨ ਤੋਂ ਇਕ ਦਿਨ ਪਹਿਲੋਂ ਸੰਤ ਚੇਤ ਸਿੰਘ ਕਰਤਾਰਪੁਰੀ ਜ਼ਿਲ੍ਹਾ ਸਿਆਲਕੋਟ ਨੂੰ ਪਤਾ ਕਰਨ ਲਈ ਭੇਜਿਆ ਗਿਆ ਸੀ।

(1) ਪ੍ਰਧਾਨ ਜਥੇਦਾਰ ਹੀਰਾ ਸਿੰਘ ਕਲਾਲਾ ਵੱਡਾ;
(2) ਮੀਤ ਪ੍ਰਧਾਨ ਜਥੇਦਾਰ ਚੰਨਣ ਸਿੰਘ ਦੀਵਾਨਾ;
(3) ਜਨਰਲ ਸੈਕਟਰੀ ਦਾਸ (ਗਰਜਾ ਸਿੰਘ ਗਿਆਨੀ);
(4) ਮੀਤ ਸੈਕਟਰੀ ਮਹਾਂ ਸਿੰਘ ਗਹਿਲਾ;
(5) ਪ੍ਰਾਪੇਗੰਡਾ ਸੈਕਟਰੀ ਜਥੇਦਾਰ ਭਾਨ ਸਿੰਘ ਛੀਕੀਵਾਲਾ ਖ਼ੁਰਦ;
(6) ਖ਼ਜ਼ਾਨਚੀ ਜਥੇਦਾਰ ਕੇਹਰ ਸਿੰਘ ਠੀਕਰੀਵਾਲਾ।

ਮਹੰਤ ਸੁੰਦਰ ਦਾਸ[6] ਦੀ ਸ਼ਰਾਰਤ 'ਤੇ ਗੁਰੂ ਕੇ ਬਾਗ਼ (ਅਜਨਾਲਾ) ਦਾ ਮੋਰਚਾ ਲੱਗ ਗਿਆ। ਮੇਰੀ ਜਥੇਦਾਰੀ ਹੇਠ ਅਕਾਲੀ ਜਥਾ ਤਹਿਸੀਲ ਬਰਨਾਲਾ ਦੇ ਯਾਰਾਂ ਸਿੰਘਾਂ ਦਾ ਜਥਾ ਦਫ਼ਤਰ ਅਕਾਲੀ ਜਥਾ ਤਹਿਸੀਲ ਬਰਨਾਲਾ ਤੋਂ ਚੱਲ ਕੇ ਸ੍ਰੀ ਅੰਮ੍ਰਿਤਸਰ ਆਇਆ। ਦੂਜੇ ਦਿਨ 11 ਜੁਲਾਈ, 1922 ਈ: ਨੂੰ ਅਸੀਂ ਸ੍ਰੀ ਅਕਾਲ ਤਖ਼ਤ ਸਾਹਿਬ ਆ ਗਏ। ਜਥੇਦਾਰ ਅਮਰ ਸਿੰਘ ਆਹਲੂਵਾਲੀਏ ਦੀ ਕਮਾਨ ਹੇਠ ਅਸੀਂ ਦਿਨ ਦੇ ਸਾਢੇ ਯਾਰਾਂ ਵਜੇ ਗੁਰਦੁਆਰਾ ਗੁਰੂ ਕੇ ਬਾਗ਼ (ਘੁਕੇਵਾਲੀ) ਨੂੰ ਜਾਣ ਲਈ ਤਿਆਰੀ ਕੀਤੀ। ਪ੍ਰਥਮੇ ਜਥੇਦਾਰ ਅਮਰ ਸਿੰਘ ਨੇ ਖੜੇ ਹੋ ਕੇ ਅਰਦਾਸ ਕੀਤੀ ਤੇ ਗ੍ਰੰਥੀ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮਹਾਂਵਾਕ ਸੁਣਾਇਆ। ਸਿੰਘ ਸਾਹਿਬ ਜਥੇਦਾਰ ਦੀਦਾਰ ਸਿੰਘ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪੂਰਨ ਸ਼ਾਂਤ ਮਈ ਰਹਿਣ ਦੀ ਹਿਦਾਇਤ ਸੁਣਾਈ।

ਅਸੀਂ ਸ੍ਰੀ ਅੰਮ੍ਰਿਤਸਰ ਤੋਂ ਚੱਲ ਕੇ ਛੀਨਾ ਨਗਰੀ ਦੇ ਪੁਲ 'ਤੇ ਪਹੁੰਚ ਗਏ। ਮਿਸਟਰ ਬੀ.ਟੀ. ਦੇ ਹੁਕਮ ਨਾਲ ਪੁਲੀਸ ਨੇ ਸਾਡੇ 'ਤੇ ਅੰਧਾ-ਧੁੰਦ ਕੁਟਾਪਾ ਕੀਤਾ। ਅਸੀਂ ਮਾਰੀਂਦੇ ਮਾਰੀਂਦੇ ਗੁਰੂ ਕੇ ਬਾਗ਼ ਕੈਂਪ ਜਾ ਪਹੁੰਚੇ। ਤੀਜੇ ਦਿਨ 13 ਜੁਲਾਈ ਨੂੰ ਮੇਰੇ ਸਮੇਤ ਯਾਰਾਂ ਸਿੰਘਾਂ ਦੇ ਜਥੇ ਨੇ ਗੁਰੂ ਕੇ ਲੰਗਰ ਲਈ ਕਿੱਕਰਾਂ ਦਾ ਬਾਲਣ[8] ਲੈਣ ਬ-ਹੁਕਮ ਜਥੇਦਾਰ ਕੈਂਪ ਅਕਾਲੀਆਂ ਅਰਦਾਸ ਸੋਧ ਕੇ ਚਾਲੇ ਪਾਏ। ਡੀ.ਸੀ. ਮਿਸਟਰ ਡੰਨਟ ਸਾਹਿਬ ਦੇ ਹੁਕਮ ਨਾਲ ਪੁਲੀਸ ਨੇ ਸਾਨੂੰ ਪਕੜ ਹੱਥਕੜੀਆਂ ਮਾਰ ਕੇ ਸਪੈਸ਼ਲ ਮਜਿਸਟ੍ਰੇਟ ਸ: ਸਾਧੂ ਸਿੰਘ ਦੇ ਪੇਸ਼ ਕੀਤਾ, ਜਿਸ ਨੇ ਛੇ ਛੇ ਮਹੀਨੇ ਦੀ ਸਜ਼ਾ ਤੇ ਪੰਜਾਹ ਪੰਜਾਹ ਰੁਪਏ ਜੁਰਮਾਨਾ ਕਰ ਕੇ ਤੇ ਦੋ ਸਿਪਾਹੀ ਨਾਲ ਦੇ ਕੇ ਕੈਮਲਪੁਰ ਜੇਲ੍ਹ ਵਿਚ ਭੇਜ ਦਿੱਤਾ। ਸਾਨੂੰ ਜੇਲ੍ਹ ਪਹੁੰਚਣ 'ਤੇ ਸ: ਅਮਰ ਸਿੰਘ, ਸਰਮੁਖ ਸਿੰਘ ਤੇ ਜਸਵੰਤ ਸਿੰਘ[9] ਆਦਿ ਸਿਆਸੀ ਕੈਦੀਆਂ ਨੇ ਜੀ ਆਇਆਂ ਕਿਹਾ। ਅਸੀਂ ਛੇ ਛੇ ਮਹੀਨਿਆਂ ਦੀ ਮਿਲੀ ਸਜ਼ਾ ਭੁਗਤ ਕੇ ਸ੍ਰੀ ਅੰਮ੍ਰਿਤਸਰ ਦਫ਼ਤਰ ਅਕਾਲੀਆਂ ਵਿਚ ਆ ਗਏ।

ਜਿਥੇ ਸ਼੍ਰੋਮਣੀ ਅਕਾਲੀ ਦਲ ਵੱਲੋਂ ਪੰਥਕ ਸਰਗਰਮੀਆਂ ਤੇਜ਼ ਸਨ, ਉਥੇ ਬੱਬਰ

---

6. ਇਸ ਨੇ ਸਣੇ ਇਸਤਰੀ 8 ਫ਼ਰਵਰੀ, 1821 ਈ: ਨੂੰ ਸ੍ਰੀ ਅਕਾਲ ਤਖ਼ਤ ਦੀ ਹਜ਼ੂਰੀ ਵਿਚ ਖੰਡੇ ਦਾ ਅੰਮ੍ਰਿਤਪਾਨ ਕਰ ਲਿਆ ਸੀ। ਇਸ ਦਾ ਨਾਮ ਜੁਗਿੰਦਰ ਸਿੰਘ ਤੇ ਇਸ ਦੀ ਪਤਨੀ ਦਾ ਨਾਮ ਗਿਆਨ ਕੌਰ ਰੱਖਿਆ ਗਿਆ ਸੀ।
7. ਡਿਪਟੀ ਖ਼ਜ਼ਾਨ ਸਿੰਘ ਦਾ ਪੁੱਤਰ ਤੇ ਬਾਬਾ ਖੜਗ ਸਿੰਘ ਦਾ ਭਾਣਜਾ ਸੀ।
8. ਸ਼ਾਮਲਾਤ ਪਿੰਡ ਸਹਿਸਰਾ ਦੀ ਸੀ, ਇਸ ਵਿਚ ਕਿੱਕਰਾਂ ਸਨ। ਇਹ ਪਿੰਡ ਵਾਲਿਆਂ ਗੁਰਦੁਆਰਾ ਗੁਰੂ ਕੇ ਬਾਗ਼ ਦੇ ਨਾਮ ਲਵਾਈ ਹੋਈ ਸੀ।
9. ਤਿੰਨ ਹਕੀਕੀ ਭਰਾ ਝਬਾਲੀਏ।

ਅਕਾਲੀ ਲਹਿਰ ਪੂਰੇ ਜੋਬਨ ਵਿਚ ਕੰਮ ਕਰ ਰਹੀ ਸੀ। ਛੋਟੀ ਹਰਿਆਉਂ ਸਾਡੇ ਪਿੰਡ ਤੋਂ ਨਜ਼ਦੀਕ ਪਜਲਾ ਲੁਧਿਆਣੇ ਵਿਚ ਸੀ, ਇਥੋਂ ਦਾ ਨੌਜਵਾਨ ਬਾਬੂ ਸੰਤਾ ਸਿੰਘ 54 ਸਿੱਖ ਰੈਜਮੈਂਟ ਵਿਚ ਦਫ਼ਤਰੀ ਕਲਰਕ ਸੀ। ਇਹ ਬੱਬਰ ਅਕਾਲੀਆਂ ਦੀ ਲਹਿਰ ਹੇਠ ਨੌਕਰੀ ਛੱਡ ਕੇ ਬੱਬਰ ਅਕਾਲੀ ਜਥਿਆਂ ਵਿਚ ਆ ਕੇ ਸ਼ਾਮਲ ਹੋ ਗਿਆ ਸੀ।[10] ਹਰਿਆਉਂ ਦੀਆਂ ਰਿਸ਼ਤੇਦਾਰੀਆਂ ਮਹਿਲ ਪਿੰਡ ਵਿਚ ਕਾਫ਼ੀ ਸਨ। ਮਹਿਲ ਉਸ ਸਮੇਂ ਬਹੁਤ ਵੱਡਾ ਪਿੰਡ ਸੀ। ਇਸ ਦੀਆਂ ਪ੍ਰਥਮੇ ਅੱਠ ਪੱਤੀਆਂ ਫਿਰ ਸੱਤ ਰਹਿ ਗਈਆਂ ਸਨ। ਬਾਬੂ ਸੰਤਾ ਸਿੰਘ ਦਾ ਗਹਿਲਾਂ ਵਿਚ ਆਉਣ ਜਾਣ ਬਣਿਆ ਹੋਇਆ ਸੀ। ਇਹ ਜਾਂਦਾ ਹੋਇਆ ਡੋਡਾਂ ਦੀ ਪੱਤੀ ਹੌਲਦਾਰ ਬਿਸ਼ਨ ਸਿੰਘ ਚਿੜੀਏ ਦੇ ਘਰ ਠਹਿਰਦਾ ਸੀ। ਇਥੇ ਮੇਰਾ ਮੇਲ ਪਹਿਲੀ ਵਾਰ ਬਾਬੂ ਜੀ ਨਾਲ ਹੋਇਆ ਸੀ।

ਅਸੀਂ ਪੰਜ ਅਕਾਲੀ[11] ਹੌਲਦਾਰ ਬਿਸ਼ਨ ਸਿੰਘ ਸਮੇਤ ਪੱਕੇ ਬਾਬੂ ਜੀ ਦੇ ਸਾਥੀ ਬਣ ਗਏ ਸਾਂ। ਬਾਬੂ ਜੀ ਨੇ ਸਾਨੂੰ ਕਿਹਾ ਕਿ ਅਜੇ ਮਾਲਵੇ ਵਿਚ ਇਕ ਲਹਿਰ ਪੂਰੀ ਤਰ੍ਹਾਂ ਨਹੀਂ ਚੱਲੀ। ਤੁਸੀਂ ਰਿਆਸਤ ਦੇ ਵਸਨੀਕ ਹੋ। ਤੁਹਾਡਾ ਜ਼ਿਆਦਾ ਆਉਣ ਨਹੀਂ ਹੋਣਾ ਚਾਹੀਦਾ। ਇਹ ਵੇਲੇ-ਕੁਵੇਲੇ ਆਉਣ ਜਾਣ ਦਾ ਟਿਕਾਣਾ ਬਣ ਗਿਆ ਹੈ। ਜਦੋਂ ਅਸੀਂ ਸੱਦਾਂਗੇ, ਤੁਹਾਨੂੰ ਬਾਹਰ ਲੈ ਆਵਾਂਗੇ। ਇਸ ਤਰ੍ਹਾਂ ਉਨ੍ਹਾਂ ਸਾਡੇ ਨਾਲ ਬਚਨ-ਬਿਲਾਸ ਕਰ ਕੇ ਮੀਟਿੰਗ ਖ਼ਤਮ ਕੀਤੀ ਤੇ ਬਿਰਾਜ ਗਏ। ਇਸੀ ਤਰ੍ਹਾਂ ਇਕ ਵਾਰੀ 18 ਜੂਨ ਸੰਨ 1923 ਈ: ਨੂੰ ਪਹਿਲੋਂ ਠੀਕਰੀਵਾਲੇ ਜਥੇਦਾਰ ਕੇਹਰ ਸਿੰਘ ਦੇ ਘਰ ਠਹਿਰੇ, ਨਾਲ ਇਨ੍ਹਾਂ ਦੇ ਸਾਥੀ ਅਨੂਪ ਸਿੰਘ ਖ਼ੁਸਰੋ ਤੇ ਦਲੀਪ ਸਿੰਘ ਧਾਮ ਸਨ। ਇਨ੍ਹਾਂ ਦੁਪਹਿਰ ਠੀਕਰੀਵਾਲੇ ਕੱਟ ਕੇ ਆਥਣੇ ਗਹਿਲੀ ਹੌਲਦਾਰ ਬਿਸ਼ਨ ਸਿੰਘ ਦੇ ਘਰ ਆ ਗਏ। ਅਸੀਂ ਇਨ੍ਹਾਂ ਨਾਲ ਵਿਚਾਰ-ਵਟਾਂਦਰਾ ਕੀਤਾ।

ਇਨ੍ਹਾਂ ਕਿਹਾ ਕਿ ਦੁਆਬੇ ਦੇ ਹਾਲਾਤ ਠੀਕ ਨਹੀਂ। ਅਸੀਂ ਸੁਬ੍ਹਾ ਪਿੰਡ ਹੰਡਿਆਏ ਜਥੇਦਾਰ ਵੀਰ ਸਿੰਘ ਦੇ ਘਰ ਜਾਣਾ ਹੈ। ਸਮਾਂ ਮਿਲਿਆ ਤਾਂ ਬਾਕੀ ਦੇ ਹਾਲਾਤ ਫੇਰ ਦੱਸਾਂਗੇ। ਆਲਸ ਸੁਭਾ ਹੌਲਦਾਰ ਬਿਸ਼ਨ ਸਿੰਘ ਸਮੇਤ ਬੋਤੀ 'ਤੇ ਬੈਠ ਕੇ ਹੰਡਿਆਏ ਨੂੰ ਚਲੇ ਗਏ ਤੇ ਅਨੂਪ ਸਿੰਘ ਦਲੀਪ ਸਿੰਘ ਦੋਵੇਂ ਸਾਡੇ ਪਾਸ ਰਹੇ। ਬਿਸ਼ਨ ਸਿੰਘ 19 ਜੂਨ ਦੇ 9-10 ਵਜੇ ਹੰਡਿਆਏ ਬਾਬੂ ਜੀ ਨੂੰ ਛੱਡ ਕੇ ਵਾਪਸ ਆ ਗਏ। ਸੰਤ ਕਰਤਾਰ ਸਿੰਘ[12] ਪਰਾਗ ਪੁਰੀ[13] ਪਿਛਲੇ ਪਹਿਰ ਹੰਡਿਆਏ ਆਏ। ਦੋਵੇਂ ਕੁਝ ਸਮਾਂ ਅਕਾਲੀ ਵੀਰ ਸਿੰਘ ਦੇ ਘਰ ਠਹਿਰ ਕੇ ਸ਼ਾਮ ਨੂੰ ਨਾਈ ਆਲੇ ਸ: ਈਸ਼ਰ ਸਿੰਘ ਲਾਸੰਸੀਏ ਦੇ ਘਰ ਜਾ ਰਹੇ। ਅਗਲੇ ਦਿਨ 20 ਜੂਨ ਨੂੰ ਦੋਵੇਂ ਬਾਬੂ ਜੀ ਤੇ ਬਰਨਾਲਾ ਮੰਡੀ ਆਦਿ ਆ ਗਏ। ਇਥੇ ਕੁਝ ਸਮਾਂ ਠਹਿਰ ਸਟੇਸ਼ਨ 'ਤੇ ਪਹੁੰਚ ਗਏ। ਸੰਤ ਕਰਤਾਰ ਸਿੰਘ ਨੇ ਪਹਿਲੋਂ ਹੀ ਪੁਲੀਸ ਨੂੰ ਇਤਲਾਹ ਦਿੱਤੀ ਹੋਈ ਸੀ। ਬਾਬੂ ਜੀ ਬਠਿੰਡੇ ਨੂੰ ਜਾਣ ਵਾਲੀ ਗੱਡੀ 'ਤੇ ਅਸਵਾਰ ਹੋ ਗਏ।

ਸੰਤ ਕਰਤਾਰ ਸਿੰਘ ਨੇ ਇਸ਼ਾਰੇ ਨਾਲ ਪੁਲੀਸ ਵਾਲੇ ਨੂੰ ਬਾਬੂ ਸੰਤਾ ਸਿੰਘ

---

10. ਇਹ ਤਿਆਰ-ਬਰ-ਤਿਆਰ ਸਿੰਘ ਸਿਰ 'ਤੇ ਸਰਮਈ ਦਸਤਾਰ ਅਤੇ ਛੋਟੀ ਕ੍ਰਿਪਾਨ ਭੀ ਰੱਖਦਾ ਸੀ।
11. ਮੇਰੇ ਤੋਂ ਇਲਾਵਾ ਬਿਸ਼ਨ ਸਿੰਘ ਸਮੇਤ ਤਿੰਨ ਅਕਾਲੀ ਹੋਰ ਤਾਰਾ ਸਿੰਘ, ਮਹਾਂ ਸਿੰਘ, ਸ਼ਾਮ ਸਿੰਘ ਸਨ।
12. ਇਸ ਦਾ ਪਹਿਲਾ ਨਾਮ ਸ਼ਰਫ਼ ਦੀਨ ਸੀ।
13. ਇਹ ਪਿੰਡ ਜ਼ਿਲ੍ਹਾ ਜਲੰਧਰ ਵਿਚ ਸੀ।

ਨੂੰ ਗੱਡੀ ਚੜ੍ਹਦਿਆ ਵਿਖਾ ਦਿੱਤਾ, ਜਦ ਗੱਡੀ ਹੰਡਿਆਇ ਸਟੇਸ਼ਨ ਲੰਘ ਕੇ ਤਪਾ ਸਟੇਸ਼ਨ 'ਤੇ ਪੁੱਜੀ ਤਾਂ ਪੁਲੀਸ ਵਾਲਿਆਂ ਬਾਬੂ ਜੀ ਦੇ ਕਮਰੇ ਵਿਚ ਵੜ ਕੇ ਇਨ੍ਹਾਂ ਨੂੰ ਥੱਲੇ ਲਾਹ ਕੇ ਕੜੀ ਮਾਰ ਲਈ। ਉਧਰ ਹੌਲਦਾਰ ਬਿਸ਼ਨ ਸਿੰਘ ਗਹਿਲੀ ਪੁੱਜ ਗਏ। ਇਸੀ ਦਿਨ ਸ਼ਾਮ ਨੂੰ ਸ: ਅਨੂਪ ਸਿੰਘ ਤੇ ਦਲੀਪ ਸਿੰਘ ਦੋਵੇਂ ਮਹਿਲਾਂ ਤੋਂ ਨਾਲ ਲੱਗਦੇ ਪਿੰਡ ਹਨੂਰ[14] ਜਥੇਦਾਰ ਕੇਹਰ ਸਿੰਘ ਰਾਮਗੜ੍ਹੀਏ ਦੇ ਘਰ ਆ ਗਏ। 8 ਜੁਲਾਈ ਸੰਨ 1923 ਈ: ਨੂੰ ਪੰਜਾਬ ਸਰਕਾਰ ਨੇ ਮਹਾਰਾਜਾ ਰਿਪੁਦਮਨ ਸਿੰਘ (ਗੁਰਚਰਨ ਸਿੰਘ) ਨੂੰ ਗੱਦੀ ਤੋਂ ਲਾਹ ਦਿੱਤਾ ਤੇ ਰਿਆਸਤ ਇਕ ਅੰਗਰੇਜ਼ ਹਾਕਮ ਵਿਲਸਨ ਜਾਨਸਟਨ ਆਈ.ਸੀ.ਐੱਸ. ਦੇ ਹਵਾਲੇ ਕਰ ਦਿੱਤੀ ਗਈ। ਸ਼੍ਰੋਮਣੀ ਅਕਾਲੀ ਦਲ ਸ੍ਰੀ ਅੰਮ੍ਰਿਤਸਰ ਨੇ ਨਾਭਾ ਦਿਨ ਮਨਾਉਣ ਵਾਸਤੇ 8 ਸਤੰਬਰ ਦਾ ਦਿਨ ਮੁਕੱਰਰ ਕੀਤਾ। ਇਹ ਦਿਨ ਸਾਰੇ ਸਿੱਖ ਜਗਤ ਵਿਚ ਮਨਾਇਆ ਗਿਆ।

ਅਸੀਂ ਇਹ ਦਿਨ ਮਨਾਉਣ ਵਾਸਤੇ ਤਹਿਸੀਲ ਅਕਾਲੀ ਜਥਾ ਦੇ ਦਫ਼ਤਰ ਠੀਕਰੀਵਾਲੇ ਸਾਰੇ ਇਲਾਕੇ ਦੇ ਸਿੰਘ ਇਕੱਠੇ ਹੋਏ। ਥਾਣੇਦਾਰ ਬਰਨਾਲਾ ਸਾਨੂੰ ਜ਼ਿੰਮੇਵਾਰ ਅਕਾਲੀਆਂ ਨੂੰ ਫੜ ਕੇ ਥਾਣਾ ਬਰਨਾਲਾ ਲੈ ਗਿਆ। ਅਗਲੇ ਦਿਨ ਸਾਨੂੰ ਥਾਣਾ ਬਰਨਾਲਾ ਤੋਂ ਰਿਹਾਅ ਕਰ ਦਿੱਤਾ। ਇਸ ਦੇ ਬਾਦ 14 ਸਤੰਬਰ, 1823 ਈ: ਜੈਤੋ ਗੁਰਦੁਆਰਾ ਗੰਗਸਰ ਹੋ ਰਹੇ ਅਖੰਡ ਪਾਠ ਨੂੰ ਖੰਡਨ ਕਰ ਦਿੱਤਾ ਗਿਆ। ਸ਼੍ਰੋਮਣੀ ਅਕਾਲੀ ਦਲ ਨੇ ਬਤੌਰ ਪ੍ਰੋਟੈਸਟ ਇਕ ਦੀ ਬਜਾਇ ਇਕੋਤ੍ਰ ਸੌ ਅਖੰਡ ਪਾਠ ਕਰਾਉਣ ਦਾ ਫ਼ੈਸਲਾ ਕੀਤਾ। 15 ਸਤੰਬਰ, 1923 ਈ: ਨੂੰ ਗੁਰਦੁਆਰਾ ਸ੍ਰੀ ਮੁਕਤਸਰ ਤੋਂ 25-25 ਸਿੰਘਾਂ ਦੇ ਜਥੇ ਖੰਡਤ ਹੋਏ ਅਖੰਡ ਪਾਠ ਨੂੰ ਕਰਨ ਲਈ ਜੈਤੋ ਨੂੰ ਜਾਣੇ ਆਰੰਭ ਹੋਏ। ਦਾਸ (ਗਰਜਾ ਸਿੰਘ ਗਿਆਨੀ) 18 ਸਤੰਬਰ ਨੂੰ 25 ਸਿੰਘਾਂ ਦੇ ਚੌਥੇ ਜਥੇ ਵਿਚ ਜਥੇਦਾਰ ਬਚਨ ਸਿੰਘ ਸੇਖਾਂ[15] ਦੀ ਸਦਾਰਤ ਹੇਠ ਜੈਤੋ ਨੂੰ ਆਇਆ। ਸ੍ਰੀ ਮੁਕਤਸਰ ਤੋਂ ਚੱਲ ਕੇ ਅਸੀਂ ਦੁਪਹਿਰ ਦਾ ਪਤਾ ਸ: ਰਾਇ ਸਿੰਘ[16] (ਦਲਜੀਤ ਸਿੰਘ) ਦੇ ਪਿੰਡ ਕੌਣੀ ਕੀਤਾ। ਇਥੋਂ ਚੱਲ ਕੇ ਸ਼ਾਮ ਨੂੰ ਜੈਤੋ ਜਾ ਗ੍ਰਿਫ਼ਤਾਰ ਹੋਏ।

ਸਾਨੂੰ ਇਕ ਰਾਤ ਜੈਤੋ ਰੇਲਵੇ ਲਾਈਨ ਦੇ ਨਜ਼ਦੀਕ ਰੱਖਿਆ ਗਿਆ। ਅਗਲੇ ਦਿਨ 19 ਸਤੰਬਰ ਨੂੰ ਜਥੇਦਾਰ ਤੇਜਾ ਸਿੰਘ ਅਕਰਪੁਰੀ[17] ਦੀ ਜਥੇਦਾਰੀ ਹੇਠ ਇਕ ਹੋਰ ਪੰਝੀ ਸਿੰਘਾਂ ਦਾ ਜਥਾ ਆ ਗਿਆ। ਸਾਨੂੰ ਪੰਜਾਹ ਸਿੰਘਾਂ ਨੂੰ ਗੱਡੀ ਚੜ੍ਹਾ ਕੇ ਵਾਇਆ ਰੀਵਾੜੀ 20 ਸਤੰਬਰ ਦੇ ਦਿਨ ਬਾਬਲ ਕਾਂਟੀ ਜਾ ਕੇ ਰਿਹਾਅ ਕਰ ਦਿੱਤਾ। ਅਗਲੇ ਸਾਲ ਸੰਨ 1924 ਈ: ਨੂੰ ਪੰਜ ਸੌ ਦੇ ਸ਼ਹੀਦੀ ਜਥੇ ਜੈਤੋ ਗੁਰਦੁਆਰਾ ਗੰਗਸਰ ਅਖੰਡ ਪਾਠ ਕਰਨ ਲਈ ਜਾਣੇ ਸ਼ੁਰੂ ਹੋ ਗਏ। ਸਾਡਾ ਛੇਵਾਂ ਸ਼ਹੀਦੀ ਜਥਾ 10 ਮਈ ਸ਼ਾਮ ਨੂੰ ਸ੍ਰੀ ਅਕਾਲ ਤਖ਼ਤ ਤੋਂ ਰਵਾਨਾ ਹੋਇਆ। ਇਸ ਦੇ ਤਿੰਨ ਜਥੇਦਾਰ ਸਨ। ਜਿਨ੍ਹਾਂ ਦੇ ਨਾਮ ਇਹ ਹਨ :

(1) ਹੈੱਡ ਜਥੇਦਾਰ ਸੰਤ ਪ੍ਰੇਮ ਸਿੰਘ ਕੋਕਰੀ;

14. ਇਹ ਗਹਿਲਾਂ ਤੋਂ ਤਿੰਨ ਮੀਲ ਜ਼ਿਲ੍ਹਾ ਲੁਧਿਆਣੇ ਵਿਚ ਸੀ।
15. ਇਹ ਨਾਮ ਇਨ੍ਹਾਂ ਦਾ ਤਖ਼ਤ ਹਜ਼ੂਰ ਸਾਹਿਬ ਵਿਖੇ ਰੱਖਿਆ ਸੀ।
16. ਬਰਨਾਲੇ ਤੋਂ ਦੂਜਾ ਸਟੇਸ਼ਨ।
17. ਮੀਤ ਜਥੇਦਾਰ ਕ੍ਰਿਪਾਲ ਸਿੰਘ ਟੱਲੇਵਾਲੀਆ ਸੀ।

(2) ਜਥੇਦਾਰ ਸੰਤ ਇੰਦਰ ਸਿੰਘ ਖੋਸਿਆ;
(3) ਦਾਸ।

ਇਹ ਜਥਾ ਸ੍ਰੀ ਅੰਮ੍ਰਿਤਸਰ ਤੋਂ ਚੱਲ ਕੇ ਰਾਤ ਦੇ ਨੌਂ ਵਜੇ ਰਾਜਾਸਾਂਸੀ ਪਹੁੰਚਿਆ। ਇਸ ਤਰ੍ਹਾਂ ਰਸਤੇ ਦੇ ਪੜਾਅ ਤਹਿ ਕਰ ਕੇ ਅਖ਼ੀਰ 19 ਜੂਨ ਸੰਨ 1924 ਈ: ਲੰਬਵਾਲੀ ਤੋਂ ਚੱਲ ਕੇ ਜੈਤੋ ਪੁੱਜ ਗਿਆ। ਇਸੀ ਦਿਨ ਰਾਤ ਨੂੰ ਸਾਨੂੰ ਗੱਡੀ 'ਤੇ ਚੜ੍ਹਾ ਕੇ 20 ਜੂਨ ਨੂੰ ਨਾਭੇ ਦਸੰਦਾ ਵਾਲੀ ਬੀੜ ਵਿਚ ਪਹੁੰਚਾ ਦਿੱਤਾ। ਸਾਡੇ ਜਥੇ ਨੂੰ ਢਾਈ ਢਾਈ ਸੌ ਕਰ ਕੇ ਬੈਰਕ ਨੰ: 5 ਤੇ 6 ਵਿਚ ਬੰਦ ਕਰ ਦਿੱਤਾ। ਮੈਂ ਕੰਪਨੀ ਨੰ: ਤੀਸਰੀ (ਸੀ) ਦਾ ਜਥੇਦਾਰ ਸਾਂ। ਸਾਡੀ ਅੱਧੀ ਕੰਪਨੀ ਬੈਰਕ ਨੰ: 6 ਵਿਚ ਤੇ ਬਾਕੀ ਦੀਆਂ ਪਿਛਲੀਆਂ ਦੋ ਕੰਪਨੀਆਂ ਮੇਰੇ ਨਾਲ ਇਸੇ ਬੈਰਕ ਨੰ: 6 ਵਿਚ ਬੰਦ ਸਨ। 22 ਜੂਨ ਸੰਨ 1925 ਈ: ਨੂੰ ਮੇਰੇ ਸਮੇਤ 25 ਸਿੰਘਾਂ ਨੂੰ ਬੈਰਕ ਨੰ: 6 ਵਿੱਚੋਂ ਇਹ ਕਹਿ ਕੇ ਬਾਹਰ ਕੱਢ ਲਿਆ ਤੇ ਕਿਹਾ ਕਿ ਤੁਹਾਡਾ ਮੋਰਚਾ ਫ਼ਤਹਿ ਹੋ ਗਿਆ ਹੈ। ਅਸਾਂ ਤੁਹਾਨੂੰ ਥੋੜ੍ਹੇ ਥੋੜ੍ਹੇ ਕਰ ਕੇ ਬਾਹਰ ਕੱਢਣਾ ਹੈ ਤਾਂ ਕਿ ਇਕਦਮ ਕੱਢਣ ਨਾਲ ਕਿਤੇ ਸ਼ੋਰ ਨਾ ਪੈ ਜਾਏ। ਸਾਨੂੰ ਪੱਚੀ ਸਿੰਘਾਂ ਨੂੰ ਕਾਰਖ਼ਾਸ ਨਾਭਾ ਵਿਚ ਲੈ ਆਂਦਾ ਤੇ ਰਾਤ ਨੂੰ ਮਾਰ ਕੁਟਾਈ ਸ਼ੁਰੂ ਹੋ ਗਈ। ਦੋ ਦਿਨ ਅੰਧਾ-ਧੁੰਦ ਚੰਗਾ ਮਾਰ-ਕੁਟਾਪਾ ਹੁੰਦਾ ਰਿਹਾ, ਜੋ ਕਥਨ ਤੋਂ ਬਾਹਰ ਹੈ।

ਨਾਭਾ ਕਰਮਚਾਰੀਆਂ ਵੱਲੋਂ ਕੇਸ ਛੱਤ ਨਾਲ ਬੰਨ੍ਹਣਾ, ਗੁਦਾ ਵਿਚ ਲੂਣ ਮਿਰਚਾਂ ਲਾ ਕੇ ਕਿੱਲਾ ਧਸਾਣਾ, ਛਮਕਾਂ ਮਾਰ ਮਾਰ ਕੇ ਪਿੰਡਾ ਸੁਜਾ ਦੇਣਾ, ਪੁੱਠੀਆਂ ਲੱਤਾਂ ਕਰ ਕੇ ਛੱਤ ਨਾਲ ਲਟਕਾਣਾ, ਸ਼ਿਕੰਜੇ ਵਿਚ ਦੇਣਾ ਆਦਿ ਵਾਰਦਾਤਾਂ ਸਾਡੇ ਨਾਲ ਕੀਤੀਆਂ ਗਈਆਂ। ਤੀਜੇ ਦਿਨ ਨਾਜ਼ਮ ਛੱਜੂ ਸਿੰਘ ਤੇ ਗੁਰਦਿਆਲ ਸਿੰਘ ਆਏ, ਸਾਨੂੰ ਕਹਿਣ ਲੱਗੇ ਕਿ ਕਾਹਨੂੰ ਮਾਰ ਖਾਂਦੇ ਹੋ, ਘਰਾਂ ਨੂੰ ਚਲੇ ਜਾਉ, ਤੁਹਾਡੇ ਲਈ ਠੀਕ ਰਹੇਗਾ। ਅਸਾਂ ਕਿਹਾ ਕਿ ਕਿੰਨੀ ਵੀ ਸਖ਼ਤੀ ਕਰ ਲਵੋ, ਅਸਾਂ ਇਸ ਤਰ੍ਹਾਂ ਮਾਫ਼ੀ ਮੰਗ ਕੇ ਘਰੀਂ ਨਹੀਂ ਜਾਣਾ। ਆਖ਼ਰ ਸਾਨੂੰ ਗੱਡੇ ਖ਼ਾਨੇ ਭੇਜ ਦਿੱਤਾ। ਹੇਠ ਲਿਖੇ ਕੁਝ ਕੁ ਸੱਜਣ ਜਿਹੜੇ ਸਾਡੇ ਨਾਲ ਆਏ, ਉਨ੍ਹਾਂ ਦੇ ਨਾਮ ਇਹ ਹਨ :

| | |
|---|---|
| (1) ਸੰਤ ਚਰਨ ਦਾਸ ਉਦਾਸੀ, ਸ਼ਹਿਰ ਨਾਭਾ | ਸ਼ਹੀਦੀ ਜਥਾ ਨੰ: ਦੂਜਾ |
| (2) ਜਥੇਦਾਰ ਉਤਮ ਸਿੰਘ ਬਾਲੂਚੱਕੀਆ | ਸ਼ਹੀਦੀ ਜਥਾ ਨੰ: ਦੂਜਾ |
| (3) ਸ: ਨਰੈਣ ਸਿੰਘ ਜਜੇ ਰਾਮਦਾਸੀਆ | ਸ਼ਹੀਦੀ ਜਥਾ ਨੰ: ਦੂਜਾ |
| (4) ਸ: ਜੋਗਾ ਸਿੰਘ ਆਲੋਮਾਰੀਆ | ਸ਼ਹੀਦੀ ਜਥਾ ਨੰ: ਦੂਜਾ |
| (5) ਸ: ਬੂਟਾ ਸਿੰਘ ਟਾਹਲੀ ਸਾਹਿਬੀਆ | ਸ਼ਹੀਦੀ ਜਥਾ ਨੰ: ਤੀਜਾ |
| (6) ਸ: ਸ਼ਰਮ ਸਿੰਘ ਸ਼ਹੀਦ 'ਚੂਹਮੀਆ' | ਸ਼ਹੀਦੀ ਜਥਾ ਨੰ: ਤੀਜਾ |
| (7) ਸ: ਕ੍ਰਿਪਾਲ ਸਿੰਘ ਟਲੇਵਾਲੀਆ | ਸ਼ਹੀਦੀ ਜਥਾ ਨੰ: ਛੇਵਾਂ |
| (8) ਸ: ਨਾਹਰ ਸਿੰਘ ਦੀਵਾਨਾ | ਸ਼ਹੀਦੀ ਜਥਾ ਨੰ: ਛੇਵਾਂ |
| (9) ਸ: ਪਾਲਾ ਸਿੰਘ ਦੀਵਾਨਾ | ਸ਼ਹੀਦੀ ਜਥਾ ਨੰ: ਛੇਵਾਂ |
| (10) ਸ: ਮਘਰ ਸਿੰਘ | ਸ਼ਹੀਦੀ ਜਥਾ ਨੰ: ਛੇਵਾਂ |
| (11) ਸ: ਗੁਰਦਿਤ ਸਿੰਘ | ਸ਼ਹੀਦੀ ਜਥਾ ਨੰ: ਛੇਵਾਂ |
| (12) ਸ: ਭਗਵਾਨ ਸਿੰਘ ਗਹਿਲੀਆ | ਸ਼ਹੀਦੀ ਜਥਾ ਨੰ: ਸੱਤਵਾਂ |

ਇਨ੍ਹਾਂ ਵਿੱਚੋਂ ਇਸ ਹੋਈ ਮਾਰ-ਕੁਟਾਈ ਨਾਲ ਗੱਡੇ ਖ਼ਾਨੇ ਜਾ ਕੇ ਸ਼ਰਮ ਸਿੰਘ (ਪੁੱਤਰ ਸੂਰਤ ਸਿੰਘ) ਪਿੰਡ ਚੂਹਾ ਮਲ, ਜ਼ਿਲ੍ਹਾ ਗੁਜਰਾਤ ਦੀ ਹਾਲਤ ਜ਼ਿਆਦਾ ਖ਼ਰਾਬ ਹੋ ਗਈ ਸੀ। 27 ਜੂਨ ਦੀ ਰਾਤ ਨੂੰ ਇਹ ਸਿੰਘ ਸ਼ਹੀਦੀ ਪਾ ਗਿਆ। ਇਸ ਦਾ ਸਸਕਾਰ ਗੱਡੇ ਖ਼ਾਨੇ ਤੋਂ ਬਾਹਰ ਕੀਤਾ ਗਿਆ।[18] 21 ਜੂਨ, ਸੰਨ 1925 ਈ: ਨੂੰ ਜੈਤੋ (ਗੁਰਦੁਆਰਾ ਗੰਗਸਰ) ਦਾ ਮੋਰਚਾ ਫ਼ਤਹਿ ਹੋ ਗਿਆ। ਅਸੀਂ ਸਾਰੇ ਜੈਤੋ ਮੰਡੀ ਆ ਗਏ। ਗੁਰਦੁਆਰਾ ਗੰਗਸਰ ਇਕੋਤ੍ਰ ਸੌ ਅਖੰਡ ਪਾਠਾਂ ਦਾ ਭੋਗ ਪਾ ਕੇ ਸ੍ਰੀ ਅਕਾਲ ਤਖ਼ਤ (ਸ੍ਰੀ ਅੰਮ੍ਰਿਤਸਰ) ਤੋਂ ਸਿਰੋਪਾਇ ਲੈ ਕੇ ਗੁਰਦੁਆਰਾ ਸ੍ਰੀ ਫ਼ਤਹਿਗੜ੍ਹ (ਸਰਹਿੰਦ) ਵਿਖੇ ਆ ਦਰਸ਼ਨ ਪਾਇਆ। ਅਕਾਲੀ ਜਥਾ ਰਿਆਸਤ ਪਟਿਆਲਾ ਦੀ ਤਰਫ਼ੋਂ ਪ੍ਰੇਮ ਸੰਦੇਸ਼[19] ਪੱਤਰ ਲੈ ਕੇ ਆਪੋ-ਆਪਣੇ ਨਗਰਾਂ ਨੂੰ ਆ ਗਏ। ਪਿੰਡ ਤੇ ਸਰਕਲ ਅਕਾਲੀ ਜਥੇ ਵੱਲੋਂ ਚੰਗਾ ਸਤਿਕਾਰ ਕੀਤਾ ਗਿਆ।

ਪਿੰਡ ਆਉਣ 'ਤੇ ਪੁਲੀਸ ਮੈਨੂੰ ਬਹੁਤ ਤੰਗ ਕਰਨ-ਕਰਾਉਣ ਲੱਗ ਪਈ। ਕੁਝ ਸਮਾਂ ਤਾਂ ਮੈਂ ਇਧਰ ਉਧਰ ਰਹਿ ਕੇ ਗੁਜ਼ਾਰਿਆ। ਅਖ਼ੀਰ ਮੈਨੂੰ ਆਪਣਾ ਪਿੰਡ ਛੱਡਣਾ ਪਿਆ। ਮੈਂ ਪਿੰਡ ਛੱਡ ਕੇ ਡੇਢ ਸਾਲ ਰਿਆਸਤ ਤੋਂ ਬਾਹਰ ਅੰਡਰ-ਗਰਾਉਂਡ ਰਿਹਾ। ਮੇਰੀ ਗ਼ੈਰ-ਹਾਜ਼ਰੀ ਵਿਚ ਮੇਰੀ ਮਾਤਾ ਜੀ ਨੂੰ ਪੁਲੀਸ ਬੜੀ ਤੰਗ ਕਰਨ ਲੱਗੀ। ਅਖ਼ੀਰ ਮੇਰੀ ਮਾਤਾ ਜੀ ਨੇ ਸਫ਼ੈਦਪੋਸ਼ ਅਨੋਖ ਸਿੰਘ ਨੂੰ ਨਾਲ ਲੈ ਕੇ ਥਾਣਾ ਭਦੌੜ[20] ਜਾ ਕੇ ਬੜੀ ਕੜਕਵੀਂ ਆਵਾਜ਼ ਵਿਚ ਕਿਹਾ ਕਿ ਤੇਰੇ ਸਿਪਾਹੀ ਮੈਨੂੰ ਜਾ ਕੇ ਤੰਗ ਕਰਦੇ ਹਨ। ਮੈਂ ਆਪਣੇ ਪੁੱਤਰ ਗਰਜਾ ਸਿੰਘ ਦੀ ਜ਼ਿੰਮੇਵਾਰੀ ਨਹੀਂ ਲੈਂਦੀ। ਜਦੋਂ ਆਵੇ, ਉਸ ਨੂੰ ਬੁਲਾ ਲੈਣਾ। ਇਤਨਾ ਕਹਿ ਕੇ ਮਾਤਾ ਜੀ ਵਾਪਸ ਆ ਗਏ। ਫਿਰ ਮਾਤਾ ਜੀ ਨੂੰ ਕਿਸੇ ਨਹੀਂ ਬੁਲਾਇਆ। ਮੈਂ 12 ਅਪਰੈਲ ਸੰਨ 1926 ਈ: ਨੂੰ ਆਪਣੇ ਨਗਰ ਗਹਿਲਾਂ ਵਿਚ ਆਇਆ ਤੇ ਸਿੱਖਾਂ ਦੇ ਜਥੇਦਾਰ ਬਿਸ਼ਨ ਸਿੰਘ ਚਿੜੀਏ[21] ਦੇ ਘਰ ਆ ਪਹੁੰਚਾ।[22] ਇਸ ਤੋਂ ਸਾਰੀ ਵਾਕਫ਼ੀਅਤ ਹਾਸਲ ਕੀਤੀ।

ਸੂਰਜ ਅਸਤ ਹੋ ਜਾਣ ਦੇ ਬਾਦ ਨੰਬਰਦਾਰ ਕਿਸ਼ਨ ਸਿੰਘ ਮਾਨ ਨੇ ਆ ਕੇ ਮੈਨੂੰ ਖ਼ਬਰ ਦਿੱਤੀ ਕਿ ਤੁਹਾਡੇ ਆਉਣ ਦੀ ਖ਼ਬਰ ਥਾਣਾ ਭਦੌੜ ਪਹੁੰਚ ਚੁੱਕੀ ਹੈ। ਤੁਹਾਨੂੰ ਇਥੋਂ ਕਿਨਾਰਾ ਕਰ ਜਾਣਾ ਚਾਹੀਦਾ ਹੈ। ਮੈਂ ਫ਼ੌਰੀ ਗਹਿਲਾਂ ਤੋਂ ਚੱਲ ਕੇ ਹਠੂਰ[23] ਨਗਰੀ ਜਥੇਦਾਰ ਕੇਹਰ ਸਿੰਘ ਰਾਮਗੜ੍ਹੀਏ ਦੇ ਘਰ ਆ ਗਿਆ। ਮੇਰੇ ਨਾਲ ਤਿੰਨ ਸਿੰਘ ਜਥੇਦਾਰ ਬਿਸ਼ਨ ਸਿੰਘ[24], ਮਹਾਂ ਸਿੰਘ[25] ਤੇ ਤਾਰਾ ਸਿੰਘ[26] ਆਏ। ਹਠੂਰ

---

18. ਪੰਦਰਾਂ ਸਿੰਘ ਸਸਕਾਰ ਕਰਨ ਗਏ ਵਾਪਸੀ 'ਤੇ ਜਥੇਦਾਰ ਦੇ ਹੁਕਮ ਨਾਲ ਗੱਡੇ ਖ਼ਾਨੇ ਦਿਆਂ ਸਿੰਘਾਂ ਪੰਜ ਪੰਜ ਪਾਠ ਜਪੁ ਜੀ ਸਾਹਿਬ ਤੇ ਸ੍ਰੀ ਜਾਪ ਸਾਹਿਬ ਦੇ ਕੀਤੇ।
19. ਸਨਮਾਨ ਪੱਤਰ।
20. ਗਹਿਲਾਂ ਤੋਂ 10 ਮੀਲ ਸੀ।
21. ਜਥੇਦਾਰ ਸਰਕਲ ਦੀਵਾਨਾਂ।
22. ਇਸ ਦਾ ਪੁੱਤਰ ਜਥੇਦਾਰ ਸ਼ਾਮ ਸਿੰਘ ਬੜਾ ਬਲੀ ਸਿੰਘ ਗਹਿਲ ਨਗਰੀ ਦਾ ਵਸਨੀਕ ਹੈ।
23. ਗਹਿਲਾਂ ਤੋਂ ਤਿੰਨ ਮੀਲ ਲੁਧਿਆਣੇ ਜ਼ਿਲ੍ਹੇ ਵਿਚ।
24. ਸ: ਗੁਰਦਿੱਤ ਸਿੰਘ ਦਾ ਪੁੱਤਰ।
25. ਸ: ਸਰਮੁਖ ਸਿੰਘ ਦਾ ਪੁੱਤਰ।
26. ਦੂਜੇ ਸ: ਬਿਸ਼ਨ ਸਿੰਘ ਮੈਰਮੀਏ ਦਾ ਪੁੱਤਰ।

ਨਗਰੀ ਮਹਾਂਪੁਰਖ ਸੰਤ ਮਘਰ ਸਿੰਘ[27] ਰਾਮਗੜ੍ਹ ਵਾਲੇ ਜਥੇਦਾਰ ਹੀਰਾ ਸਿੰਘ ਵੱਡਾ ਕਲਾਲਾ ਜਥੇਦਾਰ ਚੰਨਣ ਸਿੰਘ ਆਦਿ ਮੁਖੀਏ ਅਕਾਲੀ ਸਾਰੇ ਮਿਲਣ ਆਏ। ਇਨ੍ਹਾਂ ਸਾਰਿਆਂ ਦੇ ਸਲਾਹ-ਮਸ਼ਵਰੇ ਨਾਲ ਗਰਜਾ ਸਿੰਘ ਨਾਮ ਤੋਂ ਸੰਤ ਤੋਤਾ ਸਿੰਘ[28] ਨਾਮ ਬਦਲ ਦੇ ਰੱਖ ਲਿਆ ਤੇ ਗਾਤਰਾ ਨੀਚੇ ਕਰਕੇ ਉਪਰ ਸਫ਼ੈਦ ਚੋਲਾ ਪਾ ਲਿਆ। ਇਸ ਤਰ੍ਹਾਂ ਸੰਗਤੇ ਥੱਲੇ ਛੋਟੀ ਸਰਮਈ ਦਸਤਾਰ ਉਪਰ ਸਫ਼ੈਦ ਰੰਗ ਦੀ ਗੋਲ ਦਸਤਾਰ ਸਜਾਇ ਲਈ।

ਸੰਤ ਮਘਰ ਸਿੰਘ ਜੀ ਮਹਾਰਾਜ ਨੇ ਆਪਣਾ ਊਨੀ ਆਸਣ ਤੇ ਕਰਮੰਡਲ ਦੇ ਕੇ ਮੈਨੂੰ ਨਿਵਾਜਿਆ। ਹੁਣ ਦਿਸਣ ਵਿਚ ਮੈਂ ਪੂਰਾ ਨਿਰਮਲਾ ਸੰਤ ਬਣ ਗਿਆ।[29] ਸੱਤਵੇਂ ਦਿਨ ਤੁਰਨ ਲੱਗਿਆਂ ਸਾਰਿਆਂ ਅੱਗੇ ਸਹਿਤ ਨਿਮਰਤਾ ਬੇਨਤੀ ਕੀਤੀ ਕਿ ਮੇਰੀ ਮਾਤਾ ਜੀ ਤੇ ਭੈਣ ਭਰਾ ਦੀ ਸਪੁਰਦਗੀ ਤੁਸਾਂ ਦੀ ਹੈ, ਇਨ੍ਹਾਂ ਦਾ ਖ਼ਿਆਲ ਰੱਖਣਾ। ਅਖ਼ੀਰ ਗੁਰਦੁਆਰਾ ਪਾ: ਛੇਵੀਂ ਅਰਦਾਸ ਕਰ ਕੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਵਾਕ ਸੁਣ ਕੇ ਅਤੇ ਪ੍ਰਸ਼ਾਦਿ ਲੈ ਕੇ ਸਾਥੀ ਸਿੰਘਾਂ ਤੋਂ ਆਗਿਆ ਮੰਗੀ। ਰਸਤੇ ਵਿਚ ਸ੍ਰੀ ਅੰਮ੍ਰਿਤਸਰ ਆਦਿ ਕਈ ਗੁਰਧਾਮਾਂ ਦੇ ਦਰਸ਼ਨ-ਦੀਦਾਰੇ ਕਰਦਾ ਆਪਣੇ ਪੁਰਾਣੇ ਪਿੰਡ ਕਰਤਾਰਪੁਰ ਜ਼ਿਲ੍ਹਾ ਸਿਆਲਕੋਟ ਵਿਚ ਪੁੱਜ ਗਿਆ। ਸੰਤ ਦੈਆ ਸਿੰਘ ਤੇ ਸੰਤ ਚੇਤ ਸਿੰਘ[30] ਜੀ ਮਹਾਰਾਜ ਦੀ ਕੁਟੀਆ ਜਾ ਦੋਹਾਂ ਸੰਤਾਂ ਨੂੰ ਪ੍ਰਣਾਮ ਕੀਤਾ। ਉਨ੍ਹਾਂ ਮੈਨੂੰ ਜੀ ਆਇਆਂ ਨੂੰ ਕਿਹਾ।

ਮੈਂ ਅੱਗੇ ਛੋਟਾ ਹੁੰਦਾ ਆਪਣੇ ਮਾਤਾ-ਪਿਤਾ ਜੀ ਨਾਲ ਇਕ ਦੋ ਵਾਰੀ ਆਇਆ ਸਾਂ। ਹੁਣ ਇਕ ਤਾਂ ਮੇਰੇ ਮੂੰਹ 'ਤੇ ਦਾੜ੍ਹੀ ਸੀ, ਦੂਜਾ ਸੰਤ ਸਰੂਪ ਹੋਣ ਕਰਕੇ ਮੈਨੂੰ ਕਿਸੇ ਨਾ ਪਛਾਣਿਆ। ਮੇਰੇ ਦੱਸਣ 'ਤੇ ਸੰਤਾਂ ਅਤੇ ਪਿੰਡ ਵਾਸੀ ਸਾਰੇ ਬਜ਼ੁਰਗਾਂ ਨੂੰ, ਜੋ ਮੇਰੇ ਪਿਤਾ ਜੀ ਦੇ ਹਾਣੀ ਸਨ, ਉਨ੍ਹਾਂ ਨੂੰ ਮੇਰੇ ਆਉਣ 'ਤੇ ਖ਼ੁਸ਼ੀਆਂ ਚੜ੍ਹ ਗਈਆਂ। ਸੰਤਾਂ ਤੇ ਹੋਰ ਨਗਰ ਵਾਸੀਆਂ ਦੇ ਪੁੱਛਣ 'ਤੇ ਮੈਂ ਦੱਸਿਆ ਕਿ ਪਿਤਾ ਜੀ ਤੇ ਵੱਡੇ ਭਰਾਤਾ ਬੁਧ ਸਿੰਘ ਸ਼ਹੀਦੀਆਂ ਪਾ ਗਏ ਹਨ। ਇਹ ਸੁਣ ਕੇ ਸੰਗਤ ਨੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਆਸਮਾਨ ਗੁੰਜਾ ਦਿੱਤਾ। ਇਕ ਦਿਨ ਮੈਂ ਗੁਰਦੁਆਰੇ ਸ੍ਰੀ ਦਸਮ ਗ੍ਰੰਥ[31] ਜੀ ਦਾ ਪਾਠ ਕਰ ਰਿਹਾ ਸਾਂ ਤੇ ਗੁਰਦੁਆਰੇ ਵਿਚ ਬੈਠੇ ਬਾਬੇ ਬੇਟੀ ਝਰਿੰਡਾ ਵਾਲਿਆਂ ਨੇ ਪੁੱਛਿਆ ਤਾਂ ਸਾਰੀ ਵਾਰਤਾ ਚਾਚਾ ਗੋਪਾਲ ਸਿੰਘ ਨੇ ਇਨ੍ਹਾਂ ਨੂੰ ਸੁਣਾ ਦਿੱਤੀ। ਬਾਬਾ ਜੀ ਨੇ ਕਿਹਾ ਕਿ ਐਸਾ ਇਹ ਸਿੱਖ ਸ਼ਹੀਦ ਸਿੰਘ ਦਾ ਪੁੱਤਰ ਤੇ ਸ਼ਹੀਦ ਸਿੰਘ ਦਾ ਭਰਾ ਹੋਵੇ ਤਾਂ ਫੇਰ ਆਲਾ ਦਰਜੇ ਦਾ ਵਿਦਵਾਨ ਵੀ ਹੋਵੇ, ਇਸ ਨੂੰ ਇਥੋਂ ਜਾਣ ਨਹੀਂ ਦੇਣਾ ਚਾਹੀਦਾ।

ਬਾਬਾ ਜੀ ਦਾ ਕਹਿਣਾ ਤੇ ਸੰਗਤ ਦੀ ਬੇਨਤੀ ਨੇ ਮੇਰੇ ਮਨ 'ਤੇ ਬੜਾ ਅਸਰ

---

27. ਇਹ ਉਸ ਵੇਲੇ ਅਕਾਲੀ ਲਹਿਰ ਦੇ ਮੋਢੀ ਤੇ ਅਕਾਲੀ ਸੰਤ ਸਨ।
28. ਇਹ ਨਾਮ ਤੇ ਪਹਿਲਾ ਨਾਮ ਦੋਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਹਨ।
29. ਭਾਵਰ ਸਾਮਰਤ ਰਾਮਾਇਣ ਹਨੂੰਮਾਨ ਨਾਟਕ ਆਦਿ ਗ੍ਰੰਥ ਸੰਤਾਂ ਤੋਂ ਪੜ੍ਹਿਆ ਹੋਇਆ ਸੀ, ਜੋ ਇਕ ਨਿਰਮਲ ਸਾਧੂ ਵਾਸਤੇ ਪੜ੍ਹਨੇ ਜ਼ਰੂਰੀ ਹਨ।
30. ਮੇਰੇ ਪਿਤਾ ਜੀ ਦੇ ਨਿਜੀ ਗੁਰ-ਭਾਈ ਸਨ।
31. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਸਾਹਿਬ ਦੋਵੇਂ ਪ੍ਰਕਾਸ਼ ਹੁੰਦੇ ਸਨ।

ਕੀਤਾ ਤੇ ਮੈਂ ਵਾਪਸ ਵੀ ਨਹੀਂ ਜਾਣਾ ਚਾਹੁੰਦਾ ਸਾਂ ਤੇ ਚਾਹੁੰਦਾ ਸਾਂ ਕਿ ਕੋਈ ਟਿਕਾਣਾ ਮਿਲ ਜਾਏ। ਮੈਂ ਬਾਬਾ ਜੀ ਤੇ ਸੰਗਤ ਦਾ ਕਿਹਾ ਮੰਨ ਲਿਆ। ਮੇਰੇ ਤਾਏ ਦੇ ਪੁੱਤਰ ਸ: ਭਗਤ ਸਿੰਘ ਨੇ ਸੰਗਤ ਨੂੰ ਯਕੀਨ ਦਿਵਾ ਦਿੱਤਾ ਕਿ ਜੇ ਸੰਤ ਤੋਤਾ ਸਿੰਘ ਜੀ ਇਥੇ ਰਹਿਣ ਤਾਂ ਇਨ੍ਹਾਂ ਦੇ ਪਿਤਾ ਦਾ ਮਕਾਨ ਤੇ ਹਿੱਸੇ ਦੀ ਜ਼ਮੀਨ ਇਨ੍ਹਾਂ ਨੂੰ ਦੇ ਦੇਣ ਨੂੰ ਤਿਆਰ ਹਾਂ। ਬਾਬਾ ਜੀ ਨੇ ਮੁਸਕਰਾ ਕੇ ਕਿਹਾ ਕਿ ਇਹ ਹੁਣ ਨਹੀਂ ਜਾਣਗੇ। ਮੈਂ ਆਪਣੀ ਪੱਕੀ ਰਿਹਾਇਸ਼ ਕਰਤਾਰਪੁਰ ਨਗਰੀ ਵਿਚ ਕਰ ਲਈ ਤੇ ਕੁਝ ਅਰਸੇ ਦੇ ਬਾਅਦ ਮੇਰੇ ਦੋਵੇਂ ਭਰਾ ਭਗਵਾਨ ਸਿੰਘ, ਸਾਧੂ ਸਿੰਘ ਤੇ ਭੈਣ ਭਗਵਾਨ ਕੌਰ ਕਰਤਾਰ ਪੁਰ ਆ ਗਏ। ਮੇਰੀ ਮਾਤਾ ਜੀ ਦਾ ਸੁਨੇਹਾ ਮਿਲਿਆ ਕਿ ਉਹ ਅਗਲੇ ਸਾਲ ਜ਼ਰੂਰ ਆਉਣਗੇ। ਤੁਸੀਂ ਆਪਣੀ ਰਿਹਾਇਸ਼ ਪੂਰੀ ਤਰ੍ਹਾਂ ਪੱਕੀ ਕਰ ਲਵੋ।

ਮੈਂ ਸਾਧੂ ਸਿੰਘ ਨੂੰ ਵਾਪਸ ਮਾਤਾ ਜੀ ਦੀ ਸੇਵਾ ਵਿਚ ਗਹਿਲੀ ਭੇਜ ਦਿੱਤਾ। ਕੁਝ ਸਮੇਂ ਦੇ ਬਾਦ ਸਾਧੂ ਸਿੰਘ ਦੀ ਚਿੱਠੀ ਆਈ ਕਿ ਮਾਤਾ ਜੀ ਪ੍ਰਲੋਕ ਪਿਆਨਾ ਕਰ ਗਏ ਹਨ। ਮੈਂ ਸੁਣ ਕੇ ਮੁੜ ਗਹਿਲੀ ਨਹੀਂ ਗਿਆ। ਹੁਣ 1947 ਈ: ਨੂੰ ਬਟਵਾਰੇ ਦੇ ਬਾਦ ਆਪਣੀ ਜਨਮ ਭੂਮੀ ਦੇ ਦਰਸ਼ਨ 20 ਸਾਲਾਂ ਦੇ ਬਾਦ ਪਾਏ ਸਨ। ਸਾਡਾ ਕਰਤਾਰਪੁਰ ਰਹਿਣ ਦਾ ਵੱਡਾ ਕਾਰਨ ਹੋਰ ਬਣ ਗਿਆ ਕਿ ਮੇਰਾ ਅਨੰਦ ਕਾਰਜ ਨਾਲ ਲੱਗਦੇ ਪਿੰਡ ਕੋਠਾ ਪ੍ਰਧਾਨ ਸਿੰਘ[32] ਸ: ਫ਼ਤਹਿ ਸਿੰਘ[33] ਦੀ ਪੁੱਤਰੀ ਹਰਿ ਕੌਰ ਨਾਲ ਹੋ ਗਿਆ। ਬਾਅਦ ਵਿਚ ਹਰਿ ਕੌਰ ਨੇ ਆਪਣੇ ਪਿਤਾ ਨੂੰ ਕਹਿ ਕੇ ਆਪਣੀ ਛੋਟੀ ਭੈਣ ਇੰਦਰ ਕੌਰ ਦਾ ਰਿਸ਼ਤਾ ਮੇਰੇ ਛੋਟੇ ਵੀਰ ਭਗਵਾਨ ਸਿੰਘ ਨਾਲ ਕਰਾ ਦਿੱਤਾ। ਇਸ ਤਰ੍ਹਾਂ ਅਸੀਂ ਦੋਵੇਂ ਭਰਾ ਇਕੋ ਘਰ ਵਿਆਹੇ ਗਏ ਅਤੇ ਅਸੀਂ ਪੱਕੇ ਤੌਰ 'ਤੇ ਕਰਤਾਰਪੁਰ ਦੇ ਬਾਸ਼ਿੰਦੇ ਬਣ ਗਏ।

ਸੰਨ 1930 ਈ: ਦੀ ਵੈਸਾਖੀ ਨੂੰ ਮੈਂ ਕੋਠਾ ਪ੍ਰਧਾਨ ਸਿੰਘ ਵਿਚ ਇਕ ਬੜੀ ਪ੍ਰਭਾਵਸ਼ਾਲੀ ਤਕਰੀਰ ਕੀਤੀ, ਜਿਸ ਦਾ ਸੰਗਤ 'ਤੇ ਬੜਾ ਅਸਰ ਪਿਆ। ਮੇਰੇ ਉਪਰੰਤ ਗਿ: ਜੈ ਸਿੰਘ ਵਾਸੀ ਸੰਗਰੂਰ ਨੇ ਆਪਣਾ ਵਿਖਿਆਨ ਸ਼ੁਰੂ ਕੀਤਾ। ਇਸ ਨੇ ਮੇਰਾ ਨਾਮ ਗਿਆਨੀ ਗਰਜਾ ਸਿੰਘ ਤੇ ਪੰਥਕ ਸੇਵਾ ਸਭ ਦੱਸ ਦਿੱਤੀ, ਜਿਸ ਤੋਂ ਅੱਗੇ ਮੇਰੇ ਦੋਵੇਂ ਨਾਮ ਪ੍ਰਚਲਿਤ ਹੋ ਗਏ। ਮੈਂ ਸਾਧੂ ਲਿਬਾਸ ਗ੍ਰਿਹਸਤੀ ਹੋ ਜਾਣ ਦੇ ਬਾਅਦ ਤਕਰੀਬਨ ਛੱਡ ਗਿਆ ਸਾਂ। ਮੇਰਾ ਆਉਣਾ ਜਾਣਾ ਗੁਰਦੁਆਰੇ ਬਾਬੇ ਦੀ ਬੇਰ ਹੋ ਗਿਆ ਸੀ। ਮੈਂ ਆਪਣਾ ਸੰਪਰਕ ਅਕਾਲੀ ਜਥਾ ਤੇ ਕਾਂਗਰਸ ਸ਼ਹਿਰੀ ਤੇ ਜ਼ਿਲ੍ਹਾ ਨਾਲ[34] ਪੂਰੀ ਤਰ੍ਹਾਂ ਜੋੜ ਲਿਆ ਸੀ ਤੇ ਚੰਦਾ ਭਰ ਕੇ ਉਨ੍ਹਾਂ ਦਾ ਮੈਂਬਰ ਬਣ ਗਿਆ ਸਾਂ।[35] ਸੂਬਾਈ ਕਾਂਗਰਸ ਕਮੇਟੀ ਦੇ ਹੁਕਮ ਨਾਲ ਸਾਰੇ ਪੰਜਾਬ ਵਿਚ ਵਿਦੇਸ਼ੀ ਮਾਲ ਦੀਆਂ ਦੁਕਾਨਾਂ 'ਤੇ ਜ਼ਿਲ੍ਹਾ ਕਾਂਗਰਸ ਕਮੇਟੀਆਂ ਵੱਲੋਂ ਪਿਕਟਿੰਗਾਂ ਲੱਗਣੀਆਂ ਸ਼ੁਰੂ ਹੋ ਗਈਆਂ ਸਨ।[36]

ਸੂਬਾਈ ਕਾਂਗਰਸ ਦੇ ਹੁਕਮ ਅਨੁਸਾਰ ਕੋਈ ਸੱਜਣ ਸ਼ਹਿਰੀ ਜਾਂ ਪੇਂਡੂ ਵਿਦੇਸ਼ੀ

---

32. ਇਹ ਕਰਤਾਰਪੁਰ ਤੋਂ ਅੱਧ ਮੀਲ ਇਸੇ ਪਿੰਡ ਦਾ ਹਿੱਸਾ ਸੀ।
33. ਇਹ ਪਿੰਡ ਦਾ ਮੰਨਿਆ ਹੋਇਆ ਜ਼ਿਮੀਂਦਾਰ ਤੇ ਨੰਬਰਦਾਰ ਸੀ।
34. ਸੰਨ 1930 ਈ: ਵਿਚ ਜ਼ਿਲ੍ਹਾ ਸਿਆਲਕੋਟ ਵਿਚ ਕੇਵਲ ਚਾਰ ਕਾਂਗਰਸ ਕਮੇਟੀਆਂ ਸਨ, ਜਿਨ੍ਹਾਂ ਦੇ ਨਾਮ ਇਹ ਸਨ: ਸ਼ਹਿਰ ਸਿਆਲਕੋਟ, ਪਸਰੂਰ, ਡਸਕਾ ਤੇ ਕਾਰੋਵਾਲ।
35. ਉਸ ਸਮੇਂ ਚਾਰ ਆਨੇ ਜਾਂ ਚਾਰ ਆਨਿਆਂ ਦੇ ਦਾਣੇ ਮਾਹਵਾਰ ਚੰਦਾ ਦੇਣਾ ਪੈਂਦਾ ਸੀ।
36. ਸਰਬ ਹਿੰਦ ਕਾਂਗਰਸ ਕਮੇਟੀ ਦੇ ਹੁਕਮ ਨਾਲ ਸਾਰੇ ਭਾਰਤ ਵਿਚ ਅੰਦੋਲਨ ਸੀ।

ਕੱਪੜਾ ਪਹਿਨੇ ਤਾਂ ਉਸ ਨੂੰ ਬੇਨਤੀ ਕਰ ਕੇ ਖ਼ਰੀਦਣੇ ਤੇ ਪਹਿਨਣੋਂ ਰੋਕਿਆ ਜਾਵੇ। 10 ਜੂਨ, 1930 ਈ: ਨੂੰ ਜ਼ਿਲ੍ਹਾ ਕਾਂਗਰਸ ਕਮੇਟੀ ਦੇ ਪ੍ਰਧਾਨ ਲਾਲਾ ਦੇਸ ਰਾਜ ਮਹਾਜਨ ਦੇ ਹੁਕਮ ਨਾਲ ਅਸੀਂ ਹੇਠ ਲਿਖੇ ਚਾਰ ਸਾਥੀ ਰਾਮ ਤਲਾਈ ਤੋਂ ਪਿਕਟਿੰਗ ਕਰਾਉਣ ਟਰੰਕ ਬਾਜ਼ਾਰ ਵਿਚ ਆਏ :

(1) ਦਾਸ ਗਰਜਾ ਸਿੰਘ ਗਿਆਨੀ ਕਰਤਾਰਪੁਰੀ;
(2) ਸ਼ੇਰ ਸਿੰਘ ਧਾਣਾ ਵਾਲੀਆ;
(3) ਸ: ਕ੍ਰਿਪਾਲ ਸਿੰਘ ਸੱਨਖਤ੍ਰੀਆ;
(4) ਸ: ਭਗਤ ਸਿੰਘ ਜੜੀਆ ਸ਼ਹਿਰ ਸਿਆਲਕੋਟੀਆ।

ਅਸੀਂ ਚਾਰੇ ਨਾਹਰੇ ਲਾਉਂਦੇ ਟਰੰਕ ਬਾਜ਼ਾਰ ਵਿਚ ਇਕ ਦੁਕਾਨ 'ਤੇ ਪਹੁੰਚੇ ਤਾਂ ਥਾਣੇਦਾਰ ਤੇ ਪੁਲੀਸ ਨੇ ਸਾਨੂੰ ਫੜ ਕੇ ਥਾਣਾ ਕਿਲ੍ਹਾ ਵਿਚ ਲੈ ਆਂਦਾ। ਅਸਾਂ ਚੌਹਾਂ ਨੂੰ ਮੈਜਿਸਟ੍ਰੇਟ ਦਰਜਾ ਅੱਵਲ ਦੇ ਕਚਹਿਰੀ ਸਿਆਲਕੋਟ ਵਿਖੇ ਪੇਸ਼ ਕੀਤਾ, ਜਿਸ ਨੇ ਸਾਨੂੰ ਨੌਂ ਨੌਂ ਮਹੀਨਿਆਂ ਦੀ ਸਜ਼ਾ ਸੁਣਾਈ। ਇਹ ਸਜ਼ਾ ਅਸਾਂ ਮੁਲਤਾਨ ਸੈਂਟਰਲ ਜੇਲ੍ਹ ਵਿਚ ਕੱਟੀ। ਇਸ ਦੇ ਬਾਦ 15 ਮਈ ਸੰਨ 1932 ਈ: ਨੂੰ ਸੂਬਾ ਕਾਂਗਰਸ ਕਮੇਟੀ ਲਾਹੌਰ ਦੇ ਹੁਕਮ ਨਾਲ[37] ਦਫ਼ਤਰ ਜ਼ਿਲ੍ਹਾ ਕਾਂਗਰਸ ਕਮੇਟੀ ਦੇ ਜਨਰਲ ਸੈਕਟਰੀ ਸ੍ਰੀ ਖ਼ਜ਼ਾਨ ਚੰਦ ਬਸਨੋਤ੍ਰ ਨੇ ਸ਼ਰਾਬ ਦੀ ਦੁਕਾਨ 'ਤੇ ਪਿਕਟਿੰਗ ਕਰਨ ਲਈ ਹੇਠ ਲਿਖੇ ਸਾਥੀਆਂ ਨੂੰ ਭੇਜਿਆ :

(1) ਦਾਸ ਗਰਜਾ ਸਿੰਘ ਗਿਆਨੀ ਕਰਤਾਰ ਪੁਰੀਆ;
(2) ਡਾਕਟਰ ਰਾਮ ਲਾਲ ਪੁਲ ਬੱਜੂਆ (ਬਜਵਾਤੂ);
(3) ਸ੍ਰੀ ਹੰਸ ਰਾਜ ਕੁਟੰਗ ਸ਼ਹਿਰ ਸਿਆਲਕੋਟੀ;
(4) ਜਥੇਦਾਰ ਕਰਮ ਸਿੰਘ ਦਬੁਰਜੀ ਚੰਦਾ ਸਿੰਘੀਆ;
(5) ਸ: ਸਰਦਾਰਾ ਸਿੰਘ ਸ਼ਹਿਰ ਹਸਕਾ।

ਅਸੀਂ ਪੰਜੇ ਦਫ਼ਤਰ ਕਾਂਗਰਸ ਕਮੇਟੀ ਦੇ ਚੁਬਾਰੇ ਵਿੱਚੋਂ ਥੱਲੇ ਉਤਰ ਕੇ ਟਰੰਕ ਬਾਜ਼ਾਰ ਵਿਚ ਆਏ ਤੇ ਇਕ ਸ਼ਰਾਬ ਦੀ ਦੁਕਾਨ 'ਤੇ ਜਾ ਕੇ ਅਸਾਂ ਪਿਕਟਿੰਗ ਸ਼ੁਰੂ ਕੀਤੀ। ਥਾਣੇਦਾਰ ਨੇ ਸਾਨੂੰ ਹਿਰਾਸਤ ਵਿਚ ਲੈ ਕੇ ਕਿਲ੍ਹਾ ਥਾਣੇ ਵਿਚ ਲੈ ਆਂਦਾ। ਸਾਨੂੰ ਪੰਜਾਂ ਨੂੰ ਮੈਜਿਸਟ੍ਰੇਟ ਦਰਜਾ ਅੱਵਲ ਦੇ ਪੇਸ਼ ਕੀਤਾ, ਜਿਸ ਨੇ ਸਾਨੂੰ ਸਾਲ ਸਾਲ ਦੀ ਸਜ਼ਾ ਸੁਣਾ ਦਿੱਤੀ। ਗੌਰਮਿੰਟ ਪੰਜਾਬ ਨਾਲ ਕਾਂਗਰਸ ਦਾ ਸਮਝੌਤਾ ਹੋ ਗਿਆ। ਸਾਨੂੰ ਪੰਜਾਂ ਮਹੀਨਿਆਂ ਦੇ ਬਾਦ ਜ਼ਿਲ੍ਹਾ ਜੇਲ੍ਹ ਸਿਆਲਕੋਟ ਤੋਂ ਰਿਹਾਅ ਕਰ ਦਿੱਤਾ। ਇਸੀ ਸਾਲ 5 ਦਸੰਬਰ, ਸੰਨ 1932 ਈ: ਨੂੰ ਜਥੇਦਾਰ ਊਧਮ ਸਿੰਘ ਨਾਗੋਕੇ ਦੀ ਨਿਗਰਾਨੀ ਹੇਠ ਜ਼ਿਲ੍ਹਾ ਅਕਾਲੀ ਜਥਾ ਸਿਆਲਕੋਟ ਦਾ ਸਾਲਾਨਾ ਚੁਨਾਉ ਜਥੇਦਾਰ ਇੰਦਰ ਸਿੰਘ ਗਿਰਜਾ ਦੀ ਪ੍ਰਧਾਨਗੀ ਹੇਠ ਗੁਰਦੁਆਰਾ ਬਾਬੇ ਦੀ ਬੇਰ ਸਿਆਲਕੋਟ ਸ਼ਹਿਰ ਵਿਚ ਹੋਇਆ, ਜਿਸ ਵਿਚ ਹੇਠ ਲਿਖੇ ਅਹੁਦੇਦਾਰ ਚੁਣੇ ਗਏ :

(1) ਸ: ਸ਼ੇਰ ਸਿੰਘ ਗਿਆਸਪੁਰੀ, ਪ੍ਰਧਾਨ;

---

37. ਸਰਬ ਹਿੰਦ ਕਾਂਗਰਸ ਕਮੇਟੀ ਦੇ ਹੁਕਮ ਨਾਲ ਸਾਰੇ ਭਾਰਤ ਵਿਚ ਇਹ ਅੰਦੋਲਨ ਸੀ।

(2) ਸ: ਜਵਾਹਰ ਸਿੰਘ ਮਿਸਤ੍ਰੀ, ਮੀਤ ਪ੍ਰਧਾਨ;
(3) ਦਾਸ ਗਰਜਾ ਸਿੰਘ ਗਿਆਨੀ, ਜਨਰਲ ਸੈਕਟਰੀ;
(4) ਭਾਈ ਉਤਮ ਸਿੰਘ ਬਾਲੂ ਚੱਕੀਆ, ਮੀਤ ਸੈਕਟਰੀ;
(5) ਸ: ਪ੍ਰੀਤਮ ਸਿੰਘ ਆਜ਼ਾਦ ਦਬੁਰਜੀ ਚੰਦਾ ਸਿੰਘੀਆ, ਪ੍ਰਾਪੇਗੰਡਾ ਸੈਕਟਰੀ;
(6) ਸ: ਮੂਲ ਸਿੰਘ ਆਦਮ ਕੇ, ਖ਼ਜ਼ਾਨਚੀ।

ਇਸ ਤਰ੍ਹਾਂ ਅਗਲੇ ਸਾਲ 10 ਦਸੰਬਰ, ਸੰਨ 1933 ਈ: ਨੂੰ ਸ: ਹਰਬੇਲ ਸਿੰਘ ਸਰਗੋਧੀਆ ਸੈਕਟਰੀ ਸ਼੍ਰੋਮਣੀ ਅਕਾਲੀ ਦਲ ਅੰਮ੍ਰਿਤਸਰ ਦੀ ਨਿਗਰਾਨੀ ਹੇਠ ਜ਼ਿਲ੍ਹਾ ਅਕਾਲੀ ਜਥਾ ਸਿਆਲਕੋਟ ਦਾ ਸਾਲਾਨਾ ਚੁਨਾਉ ਜ਼ਿਲ੍ਹਾ ਅਕਾਲੀ ਜਥੇ ਦੇ ਦਫ਼ਤਰ ਵਿਚ ਹੋਇਆ, ਜਿਸ ਵਿਚ ਹੇਠ ਲਿਖੇ ਅਹੁਦੇਦਾਰ ਚੁਣੇ ਗਏ :

(1) ਜਥੇਦਾਰ ਹਰਨਾਮ ਸਿੰਘ ਚੈਲੇ ਕੇ;
(2) ਮੀਤ ਜਥੇਦਾਰ ਸ: ਜਵਾਹਰ ਸਿੰਘ ਬਾਬੇ ਦੀ ਬੇਰ;
(3) ਜਨਰਲ ਸੈਕਟਰੀ ਦਾਸ ਗਿਆਨੀ ਗਰਜਾ ਸਿੰਘ ਕਰਤਾਰਪੁਰੀ;
(4) ਮੀਤ ਸੈਕਟਰੀ ਭਾਈ ਉਤਮ ਸਿੰਘ ਬੱਲੂ ਚੱਕੀਆ;
(5) ਪ੍ਰਾਪੇਗੰਡਾ ਸੈਕਟਰੀ ਸ: ਭਗਵਾਨ ਸਿੰਘ ਕਰਤਾਰਪੁਰੀ;
(6) ਖ਼ਜ਼ਾਨਚੀ ਸ: ਪ੍ਰੀਤਮ ਸਿੰਘ ਆਜ਼ਾਦ ਦਬੁਰਜੀ ਚੰਦਾ ਸਿੰਘੀਆ।

ਇਸੀ ਤਰ੍ਹਾਂ ਮੈਂ ਸਾਲ ਸੰਨ 1936 ਈ: ਤਕ ਪੰਜ ਸਾਲ ਜ਼ਿਲ੍ਹਾ ਅਕਾਲੀ ਜਥਾ ਸਿਆਲਕੋਟ ਦਾ ਜਨਰਲ ਸੈਕਟਰੀ ਚੁਣਿਆ ਜਾਂਦਾ ਰਿਹਾ।[38] ਇਸੀ ਸਾਲ 1936 ਈ: ਵਿਚ ਹਲਕਾ ਨੰਬਰ 86 ਸਿਆਲਕੋਟ ਤੋਂ ਸਾਲਸੀ ਫ਼ੈਸਲੇ[39] ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਮੈਂਬਰ ਚੁਣਿਆ ਗਿਆ। ਇਸੀ ਸਾਲ 1936 ਈ: ਵਿਚ ਸ਼੍ਰੋਮਣੀ ਅਕਾਲੀ ਦਲ, ਅੰਮ੍ਰਿਤਸਰ ਦਾ ਸਾਲਾਨਾ ਚੁਨਾਉ ਹੋਇਆ ਤੇ ਹੇਠ ਲਿਖੇ ਅਹੁਦੇਦਾਰ ਚੁਣੇ ਗਏ :

(1) ਜਥੇਦਾਰ ਸ: ਤਾਰਾ ਸਿੰਘ ਠੇਠਰ ਲਾਹੌਰੀ;
(2) ਮੀਤ ਜਥੇਦਾਰ ਦਾਸ ਗਿਆਨੀ ਗਰਜਾ ਸਿੰਘ ਸਿਆਲਕੋਟੀ;
(3) ਜਨਰਲ ਸੈਕਟਰੀ ਸ: ਫੁੰਮਣ ਸਿੰਘ 'ਅਜੀਤ' ਦੁਆਬੀਆ;
(4) ਮੀਤ ਸੈਕਟਰੀ ਸ: ਈਸ਼ਰ ਸਿੰਘ ਮਝੈਲ ਅੰਮ੍ਰਿਤਸਰੀ;
(5) ਖ਼ਜ਼ਾਨਚੀ ਸ: ਬਸੰਤ ਸਿੰਘ ਕੁਕੜ ਪਿੰਡੀਆ ਜਲੰਧਰੀ।

ਇਸੀ ਸਾਲ ਸ਼੍ਰੋਮਣੀ ਅਕਾਲੀ ਦਲ ਦੇ ਚੁਨਾਉ ਤੋਂ ਬਾਅਦ ਗੁਰਦੁਆਰਾ ਸ਼ਹੀਦ ਗੰਜ ਲਾਹੌਰ ਦਾ ਕੇਸ ਮੁਸਲਮਾਨਾਂ ਨਾਲ ਅਦਾਲਤ ਵਿਚ ਚੱਲ ਪਿਆ। ਇਕ ਦੋ ਵਾਰੀ ਮੁਸਲਿਮ ਨੀਲੀ ਪੋਸ਼ ਜਮਾਤ ਦੇ ਬੰਦਿਆਂ ਨਾਲ ਕੁਝ ਕੁ ਸਿੱਖਾਂ ਦਾ ਗੁਰਦੁਆਰਾ ਸ਼ਹੀਦ ਗੰਜ ਦੇ ਮਸਲੇ 'ਤੇ ਸ਼ਹਿਰ ਵਿਚ ਝਗੜਾ ਹੋ ਪਿਆ ਸੀ। ਡਿਪਟੀ ਕਮਿਸ਼ਨਰ

---

38. ਕਵੀ ਸੇਵਾ ਸਿੰਘ, 'ਭੂਮਿਕਾ', *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, 1860 ਬਿ: (1803 ਈ:), ਸੰਸਕਰਣ 2007, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ।
39. ਬਾਹੁਕਮ ਸ਼੍ਰੋਮਣੀ ਅਕਾਲੀ ਦਲ ਸਾਲਸੀ ਫ਼ੈਸਲਾ ਬਾਬਾ ਵਸਾਖਾ ਸਿੰਘ ਦਦੇਹਰ।

ਲਾਹੌਰ ਨੇ ਅਮਨ ਨੂੰ ਕਾਇਮ ਰੱਖਣ ਲਈ ਲਾਹੌਰ ਵਿਚ ਦਫ਼ਾ 144 ਲਾ ਦਿੱਤੀ ਸੀ। ਹਥਿਆਰ ਤੇ ਡਾਂਗ ਸੋਟਾ ਰੱਖਣ 'ਤੇ ਮਨਾਹੀ ਹੋ ਗਈ ਸੀ ਤੇ ਨਾਲ ਹੀ ਸਿੱਖ ਵੱਡੀ ਕ੍ਰਿਪਾਨ ਤੋਂ ਇਲਾਵਾ ਛੋਟੀ ਕ੍ਰਿਪਾਨ ਵੀ ਗਾਤਰੇ ਪਾ ਕੇ ਸ਼ਹਿਰ ਲਾਹੌਰ ਦੇ ਬਾਜ਼ਾਰਾਂ ਵਿਚ ਆ ਜਾ ਨਹੀਂ ਸੀ ਸਕਦਾ। ਇਸ 'ਤੇ ਡੀ.ਸੀ. ਲਾਹੌਰ ਵੱਲੋਂ ਪੂਰਾ ਅਮਲ ਹੋਣ ਲੱਗ ਪਿਆ। ਸ਼੍ਰੋਮਣੀ ਅਕਾਲੀ ਦਲ ਵੱਲੋਂ ਜਥੇਦਾਰ ਤਾਰਾ ਸਿੰਘ ਠੇਠਰ ਦੀ ਸਰਕਰਦਗੀ ਹੇਠ ਲਿਖਿਆ ਪੰਜਾਂ ਸਿੰਘਾਂ ਦਾ ਡੈਪੂਟੇਸ਼ਨ ਡੀ.ਸੀ. ਅਤੇ ਐੱਸ.ਪੀ. ਨੂੰ ਮਿਲਿਆ, ਜਿਨ੍ਹਾਂ ਦੇ ਨਾਮ ਇਹ ਹਨ :

(1) ਦਾਸ ਗਿਆਨੀ ਗਰਜਾ ਸਿੰਘ;
(2) ਸ: ਫੁੰਮਣ ਸਿੰਘ 'ਅਜੀਤ';
(3) ਸ: ਹਰਨਾਮ ਸਿੰਘ 'ਝਲ' ਜੱਜ ਹਾਈਕੋਰਟ;
(4) ਸ: ਈਸ਼ਰ ਸਿੰਘ ਮਝੈਲ;
(5) ਸ: ਅਛਰਾ ਸਿੰਘ ਡੇਹਰਾ ਸਾਹਿਬ।

ਡੀ.ਸੀ. ਅਤੇ ਐੱਸ.ਪੀ. ਦੋਵੇਂ ਚੰਗੇ ਸੋਹਣੇ ਲਹਿਜੇ ਵਿਚ ਪੇਸ਼ ਆਏ। ਜਥੇਦਾਰ ਤਾਰਾ ਸਿੰਘ ਨੇ ਦੱਸਿਆ ਕਿ ਕ੍ਰਿਪਾਨ ਸਿੱਖਾਂ ਦਾ ਧਾਰਮਿਕ ਚਿੰਨ੍ਹ ਹੈ, ਇਸ ਨੂੰ ਕੋਈ ਸਿੱਖ ਬਦਨ ਨਾਲੋਂ ਜੁਦਾ ਨਹੀਂ ਕਰ ਸਕਦਾ। ਅੱਗੋਂ ਡੀ.ਸੀ. ਨੇ ਮੁਸਕਰਾ ਕੇ ਕਿਹਾ ਕਿ ਇਹ ਤੇ ਨਹੀਂ ਕਿਹਾ ਕਿ ਇਸ ਨੂੰ ਸ਼ਰੀਰ ਨਾਲੋਂ ਜੁਦਾ ਕਰ ਦਿਉ। ਤੁਸਾਂ ਨੂੰ ਪਤਾ ਹੈ ਕਿ ਮੁਸਲਿਮ ਲੀਡਰ ਕਹਿੰਦੇ ਹਨ ਕਿ ਸਾਨੂੰ ਇਨ੍ਹਾਂ ਦੀ ਕ੍ਰਿਪਾਨ ਤੋਂ ਖ਼ਤਰਾ ਹੈ। ਇਸ ਵਾਸਤੇ ਪਾਬੰਦੀ ਲਾਈ ਹੈ। ਸ: ਹਰਨਾਮ ਸਿੰਘ ਦੇ ਕਹਿਣ 'ਤੇ ਦੋਹਾਂ ਸਾਹਿਬਾਂ ਕਿਹਾ ਕਿ ਜਿੰਨਾ ਚਿਰ ਦਫ਼ਾ 144 ਸ਼ਹਿਰ ਵਿਚ ਲੱਗੀ ਹੈ, ਉਨਾ ਚਿਰ ਗਾਤਰੇ ਵਾਲੀ ਕ੍ਰਿਪਾਨ ਕੁੜਤੇ ਦੇ ਥੱਲੇ ਕਰ ਲਵੋ। ਐਸੇ ਸੱਜਣ ਨੂੰ ਕੋਈ ਸਰਕਾਰੀ ਕਰਮਚਾਰੀ ਕੁਝ ਨਹੀਂ ਕਹੇਗਾ। ਅਸੀਂ ਵਾਪਸ ਗੁਰਦੁਆਰਾ ਸ਼ਹੀਦ ਗੰਜ ਆ ਗਏ ਤੇ ਜਥੇਦਾਰ ਤਾਰਾ ਸਿੰਘ ਦੇ ਹੁਕਮ ਨਾਲ ਸ਼੍ਰੋਮਣੀ ਅਕਾਲੀ ਦਲ ਦੀ ਐਗਜ਼ੈਕਟਿਵ ਕਮੇਟੀ ਦੀ ਮੀਟਿੰਗ ਫ਼ੌਰੀ ਬੁਲਾਈ ਗਈ। ਫ਼ੈਸਲਾ ਹੋਇਆ ਕਿ ਅਸਾਂ ਗੁਰਦੁਆਰਾ ਸ਼ਹੀਦ ਗੰਜ ਦਾ ਕੇਸ ਅਦਾਲਤ ਵਿਚ ਲੜਨ ਵਾਸਤੇ ਜਾਣਾ ਹੈ ਤੇ ਸ਼ਹਿਰ ਦੇ ਗੁਰਦੁਆਰਿਆਂ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਵਾਸਤੇ ਵੱਧ ਤੋਂ ਵੱਧ ਸਿੱਖਾਂ ਦਾ ਉਥੇ ਹੋਣਾ ਜ਼ਰੂਰੀ ਹੈ।

ਇਸ ਵਾਸਤੇ ਜਿੰਨਾ ਚਿਰ ਗੁਰਦੁਆਰਾ ਸ਼ਹੀਦ ਗੰਜ ਦਾ ਕੇਸ ਚੱਲ ਰਿਹਾ ਹੈ, ਕ੍ਰਿਪਾਨ ਮੋਰਚੇ ਨੂੰ ਫਿਲਹਾਲ ਢਿੱਲਾ ਕੀਤਾ ਜਾਏ। ਸਿੱਖ ਜਥਿਆਂ ਨੂੰ ਹਿਦਾਇਤਾਂ ਜਾਰੀ ਕੀਤੀਆਂ ਜਾਣ, ਜਿਹੜਾ ਸਿੱਖ ਗੁਰਦੁਆਰਾ ਸ਼ਹੀਦ ਗੰਜ ਤੇ ਡੇਹਰਾ ਸਾਹਿਬ ਆਦਿ ਗੁਰ-ਅਸਥਾਨ 'ਤੇ ਆਵੇ ਜਾਂ ਸ਼ਹਿਰ ਵਿਚ ਕਿਸੇ ਕਾਰਜ ਲਈ ਪੁੱਜੇ, ਉਹ ਕ੍ਰਿਪਾਨ ਗਾਤਰਾ ਕੁੜਤੇ ਦੇ ਥੱਲੇ ਰੱਖੇ। ਇਸ ਤਰ੍ਹਾਂ ਇਹ ਹੁਕਮ ਜਾਰੀ ਹੋਣ ਦੇ ਬਾਦ ਅਕਾਲੀ ਸਿੰਘਾਂ ਦੇ ਜਥੇ ਗੁਰਦੁਆਰਾ ਸ਼ਹੀਦ ਗੰਜ ਤੇ ਬਾਕੀ ਦੇ ਗੁਰਦੁਆਰਿਆਂ ਦੀ ਰਖਵਾਲੀ ਲਈ ਗੁਰਦੁਆਰਾ ਡੇਹਰਾ ਸਾਹਿਬ ਆਉਣ ਜਾਣ ਲੱਗ ਪਏ। ਇਕ ਦਿਨ ਦਾਸ (ਗਿਆਨੀ ਗਰਜਾ ਸਿੰਘ) ਤੇ ਗਿ: ਮੱਖਣ ਸਿੰਘ ਲਾਹੌਰੀਆ ਵਰਕਿੰਗ ਮੈਂਬਰ ਸ਼੍ਰੋਮਣੀ ਅਕਾਲੀ ਦਲ ਕਿਸੇ ਜ਼ਰੂਰੀ ਕੰਮ ਲਈ ਗੁਰਦੁਆਰਾ ਚਪਾਲਾ ਸਾਹਿਬ

ਗਏ। ਜਦ ਵਾਪਸੀ 'ਤੇ ਥਾਣਾ ਟਿੱਬੀ ਦੇ ਨਜ਼ਦੀਕ ਆਏ ਤਾਂ ਗਰਮੀ ਜ਼ਿਆਦਾ ਹੋਣ ਕਰਕੇ ਗਿ: ਮੱਖਣ ਸਿੰਘ ਨੇ ਕੁੜਤੇ ਦੇ ਬਟਨ ਖੋਲ੍ਹ ਦਿੱਤੇ, ਜਿਸ 'ਤੇ ਗਾਤਰਾ ਦਿੱਸਣ ਲੱਗ ਪਿਆ।

ਇਕ ਮਨਚਲੇ ਪੁਲੀਸ ਸਿਪਾਹੀ ਨੇ ਗਿ: ਮੱਖਣ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ। ਦਾਸ ਨੇ ਗਿਆਨੀ ਜੀ ਨੂੰ ਇਕੱਲਿਆਂ ਛੱਡ ਕੇ ਜਾਣਾ ਮੁਨਾਸਿਬ ਨਾ ਸਮਝਿਆ ਤੇ ਸਿਪਾਹੀ ਨੂੰ ਕਿਹਾ ਕਿ ਗਾਤਰਾ ਤਾਂ ਮੇਰੇ ਵੀ ਹੈ। ਉਸ ਨੇ ਮੈਨੂੰ ਵੀ ਗ੍ਰਿਫ਼ਤਾਰ ਕਰ ਲਿਆ। ਸਾਨੂੰ ਦੋਹਾਂ ਨੂੰ ਟਿੱਬੀ ਥਾਣੇ ਲੈ ਆਂਦਾ। ਸਵੇਰੇ ਮੈਜਿਸਟ੍ਰੇਟ ਦੀ ਕਚਹਿਰੀ ਪੇਸ਼ ਕੀਤਾ ਗਿਆ ਤੇ ਸਾਨੂੰ ਪੰਜ ਪੰਜ ਦਿਨ ਦੀ ਸਜ਼ਾ ਸੁਣਾਈ ਗਈ। ਸਾਡੇ ਦੋਹਾਂ ਦੇ ਬਾਅਦ ਇਸੀ ਜੁਰਮ ਵਿਚ ਜਥੇਦਾਰ ਅੱਛਰਾ ਸਿੰਘ ਜੀ ਫੜੇ ਗਏ। ਉਨ੍ਹਾਂ ਨੂੰ ਮੈਜਿਸਟ੍ਰੇਟ ਦਰਜਾ ਅੱਵਲ ਨੇ ਸਜ਼ਾ ਦੇ ਕੇ ਸੈਂਟਰਲ ਜੇਲ੍ਹ ਲਾਹੌਰ ਵਿਚ ਭੇਜ ਦਿੱਤਾ। ਜਥੇਦਾਰ ਤਾਰਾ ਸਿੰਘ ਨੇ ਸ: ਛੁੰਮਣ ਸਿੰਘ 'ਅਜੀਤ' ਆਦਿ ਸਾਥੀਆਂ ਨੂੰ ਨਾਲ ਲੈ ਕੇ ਡੀ.ਸੀ. ਤੇ ਐੱਸ.ਐੱਸ.ਪੀ. ਦੀ ਕੋਠੀ ਜਾ ਕੇ ਸਾਰਾ ਵਾਕਿਆ ਸੁਣਾਇਆ। ਜਿਸ 'ਤੇ ਇਨ੍ਹਾਂ ਯਕੀਨ ਦਿਵਾਇਆ ਕਿ ਅੱਗੇ ਤੋਂ ਐਸੀ ਘਟਨਾ ਨਹੀਂ ਵਾਪਰੇਗੀ। ਉਧਰ ਸ਼ਹੀਦ ਗੰਜ ਦਾ ਮੋਰਚਾ ਚੰਗਾ ਗਰਮ ਹੋ ਗਿਆ। ਅਖ਼ੀਰ ਸ਼੍ਰੋਮਣੀ ਅਕਾਲੀ ਦਲ ਦੀ ਐਗਜ਼ੈਕਟਿਵ ਕਮੇਟੀ ਨੇ ਫ਼ੈਸਲਾ ਕੀਤਾ ਕਿ ਜਿੰਨਾ ਚਿਰ ਇਹ ਮਸਜਿਦ ਦਾ ਢਾਂਚਾ ਸਾਹਮਣੇ ਖੜ੍ਹਾ ਹੈ, ਸਾਡਾ ਕੇਸ ਕਮਜ਼ੋਰ ਹੈ।

ਲਾਹੌਰ ਵਿਚ ਮਸਜਿਦ ਉਹ ਸੀ, ਜਿਸ ਵਿਚ ਇਸਲਾਮੀ ਰਾਜ ਸਮੇਂ ਕਾਜ਼ੀ ਤੇ ਮਲਵਾਣ ਭਾਈ ਮਨੀ ਸਿੰਘ, ਮਤਾਬ ਸਿੰਘ ਤੇ ਤਾਰੂ ਸਿੰਘ ਆਦਿ ਹਜ਼ਾਰਾਂ ਸਿੰਘਾਂ ਨੂੰ ਫ਼ਤਵੇ ਲਾਉਂਦੇ ਤੇ ਇਸ ਦੇ ਸਾਹਮਣੇ ਹੀ ਉਨ੍ਹਾਂ ਪੰਥ ਦੇਸ਼ ਭਗਤਾਂ ਨੂੰ ਸ਼ਹੀਦ ਕੀਤਾ ਜਾਂਦਾ ਸੀ। ਸਿੱਖ ਰਾਜ ਸਮੇਂ ਜਥੇਦਾਰ ਅਕਾਲੀ ਫੂਲਾ ਸਿੰਘ ਨਿਹੰਗ ਆਦਿ ਸਿਆਣਿਆਂ ਸਿੱਖਾਂ ਦਾ ਇਹ ਖ਼ਿਆਲ ਸੀ ਕਿ ਇਸ ਨੂੰ ਗਿਰਾ ਦਿੱਤਾ ਜਾਵੇ। ਪਰ ਖ਼ਾਸ ਕਿਸੇ ਕਾਰਨ ਇਹ ਨਾ ਗਿਰਾਈ ਗਈ, ਜੋ ਅਜੇ ਪੰਥ ਅੱਗੇ ਝਗੜੇ ਦਾ ਕਾਰਨ ਬਣ ਗਈ ਸੀ। ਉਸ ਸਮੇਂ ਇਸ ਦੇ ਮੁਨਾਰੇ ਸਾਫ਼ ਕਰਕੇ ਇਹਦੇ ਵਿਚ ਆਦਿ ਦਸਮ ਗ੍ਰੰਥ ਮਹਾਰਾਜ ਪ੍ਰਕਾਸ਼ ਕੀਤੇ ਜਾਣ ਦਾ ਫ਼ੈਸਲਾ ਹੋਇਆ ਸੀ। ਇਹੋ ਝਗੜਾ ਨਵੇਂ ਸਿਰੇ ਅੰਗਰੇਜ਼ੀ ਰਾਜ ਸਮੇਂ ਅਕਾਲੀ ਲੀਡਰਾਂ ਨੇ ਛੇੜਿਆ ਤੇ ਹੌਲੀ ਹੌਲੀ ਬੜਾ ਜ਼ੋਰ ਪਕੜ ਗਿਆ।

ਮੁਸਲਮਾਨ ਲੀਡਰਾਂ ਇਹ ਦੱਸ ਕੇ ਕਿ ਇਸ ਥਾਂ ਨਾਲ ਸਿੱਖਾਂ ਦਾ ਕੋਈ ਵਾਸਤਾ ਨਹੀਂ, ਇਸ ਦਾ ਕੇਸ ਅਦਾਲਤ ਵਿਚ ਚਲਾ ਦਿੱਤਾ। ਇਸ ਕਰਕੇ ਦੂਜੇ ਪਾਸੇ ਕ੍ਰਿਪਾਨ ਮੋਰਚਾ ਵੀ ਲੱਗ ਗਿਆ। ਜਥੇਦਾਰ ਤਾਰਾ ਸਿੰਘ ਨੇ ਮੈਨੂੰ ਮੇਰੇ ਨਾਲ ਸ: ਹਜ਼ਾਰਾ ਸਿੰਘ ਤੇ ਜਥੇਦਾਰ ਵਰਿਆਮ ਸਿੰਘ ਗਰਮੂਲਾ ਨੂੰ ਸ਼ਹਿਰ ਗੁਜਰਾਂਵਾਲੇ ਭੇਜ ਕੇ ਰਾਤੋ-ਰਾਤ ਮਸੀਤ ਢਾਹੁਣ ਵਾਸਤੇ ਗੁਰਦੁਆਰਾ ਸ਼ਹੀਦ ਗੰਜ ਲਾਹੌਰ ਮੰਗਵਾ ਲਿਆ। ਜਥੇਦਾਰ ਤਾਰਾ ਸਿੰਘ ਨੇ ਹੁਕਮ ਦੇ ਕੇ ਰਾਤ ਮਸੀਤ ਦਾ ਪੁਰਾਣਾ ਢਾਂਚਾ ਢਾਹ ਕੇ ਸਾਫ਼ ਕਰ ਦਿੱਤਾ। ਭਾਈ ਕੇਹਰ ਸਿੰਘ ਨਾਮੀ ਇਕ ਸਿੰਘ ਇਕ ਇੱਟ ਲੱਗਣ ਕਰਕੇ ਸ਼ਹਾਦਤ ਪਾ ਗਿਆ। ਪ੍ਰੋਗਰਾਮ ਐੱਸ.ਐੱਸ.ਪੀ. ਨਾਲ ਪਹਿਲੋਂ ਹੀ ਬਣਿਆ ਹੋਇਆ ਸੀ। ਸ਼ਹੀਦ

ਗੰਜ ਦੇ ਚਾਰੋਂ ਤਰਫ਼ੀ ਦੂਰ ਦੂਰ ਤਕ ਹਿੰਦੂ-ਸਿੱਖ ਪੁਲੀਸ ਦਾ ਪਹਿਰਾ ਸੀ। ਮਸਜਿਦ ਦੇ ਸਾਹਮਣੇ ਸਿੱਖ ਮਿਸਲ (ਰਾਜਾ ਗੁਜਰ ਸਿੰਘ) ਦਾ ਸਮੇਂ ਦਾ ਇਕ ਸੁੰਦਰ ਸ਼ਹੀਦੀ ਥੜਾ ਬਣਿਆ ਹੋਇਆ ਸੀ, ਜਿਸ ਦੇ ਅੱਖਰ ਇਹ ਸਨ :

> ੴ ਸ੍ਰੀ ਵਾਹਿਗੁਰੂ ਜੀ ਕੀ ਫਤੇ।
> ਗੁਰਦੁਆਰਾ ਸ਼ਹੀਦ ਗੰਜ ਸਾਹਿਬ
> ਭਾਈ ਮਨੀ ਸਿੰਘ ਭਾਈ ਮਤਾਬ ਸਿੰਘ
> ਆਦਿ
> ਸਿੰਘਾਂ ਤੇ ਸਿੰਘਣੀਆਂ ਦਾ। ਸੰਮਤ ੧੮੩੫
> ਜੇਠ ਸੁਦੀ ਚਉਥ ਕੋ ਤਿਆਰ ਹੋਆ। ਹਥੀਂ
> ਸ. ਗੁਜਰ ਸਿੰਘ ਕੇ ਜੋ ਸਿੱਖ ਇਸ ਕਾ ਦਰਸਨ ਪਾਏਗਾ
> ਸੋ ਨਿਹਾਲ ਹੋਇਗਾ ਉਸ ਕੀ ਕਲਿਆਨ ਹੋਇਗੀ
> ਆਗੇ ਗੁਰੂ ਆਪ ਭਾਨੇ ਕਾ ਖਾਬੰਦ ਗੁਰੂ ਗੁਰੂ ਜਪਣਾ
> ਜਨਮ ਸਉਰੇਗਾ।

ਤੀਜੇ ਦਿਨ ਐੱਸ.ਐੱਸ.ਪੀ. ਤੇ ਡੀ.ਸੀ. ਲਾਹੌਰ ਗੁਰਦੁਆਰਾ ਸ਼ਹੀਦ ਗੰਜ ਆਇਆ। ਗੁਰਦੁਆਰੇ ਦੇ ਸਾਹਮਣੇ ਤੇ ਫ਼ੌਜ ਦਾ ਚੰਗੇ ਪੈਮਾਨੇ 'ਤੇ ਪਹਿਰਾ ਸੀ। ਇਨ੍ਹਾਂ ਦੇ ਨਾਲ ਮਿਸਟਰ ਜ਼ਫ਼ਰੁਲਾ ਖ਼ਾਨ ਕਰਮਾਂ ਬਾਦੀਆ[40] ਲੀਡਰ ਬੇਲਚਾ ਪਾਰਟੀ ਪੰਜਾਬ ਦੇ ਸਫ਼ੈਦ ਪੋਸ਼ ਲੀਡਰ, ਡੀ.ਸੀ. ਤੇ ਸੁਪਰਡੈਂਟ ਨਾਲ ਮੌਕਾ ਦੇਖਣ ਗੁਰਦੁਆਰਾ ਸ਼ਹੀਦ ਗੰਜ ਆਏ। ਬਾਕੀ ਮੁਸਲਿਮ ਹਜੂਮ ਹਜ਼ਾਰਾਂ ਦੀ ਗਿਣਤੀ ਨਾਲ ਜੋ ਦੋਹਾਂ ਮੁਸਲਿਮ ਲੀਡਰਾਂ ਦੇ ਪਿੱਛੇ ਪਿੱਛੇ ਆਇਆ ਸੀ, ਉਨ੍ਹਾਂ ਨੂੰ ਪੰਝੀ ਕਰੋਂ ਪਿੱਛੇ ਸ਼ਹੀਦ ਗੰਜ ਦਰਵਾਜ਼ੇ ਤੋਂ ਹਟਾ ਕੇ ਅੱਗੇ ਸਰਕਾ ਤੇ ਫ਼ੌਜੀ ਪੂਰੀ ਤਰ੍ਹਾਂ ਹਥਿਆਰਬੰਦ ਖੜੇ ਕੀਤੇ ਹੋਏ ਸਨ। ਫ਼ਸਾਦ ਦਾ ਬੜਾ ਖ਼ਤਰਾ ਸੀ ਤੇ ਮੁਸਲਮਾਨ ਭੜਕਾਊ ਨਾਹਰੇ ਲਾ ਰਹੇ ਸਨ। ਨੁਕਸੇ ਅਮਨ ਦਾ ਜ਼ਿਆਦਾ ਡਰ ਸੀ। ਜਿਥੇ ਮੁਸਲਮਾਨ ਹਜ਼ਾਰਾਂ ਦੀ ਗਿਣਤੀ ਵਿਚ ਆਏ ਸਨ, ਉਥੇ ਸਿੱਖ ਸਾਰੇ 132 ਸਨ। ਮੁਸਲਿਮ ਹਜੂਮ ਅੰਧਾ-ਧੁੰਦ ਨਾਹਰੇ ਲਾ ਰਿਹਾ ਸੀ—ਸਿੱਖੋ ਖ਼ੂਨ ਕੀਆਂ ਨਦੀਆਂ ਬਹਾਇ ਦਿਆਂਗੇ। ਸਿੱਖੋ ਹਮਾਰੀ ਮਸਜਿਦ ਛੋਡ ਦੋ, ਆਦਿ। ਅਸਾਂ ਅੰਦਰੋਂ ਲਾਊਡ ਸਪੀਕਰ 'ਤੇ ਜਵਾਬੀ ਨਾਹਰਾ ਇੰਜ ਲਾ ਰਹੇ ਸਾਂ—ਹਮ ਖ਼ੂਨ ਕੀ ਨਦੀਓਂ ਮੇਂ ਤਾਰੀਆਂ ਲਾਵਾਂਗੇ, ਆਦਿ।

ਐੱਸ.ਪੀ. ਨੇ ਸਾਡੇ ਜਵਾਬੀ ਨਾਹਰੇ ਲਗਾਉਣੇ ਬੰਦ ਕਰ ਦਿੱਤੇ। ਅਖ਼ੀਰ ਡੀ.ਸੀ. ਤੇ ਐੱਸ.ਪੀ. ਜ਼ਫ਼ਰੁਲਾ ਖ਼ਾਂ ਆਦਿ ਪੰਜ ਮੁਸਲਿਮ ਲੀਡਰਾਂ ਨੂੰ ਨਾਲ ਲੈ ਕੇ ਅੰਦਰ ਗੁਰਦੁਆਰਾ ਸ਼ਹੀਦ ਗੰਜ ਵਿਖੇ ਆਇਆ। ਪਹਿਲੋਂ ਸ਼ਹੀਦੀ ਥੜਾ ਦੇਖਿਆ। ਉਪਰੰਤ ਉਹ ਭੌਰਾ ਦੇਖਿਆ, ਜਿਥੇ ਸਿੱਖ ਬੀਬੀਆਂ ਕੈਦ ਰੱਖੀਆਂ ਜਾਂਦੀਆਂ ਸਨ। ਇਸ ਦੇ ਬਾਦ ਅਸਾਂ ਇਨ੍ਹਾਂ ਨੂੰ ਸਿੱਖ ਸ਼ਹੀਦਾਂ ਦੇ ਪਿੰਜਰ ਤੇ ਅਸਥੀਆਂ ਦਿਖਾਈਆਂ, ਜਿਹੜੀਆਂ ਸ਼ਹੀਦੀ ਖੂਹ ਸਾਫ਼ ਕਰਨ ਲੱਗਿਆਂ ਵਿੱਚੋਂ ਨਿਕਲੀਆਂ ਸਨ। ਉਪਰੰਤ ਸ਼ਹੀਦੀ ਖੂਹ ਵਿਚ ਲੱਗਾ ਉਹ ਪ੍ਰਾਚੀਨ ਪੱਥਰ ਦੇਖਿਆ, ਜਿਸ 'ਤੇ ਹੇਠ ਲਿਖੇ ਅੱਖਰ ਗੁਰਮੁਖੀ ਵਿਚ ਉਕਰੇ ਹੋਏ ਸਨ :

---

40. ਤਹਿਸੀਲ ਵਜ਼ੀਰਾਬਾਦ, ਜ਼ਿਲ੍ਹਾ ਗੁਜਰਾਂਵਾਲੀਆ।

੧ੴ ਸਤਿਗੁਰ ਪ੍ਰਸਾਦਿ॥
ਸ਼ਹੀਦ ਗੰਜ ਮਨੀ ਸਿੰਘ ਤਾਰੂ ਸਿੰਘ ਕਾ
ਸੰਮਤ ੧੯੮੩ ਭਾਦਰੋਂ ਸੁਦੀ ਪੰਚਮੀ ਸ਼ਹੀਦ ਬੁੰਗਾ ਸਾਹਿਬ
ਬੁੰਗੇ ਦੀ ਟਹਿਲ ਸਿੰਘ ਸਾਹਿਬ ਰਣਜੀਤ ਸਿੰਘ ਖੂਹ ਦੀ
ਟਹਿਲ ਸਮੂਹ ਖਾਲਸੇ ਜੀ ਕੀਤੀ। ਟਹਿਲੀਏ ਜੋਧ ਸਿੰਘ
ਜੀਵਨ ਸਿੰਘ ਦੇ ਹਥੀਂ। ਹੋਰ ਸਰਬੱਤ ਖਾਲਸੇ ਦੀ ਟਹਿਲ
ਲੇਖੇ ਲਗੇ।

ਕੱਟ ਤੀਰਥ ਖੂਹ ਦੇ ਨਾਉਂ

ਦੋਹਰਾ। ਸ਼ਹੀਦ ਬੁੰਗਾ ਸਤਿਗੁਰ ਕਾ ਜੋ ਸਿੱਖ ਕਰੇ ਇਸ਼ਨਾਨ
ਜਨਮ ਮਰਨ ਤਿਸ ਕੱਟੀਏ ਨਿਹਚਲ ਪਾਵੇ ਥਾਨ।

ਸਤਿ ਕਰ ਮੰਨਣਾ[41]

ਇਹ ਸਭ ਕੁਝ ਅੱਖਾਂ ਨਾਲ ਦੇਖ ਕੇ ਮੁਸਲਿਮ ਲੀਡਰ ਲਾ-ਜਵਾਬ ਹੋ ਗਏ। ਕਹਿਣ ਲੱਗੇ ਕਿ ਇਨ੍ਹਾਂ ਸਿੱਖਾਂ ਦੀ ਮਦਦ ਅੱਲਾ ਤਾਲਾ ਖ਼ੁਦ ਕਰ ਰਿਹਾ ਹੈ। ਇਨ੍ਹਾਂ ਦੇ ਬਾਹਰ ਆਉਣ 'ਤੇ ਭੂਤਰੇ ਹੋਏ ਮੁਸਲਮਾਨਾਂ ਬੜਾ ਸ਼ੋਰ ਮਚਾਇਆ। ਐੱਸ.ਪੀ. ਨੇ ਸਖ਼ਤੀ ਨਾਲ ਇਨ੍ਹਾਂ ਨੂੰ ਪਿੱਛੇ ਹਟਾ ਦਿੱਤਾ। ਇਸ ਤਰ੍ਹਾਂ ਸ਼ਹੀਦ ਗੰਜ ਦਾ ਮੋਰਚਾ ਖ਼ਤਮ ਹੋ ਗਿਆ। ਇਨ੍ਹਾਂ ਹਾਲਤਾਂ ਨੂੰ ਮੁਖ ਰੱਖ ਕੇ ਸ੍ਰੀ ਸ਼ਾਦੀ ਲਾਲ ਮੈਜਿਸਟ੍ਰੇਟ ਦਰਜਾ ਅੱਵਲ ਨੇ ਮੁਸਲਮਾਨਾਂ ਵੱਲੋਂ ਗੁਰਦੁਆਰਾ ਸ਼ਹੀਦ ਗੰਜ ਦਾ ਕੇਸ ਖ਼ਾਰਜ ਕਰ ਦਿੱਤਾ। ਜਥੇਦਾਰ ਤਾਰਾ ਸਿੰਘ ਨੇ ਸ਼੍ਰੋਮਣੀ ਅਕਾਲੀ ਦਲ ਦੀ ਐਗਜ਼ੈਕਟਿਵ ਕਮੇਟੀ ਦੀ ਮੀਟਿੰਗ ਬੁਲਾ ਕੇ ਕ੍ਰਿਪਾਨ ਮੋਰਚੇ ਨੂੰ ਸਰਗਰਮ ਕਰ ਦਿੱਤਾ। ਦਾਸ ਜਥੇਦਾਰ ਪ੍ਰੀਤਮ ਸਿੰਘ ਆਜ਼ਾਦ ਨੂੰ ਨਾਲ ਲੈ ਕੇ ਜ਼ਿਲ੍ਹਾ ਸਿਆਲਕੋਟ ਗੁਰਦੁਆਰਾ ਬਾਬੇ ਦੀ ਬੇਰ ਆਇਆ ਤੇ ਜ਼ਿਲ੍ਹੇ ਦੇ 25 ਸਿੰਘ ਨਾਲ ਲੈ ਕੇ ਕ੍ਰਿਪਾਨ ਮੋਰਚੇ ਵਿਚ ਜਾਣ ਵਾਸਤੇ ਸ੍ਰੀ ਅੰਮ੍ਰਿਤਸਰ ਆ ਗਿਆ। ਸ੍ਰੀ ਅਕਾਲ ਤਖ਼ਤ ਸਾਹਿਬ ਅਰਦਾਸਾ ਸੋਧ ਕੇ ਜਥਾ ਲੈ ਕੇ ਲਾਹੌਰ ਪੁੱਜਾ। ਪੁਲੀਸ ਨੇ ਗ੍ਰਿਫ਼ਤਾਰ ਕਰਕੇ ਬਾ-ਹੁਕਮ ਮੈਜਿਸਟ੍ਰੇਟ ਲਾਹੌਰ ਇਕ ਇਕ ਦਿਨ ਦੀ ਕੈਦ ਸੈਂਟਰਲ ਜੇਲ੍ਹ ਲਾਹੌਰ ਵਿਚ ਕੱਟੀ।

ਕੁਝ ਦਿਨ ਬਾਦ ਕ੍ਰਿਪਾਨ ਮੋਰਚਾ ਵੀ ਸ਼ਹੀਦ ਗੰਜ ਦੀ ਤਰ੍ਹਾਂ ਖ਼ਤਮ ਹੋ ਗਿਆ। ਅਗਲੇ ਸਾਲ ਸੰਨ 1931 ਈ: ਦੇ ਸ਼ੁਰੂ ਵਿਚ ਸ਼੍ਰੋਮਣੀ ਅਕਾਲੀ ਦਲ ਦਾ ਚੁਨਾਉ ਹੋਇਆ। ਦਲ ਦੇ ਜਥੇਦਾਰ ਸ: ਊਧਮ ਸਿੰਘ ਜੀ ਚੁਣੇ ਗਏ। ਦਾਸ ਇਨ੍ਹਾਂ ਦੇ ਦਲ ਦਾ ਮੀਤ ਜਥੇਦਾਰ ਚੁਣਿਆ ਗਿਆ। ਇਸੀ ਸਾਲ ਗਰਮੀਆਂ ਦੇ ਦਿਨਾਂ ਵਿਚ ਗੁਰਦੁਆਰਾ ਆਲਾ ਜ਼ਿਲ੍ਹਾ ਗੁਜਰਾਤ ਦਾ ਮੋਰਚਾ ਲੱਗ ਗਿਆ। ਮੁਸਲਿਮ ਹਜੂਮ ਵੱਲੋਂ ਗੁਰਦੁਆਰੇ ਵਿਚ ਲੱਗੇ ਦੀਵਾਨ 'ਤੇ ਇਨ੍ਹਾਂ ਵੱਲੋਂ ਹਮਲਾ ਹੋਇਆ। ਇਸ ਹਮਲੇ ਵਿਚ ਭਾਈ ਸੁੰਦਰ ਸਿੰਘ ਰਾਗੀ ਸ੍ਰੀ ਅੰਮ੍ਰਿਤਸਰ ਸ਼ਹੀਦੀਆਂ ਪਾ ਗਏ। ਸ਼੍ਰੋਮਣੀ ਅਕਾਲੀ ਦਲ ਵੱਲੋਂ ਜਥੇਦਾਰ ਊਧਮ ਸਿੰਘ, ਦਾਸ ਤੇ ਜਥੇਦਾਰ ਈਸ਼ਰ ਸਿੰਘ 'ਮਝੈਲ' ਆਦਿ ਕੁਝ ਸਿੰਘ ਡਿਪਟੀ ਕਮਿਸ਼ਨਰ ਗੁਜਰਾਤ ਨੂੰ ਮਿਲੇ ਤੇ ਇਹ ਆਲੇ ਦੇ ਗੁਰਦੁਆਰੇ ਦਾ ਝਗੜਾ ਖ਼ਤਮ ਹੋ ਗਿਆ।

ਫਿਰ ਇਸੀ ਸਾਲ ਪਿਸ਼ਾਵਰ ਸ਼ਹਿਰ ਫ਼ਰੰਟੀਅਰ ਵਿਚ ਗੁਰਦੁਆਰਾ ਗੁਰੂ ਨਾਨਕ

---

41. ਕਵੀ ਸੇਵਾ ਸਿੰਘ, *ਉਕਤ ਰਚਨਾ*, ਸਫ਼ਾ 43.

ਦੇਵ ਜੀ ਦਾ ਮੋਰਚਾ ਸਰਕਾਰ ਨਾਲ ਲੱਗ ਗਿਆ। ਜ਼ਿਲ੍ਹਾ ਪਿਸ਼ਾਵਰ ਦੇ ਅਕਾਲੀ ਜਥੇ ਵੱਲੋਂ ਤੇ ਸ਼੍ਰੋਮਣੀ ਅਕਾਲੀ ਦਲ ਪਾਸੋਂ ਰਹਿਨੁਮਾਈ ਮੰਗੀ। ਦਲ ਵੱਲੋਂ ਮੈਨੂੰ ਤੇ ਸ: ਬਲਵੰਤ ਸਿੰਘ ਦੁਖੀਏ ਨੂੰ ਪਿਸ਼ਾਵਰ ਭੇਜਿਆ ਗਿਆ। ਅਸਾਂ ਦੋਹਾਂ ਪ੍ਰਬੰਧਕਾਂ ਨੇ ਮਿਲ ਕੇ ਮੋਰਚੇ ਦੀ ਕਮਾਨ ਸੰਭਾਲੀ ਤੇ ਜਥੇ ਗੁਰਦੁਆਰੇ ਭੇਜਣੇ ਸ਼ੁਰੂ ਕਰ ਦਿੱਤੇ। ਆਪਣੀ ਰਿਹਾਇਸ਼ ਅਸਾਂ ਗੁਰਦੁਆਰਾ ਭਾਈ ਜੋਗਾ ਸਿੰਘ ਰੱਖੀ। ਬਾਹਰੋਂ ਜਥੇ ਆਉਣੇ ਸ਼ੁਰੂ ਹੋ ਗਏ। ਅਸੀਂ ਵੀ ਬਾਹਰ ਪਿੰਡਾਂ ਵਿਚ ਜਾਂਦੇ ਤੇ ਸ਼੍ਰੋਮਣੀ ਅਕਾਲੀ ਦਲ ਦਾ ਹੁਕਮ ਸੁਣਾਉਂਦੇ ਸਾਂ।

ਇਕ ਵਾਰੀ ਮੈਂ 10 ਜੁਲਾਈ ਸੰਨ 1931 ਈ: ਨੂੰ ਪਿਸ਼ਾਵਰ ਸ਼ਹਿਰ ਤੋਂ 20 ਮੀਲ ਸ: ਭਗਵਾਨ ਸਿੰਘ ਮਿਊਂਸਿਪਲ ਕਮਿਸ਼ਨਰ ਰਾਜਪੁਰ (ਪਟਿਆਲਾ) ਦੇ ਪਿੰਡ ਕੱਤੋਜ਼ਈ ਗਿਆ ਤੇ ਇਕ ਦਿਨ ਪਿੰਡ ਰਹਿ ਕੇ ਅਗਲੇ ਦਿਨ 12 ਜੁਲਾਈ ਨੂੰ ਸ: ਭਗਵਾਨ ਸਿੰਘ ਦੇ ਪਿਤਾ ਜਥੇਦਾਰ ਉਤਮ ਸਿੰਘ ਸਪੁੱਤਰ ਤਾਰਾ ਸਿੰਘ ਦੀ ਜਥੇਦਾਰੀ ਹੇਠ ਪੰਜਾਂ ਸਿੰਘਾਂ ਦਾ ਜਥਾ ਨਾਲ ਲੈ ਕੇ ਪਿਸ਼ਾਵਰ ਆਇਆ, ਜਿਨ੍ਹਾਂ ਦੇ ਨਾਮ ਇਹ ਹਨ :

(1) ਸ: ਨਰੈਣ ਸਿੰਘ ਸਪੁੱਤਰ ਸ: ਉਤਮ ਸਿੰਘ ਚੰਡੀਗੜ੍ਹ;
(2) ਸ: ਜੀਵਣ ਸਿੰਘ ਸਪੁੱਤਰ ਸ: ਈਸ਼ਰ ਸਿੰਘ ਚੰਡੀਗੜ੍ਹ;
(3) ਸ: ਕਲਿਆਣ ਸਿੰਘ ਸਪੁੱਤਰ ਸ: ਅਮੀਰ ਸਿੰਘ ਰਾਜਪੁਰਾ (ਪਟਿਆਲਾ);
(4) ਸ: ਅਮੀਰ ਸਿੰਘ ਸਪੁੱਤਰ ਸ: ਨਿਹਾਲ ਸਿੰਘ ਰਾਮਪੁਰਾ ਫੂਲ;
(5) ਸ: ਬਸਤਾ ਸਿੰਘ ਸਪੁੱਤਰ ਸ: ਸੁੱਚਾ ਸਿੰਘ ਫ਼ਰੀਦਾਬਾਦ (ਹਰਿਆਣਾ)।

ਅਖ਼ੀਰ ਮੋਰਚਾ ਗੁਰਦੁਆਰਾ ਗੁਰੂ ਨਾਨਕ ਸਾਹਿਬ ਜੀ ਫ਼ਤਹਿ ਹੋ ਗਿਆ। ਫੜੇ ਹੋਏ ਸਾਰੇ ਅਕਾਲੀ ਸਿੰਘਾਂ ਦੀ ਰਿਹਾਈ ਹੋਣ ਲੱਗ ਗਈ। ਦਾਸ ਤੇ ਸ: ਬਲਵੰਤ ਸਿੰਘ ਦੁਖੀਆ ਵਾਪਸ ਸ੍ਰੀ ਅੰਮ੍ਰਿਤਸਰ ਆ ਗਏ। ਸਾਡੇ ਨਾਲ ਜ਼ਿਲ੍ਹਾ ਅਕਾਲੀ ਜਥੇ ਪਿਸ਼ਾਵਰ ਦਾ ਜਥੇਦਾਰ ਉਤਮ ਸਿੰਘ ਸਪੁੱਤਰ ਸ: ਤਾਰਾ ਸਿੰਘ ਕੱਤੋਜ਼ਈ ਵੀ ਆਇਆ। ਦਾਸ ਇਸੀ ਸਾਲ 15 ਸਤੰਬਰ, ਸੰਨ 1931 ਈ: ਨੂੰ ਸੂਬਾਈ ਕਾਂਗਰਸ ਲਾਹੌਰ ਦੀ ਰਹਿਨੁਮਾਈ ਥੱਲੇ ਲਾਲਾ ਦੇਸ ਰਾਜ ਮਹਾਜਨ ਦੇ ਬਾਦ ਸਿਆਲਕੋਟ ਜ਼ਿਲ੍ਹਾ ਦੀ ਕਾਂਗਰਸ ਦਾ ਪ੍ਰਧਾਨ ਚੁਣਿਆ ਗਿਆ ਤੇ ਹੇਠ ਲਿਖੇ ਅਹੁਦੇਦਾਰ ਦਾਸ ਨਾਲ ਚੁਨਾਉ ਵਿਚ ਆਏ :

(1) ਮੀਤ ਪ੍ਰਧਾਨ ਲਾਲਾ ਹੰਸ ਰਾਜ ਕੁੰਦਰਾ;
(2) ਜਨਰਲ ਸੈਕਟਰੀ ਪੰਡਤ ਓਅੰਕਾਰ ਨਾਥ ਤਿੱਕੂ ਐਡਵੋਕੇਟ;
(3) ਮੀਤ ਸੈਕਟਰੀ ਸ: ਪ੍ਰੀਤਮ ਸਿੰਘ 'ਆਜ਼ਾਦ';
(4) ਪ੍ਰਾਪੇਗੰਡਾ ਸੈਕਟਰੀ ਸ: ਭਗਵਾਨ ਸਿੰਘ ਕਰਤਾਰਪੁਰੀ;
(5) ਖ਼ਜ਼ਾਨਚੀ ਹਕੀਮ ਅਜਮਲ ਖ਼ਾਂ ਸ਼ਹਿਰ ਸਿਆਲਕੋਟ।

ਇਸੀ ਸਾਲ ਸ਼੍ਰੋਮਣੀ ਅਕਾਲੀ ਦਲ ਦੀ ਐਗਜ਼ੈਕਟਿਵ ਕਮੇਟੀ ਨੇ ਫ਼ੈਸਲਾ ਕੀਤਾ ਕਿ ਕਿਸਾਨਾਂ ਵਿਚ ਕੰਮ ਕਰਨ ਤੇ ਉਨ੍ਹਾਂ ਨੂੰ ਜਥੇਬੰਦ ਕਰਨ ਵਾਸਤੇ ਹੇਠ ਲਿਖੀ ਸੂਬਾਈ ਕਿਸਾਨ ਕਮੇਟੀ ਕਾਇਮ ਕੀਤੀ ਗਈ।[42] ਇਨ੍ਹਾਂ ਦੇ ਨਾਮ ਇਹ ਹਨ :

---

42. ਚੰਦਾ ਮਾਹਵਾਰੀ ਪੰਜ ਪੈਸੇ ਸੀ। ਕਾਂਗਰਸ ਤੇ ਅਕਾਲੀ ਜਥਿਆਂ ਦਾ ਚਾਰ ਚਾਰ ਆਨੇ ਸੀ।

(1) ਪ੍ਰਧਾਨ ਜਥੇਦਾਰ ਊਧਮ ਸਿੰਘ 'ਨਾਗੋਕੇ';
(2) ਮੀਤ ਪ੍ਰਧਾਨ ਦਾਸ (ਗਿਆਨੀ ਗਰਜਾ ਸਿੰਘ);
(3) ਜਨਰਲ ਸੈਕਟਰੀ ਸ: ਬਲਵੰਤ ਸਿੰਘ ਦੁਖੀਆ;
(4) ਪ੍ਰਾਪੇਗੰਡਾ ਸੈਕਟਰੀ ਸ: ਙੁਮਣ ਸਿੰਘ 'ਅਜੀਤ';
(5) ਖ਼ਜ਼ਾਨਚੀ ਸ: ਅਜੀਤ ਸਿੰਘ 'ਅੰਬਾਲਵੀ'।

ਸੂਬਾਈ ਕਿਸਾਨ ਕਮੇਟੀ ਪੰਜਾਬ ਦੇ ਹੁਕਮ ਨਾਲ ਜ਼ਿਲ੍ਹਾ ਵਾਰ ਕਿਸਾਨ ਕਮੇਟੀਆਂ ਕਾਇਮ ਕੀਤੀਆਂ ਗਈਆਂ ਤੇ ਸਾਡੇ ਜ਼ਿਲ੍ਹੇ ਦਾ ਮੁਦਰਜਾ ਜ਼ੇਲ੍ਹ ਚੁਣਾਉ ਕੀਤਾ ਗਿਆ :

(1) ਪ੍ਰਧਾਨ ਦਾਸ (ਗਿਆਨੀ ਗਰਜਾ ਸਿੰਘ);
(2) ਮੀਤ ਪ੍ਰਧਾਨ ਸ: ਆਸਾ ਸਿੰਘ ਕ੍ਰਿਤੀ ਪੰਜ ਗਰਾਈਆ;
(3) ਜਨਰਲ ਸੈਕਟਰੀ ਕਾਮਰੇਡ ਸ਼ਾਮ ਕਿਸ਼ਨ;
(4) ਸੈਕਟਰੀ ਸ: ਜੁਗਿੰਦਰ ਬਾਗ਼ੀ;
(5) ਪ੍ਰਾਪੇਗੰਡਾ ਸੈਕਟਰੀ ਸ: ਪ੍ਰੀਤਮ ਸਿੰਘ ਆਜ਼ਾਦ।

ਜ਼ਿਲ੍ਹਾ ਕਿਸਾਨ ਕਮੇਟੀ ਦੇ ਚੁਣਾਉ ਦੇ ਬਾਦ ਸੂਬਾਈ ਕਾਂਗਰਸ ਕਮੇਟੀ ਦੇ ਹੁਕਮ ਮੁਤਾਬਿਕ ਦਾਸ ਹਲਕਾ ਜੂੜੀਆਂ ਵੱਲੋਂ ਲਾਲਾ ਲਾਹੌਰੀ ਮੱਲ ਦੇ ਮੁਕਾਬਲੇ 'ਤੇ ਪੰਜਾਬ ਪ੍ਰਦੇਸ਼ ਕਾਂਗਰਸ ਦਾ ਮੈਂਬਰ ਚੁਣਿਆ ਗਿਆ। ਇਹ ਮੈਂਬਰ ਸੂਬਾਈ ਕਾਂਗਰਸ ਕਮੇਟੀ ਦੇ ਪ੍ਰਧਾਨ ਦਾ ਚੁਣਾਉ ਕਰਦੇ ਸਨ। ਅਗਲੇ ਚੜ੍ਹਦੇ ਸਾਲ ਸੰਨ 1938 ਈ: ਨੂੰ ਸ਼੍ਰੋਮਣੀ ਅਕਾਲੀ ਦਲ ਦਾ ਸਾਲਾਨਾ ਚੁਣਾਉ ਹੋਇਆ। ਇਸ ਦਫ਼ਾ ਮਾਸਟਰ ਤਾਰਾ ਸਿੰਘ ਪ੍ਰਧਾਨ ਅਤੇ ਦਾਸ ਇਹਨਾਂ ਨਾਲ ਮੀਤ ਪ੍ਰਧਾਨਗੀ ਦੀ ਸੇਵਾ 'ਤੇ ਲੱਗਾ। ਜਥੇਦਾਰ ਊਧਮ ਸਿੰਘ ਨਾਗੋਕੇ ਦੀ ਤਜਵੀਜ਼ 'ਤੇ 'ਖ਼ਾਲਸਾ ਦਰਬਾਰ' ਪੰਜਾਬ ਦੀ ਬੁਨਿਆਦ ਰੱਖੀ ਗਈ। ਇਸ ਦਾ ਕਨਵੀਨਰ ਸ: ਅਵਤਾਰ ਸਿੰਘ ਬੈਰਿਸਟਰ ਗੁਜਰਾਂਵਾਲਾ ਚੁਣੇ ਗਏ। ਸਰਪ੍ਰਸਤ ਮਾਸਟਰ ਤਾਰਾ ਸਿੰਘ ਨੂੰ ਮੁਕੱਰਰ ਕੀਤਾ ਗਿਆ। ਖ਼ਾਲਸਾ ਦਰਬਾਰ ਜ਼ਿਲ੍ਹਾ ਵਾਰ ਕਾਇਮ ਕੀਤੇ ਗਏ ਤੇ ਜ਼ਿਲ੍ਹਾ ਸਿਆਲਕੋਟ ਦਾ ਹੇਠ ਲਿਖਿਆ ਚੁਣਾਉ ਹੋਇਆ :

(1) ਪ੍ਰਧਾਨ ਜਥੇਦਾਰ ਜਵਾਹਰ ਸਿੰਘ ਮਿਸਤ੍ਰੀ ਬਾਬੇ ਦੀ ਬੇਰ;
(2) ਮੀਤ ਪ੍ਰਧਾਨ ਦਾਸ (ਗਿਆਨੀ ਗਰਜਾ ਸਿੰਘ ਕਰਤਾਰਪੁਰੀ);
(3) ਜਨਰਲ ਸੈਕਟਰੀ ਸ: ਬਹਾਦਰ ਸਿੰਘ ਆਜਿਜ਼ ਕਿਲ੍ਹਾ ਸੋਭਾ ਸਿੰਘੀਆ;
(4) ਮੀਤ ਸੈਕਟਰੀ ਸ: ਭਗਤ ਸਿੰਘ ਜੜੀਆ ਸ਼ਹਿਰ ਸਿਆਲਕੋਟ;
(5) ਜਾਇੰਟ ਸੈਕਟਰੀ ਭਾਈ ਉਤਮ ਸਿੰਘ ਬਾਲੂ ਚੱਕੀਆ।

ਇਸੀ ਸਾਲ ਸੰਨ 1938 ਈ: ਨੂੰ ਜ਼ਿਲ੍ਹਾ ਕਾਂਗਰਸ ਕਮੇਟੀ ਦਾ ਸਾਲਾਨਾ ਚੁਨਾਉ ਦਫ਼ਤਰ ਕਾਂਗਰਸ ਕਮੇਟੀ ਵਿਚ ਹੋਇਆ ਤੇ ਹੇਠ ਲਿਖੇ ਅਹੁਦੇਦਾਰ ਚੁਣੇ ਗਏ :

(1) ਪ੍ਰਧਾਨ ਦਾਸ (ਗਿਆਨੀ ਗਰਜਾ ਸਿੰਘ ਕਰਤਾਰਪੁਰੀ);
(2) ਮੀਤ ਪ੍ਰਧਾਨ ਸ: ਨਿਰਮਲ ਸਿੰਘ ਮਡਾਲੀਆ;
(3) ਜਨਰਲ ਸੈਕਟਰੀ ਡਾਕਟਰ ਰਾਮ ਲਾਲ ਪੁਲ ਬਜੂਆ;

(4) ਮੀਤ ਸੈਕਟਰੀ ਸ: ਜਗਤ ਸਿੰਘ ਭੁਪਾਲਵਾਲੀਆ;
(5) ਖ਼ਜ਼ਾਨਚੀ ਪੰਡਤ ਓਂਕਾਰ ਨਾਥ ਤਿੱਕੂ ਐਡਵੋਕੇਟ।

ਇੰਜ ਦਾਸ ਜ਼ਿਲ੍ਹਾ ਸਿਆਲਕੋਟ ਦੀ ਕਾਂਗਰਸ ਕਮੇਟੀ ਦਾ ਪ੍ਰਧਾਨ 1938 ਈ:, 1939 ਈ: ਤੇ 1940 ਈ: ਤਕ ਤਿੰਨ ਸਾਲ ਚੁਣਿਆ ਜਾਂਦਾ ਰਿਹਾ। ਇਥੇ ਇਹ ਦੱਸਣਾ ਜ਼ਰੂਰੀ ਸਮਝਦਾ ਹਾਂ ਕਿ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਵਿਚ ਕਾਂਗਰਸੀਆਂ ਦੇ ਦੋ ਧੜੇ ਕੰਮ ਕਰਦੇ ਸਨ। ਇਕ ਡਾਕਟਰ ਗੋਪੀ ਚੰਦ ਦਾ, ਦੂਜਾ ਡਾ. ਸਤਪਾਲ ਦਾ। ਸ਼੍ਰੋਮਣੀ ਅਕਾਲੀ ਦਲ ਤੇ ਕਮਿਉਨਿਸਟ ਪਾਰਟੀ ਪੰਜਾਬ, ਜਿਸ ਦਾ ਲੀਡਰ ਸੋਹਣ ਸਿੰਘ ਜੋਸ਼ ਚੇਤਨਪੁਰੀਆ ਸੀ, ਇਹ ਦੋਵੇਂ ਡਾ. ਗੋਪੀ ਚੰਦ ਨਾਲ ਸਨ। ਬਾਗ਼ੀ ਅਕਾਲੀ ਜਿਨ੍ਹਾਂ ਦਾ ਲੀਡਰ ਜਥੇਦਾਰ ਅਮਰ ਸਿੰਘ ਝੁਬਾਲੀਆ ਸੀ, ਇਕ ਛੋਟਾ ਜਿਹਾ ਗਰੁੱਪ ਡਾਕਟਰ ਸਤਪਾਲ ਨਾਲ ਸੀ। ਦੋਵੇਂ ਧੜੇ ਪੰਜਾਬ ਕਾਂਗਰਸ ਕਮੇਟੀ 'ਤੇ ਕਬਜ਼ਾ ਰੱਖਣ ਲਈ ਹਰ ਸਾਲ ਜ਼ੋਰ ਅਜ਼ਮਾਈ ਕਰਦੇ ਸਨ। ਅਸਾਂ ਦਿਨ ਰਾਤ ਇਕ ਕਰ ਕੇ ਸ਼੍ਰੋਮਣੀ ਅਕਾਲੀ ਦਲ ਦਾ ਪ੍ਰੋਗਰਾਮ ਸਾਰੇ ਹਿੰਦ ਵਿਚ ਪਹੁੰਚ ਕੇ ਕੋਨੇ ਕੋਨੇ ਪਹੁੰਚਾਇਆ। ਅਗਲੇ ਸਾਲ ਸੰਨ 1939 ਈ: ਨੂੰ ਸ਼੍ਰੋਮਣੀ ਅਕਾਲੀ ਦਲ ਦਾ ਸਾਲਾਨਾ ਚੁਨਾਉ ਮਾਸਟਰ ਤਾਰਾ ਸਿੰਘ ਦੀ ਰਹਿਨੁਮਾਈ ਹੇਠ ਹੋਇਆ।

ਇਸ ਸਾਲ ਜਥੇਦਾਰ ਚੰਨਣ ਸਿੰਘ ਉਮੜਾ ਪ੍ਰਧਾਨ ਤੇ ਦਾਸ ਇਨ੍ਹਾਂ ਨਾਲ ਮੀਤ ਪ੍ਰਧਾਨ ਚੁਣਿਆ ਗਿਆ। ਇਸ ਸਾਲ ਸਮੇਂ ਦੇ ਹਾਲਾਤ ਨੂੰ ਸਾਹਮਣੇ ਰੱਖ ਕੇ ਅਕਾਲ ਸੈਨਾ ਪੰਜਾਬ ਵਿਚ ਚੁਣੀ ਗਈ। ਇਸ ਦੀਆਂ ਬਰਾਂਚਾਂ ਸਾਡੇ ਪੰਜਾਬ ਵਿਚ ਕਾਇਮ ਕੀਤੀਆਂ ਗਈਆਂ। ਇਨ੍ਹਾਂ ਸਾਰਿਆਂ ਦੀ ਵਰਦੀ ਦਲ ਦੇ ਹੁਕਮ ਨਾਲ ਖਾਕੀ ਤੇ ਸਿਰ 'ਤੇ ਪੀਲੀ ਨੀਲ ਦੂਹਰੀ ਦਸਤਾਰ ਸੀ। ਜ਼ਿਲ੍ਹਾ ਸਿਆਲਕੋਟ ਵਿਚ ਅਕਾਲ ਸੈਨਾ ਦਾ ਚੁਣਾਉ ਇੰਜ ਕੀਤਾ ਗਿਆ :

(1) ਪ੍ਰਧਾਨ ਜਥੇਦਾਰ ਭਗਵਾਨ ਸਿੰਘ ਵਸ਼ਨ ਕੇ;
(2) ਮੀਤ ਪ੍ਰਧਾਨ ਹੌਲਦਾਰ ਨਿਹਾਲ ਸਿੰਘ ਮਾਣਕ;
(3) ਜਨਰਲ ਸੈਕਟਰੀ ਦਾਸ (ਗਿਆਨੀ ਗਰਜਾ ਸਿੰਘ ਕਰਤਾਰਪੁਰੀ)
(4) ਪ੍ਰਾਪੇਗੰਡਾ ਸੈਕਟਰੀ ਸ: ਪ੍ਰੀਤਮ ਸਿੰਘ ਆਜ਼ਾਦ ਦਬੁਰਜੀ ਚੰਦਾ ਸਿੰਘੀਆ;
(5) ਖ਼ਜ਼ਾਨਚੀ ਸ: ਜਵੰਦ ਸਿੰਘ ਠਠੀ ਬਾਜਵਾ।

ਚੜ੍ਹਦੇ ਸਾਲ ਸੰਨ 1940 ਈ: ਨੂੰ ਸ਼੍ਰੋਮਣੀ ਅਕਾਲੀ ਦਲ ਦਾ ਚੁਨਾਉ ਜਥੇਦਾਰ ਚੰਨਣ ਸਿੰਘ ਉਮੜਾ ਦੀ ਪ੍ਰਧਾਨਗੀ ਹੇਠ ਦਫ਼ਤਰ ਸ਼੍ਰੋਮਣੀ ਅਕਾਲੀ ਦਲ ਸ੍ਰੀ ਅੰਮ੍ਰਿਤਸਰ ਵਿਖੇ ਹੋਇਆ, ਜਿਸ ਵਿਚ ਜਥੇਦਾਰ ਤੇਜਾ ਸਿੰਘ 'ਅਕਰਪੁਰੀ' ਪ੍ਰਧਾਨ ਤੇ ਦਾਸ (ਗਿ: ਗਰਜਾ ਸਿੰਘ) ਇਨ੍ਹਾਂ ਨਾਲ ਮੀਤ ਪ੍ਰਧਾਨ ਚੁਣਿਆ ਗਿਆ। ਸਾਡੇ ਨਾਲ ਜਨਰਲ ਸੈਕਟਰੀ ਸ: ਅਜੀਤ ਸਿੰਘ ਅੰਬਾਲਵੀ ਵੀ ਤੀਜਾ ਸਾਥੀ ਸੀ। ਇਸੀ ਸਾਲ ਤਿੰਨ-ਰੋਜ਼ਾ ਅਕਾਲੀ ਕਾਨਫ਼ਰੰਸ ਅਟਾਰੀ ਸ: ਸ਼ਾਮ ਸਿੰਘ ਰੱਖੀ ਗਈ। ਪਹਿਲੇ ਦਿਨ ਜਲੂਸ ਵਿਚ ਆਪਣੇ ਤੇ ਬੇਗਾਨੇ ਅਕਾਲ ਸੈਨਾ ਦਾ ਮਾਰਚ ਦੇਖ ਕੇ ਦੰਗ ਰਹਿ ਗਏ, ਇਹ ਸਮਾਂ ਵੇਖਣ ਵਾਲਾ ਸੀ। ਤੀਜੇ ਦਿਨ ਜ਼ਿਲ੍ਹਾ ਵਾਰ ਅਕਾਲ ਸੈਨਾ ਦੀਆਂ ਪ੍ਰੇਡਾਂ ਹੋਈਆਂ। ਸਰਬ ਹਿੰਦ ਕਾਂਗਰਸ ਕਮੇਟੀ ਵੱਲੋਂ ਕੁਝ ਜ਼ਿੰਮੇਵਾਰ ਸੱਜਣ ਇਸ

ਕਾਨਫ਼ਰੰਸ 'ਤੇ ਆਏ ਹੋਏ ਸਨ, ਜਿਨ੍ਹਾਂ ਵਿੱਚੋਂ ਪੰਡਤ ਜਵਾਹਰ ਨਾਲ ਨਹਿਰੂ ਤੇ ਮੌਲਾਨਾ ਅਬਦੁੱਲ ਕਲਾਮ ਆਜ਼ਾਦ ਦਾ ਨਾਮ ਕਾਬਲੇ-ਜ਼ਿਕਰ ਹੈ।

ਪੰਡਤ ਜਵਾਹਰ ਲਾਲ ਨਹਿਰੂ ਤੇ ਮੌਲਾਨਾ ਅਬਦੁੱਲ ਕਲਾਮ ਆਜ਼ਾਦ ਨੇ ਥੋੜਾ ਥੋੜਾ ਸਮਾਂ ਲੈ ਕੇ ਭਾਸ਼ਣ ਦਿੱਤਾ—ਅਕਾਲੀ ਸਾਹਿਬਾਨੋਂ, ਆਪ ਕਾ ਕਾਮ ਦੇਖ ਕੇ ਹਮੇਂ ਆਜ ਬੇਹੱਦ ਖ਼ੁਸ਼ੀ ਹੋਈ ਹੈ। ਖ਼ੁਦਾ ਤੁਹਾਨੂੰ ਬਲ ਬਖ਼ਸ਼ੇ ਤੁਸੀਂ ਇਸੀ ਤਰ੍ਹਾਂ ਵਧੀ ਫੁਲੀ ਜਾਉ। ਇਸੀ ਸਾਲ ਸੰਨ 1940 ਈ: ਵਿਚ ਪੰਜਾਬ ਵੱਲੋਂ ਆਲ ਇੰਡੀਆ ਕਾਂਗਰਸ ਕਮੇਟੀ ਦੇ ਮੈਂਬਰ ਦਾ ਸਾਲਾਨਾ ਚੁਨਾਉ ਬ੍ਰੈਡਲਾ ਹਾਲ ਲਾਹੌਰ ਵਿਖੇ ਹੋਇਆ। ਦਾਸ (ਗਿਆਨੀ ਗਰਜਾ ਸਿੰਘ) ਚੌਧਰੀ ਕ੍ਰਿਸ਼ਨ ਗੋਪਾਲ ਦੱਤ ਸਿਆਲਕੋਟੀ ਦੇ ਮੁਕਾਬਲੇ 'ਤੇ ਮੈਂਬਰ ਚੁਣਿਆ ਗਿਆ। ਆਲ ਇੰਡੀਆ ਕਾਂਗਰਸ ਕਮੇਟੀ ਦਾ ਸਾਲਾਨਾ ਇਜਲਾਸ ਸੰਨ 1940 ਈ: ਵਿਚ ਬਿਹਾਰ ਸੂਬੇ ਵਿਖੇ ਰਾਂਚੀ ਰੋਡ ਤੇ ਰਾਮਗੜ੍ਹ ਪਿੰਡ ਵਿਚ ਸੀ ਤੇ ਇਜਲਾਸ ਦਾ ਪ੍ਰਧਾਨ ਮੌਲਾਨਾ ਅਬਦੁੱਲ ਕਲਾਮ ਆਜ਼ਾਦ ਬਣਿਆ। ਇਸੀ ਸਾਲ ਰਾਮਗੜ੍ਹ ਸੈਸ਼ਨ 'ਤੇ ਬਾਬੂ ਸੁਭਾਸ਼ ਚੰਦਰ ਬੋਸ ਆਪਣੇ ਸਾਥੀਆਂ ਸਮੇਤ ਕਾਂਗਰਸ ਨਾਲ ਵੱਖਰਾ ਹੋ ਗਿਆ ਸੀ।

ਸੁਭਾਸ਼ ਚੰਦਰ ਬੋਸ ਦੀ ਪਾਰਟੀ ਵੱਲੋਂ ਰਾਮਗੜ੍ਹ ਸਰਬ ਹਿੰਦ ਕਾਂਗਰਸ ਕਮੇਟੀ ਦੇ ਮੁਕਾਬਲੇ 'ਤੇ ਬੜਾ ਸ਼ਾਨਦਾਰ ਇਜਲਾਸ ਹੋਇਆ। ਇਸ ਦੀ ਸੰਸਥਾ ਦਾ ਨਾਮ ਫ਼ਾਰਵਰਡ ਬਲਾਕ ਹਿੰਦ ਸੀ। ਪੰਜਾਬ ਕਾਂਗਰਸ ਵੱਲੋਂ ਡਾ. ਸਤਪਾਲ, ਡਾ. ਗੋਪੀ ਚੰਦ ਦੇ ਗਰੁੱਪ ਰਾਮਗੜ੍ਹ ਸੈਸ਼ਨ 'ਤੇ ਪੁੱਜੇ ਹੋਏ ਸਨ। ਮੇਨ ਗਰੁੱਪ ਅਕਾਲੀ ਕਾਂਗਰਸੀਆਂ ਦਾ ਸੀ, ਜਿਨ੍ਹਾਂ ਦੀ ਗਿਣਤੀ ਮਾਸਟਰ ਤਾਰਾ ਸਿੰਘ, ਗਿ: ਕਰਤਾਰ ਸਿੰਘ, ਜਥੇਦਾਰ ਊਧਮ ਸਿੰਘ ਆਦਿ ਮੇਰੇ ਸਮੇਤ 10 ਸੀ ਤੇ 70 ਸੂਬਾ ਕਾਂਗਰਸ ਦੇ ਅਕਾਲੀ (ਕਾਂਗਰਸੀ) ਮੈਂਬਰ ਦੋਹਾਂ ਨੂੰ ਮਿਲਾ ਕੇ ਸਾਰੀ ਗਿਣਤੀ 80 ਹੋ ਜਾਂਦੀ ਸੀ। ਸੁਆਦਲੀ ਗੱਲ ਇਹ ਕਿ ਅਸੀਂ ਸਾਰੇ ਅਕਾਲੀ ਕਾਂਗਰਸੀ ਮੈਂਬਰ ਰਾਮਗੜ੍ਹ ਹੋ ਰਹੇ ਇਜਲਾਸ ਵਿਚ ਇਕ ਪਾਸੇ ਬੈਠੇ ਹੋਏ ਸਾਂ। ਸਾਡੇ ਸਿਰਾਂ 'ਤੇ ਨੀਲੀਆਂ ਦਸਤਾਰਾਂ ਇੱਕੋ ਰੰਗੇ ਗਾਤਰਿਆਂ ਵਿਚ ਪਾਈਆਂ ਕ੍ਰਿਪਾਨਾਂ ਹੋ ਰਹੇ ਸੈਸ਼ਨ ਨੂੰ ਸੁਭਾਇਮਾਨ ਬਣਾ ਰਹੀਆਂ ਸਨ।

ਸਾਡੇ ਪਿੱਛੇ ਦਿੱਲੀ ਤੇ ਹੋਰ ਸੂਬਿਆਂ ਤੋਂ ਆਏ ਦਰਜਨ ਅਕਾਲੀ ਬੈਠੇ ਹੋਏ ਸਨ। ਅਸੀਂ ਸਾਰੇ ਸ਼੍ਰੋਮਣੀ ਅਕਾਲੀ ਦਲ ਅੰਮ੍ਰਿਤਸਰ ਤੇ ਅਕਾਲੀ ਦਲ ਦਿੱਲੀ ਤੇ ਬੰਗਾਲ ਥਾਵਾਂ ਤੋਂ ਭੇਜੇ ਹੋਏ ਅਕਾਲੀ ਟ੍ਰੇਨਾਂ ਜਾਂ ਬੱਸਾਂ 'ਤੇ ਸਫ਼ਰ ਤਹਿ ਕਰਕੇ ਆਏ ਸਾਂ। ਸਾਡੀ ਬੱਸ ਦਾ ਇਨਚਾਰਜ ਜਥੇਦਾਰ ਈਸ਼ਰ ਸਿੰਘ ਮਝੈਲ ਸੀ। ਅਸਾਂ ਤੁਰਨ ਤੋਂ ਪਹਿਲਾਂ ਦਲ ਵੱਲੋਂ ਅਕਾਲੀ ਦਲ ਦਿੱਲੀ ਦੇ ਸੈਕਟਰੀ ਨੂੰ ਲਿਖਿਆ ਸੀ ਕਿ ਤੁਸਾਂ ਜਥਾ ਲੈ ਕੇ ਰਾਮਗੜ੍ਹ ਸੈਸ਼ਨ ਤੋਂ ਆਉਣਾ ਤੇ ਗੁਰੂ ਕੇ ਲੰਗਰ ਦਾ ਇੰਤਜ਼ਾਮ ਦਿੱਲੀ ਵਾਲਿਓ ਤੁਸਾਂ ਦਾ ਹੋਵੇਗਾ। ਇਧਰੋਂ ਜਥੇਦਾਰ ਸੋਹਣ ਸਿੰਘ ਜਲਾਲ ਉਸਮਾ ਨੂੰ ਸੈਕਟਰੀ ਸ਼੍ਰੋਮਣੀ ਅਕਾਲੀ ਦਲ ਨੇ ਇਕ ਲਾਰੀ ਦਾ ਇਨਚਾਰਜ ਬਣਾ ਕੇ ਰਾਮਗੜ੍ਹ ਸੈਸ਼ਨ 'ਤੇ ਭੇਜਿਆ। ਇਸ ਵਿਚ ਆਟਾ ਦਾਲ ਖੰਡ ਦੀਆਂ ਬੋਰੀਆਂ, ਘਿਉ ਦੇ ਟੀਨ ਅਤੇ ਪਰਾਤਾਂ ਤੇ ਦੇਗਾਂ ਆਦਿ ਰੱਖੇ ਹੋਏ ਸਨ। ਰਾਮਗੜ੍ਹ ਅਕਾਲੀਆਂ ਦੀ ਸ਼ਾਨੋ-ਸ਼ੌਕਤ ਦੇਖ ਕੇ ਡਾ. ਸਤਪਾਲ ਉਸ ਦੇ ਸਾਥੀ ਅਮਰ ਸਿੰਘ ਝੁਬਾਲੀਆ ਆਦਿ ਸਾਰੇ ਬੁਖਲਾ

ਉਠੇ। ਕਹਿਣ ਲੱਗੇ ਕਿ ਜਿੰਨਾ ਚਿਰ ਪੰਜਾਬ ਕਾਂਗਰਸ ਵਿਚ ਅਕਾਲੀ ਮੈਂਬਰ ਹਨ, ਸਾਡਾ ਚਾਰਾ ਕੋਈ ਨਹੀਂ ਚੱਲ ਸਕਦਾ।

ਇਨ੍ਹਾਂ ਆਪਣੀ ਪਾਰਟੀ ਨਾਲ ਸਲਾਹ ਮਸ਼ਵਰਾ ਕਰ ਕੇ ਸਰਬ ਹਿੰਦ ਕਾਂਗਰਸ ਕਮੇਟੀ ਨੂੰ ਲਿਖਿਆ ਕਿ ਅਕਾਲੀ ਮੈਂਬਰ ਕਾਂਗਰਸ ਵਿਚ ਰਹਿ ਕੇ ਅਦਮ ਤਸ਼ੱਦਦ ਤੇ ਤਸ਼ੱਦਦ ਦੇ ਪ੍ਰੋਗਰਾਮ ਨੂੰ ਅਪਣਾਉਂਦੇ ਹਨ। ਇਹ ਸਵਾਲ ਏ.ਆਈ.ਸੀ.ਸੀ. ਵਿਚ ਜ਼ੋਰ ਪਕੜ ਗਿਆ। ਸੈਂਟਰ ਵੱਲੋਂ ਸੂਬਾ ਕਾਂਗਰਸ ਕਮੇਟੀ ਪੰਜਾਬ ਪਾਸੋਂ ਪੁੱਛ ਕੀਤੀ ਗਈ। ਇਧਰ ਪੱਤਾ ਲੱਗਣ 'ਤੇ ਜਥੇਦਾਰ ਤੇਜਾ ਸਿੰਘ ਅਕਰਪੁਰੀ ਜਥੇਦਾਰ ਸ਼੍ਰੋਮਣੀ ਅਕਾਲੀ ਦਲ ਨੇ ਸ਼੍ਰੋਮਣੀ ਅਕਾਲੀ ਦਲ ਦਾ ਜਨਰਲ ਇਜਲਾਸ ਫ਼ੌਰੀ ਸੱਦ ਲਿਆ। ਇਹ ਇਜਲਾਸ ਸ਼ੇਰੇ ਪੰਜਾਬ ਦੀ ਸਪਾਟਾ 'ਤੇ ਹੋਇਆ ਤੇ ਸਿਆਣਿਆਂ ਸੱਜਣਾਂ ਦੀ ਸਲਾਹ 'ਤੇ ਸ਼੍ਰੋਮਣੀ ਅਕਾਲੀ ਦਲ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ ਗਿਆ। ਦਾਸ ਸ਼੍ਰੋਮਣੀ ਅਕਾਲੀ ਦਲ ਦਾ ਮੀਤ ਜਥੇਦਾਰ ਤੇ ਦੂਜੇ ਪਾਸੇ ਜ਼ਿਲ੍ਹਾ ਕਾਂਗਰਸ ਕਮੇਟੀ ਸਿਆਲਕੋਟ ਦਾ ਪ੍ਰਧਾਨ ਤੇ ਏ.ਆਈ.ਸੀ.ਸੀ. ਦਾ ਮੈਂਬਰ ਸੀ। ਦਾਸ ਨੇ ਸ਼੍ਰੋਮਣੀ ਅਕਾਲੀ ਦਲ ਦੇ ਮੀਤ ਜਥੇਦਾਰੀ ਤੋਂ ਅਸਤੀਫ਼ਾ ਦੇ ਦਿੱਤਾ[43]।

ਦੋਹਾਂ ਗਰੁੱਪਾਂ ਨੇ ਫ਼ੈਸਲਾ ਕੀਤਾ ਕਿ ਸਾਡਾ ਮੁੱਖ ਲੀਡਰ ਮਾਸਟਰ ਤਾਰਾ ਸਿੰਘ ਜੀ ਹੋਣਗੇ[44] ਤੇ ਇਹ ਖ਼ਬਰ ਅਖ਼ਬਾਰਾਂ ਵਿਚ ਨਾ ਦਿੱਤੀ ਜਾਵੇ। ਇਹ ਜਾਣਨਾ ਜ਼ਰੂਰੀ ਹੈ ਕਿ ਦੂਜੀ ਜੰਗ ਦੇ ਬੱਦਲ ਪੂਰੇ ਜੋਬਨ ਵਿਚ ਅਸਮਾਨ 'ਤੇ ਉਮਡ ਰਹੇ ਸਨ। ਹਿੰਦ ਸਰਕਾਰ ਵੱਲੋਂ ਸ: ਸੰਤ ਸਿੰਘ ਐਡਵੋਕੇਟ ਲਾਇਲਪੁਰੀ ਮੈਂਬਰ ਪਾਰਲੀਮੈਂਟ ਨੂੰ ਇਸ ਮੀਟਿੰਗ ਵਿਚ ਭੇਜਿਆ ਹੋਇਆ ਸੀ। ਇਸ 'ਤੇ ਸ਼੍ਰੋਮਣੀ ਅਕਾਲੀ ਦਲ ਤੇ ਸਰਕਾਰ ਨੂੰ ਪੂਰਾ ਪੂਰਾ ਵਿਸ਼ਵਾਸ ਸੀ। ਇਸ ਤੋਂ ਇਲਾਵਾ *ਸ਼ੇਰੇ ਪੰਜਾਬ* ਅਖ਼ਬਾਰ ਦਾ ਐਡੀਟਰ ਸ: ਅਮਰ ਸਿੰਘ ਇਸ ਮੀਟਿੰਗ ਵਿਚ ਹਾਜ਼ਰ ਸੀ। ਇਸ ਨੇ ਪੰਥਕ ਹਿੱਤਾਂ ਨੂੰ ਮੁੱਖ ਰੱਖ ਕੇ ਕੇਵਲ ਇਤਨੀ ਖ਼ਬਰ ਮੋਟੀ ਸੁਰਖ਼ੀ ਵਿਚ ਦਿੱਤੀ ਕਿ 'ਸ਼੍ਰੋਮਣੀ ਅਕਾਲੀ ਦਲ ਮੇਂ ਫੂਟ ਔਰ ਉਸ ਕੇ ਦੋ ਗਰੁੱਪ ਹੋ ਗਏ ਹੈਂ।' ਮਾਸਟਰ ਤਾਰਾ ਸਿੰਘ ਨੇ ਦੋਹਾਂ ਗਰੁੱਪਾਂ ਨੂੰ ਹਿਦਾਇਤ ਕੀਤੀ ਕਿ ਹਾਲਾਤ ਇਸ ਵੇਲੇ ਬੜੇ ਨਾਜ਼ਕ ਹਨ। ਗੌਰਮਿੰਟ ਦੀ ਜ਼ਿਆਦਾ ਮੁਖ਼ਾਲਫ਼ਤ ਨਾ ਕੀਤੀ ਜਾਵੇ।

ਅਕਾਲੀ ਗਰੁੱਪ ਨੂੰ ਮਾਸਟਰ ਜੀ ਵੱਲੋਂ ਤੰਬੀਹ ਕੀਤੀ ਗਈ ਕਿ ਆਪ ਪਿੰਡਾਂ ਵਿਚ ਜਾ ਕੇ ਫ਼ੌਰੀ ਸਿਪਾਹੀ ਭਰਤੀ ਕਰਨ ਲਈ ਢਾਂਗੇ ਫੜ ਕੇ ਨਾ ਫਿਰਨ, ਨਾ ਹੀ ਮੁਖ਼ਾਲਫ਼ਤ ਕਰਨ। ਜੇ ਕੋਈ ਪੁੱਛੇ ਤਾਂ ਭਰਤੀ ਹੋਣ ਦੇ ਹੱਕ ਵਿਚ ਕਿਹਾ ਜਾਵੇ। 1940 ਈ: ਅਖ਼ੀਰ ਇਨ ਫ਼ਰਾਦੀ ਸਤਿਆਗ੍ਰਹਿ ਦਾ ਨਾਹਰਾ ਅੰਗਰੇਜ਼ ਦੇ ਖ਼ਿਲਾਫ਼ ਕਾਂਗਰਸ ਵੱਲੋਂ ਸਾਰੇ ਹਿੰਦ ਵਿਚ ਲੱਗ ਗਿਆ। ਸੈਂਟਰਲ ਕਾਂਗਰਸ ਵੱਲੋਂ ਸੂਬਾਈ ਕਾਂਗਰਸ ਕਮੇਟੀਆਂ ਨੂੰ ਹਿਦਾਇਤਾਂ ਕੀਤੀਆਂ ਗਈਆਂ। ਮੈਂਬਰ ਹਸੀਬਤ ਪ੍ਰਧਾਨ ਜ਼ਿਲ੍ਹਾ ਕਾਂਗਰਸ ਕਮੇਟੀ ਦੀ ਸਿਆਲਕੋਟ ਫ਼ਿਲਹਾਲ ਤਿੰਨ ਨਾਮ ਮਨਜ਼ੂਰੀ ਲਈ ਸੂਬਾ ਕਾਂਗਰਸ ਲਾਹੌਰ ਨੂੰ ਭੇਜੇ, ਜੋ ਇਹ ਹਨ :

---

43. ਸ: ਗੋਪਾਲ ਸਿੰਘ ਕੌਮੀ ਤੇ ਸ: ਬਲਵੰਤ ਸਿੰਘ ਦੁਖੀਆ ਆਦਿ ਦੀ ਤਜਵੀਜ਼ 'ਤੇ।
44. ਦੇਸ਼ ਦੀ ਵੰਡ ਸੰਨ 1947 ਈ: ਤਕ ਦੋਹਾਂ ਗਰੁੱਪਾਂ ਦੇ ਮੁਖ ਲੀਡਰ ਰਹੇ।

(1) ਦਾਸ (ਗਿਆਨੀ ਗਰਜਾ ਸਿੰਘ) ਪ੍ਰਧਾਨ ਜ਼ਿਲ੍ਹਾ ਕਾਂਗਰਸ ਕਮੇਟੀ;
(2) ਚੌਧਰੀ ਕ੍ਰਿਸ਼ਨ ਗੋਪਾਲ ਦੱਤ, ਐਗਜ਼ੈਕਟਿਵ ਮੈਂਬਰ ਜ਼ਿਲ੍ਹਾ ਕਾਂਗਰਸ ਕਮੇਟੀ;
(3) ਸ: ਭਗਵਾਨ ਸਿੰਘ ਕਰਤਾਰਪੁਰੀ ਐਗਜ਼ੈਕਟਿਵ ਮੈਂਬਰ ਜ਼ਿਲ੍ਹਾ ਕਾਂਗਰਸ ਕਮੇਟੀ।

ਮਨਜ਼ੂਰੀ ਆਉਣ 'ਤੇ ਪ੍ਰਥਮੇ ਚੌਧਰੀ ਕ੍ਰਿਸ਼ਨ ਗੋਪਾਲ ਦੱਤ ਨੇ 7 ਦਸੰਬਰ, 1940 ਈ: ਨੂੰ ਚਵਿੰਡੇ ਤੋਂ ਤੇ ਦਾਸ ਨੇ ਲਾਲਾ ਬਨਾਰਸੀ ਦਾਸ ਐਮ.ਏ. ਮਜਾਦਾ ਨੂੰ ਕਾਇਮ ਮੁਕਾਮ ਪ੍ਰਧਾਨ ਬਣਾ ਕੇ 13 ਦਸੰਬਰ ਨੂੰ ਪਿੰਡ ਕੋਠਾ ਪ੍ਰਧਾਨ ਸਿੰਘ ਤੋਂ ਇਨ ਫ਼ਰਾਦੀ ਸਤਿਆਗ੍ਰਹਿ ਕੀਤਾ। ਸਾਨੂੰ ਦੋਹਾਂ ਨੂੰ ਡੇਢ ਸਾਲ ਦੀ ਸਜ਼ਾ ਇਲਾਕਾ ਮੈਜਿਸਟ੍ਰੇਟ ਸਿਆਲਕੋਟ ਨੇ ਦਿੱਤੀ। ਸਾਡੇ ਦੋਹਾਂ ਤੋਂ ਬਾਦ 10 ਜਨਵਰੀ, 1941 ਈ: ਨੂੰ ਸ: ਭਗਵਾਨ ਸਿੰਘ ਵੱਲੋਂ ਜ਼ਿਲ੍ਹਾ ਕਾਂਗਰਸ ਕਮੇਟੀ ਦਾ ਚਪੜਾਸੀ ਨੋਟਿਸ ਲੈ ਕੇ ਡੀ.ਸੀ. ਦੀ ਕਚਹਿਰੀ ਗਿਆ ਕਿ ਇਹਨੇ ਕੱਲ੍ਹ 11 ਜਨਵਰੀ ਨੂੰ ਪਿੰਡ ਕੋਠਾ ਪ੍ਰਧਾਨ ਸਿੰਘ ਤੋਂ ਦਿਨ ਦੇ ਇਕ ਵਜੇ ਸਤਿਆਗ੍ਰਹਿ ਕਰਨਾ ਹੈ। ਪੁਲੀਸ ਸੰਭੜੇਆਲ ਨੇ ਸ: ਭਗਵਾਨ ਸਿੰਘ ਨੂੰ ਸਤਿਆਗ੍ਰਹਿ ਕਰਨ ਤੋਂ ਪਹਿਲੇ ਗ੍ਰਿਫ਼ਤਾਰ ਕਰ ਲਿਆ। ਅਗਲੇ ਦਿਨ ਇਲਾਕਾ ਮੈਜਿਸਟ੍ਰੇਟ ਨੇ ਇਹਨੂੰ ਇਕ ਸਾਲ ਦੀ ਸਜ਼ਾ ਦਿੱਤੀ। ਜ਼ਿਲ੍ਹਾ ਸੁਪਰਡੈਂਟ ਜੇਲ੍ਹ ਨੇ ਪਹਿਲੇ ਚੌਧਰੀ ਕ੍ਰਿਸ਼ਨ ਗੋਪਾਲ ਦੱਤ ਨੂੰ ਗੁਜਰਾਤ ਸਪੈਸ਼ਲ ਜੇਲ੍ਹ ਤੇ ਦਾਸ ਨੂੰ ਫ਼ਿਰੋਜ਼ਪੁਰ ਅਤੇ ਸ: ਭਗਵਾਨ ਸਿੰਘ ਨੂੰ ਰਾਵਲਪਿੰਡੀ ਜੇਲ੍ਹ ਵਿਚ ਭੇਜ ਦਿੱਤਾ।

ਦਾਸ ਨੂੰ ਕੁਝ ਦਿਨ ਬਾਦ ਫ਼ਿਰੋਜ਼ਪੁਰ ਜੇਲ੍ਹ ਤੋਂ ਸਪੈਸ਼ਲ ਜੇਲ੍ਹ ਗੁਜਰਾਤ ਵਿਚ ਭੇਜਿਆ ਗਿਆ। ਇਥੇ ਸਾਰੇ 120 ਸਿਆਸੀ ਕੈਦੀ ਏ ਤੇ ਬੀ ਕਲਾਸ ਦੇ ਸਨ। ਦਾਸ ਸਜ਼ਾ ਪੂਰੀ ਹੋਣ ਦੇ ਬਾਦ ਜੂਨ ਸੰਨ 1942 ਈ: ਨੂੰ ਜੇਲ੍ਹ ਵਿੱਚੋਂ ਰਿਹਾਅ ਹੋਇਆ। ਓਧਰ 8-9 ਅਗਸਤ ਸੰਨ 1942 ਈ: ਦੀ ਦਰਮਿਆਨੀ ਰਾਤ ਨੂੰ ਪੂਨੇ ਸਤਾਰੇ ਸਰਬ ਹਿੰਦ ਕਾਂਗਰਸ ਕਮੇਟੀ ਦੀ ਮੀਟਿੰਗ ਵਿਚ ਕੁਇਟ ਇੰਡੀਆ (ਅੰਗਰੇਜ਼ੋ ਹਿੰਦੋਸਤਾਨ ਛੋੜ ਜਾਓ) ਦਾ ਨਾਹਰਾ ਲੱਗ ਗਿਆ। ਇਸ 'ਤੇ ਸਾਰੇ ਹਿੰਦ ਵਿਚ ਪੂਰਾ ਪੂਰਾ ਅਮਲ ਹੋਇਆ। ਦਾਸ ਉਸ ਵੇਲੇ ਜੰਮੂ ਦੀ ਰਿਆਸਤ ਵਿਚ ਬਟੌਤੀ ਹਿਲ ਸਟੇਸ਼ਨ 'ਤੇ ਸੀ। ਪਤਾ ਲੱਗਣ 'ਤੇ ਦਾਸ ਵਾਪਸ ਸਿਆਲਕੋਟ ਨੂੰ ਆਇਆ ਤੇ ਦਾਸ ਦੀ ਗ੍ਰਿਫ਼ਤਾਰੀ 20 ਅਗਸਤ ਨੂੰ ਸੁਰਤੇਗੜ੍ਹ ਬਾਹਰ ਤੋਂ ਹੋਈ। ਦਾਸ ਨੌਂ ਮਹੀਨੇ ਨਜ਼ਰਬੰਦ ਸਿਆਲਕੋਟ ਜ਼ਿਲ੍ਹਾ ਜੇਲ ਵਿਚ ਰਿਹਾ। ਦਾਸ ਨੌਂ ਮਹੀਨਿਆਂ ਦੀ ਨਜ਼ਰਬੰਦੀ ਤੋਂ ਬਾਦ ਮਈ ਜੂਨ ਸੰਨ 1943 ਈ: ਵਿਚ ਰਿਹਾਅ ਹੋਇਆ। ਅੰਗਰੇਜ਼ਾਂ ਵੱਲੋਂ ਕਾਂਗਰਸੀਆਂ 'ਤੇ ਬੜੀ ਸਖ਼ਤੀ ਸੀ। ਦਾਸ ਇਕ ਜ਼ਿਲ੍ਹੇ ਦਾ ਚੰਗਾ ਜ਼ਿੰਮੇਵਾਰ ਏ.ਆਈ.ਸੀ. ਦਾ ਮੈਂਬਰ[45] ਸੀ। ਦਾਸ ਨੂੰ ਪੁਲੀਸ ਥਾਣਾ ਸੰਭੜੇਵਾਲ ਬੜਾ ਤੰਗ ਕਰਨ ਲੱਗੀ। ਦਾਸ ਅਖ਼ੀਰ ਪਿੰਡ ਵਿਚ ਅੰਡਰ-ਗ੍ਰਾਉਂਡ ਰਹਿ ਕੇ ਬਾਹਰ ਸਾਥੀਆਂ ਵਿਚ ਕੰਮ ਕਰਦਾ ਰਿਹਾ।

ਸੰਨ 1946 ਈ: ਵਿਚ ਸ਼ੇਖ਼ ਅਹਿਮਦ ਦੀਨ ਲੇਖਵਾਂ ਜ਼ਿਲ੍ਹਾ ਕਾਂਗਰਸ ਕਮੇਟੀ ਸਿਆਲਕੋਟ ਦੀ ਪ੍ਰਧਾਨਗੀ ਹੇਠ ਜ਼ਿਲ੍ਹਾ ਕਾਂਗਰਸ ਕਮੇਟੀ ਦਾ ਸਾਲਾਨਾ ਚੁਨਾਉ

45. ਸੰਨ 1941 ਈ: ਤੋਂ ਸੰਨ 1946 ਈ: ਤਕ ਦੇਸ਼ ਦੇ ਹਾਲਾਤ ਨੂੰ ਮੁੱਖ ਰੱਖ ਕੇ ਏ.ਆਈ.ਸੀ.ਸੀ. ਦਾ ਕੋਈ ਚੁਨਾਉ ਨਹੀਂ ਸੀ ਹੋਇਆ। ਇਸ ਕਰਕੇ ਮੈਂ ਪੰਜ ਸਾਲ ਪੂਰੇ ਏ.ਆਈ.ਸੀ.ਸੀ. ਦਾ ਮੈਂਬਰ ਰਿਹਾ।

ਦਫ਼ਤਰ ਕਾਂਗਰਸ ਕਮੇਟੀ ਸ਼ਹਿਰ ਸਿਆਲਕੋਟ ਵਿਚ ਹੋਇਆ। ਹੇਠ ਲਿਖੇ ਅਹੁਦੇਦਾਰ ਚੁਨਾਉ ਵਿਚ ਆਏ :

(1) ਪ੍ਰਧਾਨ ਦਾਸ (ਗਿ: ਗਰਜਾ ਸਿੰਘ ਕਰਤਾਰਪੁਰੀ);
(2) ਮੀਤ ਪ੍ਰਧਾਨ ਹਕੀਮ ਅਜਮਲ ਖ਼ਾਂ, ਸ਼ਹਿਰ ਸਿਆਲਕੋਟ;
(3) ਜਨਰਲ ਸੈਕਟਰੀ ਡਾ. ਰਾਮ ਲਾਲ ਪੁਲ ਬਜੂਆਂ, ਸਿਆਲਕੋਟ;
(4) ਸੈਕਟਰੀ ਸ: ਭਗਵਾਨ ਸਿੰਘ ਕਰਤਾਰਪੁਰੀ;
(5) ਜਾਇੰਟ ਸੈਕਟਰੀ ਸ੍ਰੀ ਅਸਗਰ ਅਲੀ, ਸ਼ਹਿਰ ਸਿਆਲਕੋਟ;
(6) ਪ੍ਰਾਪੇਗੰਡਾ ਸੈਕਟਰੀ ਸ: ਜਗਤ ਸਿੰਘ ਚੀਮਾਂ, ਭੂਪਾਲਵਾਲਾ;
(7) ਖ਼ਜ਼ਾਨਚੀ ਸਿਆਲਕੋਟੀ।

ਹਾਲਾਤ ਜ਼ਿਲ੍ਹੇ ਦੇ ਬਹੁਤ ਖ਼ਰਾਬ ਹੋ ਗਏ ਸਨ। ਜੇਹਲਮ ਰਾਵਲਪਿੰਡੀ ਦੇ ਹਿੰਦੂ ਸਿੱਖ ਸ਼ਰਨਾਰਥੀ ਸਿਆਲਕੋਟ ਬਾਬੇ ਦੀ ਬੇਰ ਪਹਿਲੋਂ ਆਏ। ਇਨ੍ਹਾਂ ਨੂੰ ਗੁਰਦੁਆਰਾ ਕਮੇਟੀ ਵੱਲੋਂ ਪਨਾਹ ਦਿੱਤੀ। ਪਿੰਡਾਂ ਵਿੱਚੋਂ ਹਿੰਦੂ-ਮੁਸਲਿਮ-ਸਿੱਖਾਂ ਦੀਆਂ ਸਾਂਝੀਆਂ ਕਮੇਟੀਆਂ ਬਣ ਗਈਆਂ ਸਨ, ਲੇਕਿਨ ਖ਼ਤਰਾ ਨਹੀਂ ਸੀ ਟਲਿਆ। ਐਸੇ ਬਿਖੜੇ ਸਮੇਂ ਚੜ੍ਹਦੇ ਸਾਲ 1946 ਈ: ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਚੁਨਾਉ ਸ਼ੁਰੂ ਹੋਇਆ। ਦਾਸ ਹਲਕਾ ਨੰ: 80 ਤੋਂ 10 ਹਜ਼ਾਰ ਵੋਟ ਵੱਧ ਲੈ ਕੇ ਕਾਮਯਾਬ ਹੋ ਗਿਆ। ਚੁਨਾਉ ਤੋਂ ਬਾਦ ਸਾਰੇ ਪੰਜਾਬ ਵਿਚ ਸ਼੍ਰੋਮਣੀ ਅਕਾਲੀ ਦਲ ਦੇ ਹੁਕਮ ਨਾਲ ਸ਼ਹੀਦੀ ਦਲਾਂ ਦੇ ਚੁਨਾਉ ਹੋਏ। ਸਾਡੇ ਜ਼ਿਲ੍ਹੇ ਦਾ ਚੁਨਾਉ ਸ: ਹਰਬੇਲ ਸਿੰਘ ਸਰਗੋਧੇ ਦੀ ਨਿਗਰਾਨੀ ਹੇਠ ਹੋਇਆ ਤੇ ਹੇਠ ਲਿਖੇ ਅਹੁਦੇਦਾਰ ਚੁਣੇ ਗਏ :

(1) ... ... ...;
(2) ... ... ...;
(3) ... ... ...;
(4) ਸੈਕਟਰੀ ਸ: ਲਾਭ ਸਿੰਘ ਵੱਡਾ ਗੁਨਾ;
(5) ਖ਼ਜ਼ਾਨਚੀ ਸ: ਤੀਰਥ ਸਿੰਘ ਕਣਕ ਮੰਡੀ, ਸ਼ਹਿਰ ਸਿਆਲਕੋਟ।

ਅਸੀਂ ਪੰਜ ਅਹੁਦੇਦਾਰ ਬਾਕੀ ਜ਼ਿਲ੍ਹਿਆਂ ਦੇ ਅਹੁਦੇਦਾਰਾਂ ਸਮੇਤ ਮਾਸਟਰ ਤਾਰਾ ਸਿੰਘ[46] ਦੇ ਹੁਕਮ ਨਾਲ ਸ਼੍ਰੋਮਣੀ ਅਕਾਲੀ ਦਲ ਦੇ ਬੁਲਾਵੇ 'ਤੇ ਸ੍ਰੀ ਅੰਮ੍ਰਿਤਸਰ ਸ੍ਰੀ ਅਕਾਲ ਤਖ਼ਤ ਦੀ ਹਜ਼ੂਰੀ ਵਿਚ ਜਾ ਕੇ ਛਾਤੀਆਂ ਵਿੱਚੋਂ ਖ਼ੂਨ ਕੱਢ ਕੇ ਦਿੱਤਾ। ਇਹ ਪ੍ਰਣ ਕੀਤਾ ਕਿ ਅਸੀਂ ਹਰ ਔਖੇ ਸਮੇਂ ਦੇਸ ਤੇ ਪੰਥ ਦੀ ਖ਼ਾਤਰ ਤਨ, ਮਨ, ਧਨ ਇਸ ਤੋਂ ਨਿਛਾਵਰ ਕਰ ਦਿਆਂਗੇ। ਉਪਰੰਤ ਗੁਰੂ ਰਾਮਦਾਸ ਨਿਵਾਸ ਵਿਖੇ ਕਮਰਾ ਨੰ: 4 ਵਿਚ ਜਨਰਲ ਮੋਹਣ ਸਿੰਘ ਨੇ ਆਉਣ ਵਾਲੇ ਸਮੇਂ ਤੋਂ ਸਾਨੂੰ ਸਮਝਾਇਆ। ਅਸੀਂ ਸ੍ਰੀ ਅੰਮ੍ਰਿਤਸਰ ਤੋਂ ਵਾਪਸ ਆਪੋ-ਆਪਣੇ ਨਗਰਾਂ ਤੇ ਸ਼ਹਿਰਾਂ ਨੂੰ ਆ ਗਏ ਤੇ ਮੀਟਿੰਗਾਂ ਬੁਲਾ ਕੇ ਆਮ ਜਨਤਾ ਨੂੰ ਪ੍ਰੋਗਰਾਮ ਦਿੱਤਾ। 20 ਅਪਰੈਲ ਨੂੰ ਧਰਮਸਾਲਾ ਘੁਰਿਆਂ ਵਾਲੀ ਸ਼ਹਿਰ ਸਿਆਲਕੋਟ ਵਿਚ ਇਕ ਮੀਟਿੰਗ ਬੁਲਾਈ, ਜਿਸ ਦੀ ਪ੍ਰਧਾਨਗੀ ਭਾਈ ਜਵਾਹਰ ਸਿੰਘ ਮਿਸਤਰੀ ਬਾਬੇ ਦੀ ਬੇਰ ਨੇ ਕੀਤੀ। ਸਮੇਂ ਦੇ ਹਾਲਾਤ

46. ਇਹ 1947 ਤਕ ਦੋਹਾਂ ਗਰੁੱਪਾਂ ਦਾ ਵੱਡਾ ਗਰੁੱਪ ਲੀਡਰ ਸੀ।

ਨੂੰ ਸਾਹਮਣੇ ਰੱਖਦਿਆਂ ਸ: ਗਿਆਨ ਸਿੰਘ ਪ੍ਰਧਾਨ ਗੁਰਦੁਆਰਾ ਬਾਬੇ ਦੀ ਬੇਰ ਨੇ ਇਕ ਤਜਵੀਜ਼ ਰੱਖੀ। ਉਹ ਇਹ ਸੀ : ਦੋ ਕਾਰਾਂ ਫ਼ੌਰੀ ਖ਼ਰੀਦੀਆਂ ਜਾਣ। ਇਕ ਪ੍ਰਧਾਨ ਗਿ: ਗਰਜਾ ਸਿੰਘ ਸ਼ਹੀਦੀ ਦਲ ਨੂੰ, ਦੂਜੀ ਜਥੇਦਾਰ ਅਕਾਲੀ ਪੂਰਨ ਸਿੰਘ ਨਿਹੰਗ ਛਾਉਣੀ ਸ਼ਹਿਰ ਸਿਆਲਕੋਟ ਨੂੰ ਲੈ ਕੇ ਦਿੱਤੀ ਜਾਵੇ। ਇਸ ਕਾਰਜ ਵਾਸਤੇ ਪੰਜ ਮੈਂਬਰੀ... ... ... *(ਅਧੂਰੀ)*

[*ਨੋਟ :* ਇਸ ਤਰ੍ਹਾਂ ਆਪ ਦੀ ਜ਼ਿੰਦਗੀ ਦੇ ਸਮਾਚਾਰ ਸਾਨੂੰ ਦੇਸ਼ ਦੀ ਆਜ਼ਾਦੀ ਤੀਕ ਹੀ ਮਿਲਦੇ ਹਨ। ਇਸ ਤੋਂ ਅੱਗੇ ਆਪ ਦੀ ਸੰਖੇਪ ਜੀਵਨੀ ਸਾਨੂੰ ਪ੍ਰਾਪਤ ਨਹੀਂ ਹੈ। ਇਸ ਤੋਂ ਬਾਦ ਮੁਖ ਰੂਪ ਵਿਚ ਆਪ ਦਾ ਸਾਹਿਤਕ ਜੀਵਨ ਗੁਜ਼ਰਿਆ, ਜਿਸ ਵਿਚ ਆਪ ਨੇ ਲੇਖ ਲਿਖੇ, ਸੰਪਾਦਨਾਵਾਂ ਕੀਤੀਆਂ। ਸਿੱਖ ਇਤਿਹਾਸ ਸੰਬੰਧੀ ਮੈਟਰ ਇਕੱਠਾ ਕੀਤਾ। ਕੁਝ ਸਮਾਂ ਪਟਿਆਲਾ ਤੋਂ ਛਪਦੇ ਰਸਾਲੇ *ਸੰਨਿਆਸੀ ਸ਼ਕਤੀ* ਦੇ ਐਡੀਟਰ ਵੀ ਰਹੇ। ਇਸ ਸਭ ਕੁਝ ਦੇ ਹੁੰਦਿਆਂ ਆਜ਼ਾਦੀ ਤੋਂ ਬਾਦ ਆਪ ਸੁਤੰਤਰਤਾ ਸੰਗਰਾਮੀਆਂ ਦੀ ਜਥੇਬੰਦੀ ਦੇ ਮੈਂਬਰ ਅਤੇ ਮੁਖੀ ਵੀ ਰਹੇ। ਆਪ ਦੀਆਂ ਲਿਖਤਾਂ 'ਚੋਂ ਮਿਲਦਾ ਇਕ ਪੱਤਰਾ ਜੋ ਸ਼ਾਇਦ ਆਪ ਦੀ ਸੰਖੇਪ ਜੀਵਨੀ ਦਾ ਆਖ਼ਰੀ ਪੱਤਰਾ ਲੱਗਦਾ ਹੈ। ਕੁਝ ਇਕ ਸਤਰਾਂ ਦਾ ਹੇਠ ਲਿਖਤ ਪ੍ਰਾਪਤ ਹੋਇਆ ਹੈ :]

ਮੇਰੀ ਆਯੂ ਇਸ ਵੇਲੇ 73 ਸਾਲ 4 ਮਹੀਨੇ ਦੀ ਹੈ। ਮੇਰਾ ਜਨਮ 2 ਅਗਸਤ, ਸੰਨ 1904 ਈ: (ਅੱਸੂ ਸੁਦੀ ਦਸਵੀਂ 1961 ਬਿ:) ਸਨਿਚਰਵਾਰ ਦਾ ਹੈ। ਹੁਣ ਮੈਂ ਆਖ਼ਰੀ (ਸਰੀਰ ਬਹੁਤ ਨਿਰਬਲ ਹੋ ਚੁੱਕਾ ਹੈ। ਪਤਾ ਨਹੀਂ ਫਿਰ ਇਹੋ ਜਿਹੇ ਇਜਲਾਸਾਂ 'ਤੇ ਜਾ ਕੇ ਮੁੜ ਪੁਰਾਣੇ ਦੇਸ਼ ਭਗਤਾਂ ਦੇ ਦਰਸ਼ਨ ਕਰਾਂ ਜਾਂ ਨਾ ਕਰਾਂ) 23-1-1977 ਨੂੰ ਪੰਜਾਬ ਸਰਕਾਰ ਵੱਲੋਂ ਸੁਭਾਸ਼ ਬੋਸ ਦਾ ਇਸ ਸਾਲ ਜਨਮ ਦਿਨ ਮਨਾਉਣ ਲਈ ਜਲੰਧਰ ਗਿਆ ਸਾਂ। ਪੰਜਾਬ ਦੇ ਬਾਰਾਂ ਜ਼ਿਲ੍ਹਿਆਂ ਦਿਆਂ ਡਿਪਟੀ ਕਮਿਸ਼ਨਰਾਂ, ਪੰਜ ਪੰਜ ਉਘੇ ਸੁਤੰਤਰਤਾ ਸੰਗਰਾਮੀਆਂ ਨੂੰ ਜਲੰਧਰ ਭੇਜਿਆ। ਸਾਡੇ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਪਟਿਆਲਾ ਨੇ ਮੇਰੇ ਸਮੇਤ ਪੰਜ ਮੈਂਬਰ ਚੁਣ ਕੇ ਜਲੰਧਰ ਭੇਜੇ ਸਨ। ਇਹ ਇਜਲਾਸ ਦੇਸ਼ ਭਗਤ ਹਾਲ ਵਿਚ ਹੋਇਆ। ਇਥੇ ਮਾਨ ਵਜੋਂ ਹਰ ਇਕ ਸੁਤੰਤਰਤਾ ਸੰਗਰਾਮੀਏ ਨੂੰ ਇਕ ਇਕ ਗਰਮ ਸ਼ਾਲ ਤੇ ਪੰਜਾਹ ਪੰਜਾਹ ਰੁਪਏ ਬਤੌਰ ਟੀ.ਏ. ਦੇ ਕੇ ਸਨਮਾਨਿਆ ਸੀ। ਹੇਠ ਲਿਖੇ ਮੇਰੇ ਸਮੇਤ ਬਾਕੀ ਚਾਰ ਮੈਂਬਰ ਇਹ ਸਨ :

(1) ਸ: ਪ੍ਰੇਮ ਸਿੰਘ ਪ੍ਰੇਮ, ਐੱਮ.ਐੱਲ.ਏ. (ਸਾਬਕਾ ਵਜ਼ੀਰ ਪੈਪਸੂ ਤੇ ਗੌਰਮਿੰਟ ਪੰਜਾਬ);
(2) ਠਾਕਰ ਪ੍ਰਿਥੀ ਸਿੰਘ ਆਜ਼ਾਦ (ਲਾਲੜੂ);
(3) ਸ: ਵਜ਼ੀਰ ਸਿੰਘ ਦਰਦੀ ਸਮਾਣਾ;
(4) ਕੈਪਟਨ ਗੁਰਦਿਆਲ ਸਿੰਘ ਪਟਿਆਲਵੀ।

[*ਨੋਟ :* ਇਸ ਤਰ੍ਹਾਂ ਜੀਵਨ ਦਾ ਪੰਧ ਮੁਕਾਂਦਿਆਂ ਗਿਆਨੀ ਗਰਜਾ ਸਿੰਘ 30 ਅਗਸਤ, 1977 ਦੀ ਰਾਤ 11-00 ਵਜੇ ਪ੍ਰਲੋਕ ਸਿਧਾਰ ਗਏ।]

•